# ਸਿੱਖ ਇਤਿਹਾਸ ਦੇ ਚੋਣਵੇਂ ਮੂਲ ਸਰੋਤ

## (1469-1849)

## ਅਧਿਐਨ ਤੇ ਮੁਲਾਂਕਣ

ਡਾ. ਗੁਰਬਚਨ ਸਿੰਘ ਨਈਅਰ



ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

**Sikh Itihas de Chonven Mool Srot** *(Punjabi)*

by
DR. GURBACHAN SINGH NAYYAR
former Professor & Head
Department of Punjab Historical Studies

ISBN: 81-302-0229-8

2010
ਕਾਪੀਆਂ: 1100
ਕੀਮਤ : 300.00

Laser Type Setting: Rahul Computers, Sheranwala Gate, Patiala. Ph.: 0175-5008675

ਡਾ. ਐਸ. ਐਸ. ਖਹਿਰਾ, ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਲੋਂ ਪ੍ਰਕਾਸ਼ਿਤ ਅਤੇ ਸ਼ਹੀਦ-ਏ-ਆਜ਼ਮ ਪ੍ਰਿੰਟਿੰਗ ਪ੍ਰੈਸ ਪ੍ਰਾ: ਲਿ:, ਪਟਿਆਲਾ ਵਿਖੇ ਛਪੀ।

# ਵਿਭਾਗੀ ਸ਼ਬਦ

ਪੰਜਾਬੀ ਭਾਸ਼ਾ, ਸਾਹਿਤ ਅਤੇ ਸਭਿਆਚਾਰ ਦਾ ਸਰਬਪੱਖੀ ਵਿਕਾਸ ਪੰਜਾਬੀ ਭਾਸ਼ਾ ਵਿਕਾਸ ਵਿਭਾਗ ਦਾ ਮੁੱਖ ਮਨੋਰਥ ਹੈ। ਪੰਜਾਬੀ ਭਾਸ਼ਾ ਵਿਕਾਸ ਵਿਭਾਗ ਨੂੰ ਇਸ ਗੱਲ ਦਾ ਮਾਣ ਹੈ ਕਿ ਇਸ ਵਿਭਾਗ ਨੂੰ ਪੰਜਾਬੀ ਅਕਾਦਮਿਕਤਾ ਵੱਲੋਂ ਭਰਪੂਰ ਸਹਿਯੋਗ ਤੇ ਹੁੰਗਾਰਾ ਮਿਲਦਾ ਰਿਹਾ ਹੈ। ਇਸੇ ਸਦਕਾ ਹੀ ਵਿਭਾਗ ਕੋਲ ਪੰਜਾਬੀ ਅਕਾਦਮਿਕਤਾ ਨੂੰ ਸਾਂਭਣ ਲਈ ਪ੍ਰੋਫ਼ੈਸਰ ਆਫ਼ ਐਮੀਨੈਂਸ, ਆਜੀਵਨ ਫ਼ੈਲੋ, ਸੀਨੀਅਰ ਫ਼ੈਲੋ ਅਤੇ ਫ਼ੈਲੋਜ਼ ਦੀ ਵਿਵਸਥਾ ਹੈ ਜਿਸ ਸਦਕਾ ਪੰਜਾਬ ਦੇ ਨਾਮਵਰ ਸਾਹਿਤਕਾਰ ਅਤੇ ਚਿੰਤਕ ਇਸ ਯੂਨੀਵਰਸਿਟੀ ਨਾਲ ਜੁੜੇ ਹੋਏ ਹਨ।

ਹਥਲੀ ਪੁਸਤਕ "ਸਿੱਖ ਇਤਿਹਾਸ ਦੇ ਚੋਣਵੇਂ ਮੂਲ ਸਰੋਤ (1469-1849) ਅਧਿਐਨ ਤੇ ਮੁਲਾਂਕਣ" ਉਪਰੋਕਤ ਵਰਨਣ ਦਾ ਇਕ ਸਫਲਤਾ ਸਹਿਤ ਪ੍ਰਮਾਣ ਹੈ। ਇਹ ਪੁਸਤਕ ਸਿੱਖ ਇਤਿਹਾਸ ਸਬੰਧੀ ਪੰਜਾਬੀ, ਫ਼ਾਰਸੀ ਅਤੇ ਅੰਗਰੇਜ਼ੀ ਵਿੱਚ ਉਪਲਬਧ ਚੋਣਵੇਂ ਮੂਲ ਸਰੋਤਾਂ ਦਾ ਇਤਿਹਾਸਕ ਸੰਦਰਭ ਵਿੱਚ ਆਲੋਚਨਾਤਮਕ ਅਧਿਐਨ ਹੈ। ਇਸ ਵਿਚ, ਅੱਠ ਪੰਜਾਬੀ, ਨੌ ਫ਼ਾਰਸੀ ਅਤੇ ਚਾਰ ਅੰਗਰੇਜ਼ੀ ਭਾਸ਼ਾ ਵਿਚ ਲਿਖਤਾਂ/ਸਰੋਤਾਂ ਦਾ ਅਧਿਐਨ ਤੇ ਮੁਲਾਂਕਣ ਕੀਤਾ ਗਿਆ ਹੈ। ਇਹ ਕਾਰਜ ਡਾ. ਗੁਰਬਚਨ ਸਿੰਘ ਨਈਅਰ ਸਾਬਕਾ ਪ੍ਰੋਫ਼ੈਸਰ ਤੇ ਮੁਖੀ, ਪੰਜਾਬ ਇਤਿਹਾਸ ਅਧਿਐਨ ਵਿਭਾਗ ਦੀ ਮਿਹਨਤ ਅਤੇ ਲਗਨ ਦਾ ਸਿੱਟਾ ਹੈ। ਉਹਨਾਂ ਨੇ ਜਿਸ ਮਿਹਨਤ ਅਤੇ ਲਗਨ ਨਾਲ ਇਸ ਵਡਮੁੱਲੇ ਕਾਰਜ ਨੂੰ ਸਿਰੇ ਚਾੜ੍ਹਿਆ ਹੈ, ਉਸਦੀ ਪ੍ਰਸ਼ੰਸਾ ਕਰਨੀ ਬਣਦੀ ਹੈ। ਇਸ ਪੁਸਤਕ ਸਬੰਧੀ ਵਿਸ਼ੇਸ਼ਗ ਰਾਇ ਡਾ. ਜੇ.ਐਸ. ਗਰੇਵਾਲ ਸਾਬਕਾ ਵਾਈਸ-ਚਾਂਸਲਰ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਵੱਲੋਂ ਦਿਤੀ ਗਈ ਹੈ।

ਸਿੱਖ ਧਰਮ ਦੇ ਉਥਾਨ ਤੋਂ ਲੈ ਕੇ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਤਕ ਅਤੇ ਅਤਿਆਚਾਰ ਦੇ ਦੌਰ ਤੋਂ ਲੈ ਕੇ ਮਹਾਰਾਜਾ ਰਣਜੀਤ ਸਿੰਘ ਦੁਆਰਾ ਸਿੱਖ ਰਾਜ ਦੀ ਸਥਾਪਤੀ ਤਕ ਪੰਜਾਬ ਦੇ ਇਤਿਹਾਸਕ ਪ੍ਰਸੰਗ ਦਾ ਵਿਖਿਆਨ ਕਰਦੇ ਹੋਏ ਅਨੇਕਾਂ ਗ੍ਰੰਥ ਵੱਖ-ਵੱਖ ਭਾਸ਼ਾਵਾਂ ਵਿਚ ਮਿਲਦੇ ਹਨ ਪਰ ਇੱਥੇ ਇਹ ਕਿੰਤੂਮੁਕਤ ਸਚਾਈ ਹੈ ਕਿ ਸਿੱਖ ਧਰਮ ਦੇ ਇਤਿਹਾਸਕ ਪ੍ਰਸੰਗ ਦੀ ਜਾਣਕਾਰੀ ਹਿਤ ਸਾਨੂੰ ਮੁੱਖ ਤੌਰ ਉੱਤੇ ਸਿੱਖ ਧਾਰਮਿਕ ਸਾਹਿਤ ਉੱਤੇ ਹੀ ਨਿਰਭਰ ਰਹਿਣਾ ਪੈਂਦਾ ਹੈ ਜਿਨ੍ਹਾਂ ਨੂੰ ਪ੍ਰਾਇਮਰੀ ਸਿੱਖ ਸਰੋਤ ਅਤੇ ਗੌਣ ਸਿੱਖ ਸਰੋਤ ਦੇ ਆਧਾਰ ਤੇ ਵੰਡ ਕੇ ਵੇਖਿਆ ਜਾਂਦਾ ਰਿਹਾ ਹੈ। ਇਹਨਾਂ ਸਿੱਖ

ਸਰੋਤਾਂ ਦੇ ਅਧਿਐਨ ਤੋਂ ਬਿਨਾਂ ਸਿੱਖ ਇਤਿਹਾਸਕ ਪਰਤਾਂ ਦੇ ਰਹੱਸ ਤੋਂ ਪਰਦਾ ਉਠਾਉਣਾ ਸੰਭਵ ਨਹੀਂ ਹੈ। ਪੁਸ਼ਟੀ ਹਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਨਾਨਕ ਪਾਤਸ਼ਾਹ ਦੁਆਰਾ ਰਚਿਤ ਦਰਜ ਬਾਬਰਬਾਣੀ ਨੂੰ ਵੇਖਿਆ ਜਾ ਸਕਦਾ ਹੈ। ਬਾਬਰ ਦੇ ਚੰਗੇਜ਼ੀ ਰੂਪ ਨੂੰ 'ਏਤੀ ਮਾਰ ਪਈ ਕੁਰਲਾਣੇ' ਦੇ ਪ੍ਰਸੰਗ ਰਾਹੀਂ ਸਾਹਮਣੇ ਲਿਆਂਦਾ ਹੈ। ਇਹ ਪਹਿਲਾ ਅਖੀਂ ਵੇਖਿਆ ਸਰੋਤ ਪ੍ਰਸੰਗ ਹੈ ਜਿਸਨੂੰ ਇਤਿਹਾਸਕਾਰਾਂ ਨੇ ਪ੍ਰਵਾਨਗੀ ਦਿੱਤੀ ਹੋਈ ਹੈ। ਸਿੱਖ ਸਰੋਤਾਂ ਦੇ ਨਾਲ-ਨਾਲ ਉਸ ਵੇਲੇ ਦੇ ਹਿੰਦੀ ਤੇ ਪੰਜਾਬੀ ਗਦ ਵਿਚ ਅਣਗਿਣਤ ਗ੍ਰੰਥ ਲਿਖੇ ਮਿਲਦੇ ਹਨ ਜਿਨ੍ਹਾਂ ਨੂੰ ਸਮੂਹਿਕ ਰੂਪ ਵਿਚ ਇਤਿਹਾਸਕ ਜਾਂ ਅਰਧ-ਇਤਿਹਾਸਕ ਗ੍ਰੰਥਾਂ ਵਜੋਂ ਮਾਨਤਾ ਪ੍ਰਾਪਤ ਹੈ। ਇਹਨਾਂ ਗ੍ਰੰਥਾਂ ਵਿਚੋਂ ਕਾਫ਼ੀ ਲਾਭਦਾਇਕ ਇਤਿਹਾਸਕ ਸਮੱਗਰੀ ਪ੍ਰਾਪਤ ਹੁੰਦੀ ਹੈ। ਉਪਰੋਕਤ ਤੋਂ ਇਲਾਵਾ ਸਿੱਖ ਉਥਾਨ ਸਮੇਂ ਦੇ ਫ਼ਾਰਸੀ ਅਤੇ ਅੰਗਰੇਜ਼ੀ ਦੇ ਇਤਿਹਾਸਕ ਗ੍ਰੰਥ ਵੀ ਵੱਡੀ ਗਿਣਤੀ ਵਿਚ ਮਿਲਦੇ ਹਨ। ਇਹਨਾਂ ਵਿਚੋਂ ਪਹਿਲੇ ਮੁਸਲਮਾਨ ਇਤਿਹਾਸਕਾਰਾਂ ਦੁਆਰਾ ਲਿਖੇ ਹੋਣ ਕਰਕੇ ਸਿੱਖ ਪ੍ਰਸੰਗ ਦੀ ਸਹੀ ਤਸਵੀਰ ਪੇਸ਼ ਨਹੀਂ ਕਰਦੇ ਪਰ ਫਿਰ ਵੀ ਸੂਖਮ ਖੋਜ ਬ੍ਰਿਤੀ ਨਾਲ ਇਹਨਾਂ ਦੀ ਪੁਣ-ਛਾਣ ਉਪਰੰਤ ਸੱਚ ਸਾਹਮਣੇ ਆਉਂਦੇ ਹਨ। ਅੰਗਰੇਜ਼ੀ ਵਿਚ ਲਿਖਿਆ ਸਾਹਿਤ ਅੰਗਰੇਜ਼ਾਂ ਦੇ ਭਾਰਤ ਵਿਚ ਆਗਮਨ ਵੇਲੇ ਸ਼ੁਰੂ ਹੋਇਆ। ਇਸ ਦੇ ਰਚਨਹਾਰ ਬੇਸ਼ਕ ਮਿਸ਼ਨਰੀ ਭਾਵਨਾ ਨਾਲ ਇਸ ਖੇਤਰ ਵਿਚ ਦਾਖ਼ਲ ਹੋਏ ਸਨ ਪਰ ਇਤਿਹਾਸਕ ਵਿਧਾਵਾਂ ਤੋਂ ਜਾਣੂੰ ਇਹਨਾਂ ਇਤਿਹਾਸਕਾਰਾਂ ਨੇ ਕਾਫ਼ੀ ਕੁਝ ਤਥ ਸਾਹਿਤ ਸਾਡੇ ਸਾਹਮਣੇ ਪੇਸ਼ ਕੀਤਾ ਹੈ।

ਇਤਿਹਾਸਕਾਰਾਂ ਨੇ ਬਹੁਤ ਕੁਝ ਪਹਿਲਾਂ ਵੀ ਲਿਖਿਆ ਅਤੇ ਆਪਣੀ-ਆਪਣੀ ਸਮਝ ਅਨੁਸਾਰ ਨਤੀਜੇ ਕੱਢਣ ਦਾ ਯਤਨ ਵੀ ਕੀਤਾ ਹੈ। ਇਸੇ ਯਤਨ ਦੀ ਨਿਰੰਤਰਤਾ ਵਿਚ ਡਾ. ਨਈਅਰ ਦੀ ਇਸ ਕਿਤਾਬ ਨੂੰ ਵੇਖਿਆ ਜਾ ਸਕਦਾ ਹੈ। ਡਾ. ਸਾਹਿਬ ਇਤਿਹਾਸ ਦੇ ਪ੍ਰੌਢ ਵਿਦਵਾਨ ਹਨ ਅਤੇ ਲੰਮਾ ਸਮਾਂ ਪੰਜਾਬੀ ਯੂਨੀਵਰਸਿਟੀ ਵਿਚ ਅਧਿਐਨ ਅਤੇ ਅਧਿਆਪਨ ਦੇ ਖੇਤਰ ਵਿਚ ਕਾਰਜਸ਼ੀਲ ਰਹੇ ਹਨ। ਮੈਨੂੰ ਯਕੀਨ ਹੈ ਕਿ ਉਹਨਾਂ ਦੀ ਇਹ ਪੁਸਤਕ ਇਸ ਖੇਤਰ ਵਿਚ ਕੰਮ ਕਰ ਰਹੇ ਵਿਦਿਆਰਥੀਆਂ, ਖੋਜਾਰਥੀਆਂ ਅਤੇ ਵਿਦਵਾਨਾਂ ਲਈ ਬੇਹੱਦ ਲਾਹੇਵੰਦ ਸਾਬਤ ਹੋਵੇਗੀ।

ਪੰਜਾਬੀ ਭਾਸ਼ਾ ਵਿਕਾਸ ਵਿਭਾਗ
ਪੰਜਾਬੀ ਯੂਨੀਵਰਸਿਟੀ, ਪਟਿਆਲਾ

ਅਮਰਜੀਤ ਕੌਰ (ਡਾ.)
ਮੁਖੀ

# ਵਿਸ਼ਾ ਸੂਚੀ

**ਅੰਗਰੇਜ਼ੀ ਸਰੋਤ**



+40

# ਭੂਮਿਕਾ

ਸਿੱਖ ਇਤਿਹਾਸ ਸਬੰਧੀ ਪੰਜਾਬੀ, ਫ਼ਾਰਸੀ ਅਤੇ ਅੰਗਰੇਜ਼ੀ ਵਿਚ ਉਪਲਬਧ ਚੋਣਵੇਂ ਤੇ ਸੀਮਤ ਮਾਤਰਾ ਵਿਚ ਲਏ ਮੂਲ ਸਰੋਤਾਂ (1469-1849) ਦਾ ਇਤਿਹਾਸਕ ਸੰਦਰਭ ਵਿਚ ਆਲੋਚਨਾਤਮਕ ਅਧਿਐਨ ਹੱਥਲੀ ਰਚਨਾ ਦਾ ਟੀਚਾ ਹੈ। ਇਸ ਤੋਂ ਪਹਿਲਾਂ ਕਿ ਹੱਥਲੀ ਲਿਖਤ ਲਈ ਚੁਣੇ ਗਏ ਸਰੋਤਾਂ ਸਬੰਧੀ ਚਰਚਾ ਕੀਤੀ ਜਾਵੇ, ਇਹਨਾਂ ਸੋਮਿਆਂ ਦੀ ਉਪਲਬਧੀ ਸਬੰਧੀ ਸਥਿਤੀ ਉਤੇ ਰੌਸ਼ਨੀ ਪਾਉਣਾ ਅਤਿ ਜ਼ਰੂਰੀ ਹੈ। ਸਿੱਖ ਇਤਿਹਾਸ ਸਬੰਧੀ ਇਹ ਗੱਲ ਸਪੱਸ਼ਟ ਰੂਪ ਵਿਚ ਉੱਭਰ ਕੇ ਸਾਹਮਣੇ ਆਉਂਦੀ ਹੈ ਕਿ ਹਵਾਲਾ ਅਧੀਨ ਸਮੇਂ ਦਾ ਪ੍ਰਮਾਣਿਕ ਇਤਿਹਾਸ ਬਹੁਤ ਘੱਟ ਮਾਤਰਾ ਵਿਚ ਪ੍ਰਾਪਤ ਹੁੰਦਾ ਹੈ ਜਿਸ ਦੇ ਕਈ ਕਾਰਨ ਹਨ। ਪੰਜਾਬ ਭਾਰਤ ਤੋਂ ਵੱਖਰਾ ਰਾਜ ਨਹੀਂ ਸੀ। ਇਸ ਲਈ ਮੁਗ਼ਲ ਸਮਕਾਲੀ ਅਤੇ ਨਿਕਟ ਸਮਕਾਲੀਨ ਲੇਖਕਾਂ ਨੇ ਇਸ ਵੱਲ ਉਚੇਚਾ ਧਿਆਨ ਨਾ ਦਿੱਤਾ ਅਤੇ ਉਹ ਮੁਗ਼ਲ ਸਮਰਾਟਾਂ ਅਤੇ ਸਾਮਰਾਜ ਤੱਕ ਹੀ ਸੀਮਤ ਰਹੇ।

ਫ਼ਾਰਸੀ ਸਰੋਤਾਂ ਵਿਚ ਸ਼ਾਮਿਲ ਮੁਗ਼ਲ ਸਮਰਾਟਾਂ ਦੇ ਦਰਬਾਰੀ ਰੋਜ਼ਨਾਮਚੇ, ਦਸਤਾਵੇਜ਼ਾਂ, ਸ਼ਾਹੀ ਜੀਵਨੀਆਂ ਆਦਿ ਅਕਸਰ ਦ੍ਰਿਸ਼ਟੀਗੋਚਰ ਹੁੰਦੀਆਂ ਹਨ ਜਿਹਨਾਂ ਵਿਚ ਬਾਦਸ਼ਾਹਾਂ ਦੇ ਕਾਰਨਾਮਿਆਂ ਦੀ ਸਿਫਤ ਸਲਾਹ ਦੇ ਪੁਲ ਬੰਧੇ ਗਏ ਹਨ। ਮੁਗ਼ਲ ਬਾਦਸ਼ਾਹਾਂ ਦੁਆਰਾ ਲਿਖੀਆਂ ਸਵੈ-ਜੀਵਨੀਆਂ *ਤੋਜ਼ਕ-ਏ-ਬਾਬਰੀ*, *ਤੋਜ਼ਕ-ਏ-ਜਹਾਂਗੀਰੀ*, *ਸ਼ਾਹੀ ਰੋਜ਼ਨਾਮਚੇ ਜਿਵੇਂ ਅਖ਼ਬਾਰਾਤ-ਏ-ਦਰਬਾਰ-ਏ-ਮੁਅੱਲਾ* ਸਮਰਾਟ ਦੇ ਨਿਜੀ ਜੀਵਨ, ਵਿਚਾਰਧਾਰਾ, ਨੀਤੀ ਆਦਿ ਉੱਤੇ ਰੋਸ਼ਨੀ ਪਾਉਂਦੇ ਹਨ। ਇਸ ਪ੍ਰਕਾਰ ਦੀਆਂ ਦਸਤਾਵੇਜ਼ਾਂ ਤੇ ਰਿਪੋਰਟਾਂ ਮੁਗ਼ਲ ਬਾਦਸ਼ਾਹ ਅਕਬਰ, ਜਹਾਂਗੀਰ ਤੇ ਔਰੰਗਜ਼ੇਬ ਦੀ ਧਾਰਮਿਕ ਨੀਤੀ ਤੇ ਸਮਕਾਲੀ ਗੁਰੂ ਅਰਜਨ ਦੇਵ, ਗੁਰੂ ਹਰਿਗੋਬਿੰਦ, ਗੁਰੂ ਤੇਗ਼ ਬਹਾਦਰ ਤੇ ਗੁਰੂ ਗੋਬਿੰਦ ਸਿੰਘ ਅਤੇ ਸਿੱਖਾਂ ਪ੍ਰਤੀ ਰਵੱਈਏ ਭਾਵ ਸਿੱਖ-ਮੁਗ਼ਲ ਸਬੰਧਾਂ ਨੂੰ ਦ੍ਰਿਸ਼ਟੀਗੋਚਰ ਕਰਦੀਆਂ ਹਨ।

ਇਥੇ ਇਹ ਗੱਲ ਵਰਣਨਯੋਗ ਹੈ ਕਿ ਮੁਗ਼ਲ ਸਮਰਾਟਾਂ ਨੇ ਕਾਫ਼ੀ ਸਮਾਂ ਪਿਛੋਂ ਸਿੱਖ ਸੰਗਠਨ ਅਤੇ ਸਿੱਖੀ ਅਦਾਰਿਆਂ ਸਬੰਧੀ ਗੰਭੀਰ ਰੂਪ ਵਿਚ ਧਿਆਨ ਦਿੱਤਾ ਅਤੇ ਉਹ ਵੀ ਅਕਸਰ ਵਿਪਰੀਤ ਧਾਰਨਾ ਸਹਿਤ। *'ਤੋਜ਼ਕ-ਏ-ਜਹਾਂਗੀਰੀ'* ਵਿਚ ਮੁਗ਼ਲ ਸਮਰਾਟ ਜਹਾਂਗੀਰ ਲਿਖਦਾ ਹੈ ਕਿ ਸਿੱਖ ਸਰਗਰਮੀਆਂ ਤਿੰਨ ਚਾਰ ਪੁਸ਼ਤਾਂ ਤੋਂ ਜਾਰੀ

ਸਨ ਅਤੇ ਉਹ ਸਾਲਾਂ ਤੋਂ ਇਹਨਾਂ ਨੂੰ ਬੰਦ ਕਰਨ ਸਬੰਧੀ ਸੋਚ ਰਿਹਾ ਸੀ। ਇਹ ਗੱਲ ਉਸ ਨੇ ਗੁਰੂ ਅਰਜਨ ਦੇਵ ਜੀ ਸਬੰਧੀ ਅੰਕਿਤ ਕੀਤੀ ਹੈ ਕਿ ਜਾਂ ਤਾਂ ਇਸ ਝੂਠ ਦੇ ਰਾਹ ਦਾ ਅੰਤ ਕੀਤਾ ਜਾਵੇ ਜਾਂ ਇਸ ਗੁਰੂ ਵਿਅਕਤੀ ਨੂੰ ਇਸਲਾਮ ਧਰਮ ਕਬੂਲਣ ਲਈ ਮਜ਼ਬੂਰ ਕੀਤਾ ਜਾਵੇ। ਅਸਲ ਵਿਚ ਜਹਾਂਗੀਰ ਨੂੰ ਗੁਰੂ ਅਰਜਨ ਦੇਵ ਦੁਆਰਾ ਮੁਸਲਮਾਨ ਵਿਅਕਤੀਆਂ ਦਾ ਸਿੱਖੀ ਦੇ ਅਧਿਆਤਮਕ ਦਾਇਰੇ ਵਿਚ ਆਉਣਾ ਪਸੰਦ ਨਹੀਂ ਸੀ। ਸਿੱਖ ਧਰਮ ਵਿਚ ਸਮੂਹ ਧਰਮਾਂ ਨੂੰ ਦਾਖਲੇ ਲਈ ਖੁਲ੍ਹ ਸੀ।

ਇਸ ਸਥਿਤੀ ਤੋਂ ਬਿਲਕੁਲ ਵਿਪਰੀਤ 1598 ਈ. ਵਿਚ ਸਮਰਾਟ ਅਕਬਰ ਦਰਸ਼ਕ ਵਜੋਂ ਗੁਰੂ ਅਰਜਨ ਦੇਵ ਜੀ ਨਾਲ ਮੁਲਾਕਾਤ ਲਈ ਗਿਆ ਸੀ। ਅਬੁਲ ਫਜ਼ਲ ਨੇ ਆਪਣੀ ਰਚਨਾ *ਅਕਬਰਨਾਮਾ* ਵਿਚ ਸ਼ਹਿਨਸ਼ਾਹ ਅਕਬਰ ਦੀ ਗੁਰੂ ਸਾਹਿਬ ਦੇ ਅਸਥਾਨ ਉੱਤੇ ਮੁਲਾਕਾਤ ਦਾ ਜ਼ਿਕਰ ਕੀਤਾ ਹੈ।[1] ਅਬੁਲ ਫਜ਼ਲ ਦੀ ਲਿਖਤ ਅਕਬਰ ਬਾਦਸ਼ਾਹ ਦੀ ਸਮਕਾਲੀ ਧਰਮਾਂ ਪ੍ਰਤੀ ਦਿਆਲਤਾ ਦੀ ਸੰਕੇਤਕ ਹੈ ਪਰੰਤੂ ਇਹ ਮੁਲਾਕਾਤ ਸਮਰਾਟ ਦੀ ਰਾਜਨੀਤਿਕ ਜੁਗਤ ਜਾਂ ਚਤੁਰਤਾ ਦੀ ਵੀ ਲਿਖਾਇਕ ਹੋ ਸਕਦੀ ਹੈ। ਸਿੱਖ ਲਿਖਾਰੀ ਤਾਂ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਵਿਚ ਜਹਾਂਗੀਰ ਬਾਦਸ਼ਾਹ ਦਾ ਮੁੱਖ ਦਖਲ ਸਿੱਧ ਨਹੀਂ ਕਰਦੇ।[2] ਕੇਵਲ ਰਤਨ ਸਿੰਘ ਭੰਗੂ ਮੱਧ 19ਵੀਂ ਸਦੀ ਦੀ ਆਪਣੀ ਲਿਖਤ *ਪੰਥ ਪ੍ਰਕਾਸ਼* ਵਿਚ ਜਹਾਂਗੀਰ ਦਾ ਕਾਜ਼ੀਆਂ ਤੇ ਮੁੱਲਾਂ ਦੇ ਪ੍ਰਭਾਵ ਅਧੀਨ ਆ ਕੇ ਗੁਰੂ ਅਰਜਨ ਦੇਵ ਨਾਲ ਮੰਦੇ ਵਿਵਹਾਰ ਦਾ ਲਿਖਾਇਕ ਹੈ। ਜਹਾਂਗੀਰ ਦੀ *ਤੌਜ਼ਕ* ਵਿਚਲੀ ਗਵਾਹੀ ਉਸ ਦੀ ਕੱਟੜਤਾ ਦਾ ਸਬੂਤ ਦਿੰਦੀ ਹੈ। ਇਸ ਵਿਚ ਰਤਾ ਵੀ ਸੰਦੇਹ ਨਹੀਂ ਕਿ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਸਿੱਖ ਭਾਈਚਾਰੇ ਲਈ ਇਕ ਵੱਡਾ ਦੁਖਾਂਤ ਸੀ ਜਿਸ ਦਾ ਪ੍ਰਤੀਕਰਮ ਉਤਨਾ ਹੀ ਬਲਵਾਨ ਸੀ।

ਮੁਸਲਮ ਸਮਕਾਲੀ ਅਤੇ ਨਿਕਟ ਸਮਕਾਲੀ ਲੇਖਕ ਪਹਿਲੇ ਪੰਜ ਸਿੱਖ ਗੁਰੂ ਵਿਅਕਤੀਆਂ ਦੇ ਕਾਰਨਾਮਿਆਂ ਬਾਰੇ ਚੋਖੇ ਅਸਵਿਧਾਨ ਰਹੇ ਹਨ। *ਦਬਿਸਤਾਨ-ਏ-ਮਜ਼ਾਹਿਬ* ਦੇ ਲੇਖਕ ਮੋਬਿਦ ਤੋਂ ਨਜ਼ਰ ਹਟਾ ਕੇ ਜੇ ਵੇਖਿਆ ਜਾਵੇ ਤਾਂ ਗੁਰੂ ਗੋਬਿੰਦ ਸਿੰਘ ਦੇ ਸਮੇਂ ਤੋਂ ਪਹਿਲਾਂ ਸਿੱਖਾਂ ਪ੍ਰਤੀ ਜਾਣਕਾਰੀ ਅਪੂਰਨਤਾ ਦੀ ਸੰਕੇਤਕ ਹੈ।

*ਦਬਿਸਤਾਨ* ਦੇ ਲੇਖਕ ਦੇ ਸਿੱਖ ਇਤਿਹਾਸ ਰਚਨ ਤੋਂ ਛੁੱਟ ਕਈ ਮੁਸਲਮ ਲੇਖਕ ਸਿੱਖ ਅੰਦੋਲਨ ਵੱਲ ਪੂਰਾ-ਪੂਰਾ ਧਿਆਨ ਨਹੀਂ ਦੇ ਸਕੇ। ਇਸ ਸੰਦਰਭ ਵਿਚ ਮੁਹੰਮਦ ਹਾਸ਼ਮ ਖਾਫੀ ਖਾਂ ਦੀ ਉਦਾਹਰਣ ਇਥੇ ਲਈ ਜਾ ਸਕਦੀ ਹੈ। ਇਹ ਲੇਖਕ ਆਪਣੀ ਰਚਨਾ *ਮੁਨਤਖਬ-ਉਲ-ਲਬਾਬ* ਵਿਚ ਗੁਰੂ ਗੋਬਿੰਦ ਸਿੰਘ ਦੀਆਂ ਪਹਾੜੀ ਰਾਜਿਆਂ ਅਤੇ ਮੁਗਲਾਂ ਨਾਲ ਲੜਾਈਆਂ ਨੂੰ ਕੋਈ ਮਹੱਤਵ ਨਾ ਦਿੰਦਾ ਹੋਇਆ ਇਹਨਾਂ ਨੂੰ ਆਪਣੀ ਲਿਖਤ ਦਾ ਵਿਸ਼ਾ ਨਹੀਂ ਬਣਾਉਂਦਾ ਭਾਵੇਂ ਗੁਰੂ ਗੋਬਿੰਦ ਸਿੰਘ ਦਾ ਮੁਗ਼ਲਾਂ ਨਾਲ ਸੰਘਰਸ਼ ਇਕ ਗੰਭੀਰ ਮਸਲਾ ਸੀ। ਨਿਰਸੰਦੇਹ ਹੀ ਬੰਦਾ ਬਹਾਦਰ ਦੇ ਰਾਜਨੀਤਿਕ ਕਾਰਜਾਂ ਵਿਚ ਰੁਚੀ ਤੇ ਸਫਲਤਾ ਦੇ ਫਲਸਰੂਪ ਗੈਰ ਸਿੱਖ ਲੇਖਕਾਂ ਨੇ ਗੁਰੂ ਗੋਬਿੰਦ ਸਿੰਘ ਨਾਲੋਂ ਵੀ ਬੰਦੇ ਵਿਚ ਵਧੇਰੇ ਦਿਲਚਸਪੀ ਵਖਾਈ ਹੈ।

ਮੁਸਲਮਾਨ ਲਿਖਾਰੀਆਂ ਦੀ ਸਿੱਖ ਇਤਿਹਾਸ ਲਿਖਣ ਦੀ ਅਸਮਰੱਥਾ ਖਾਲਸੇ ਦੀ ਸਿਰਜਣਾ ਤੋਂ ਪਹਿਲੇ ਸਮੇਂ ਵਿਚ ਹੀ ਸਪਸ਼ਟ ਰੂਪ ਵਿਚ ਸਾਹਮਣੇ ਆਉਂਦੀ ਹੈ। ਪਹਿਲੇ

ਪੰਜ ਗੁਰੂ ਵਿਅਕਤੀਆਂ ਦੇ ਧਾਰਮਿਕ ਰੁਤੇਵੇਂ, ਸਿੱਖੀ ਦਾ ਵਿਕਾਸ ਅਤੇ ਇਸ ਉਪਰੰਤ ਦਸਵੇਂ ਗੁਰੂ ਵਿਅਕਤੀ ਸਮੇਂ ਸਿੱਖੀ ਦੇ ਉਭਾਰ ਅਤੇ ਰਾਜਨੀਤਿਕ ਤੇ ਮਾਰਸ਼ਲ ਸੂਝ-ਬੂਝ ਨੇ ਇਸਲਾਮੀ ਲੇਖਕਾਂ ਨੂੰ ਕੱਟੜਤਾ ਵਿਚ ਬੰਨ੍ਹੀ ਰੱਖਿਆ। ਫਲਸਰੂਪ ਇਤਿਹਾਸ ਵਿਚ ਵਲ, ਛਲ, ਤੋੜ-ਮਰੋੜ ਤੇ ਮਿਥਿਹਾਸ ਦਾ ਰਲਾ ਉਹਨਾਂ ਲੇਖਕਾਂ ਦੇ ਸਮਕਾਲੀ ਜਾਂ ਨਿਕਟ ਸਮਕਾਲੀ ਹੋਣ ਦੇ ਮਹੱਤਵ ਨੂੰ ਘਟਾ ਦਿੰਦਾ ਹੈ। ਇਸੇ ਪ੍ਰਕਾਰ ਹਿੰਦੂ ਵਰਗ ਦੇ ਪੜ੍ਹੇ ਲਿਖੇ ਵਿਅਕਤੀਆਂ ਨੇ ਵੀ ਸਿੱਖ ਗੁਰੂ ਵਿਅਕਤੀਆਂ ਦੇ ਸਿੱਖੀ ਅਦਾਰਿਆਂ ਨੂੰ ਅਸਵੀਕਾਰ ਕਰਨ ਦੇ ਫਲਸਰੂਪ ਪ੍ਰਮਾਣਿਕ ਸਿੱਖ ਇਤਿਹਾਸ ਦੀ ਖੋਜ ਵਿਚ ਕੋਈ ਰੁਚੀ ਨਾ ਦਿਖਾਈ। ਸਿੱਖੀ ਅਦਾਰਿਆਂ ਵਲੋਂ ਸਮਕਾਲੀ ਖੋਖਲੇ ਰੀਤੀ ਰਿਵਾਜਾਂ, ਮੂਰਤੀ ਪੂਜਾ, ਜਾਤੀ ਪ੍ਰਥਾ, ਤੀਵੀਂ ਜਾਤ ਦੀ ਬੇਅਦਬੀ, ਤੀਰਥ ਯਾਤਰਾ ਆਦਿ ਦੇ ਖੰਡਨ ਨੇ ਹਿੰਦੂ ਲੇਖਕਾਂ ਨੂੰ ਵਧੇਰੇ ਕਰਕੇ ਸਿੱਖ ਧਰਮ ਦੇ ਉਥਾਨ ਸਬੰਧੀ ਅਵੇਸਲਾ ਹੀ ਰੱਖਿਆ।

ਅਠ੍ਹਾਰਵੀਂ ਸਦੀ ਦੇ ਖਾਤਮੇ ਦੇ ਲਗਭਗ ਦੂਜੇ ਦਹਾਕੇ ਕੋਲ ਦੀਆਂ ਕੁਝ ਪ੍ਰਸਿੱਧ ਪੁਸਤਕਾਂ ਆਪਣੀ ਇਤਿਹਾਸਕ ਉਕਾਈਆਂ, ਊਣਤਾਈਆਂ ਤੇ ਸਮੇਂ ਦੀਆਂ ਪ੍ਰਸਥਿਤੀਆਂ ਕਾਰਨ ਜਾਣੀਆਂ ਜਾਂਦੀਆਂ ਹਨ ਜਿਹਨਾਂ ਵਿਚ *ਹਕੀਕਤ-ਏ-ਬਿਨਾ-ਵਾ-ਅਰੂਜ-ਏ-ਫ਼ਿਰਕਾ-ਏ-ਸਿੱਖਾਂ*, ਰਸਾਲਾ ਦਰ *ਅਹਿਵਾਲਿ ਨਾਨਕ ਸ਼ਾਹ* ਦਰਵੇਸ਼, ਜਿਸ ਦੀ ਦਿਤੀ ਸੇਧ ਨੂੰ ਕਈ ਲੇਖਕਾਂ ਨੇ ਅਪਣਾਇਆ, *ਸੀਅਰੁਲ ਮੁਤਾਖਰੀਂ* ਆਦਿ ਸ਼ਾਮਿਲ ਹਨ। ਇਹਨਾਂ ਰਚਨਾਵਾਂ ਵਿਚ ਗੁਰੂ ਸਾਹਿਬਾਨ ਦੀਆਂ ਮਹੱਤਵਯੋਗ ਪ੍ਰਾਪਤੀਆਂ ਨੂੰ ਭਲੀ-ਭਾਂਤ ਉਘਾੜਿਆਂ ਨਹੀਂ ਜਾ ਸਕਿਆ। ਅਠ੍ਹਾਰਵੀਂ ਸਦੀ ਵਿਚ ਈਸਟ ਇੰਡੀਆ ਕੰਪਨੀ ਵੱਲੋਂ ਲਖਾਈਆਂ ਗਈਆਂ ਅਜਿਹੀਆਂ ਪੁਸਤਕਾਂ ਸਿੱਖਾਂ ਸਬੰਧੀ ਇਤਿਹਾਸ ਨੂੰ ਦ੍ਰਿਸ਼ਟੀਗੋਚਰ ਕਰਦੀਆਂ ਹਨ। ਉਸ ਸਮੇਂ ਸਿੱਖ ਰਾਜਨੀਤਿਕ ਸ਼ਕਤੀ ਪਕੜਨ ਵਿਚ ਸਫਲਤਾ ਪ੍ਰਾਪਤ ਕਰ ਰਹੇ ਸਨ। ਇਹ ਹੀ ਕਾਰਨ ਹੈ ਕਿ ਅੰਗਰੇਜ਼ ਸਿੱਖਾਂ ਸਬੰਧੀ ਹਰ ਪ੍ਰਕਾਰ ਦੀ ਜਾਣਕਾਰੀ ਪ੍ਰਾਪਤ ਕਰਨ ਦੇ ਤੀਬਰ ਇੱਛਕ ਸਨ।

ਅਸਲ ਵਿਚ ਸਿੱਖਾਂ ਦੇ ਹੋ ਰਹੇ ਉਥਾਨ ਅਤੇ ਮੁਗ਼ਲਾਂ ਦੇ ਪਤਨ ਵਿਚ ਅੰਗਰੇਜ਼ਾਂ ਦੀ ਦਿਲਚਸਪੀ ਕੁਦਰਤੀ ਤੇ ਸੁਭਾਵਿਕ ਸੀ ਕਿਉਂਕਿ ਸਿੱਖਾਂ ਦੀ ਰਾਜਨੀਤਿਕ ਤੇ ਸਭਿਆਚਾਰਕ ਉੱਨਤੀ ਵਿਚ ਈਸਟ ਇੰਡੀਆ ਕੰਪਨੀ ਦਾ ਆਪਣਾ ਭਵਿੱਖ ਡੱਕੇ ਡੋਲੇ ਖਾ ਰਿਹਾ ਸੀ। ਇਸ ਸਬੰਧ ਵਿਚ ਕਲ : ਏ.ਐਲ.ਐਚ. ਪੋਲੀਅਰ ਨੇ ਸਿੱਖਾਂ ਬਾਰੇ ਜਾਣਕਾਰੀ ਪ੍ਰਾਪਤ ਕਰਨ ਵਿਚ ਪਹਿਲ ਕੀਤੀ। ਚਾਰਲਸ ਵਿਲਸਨ, ਬਰਾਊਨ, ਜਾਰਜ਼ ਫੌਰਸਟਰ, ਜੌਹਨ ਮੈਲਕਮ, ਜੇ.ਡੀ.ਕੁਨਿੰਘਮ ਆਦਿ ਅੰਗਰੇਜ਼ ਅਫਸਰਾਂ ਤੇ ਵਿਦਵਾਨਾਂ ਨੇ ਸਿੱਖਾਂ ਸਬੰਧੀ ਪਿਛੋਕੜ ਦਾ ਅਨਗਿਣਤ ਮਾਤਰਾ ਵਿਚ ਕੀਮਤੀ ਖ਼ਜ਼ਾਨਾ ਇਕੱਤਰ ਕੀਤਾ।

ਉਨ੍ਹੀਵੀਂ ਸਦੀ ਵਿਚ ਤਾਂ ਬਹੁਤ ਮਾਤਰਾ ਵਿਚ ਫ਼ਾਰਸੀ ਰਚਨਾ ਮੁਲਕਗੀਰੀ ਵਿਚ ਉਭਰੇ ਹੋਏ ਸਿੱਖਾਂ ਦੇ ਇਤਿਹਾਸ ਨੂੰ ਉਜਾਗਰ ਕਰਨ ਦੀਆਂ ਲਿਖਾਇਕ ਹਨ ਜਿਵੇਂ ਸੋਹਨ ਲਾਲ ਸੂਰੀ ਦਾ ਰੋਜ਼ਨਾਮਚਾ ਭਾਵ *ਉਮਦਤੁੱਤ ਤਵਾਰੀਖ*, ਖੁਸ਼ਵਕਤ ਰਾਏ ਰਚਿਤ *ਤਵਾਰੀਖ-ਏ-ਸਿੱਖਾਂ*, ਅਹਿਮਦ ਸ਼ਾਹ ਬਟਾਲਵੀ ਰਚਿਤ *ਤਵਾਰੀਖ-ਏ-ਹਿੰਦ* (ਸਿੱਖਾਂ ਸਬੰਧੀ ਭਾਗ-ਜ਼ਿਕਰ-ਏ-ਗੁਰੂਆਂ-ਵਾ-ਇਬਿਤਦਾ-ਏ-ਸਿੱਖਾਂ-ਵਾ-ਮਹਜ਼ਬ-ਏ-ਏਸ਼ਾਂ), ਗੁਲਾਮ ਮਹੀਉੱਦਦੀਨ ਬੂਟੇ ਸ਼ਾਹ ਰਚਿਤ *ਤਵਾਰੀਖ-ਏ-ਪੰਜਾਬ*, ਅਲੀਉੱਦਦੀਨ ਰਚਿਤ

*ਇਬਰਤਨਾਮਾ*, ਗਨੇਸ਼ ਦਾਸ ਵਡੈਹਰਾ ਰਚਿਤ *ਚਹਾਰ ਬਾਗ-ਏ-ਪੰਜਾਬ*, ਰਾਜਾ ਰਾਮ ਤੋਤਾ ਰਚਿਤ *ਗੁਲਗਸ਼ਤ-ਏ-ਪੰਜਾਬ।* ਇਹਨਾਂ ਰਚਨਾ ਦੇ ਲੇਖਕਾਂ ਨੇ ਸਮਕਾਲੀ ਪ੍ਰਸਥਿਤੀਆਂ ਅਧੀਨ ਸਿਖ ਇਤਿਹਾਸ ਨੂੰ ਰਵਾਇਤੀ ਪਰੰਤੂ ਅਕਸਰ ਤੱਥ ਪੂਰਵਕ ਇਤਿਹਾਸਕ ਸੰਦਰਭ ਵਿਚ ਚਿਤਰਨ ਦੇ ਸਫਲ ਉਪਰਾਲੇ ਕੀਤੇ ਹਨ। ਕੁਝ ਇਕ ਅਜੋਕੇ ਸੁਹਿਰਦ ਇਤਿਹਾਸਕਾਰਾਂ ਨੇ ਸਮੁੱਚੇ ਅਤੇ ਕਈ ਵਾਰੀ ਨਿਖੜਵੇਂ ਰੂਪ ਵਿਚ ਇਹਨਾਂ ਲੇਖਕਾਂ ਦੀਆਂ ਰਚਨਾਵਾਂ ਦਾ ਅਲੋਚਨਾਤਮਕ ਅਧਿਐਨ ਕਰਕੇ ਆਪਣੇ ਕਈ ਸਮਕਾਲੀ ਲੇਖਕਾਂ ਦੀਆਂ ਸਮੱਸਿਆਵਾਂ ਨੂੰ ਦੂਰ ਕਰਨ ਦਾ ਯਤਨ ਕੀਤਾ ਹੈ ਜੋ ਸੰਦਰਭ ਹੇਠ ਲਿਖਤਾਂ ਦੇ ਅੰਤਰੀਵ ਨੂੰ ਸਮਝਣ ਦੇ ਇੱਛਕ ਹਨ।[3]

ਜਿਵੇਂ ਕਿਵੇਂ ਮੁੱਢਲੇ ਸਿਖ ਇਤਿਹਾਸ ਭਾਵ ਗੁਰੂ ਕਾਲ ਦੇ ਇਤਿਹਾਸ ਸਬੰਧੀ ਇਹ ਸਿਖ ਧਰਮ ਦੇ ਸ਼ਰਧਾਲੂਆਂ ਤੱਕ ਹੀ ਛੱਡਿਆ ਗਿਆ ਕਿ ਜੋ ਵੀ ਸਮੱਗਰੀ ਉਹਨਾਂ ਦੇ ਧਿਆਨ ਗੋਚਰ ਹੋਏ ਨੂੰ ਇਤਿਹਾਸ ਦੇ ਰੂਪ ਵਿਚ ਅੰਕਿਤ ਕਰਨ। ਇਸ ਪ੍ਰਕਾਰ ਸਿਖ ਇਤਿਹਾਸਕਾਰਾਂ ਨੇ ਸਾਖੀਆਂ, ਗੁਰਬਿਲਾਸਾਂ ਅਤੇ ਪ੍ਰਕਾਸ਼ਾਂ ਦੇ ਰੂਪ ਵਿਚ ਬਹੁਤ ਸਾਰਾ ਸਾਹਿਤ ਪ੍ਰਗਟ ਕੀਤਾ ਜੋ ਸਿਖ ਧਰਮ ਦੀ ਸ਼ਾਨਦਾਰ ਅਤੇ ਕਾਮਲ ਵਿਰਾਸਤ ਕਹੀ ਜਾ ਸਕਦੀ ਹੈ। ਪਰੰਤੂ ਅਜਿਹੇ ਸਾਹਿਤ ਸਬੰਧੀ ਇਹ ਕਠਿਨਾਈ ਪੇਸ਼ ਆਉਂਦੀ ਹੈ ਕਿ ਅਜਿਹੀਆਂ ਲਿਖਤਾਂ ਵਿਚ ਮਿਥਿਹਾਸ ਅਤੇ ਇਤਿਹਾਸ ਦਾ ਸੁਮੇਲ ਇਸ ਮਾਤਰਾ ਵਿਚ ਮਿਲਦਾ ਹੈ ਕਿ ਇਸ ਵਿਚੋਂ ਤੱਥਾਂ ਨੂੰ ਵੱਖ ਕਰਨਾ ਇਕ ਕਠਿਨ ਉਪਰਾਲਾ ਹੈ। ਗੁਰੂ ਵਿਅਕਤੀਆਂ ਦੇ ਕਾਰਜਾਂ ਅਤੇ ਜੀਵਨੀਆਂ ਅੰਕਿਤ ਕਰਨ ਵਾਲੇ ਗ੍ਰੰਥ ਕਾਫੀ ਦੇਰ ਪਿੱਛੋਂ ਲਿਖੇ ਗਏ। ਫਲਸਰੂਪ ਅਨੇਕਾਂ ਕਰਾਮਾਤਾਂ ਅਤੇ ਪੁਰਾਨਕ ਕਥਾਵਾਂ ਨੂੰ ਮਹੱਤਵ ਦਿੱਤਾ ਗਿਆ। ਇਸ ਲਈ ਅਸੀਂ ਨਿਸ਼ਚੇ ਹੀ ਕਹਿ ਸਕਦੇ ਹਾਂ ਕਿ ਇਤਿਹਾਸਕ ਸੰਦਰਭ ਵਿਚ ਤੱਥਾਂ ਨੂੰ ਪੇਸ਼ ਕਰਨ ਹਿਤ ਆਲੋਚਨਾਤਮਕ ਅਤੇ ਤੁਲਨਾਵਾਦੀ ਅਧਿਐਨ ਦੀ ਲੋੜ ਹੈ।

ਉਪਰੋਕਤ ਤੋਂ ਛੁੱਟ ਇਕ ਹੋਰ ਘਾਟ ਜੋ ਪ੍ਰਮਾਣਿਕ ਸਿੱਖ ਇਤਿਹਾਸ ਦੇ ਲਿਖਣ ਵਿਚ ਰੁਕਾਵਟ ਸਿੱਧ ਹੋਈ ਉਹ ਅਸ਼ਾਂਤੀ ਸੀ ਜਿਸ ਦੇ ਕਾਰਨ ਪੰਜਾਬ ਵਿਚ ਸਿੱਖ-ਮੁਗਲ ਅਤੇ ਸਿੱਖ-ਅਫ਼ਗਾਨ ਸੰਘਰਸ਼ ਦੇ ਫਲਸਰੂਪ ਕੀਮਤੀ ਇਤਿਹਾਸਕ ਰਚਨਾਵਾਂ ਅਲੋਪ ਹੋ ਗਈਆਂ। ਇਥੇ ਇਹ ਤੱਥ ਫਿਰ ਚਿਤਰਨ ਕਰਨਾ ਅਵੱਸ਼ਕ ਹੀ ਉਚਿਤ ਹੋਵੇਗਾ ਕਿ ਫ਼ਾਰਸੀ ਸਰੋਤ ਸਿੱਖ ਗੁਰੂ ਸਾਹਿਬਾਨ ਦੇ ਜੀਵਨ, ਪ੍ਰਾਪਤੀਆਂ ਤੇ ਗੁਰੂ ਕਾਲ ਵਿਚ ਸਿੱਖੀ ਦੇ ਵਿਕਾਸ ਉਤੇ ਪ੍ਰਮਾਣਿਕ ਰੌਸ਼ਨੀ ਪਾਉਣ ਤੋਂ ਅਸਮਰੱਥ ਰਹੇ ਹਨ। ਇਹ ਜਾਣਕਾਰੀ ਸ੍ਰੇਸ਼ਟ ਨਹੀਂ ਕਹੀ ਜਾ ਸਕਦੀ ਸਗੋਂ ਅਧੂਰੀ ਹੈ ਅਤੇ ਸਪੱਸ਼ਟਤਾ ਦੀ ਲਿਖਾਇਕ ਨਹੀਂ। ਇਥੋਂ ਤਕ ਕਿ *ਮਆਸਿਰਿ ਆਲਮਗੀਰੀ* ਜੋ ਔਰੰਗਜ਼ੇਬ ਬਾਦਸ਼ਾਹ ਦੀ ਮੌਤ ਪਿਛੋਂ ਸੰਪੂਰਨ ਕੀਤੀ ਗਈ ਦਾ ਲੇਖਕ ਸਾਕੀ ਮੁਸਤਾਦ ਖਾਂ ਗੁਰੂ ਤੇਗ ਬਹਾਦਰ ਦੀ ਸ਼ਹੀਦੀ ਸਬੰਧੀ ਕੁਝ ਨਹੀਂ ਲਿਖਦਾ। ਭਾਵੇਂ ਬਾਦਸ਼ਾਹ ਦੀ ਕੱਟੜਤਾ ਨੂੰ ਮੰਦਰਾਂ ਦੇ ਢਾਉਣ ਦੇ ਸੰਕੇਤ ਰਾਹੀਂ ਪ੍ਰਗਟ ਕਰਨ ਵਿਚ ਸੰਕੋਚ ਨਹੀਂ ਕਰਦਾ।

ਉਪਲਬਧ ਚੋਣਵੀਆਂ ਰਚਨਾਵਾਂ ਦਾ ਇਤਿਹਾਸਕ ਵਿਸ਼ਲੇਸ਼ਣ ਹੱਥਲੀ ਰਚਨਾ ਦਾ ਪ੍ਰਧਾਨ ਵਿਸ਼ਾ ਹੈ। ਫ਼ਾਰਸੀ ਸਰੋਤਾਂ ਦੇ ਰੂਪ, ਭਾਵ ਜਾਂ ਅਵਸਥਾ ਦਾ ਵਿਸਤਰਿਤ ਵਰਣਨ

ਕਰਨ ਲਈ ਅਸੀਂ ਸਭ ਤੋਂ ਪਹਿਲਾਂ *ਦਬਿਸਤਾਨ-ਏ-ਮਜ਼ਾਹਬ* (1645 ਈ.) ਨੂੰ ਆਪਣੀ ਚਰਚਾ ਦਾ ਵਿਸ਼ਾ ਬਣਾਉਂਦੇ ਹਾਂ।

*ਦਬਿਸਤਾਨ* ਦਾ ਲੇਖਕ ਆਪਣੀ ਰਚਨਾ ਦੇ ਇਕ ਭਾਗ ਜਿਸ ਦਾ ਨਾਮ 'ਨਾਨਕ ਪੰਥੀ' ਰਖਿਆ ਗਿਆ ਹੈ, ਵਿਚ ਸੰਖੇਪ ਰੂਪ ਵਿਚ ਸਿੱਖ ਗੁਰੂ ਸਾਹਿਬਾਨ ਦੇ ਕਾਰਜਾਂ ਦੀ ਵਿਆਖਿਆ ਕਰਦਾ ਹੈ।[4] *ਦਬਿਸਤਾਨ* ਗੁਰੂ ਕਾਲ ਸਬੰਧੀ ਗੈਰ-ਸਿੱਖ ਲੇਖਕ ਵਲੋਂ ਪਹਿਲੀ ਸਮਕਾਲੀ ਰਚਨਾ ਹੋਣ ਕਾਰਨ ਨਿਵੇਕਲਾ ਮਹੱਤਵ ਰੱਖਦੀ ਹੈ। ਪ੍ਰੋਫੈਸਰ ਇਰਫਾਨ ਹਬੀਬ ਅਨੁਸਾਰ *ਦਬਿਸਤਾਨ* ਦੇ ਲੇਖਕ ਨੇ ਆਪਣੀ ਇਸ ਰਚਨਾ ਵਿਚ ਅੰਕਿਤ ਕੀਤੀ ਜਾਣਕਾਰੀ 1643-44 ਵਿਚ ਇਕੱਤਰ ਕੀਤੀ ਜਦੋਂ ਉਹ ਨਿਜੀ ਰੂਪ ਵਿਚ ਗੁਰੂ ਹਰਿਗੋਬਿੰਦ ਨੂੰ ਮਿਲਿਆ। ਉਹ ਉਹਨਾਂ ਨਾਲ ਕੀਤੇ ਚਿੱਠੀ ਪੱਤਰਾਂ ਦਾ ਵੀ ਵਰਣਨ ਕਰਦਾ ਹੈ।[5] *ਦਬਿਸਤਾਨ* ਦੇ ਲੇਖਕ ਦੇ ਨਾਮ ਸਬੰਧੀ ਇਤਿਹਾਸਕਾਰਾਂ ਵਿਚ ਵੇਰਵਾ ਪਾਇਆ ਜਾਂਦਾ ਹੈ ਜੋ ਪਾਰਸੀ ਮੋਬਿਦ ਸੀ। ਪਰੰਤੂ ਉਸ ਦੀ ਵਿਅਕਤੀਤਵਤਾ ਅਤੇ ਇਸ ਰਚਨਾ ਨੂੰ ਲਿਖਣ ਦੇ ਉਦੇਸ਼ਾਂ ਜਾਂ ਰਚਨਾ ਦੇ ਵਿਸ਼ਾ ਵਸਤੂ ਸਬੰਧੀ ਸਹਿਮਤੀ ਹੋਣ ਦੇ ਫਲਸਰੂਪ ਨਾਮ ਦਾ ਅੰਤਰ ਕੋਈ ਮਹੱਤਵ ਨਹੀਂ ਰੱਖਦਾ।[6]

ਲੇਖਕ ਭਾਵੇਂ ਗੁਰੂ ਅਰਜਨ ਦੁਆਰਾ ਸੰਕਲਿਤ ਕੀਤੇ ਗਏ ਗੁਰੂ ਗ੍ਰੰਥ ਅਤੇ ਸਮਿਲਤ ਕੀਤੀ ਗਈ ਨਾਨਕ ਦੇ ਨਾਮ ਹੇਠ ਬਾਣੀ ਦੇ ਮਹੱਤਵ ਤੋਂ ਅਣਜਾਣ ਪ੍ਰਤੀਤ ਹੁੰਦਾ ਹੈ ਪਰ ਸਿਖੀ ਸਿਧਾਂਤਾਂ ਦਾ ਅਧਿਐਨ ਕਰਨ ਕਾਰਨ ਬੁਨਿਆਦੀ ਅਧਿਆਤਮਕ ਵਿਸ਼ਵਾਸਾਂ ਤੇ ਕਦਰਾਂ ਕੀਮਤਾਂ ਦਾ ਅਨੁਭਵੀ ਹੈ। ਕੇਸਰ ਸਿੰਘ ਛਿੱਬਰ ਗੁਰੂ ਵਿਅਕਤੀਆਂ ਦੇ ਨਾਮ ਪਿਛੇ 'ਨਾਨਕ' ਦਾ ਨਾਮ ਕੱਚੀ ਬਾਣੀ ਤੋਂ ਉਲਟ ਅਸਲ ਬਾਣੀ ਦੀ ਪਛਾਣ ਦਾ ਸੂਚਿਕ ਮੰਨਦਾ ਹੈ। ਮੋਬਿਦ ਦੇ ਨਿਰੀਖਣ ਅਨੁਸਾਰ ਗੁਰੂ ਅਰਜਨ ਸਮੇਂ ਸਿੱਖਾਂ ਦੀ ਗਿਣਤੀ ਵਿਚ ਵਾਧਾ ਹੋਇਆ ਅਤੇ ਅਧਿਆਤਮਕ ਵਿਸ਼ਿਆਂ ਵਿਚ ਅਤਿਕਥਨੀ ਪਾਈ ਜਾਣ ਲੱਗੀ। ਸਿੱਖ ਵਿਸ਼ਵਾਸ ਰੱਖਣ ਲਗੇ ਕਿ ਬਾਬਾ ਨਾਨਕ ਈਸ਼ਵਰ ਹੈ ਅਤੇ ਸੰਸਾਰ ਉਹਨਾਂ ਦੀ ਰਚਨਾ ਹੈ ਪਰੰਤੂ ਬਾਬਾ ਨਾਨਕ ਆਪਣੇ ਆਪ ਨੂੰ ਈਸ਼ਵਰ ਦਾ ਦਾਸ ਸਵੀਕਾਰ ਕਰਦੇ ਸਨ ਅਤੇ ਈਸ਼ਵਰ ਨੂੰ ਨਿਰੰਜਨ (ਨਿਰਾਕਾਰ), ਪਾਰਬ੍ਰਹਮ ਅਤੇ ਪਰਮੇਸ਼ਰ ਦਸਦੇ ਸਨ। ਬਾਬਾ ਨਾਨਕ ਦੀ ਬਾਣੀ ਵਿਚ ਅਰਦਾਸ, ਤਾੜਨਾ ਤੇ ਸਲਾਹ ਪਾਈ ਜਾਂਦੀ ਹੈ। ਉਹਨਾਂ ਦੀ ਬਹੁਤ ਸਾਰੀ ਬਾਣੀ ਈਸ਼ਵਰ ਦੀ ਉਸਤਿਤ ਹੈ। ਮੋਬਿਦ ਅਨੁਸਾਰ ਇਹ ਸਭ ਕੁਝ ਜੱਟਾਂ ਦੀ ਭਾਸ਼ਾ ਵਿਚ ਹੈ। ਪੰਜਾਬ ਦੀ ਸ਼ਬਦਾਵਲੀ ਵਿਚ ਜੱਟ ਦੇਹਾਤੀ ਤੇ ਕਿਸਾਨ ਨੂੰ ਕਹਿੰਦੇ ਹਨ। ਗੁਰੂ ਨਾਨਕ ਪ੍ਰਤੀ ਅਜਿਹੀ ਜਾਣਕਾਰੀ ਲੇਖਕ ਦੀ ਸਿੱਖ ਧਰਮ ਸਬੰਧੀ ਆਪਣੀ ਸੂਝ-ਬੂਝ ਦੀ ਪ੍ਰਤੀਕ ਹੈ। ਲੇਖਕ ਨੇ ਸਮਕਾਲੀ ਸਿੱਖ ਪ੍ਰਬੰਧਕ ਢਾਂਚੇ ਦੀ ਗਲ ਕਰਦਿਆਂ ਹੋਇਆਂ ਮਸੰਦ ਪ੍ਰਣਾਲੀ ਸਬੰਧੀ ਲਾਭਦਾਇਕ ਜਾਣਕਾਰੀ ਦਿੱਤੀ ਹੈ।

*ਦਬਿਸਤਾਨ* ਦਾ ਕਰਤਾ ਗੁਰੂ ਅਰਜਨ ਦੇ ਬਗਾਵਤੀ ਰਾਜਕੁਮਾਰ ਖੁਸਰੋ ਨੂੰ ਅਸ਼ੀਰਵਾਦ ਦੇਣ ਦਾ ਸੰਕੇਤਕ ਹੈ ਪਰੰਤੂ ਉਹ ਛੇਵੇਂ ਗੁਰੂ ਵਿਅਕਤੀ ਦੀਆਂ ਮੁਸ਼ਕਲਾਂ ਸਬੰਧੀ ਲਿਖਦਾ ਹੈ ਕਿ ਗੁਰੂ ਸਾਹਿਬ ਨੇ ਤਲਵਾਰ ਪਹਿਣੀ ਅਤੇ ਸਿਪਾਹੀ ਦਾ ਰੂਪ ਅਪਣਾਇਆ। ਉਹਨਾਂ ਨੇ ਸ਼ਾਹਜਹਾਂ ਬਾਦਸ਼ਾਹ ਦੇ ਫੌਜੀ ਦਸਤਿਆਂ ਨਾਲ ਲੜਾਈਆਂ

ਲੜੀਆਂ। ਇਹ ਸੰਘਰਸ਼ ਸਿੱਖ ਇਤਿਹਾਸ ਵਿਚ ਵਿਦੇਸ਼ੀ ਹਕੂਮਤ ਦੇ ਅਨਿਆਂ, ਕੱਟੜਤਾ ਤੇ ਜ਼ੁਲਮ ਦਾ ਸੂਚਿਕ ਹੈ।

ਦਬਿਸਤਾਨ ਦੁਆਰਾ ਦਿੱਤੀ ਗਈ ਜਾਣਕਾਰੀ ਭਾਵੇਂ ਸੰਖੇਪ ਹੈ ਪਰੰਤੂ ਅਤਿਅੰਤ ਲਾਭਦਾਇਕ ਅਤੇ ਜ਼ਰੂਰੀ ਵੀ। ਅਜਿਹੀ ਜਾਣਕਾਰੀ ਇਸ ਸਮੇਂ ਦਾ ਇਤਿਹਾਸ ਲਿਖਣ ਲਈ ਬੜੀ ਸਹਾਇਕ ਸਿੱਧ ਹੋਈ ਹੈ ਪਰ ਇਸ ਵਿਚ ਕੋਈ ਸ਼ੰਕਾ ਨਹੀਂ ਕਿ ਲੇਖਕ ਨੇ ਸਿੱਖ ਧਰਮ ਨੂੰ ਵਿਕਾਸ ਜਾਂ ਵਿਕਾਸਵਾਦ ਦੀ ਨਜ਼ਰ ਨਾਲ ਨਹੀਂ ਤੱਕਿਆ।

ਬਿਰਤਾਂਤਕਾਰ ਨੇ ਗੁਰੂ ਹਰਿਗੋਬਿੰਦ ਸਾਹਿਬ ਦੇ ਮੁਗ਼ਲ ਸਰਕਾਰ ਦੇ ਅਹੁਦੇਦਾਰਾਂ ਨਾਲ ਹੋਏ ਯੁੱਧਾਂ ਅਤੇ ਮੁਗ਼ਲ ਫ਼ੌਜਦਾਰਾਂ ਦੇ ਸਿੱਖ ਗੁਰੂ ਵਿਅਕਤੀਆਂ ਨਾਲ ਸਬੰਧਾਂ ਵੱਲ ਕੋਈ ਉਚੇਚਾ ਧਿਆਨ ਨਹੀਂ ਦਿੱਤਾ। ਇਥੋਂ ਤਕ ਕਿ ਅਕਾਲ ਤਖ਼ਤ ਦੀ ਨੀਂਹ ਅਤੇ ਗੁਰੂ ਹਰਿਗੋਬਿੰਦ ਸਾਹਿਬ ਦੀਆਂ ਮਾਰਸ਼ਲ ਗਤੀਵਿਧੀਆਂ ਜਿਹਨਾਂ ਵਿਚ ਮੀਰੀ ਪੀਰੀ ਦੀਆਂ ਦੋ ਤਲਵਾਰਾਂ ਵੀ ਸ਼ਾਮਿਲ ਹਨ ਦਾ ਵਰਣਨ ਵਿਸਤਾਰ ਦਾ ਮੁਤਾਜ ਹੈ। ਅਸਲ ਵਿਚ ਦਬਿਸਤਾਨ ਦਾ ਕਰਤਾ ਅਕਾਲ ਤਖ਼ਤ ਦੇ ਮਹੱਤਵਪੂਰਨ ਪ੍ਰਭਾਵ ਅਤੇ ਦ੍ਰਿੜਤਾ ਨੂੰ ਸਮਝਣ ਤੋਂ ਅਸਮਰੱਥ ਰਿਹਾ ਹੈ। ਮੁਗ਼ਲ ਫੌਜਦਾਰਾਂ ਨਾਲ ਹੋਏ ਸੰਘਰਸ਼ ਉਪਰੰਤ ਗੁਰੂ ਹਰਿਗੋਬਿੰਦ ਸਾਹਿਬ ਨੇ ਸੁਰੱਖਿਆ ਦੇ ਪੱਖ ਤੋਂ ਅੰਮ੍ਰਿਤਸਰ, ਕਰਤਾਰਪੁਰ ਜਾਂ ਫਗਵਾੜਾ ਵਿਖੇ ਰਹਿਣਾ ਠੀਕ ਨਾ ਸਮਝਿਆ ਕਿਉਂਕਿ ਇਹ ਅਸਥਾਨ ਜੀ.ਟੀ. ਰੋਡ ਦੇ ਨਾਲ ਸਥਿਤ ਸਨ ਜੋ ਦਿਲੀ ਤੋਂ ਲਾਹੌਰ ਦਾ ਮੁੱਖ ਰਸਤਾ ਸੀ। ਫਲਸਰੂਪ ਇਹ ਗੁਰੂ ਵਿਅਕਤੀ ਪੰਜਾਬ ਦੇ ਉੱਤਰ ਵਿਚ ਸਥਿਤ ਏਕਾਂਤ ਵਿਖੇ ਕੀਰਤਪੁਰ ਵਿਚ ਜਾ ਬੀਰਾਜੇ। 1630 ਈ. ਦੇ ਦਹਾਕੇ ਵਿਚ ਸਿੱਖਾਂ ਦੇ ਕੋਈ ਵੀ ਗੁਰੂ ਵਿਅਕਤੀ ਪੱਕੇ ਸਥਾਈ ਰੂਪ ਵਿਚ ਅੰਮ੍ਰਿਤਸਰ ਨਾ ਠਹਿਰੇ। ਫਲਸਰੂਪ ਅਕਾਲ ਤਖ਼ਤ ਦਾ ਅਦਾਰਾ ਰਾਜਨੀਤਿਕ ਪੱਖੋਂ ਸਰਗਰਮ ਨਾ ਰਹਿ ਸਕਿਆ ਪਰੰਤੂ ਅਸੀਂ ਸਹਿਜੇ ਹੀ ਕਹਿ ਸਕਦੇ ਹਾਂ ਕਿ ਸਿੱਖਾਂ ਦਾ ਇਹ ਅਦਾਰਾ 18ਵੀਂ ਸਦੀ ਦੇ ਮੱਧ ਵਿਚ ਵਿਕਸਿਤ ਰੂਪ ਧਾਰ ਗਿਆ। ਸਿੱਖ-ਮੁਗ਼ਲ ਤੇ ਸਿੱਖ-ਅਫ਼ਗਾਨ ਸੰਘਰਸ਼ ਦੀ ਲੋਅ ਵਿਚ ਇਸ ਦਾ ਉੱਥਾਨ ਲਾਜ਼ਮੀ ਸੀ।

ਨਿਸਚੇ ਹੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਉਪਰੰਤ ਸਿੱਖ-ਮੁਗ਼ਲ ਸਬੰਧ ਸੁਖਾਵੇਂ ਨਾ ਰਹੇ। ਗੁਰੂ ਹਰਿਗੋਬਿੰਦ ਦੀ ਗੁਰਗੱਦੀ ਸਮੇਂ ਸ਼ਾਹਜਹਾਂ ਦੇ ਰਾਜ ਵਿਚ ਸਿੱਖਾਂ ਦੀਆਂ ਮੁਗ਼ਲਾਂ ਨਾਲ ਚਾਰ ਲੜਾਈਆਂ ਹੋਈਆਂ। ਗੁਰੂ ਹਰਿ ਰਾਏ ਤੇ ਗੁਰੂ ਹਰਿਕ੍ਰਿਸ਼ਨ ਸਮੇਂ ਵੀ ਹਾਲਾਤ ਸੁਧਰ ਨਾ ਸਕੇ ਅਤੇ ਸਿੱਖ ਧਰਮ ਮੁਗ਼ਲ ਸਰਕਾਰ ਦੀ ਨਜ਼ਰ ਵਿਚ ਰੜਕਦਾ ਰਿਹਾ। ਗੁਰੂ ਤੇਗ਼ ਬਹਾਦਰ ਨੂੰ ਸਰਕਾਰ ਦੇ ਅਨਿਆਏ ਤੇ ਜ਼ੁਲਮ ਕਾਰਨ ਜੋ ਔਰੰਗਜ਼ੇਬ ਦੀ ਕੱਟੜਤਾ ਦਾ ਲਖਾਇਕ ਸੀ ਅਤੇ ਗਰੀਬਾਂ ਤੇ ਮਜ਼ਲੂਮਾਂ ਦੀ ਜਾਨ ਦਾ ਖਤਰਾ ਬਣਿਆ ਹੋਇਆ ਸੀ ਸ਼ਹੀਦੀ ਦੇਣੀ ਪਈ। ਉਹਨਾਂ ਉਪਰੰਤ ਉਹਨਾਂ ਦੇ ਸਾਹਿਬਜ਼ਾਦੇ ਤੇ ਉਤਰਾਧਿਕਾਰੀ ਗੁਰੂ ਗੋਬਿੰਦ ਸਿੰਘ ਤੇ ਉਹਨਾਂ ਦੇ ਸਿੱਖਾਂ ਨੂੰ ਧਾਰਮਿਕ ਕੱਟੜਤਾ ਕਾਰਨ ਸਮੇਂ ਦੇ ਬਾਦਸ਼ਾਹ ਔਰੰਗਜ਼ੇਬ ਨਾਲ ਸੰਘਰਸ਼ ਕਰਨਾ ਪਿਆ। ਉਹਨਾਂ ਉੱਤੇ ਹੋਈਆਂ ਜ਼ਿਆਦਤੀਆਂ ਦਾ ਸੂਚਿਕ ਗੁਰੂ ਸਾਹਿਬ ਦੁਆਰਾ ਲਿਖਿਆ ਗਿਆ ਪੱਤਰ ਹੈ ਜੋ ਹਥਲੀ ਰਚਨਾ ਦਾ ਵਿਸ਼ਾ ਹੈ ਅਤੇ ਸਿੱਖ ਇਤਿਹਾਸ ਦਾ ਇਕ ਮਹੱਤਵਯੋਗ ਤੇ ਦੁਰਲਭ ਸਰੋਤ ਹੈ।

ਦਬਿਸਤਾਨ ਤੋਂ ਉਪਰੰਤ ਸਿੱਖ ਸੰਪਰਦਾਇ ਜਾਂ ਕਿਸੇ ਗੁਰੂ ਵਿਅਕਤੀ ਉੱਤੇ ਰੌਸ਼ਨੀ ਪਾਉਣ ਵਾਲਾ ਸਮਕਾਲੀ ਸਰੋਤ ਫ਼ਾਰਸੀ ਭਾਸ਼ਾ ਵਿਚ ਗੁਰੂ ਗੋਬਿੰਦ ਸਿੰਘ ਰਚਿਤ *ਜ਼ਫ਼ਰਨਾਮਾ* ਮੂਲ ਰੂਪ ਵਿਚ ਉਪਲਬਧ ਹੈ ਜੋ ਸਮੇਂ ਦੇ ਬਾਦਸ਼ਾਹ ਔਰੰਗਜ਼ੇਬ ਨੂੰ 1707 ਈ. ਵਿਚ ਭੇਜਿਆ ਗਿਆ। *ਜ਼ਫ਼ਰਨਾਮਾ* ਦਸਵੇਂ ਸਿੱਖ ਗੁਰੂ ਵਿਅਕਤੀ ਦੀ ਇਕ ਅਕਾਲ ਪੁਰਖ ਉੱਤੇ ਟੇਕ ਦਾ ਪ੍ਰਤੀਕ ਹੈ ਜੋ ਹੱਥਲੀ ਪੁਸਤਕ ਵਿਚ ਸ਼ਮਿਲਤ ਕੀਤੀ ਵਿਆਖਿਆ ਦਾ ਵਿਸ਼ਾ ਹੈ-ਉਹ ਟੇਕ ਜੋ ਅੰਤ ਤੱਕ ਉਹਨਾਂ ਦੇ ਵਿਸ਼ਵਾਸ ਦਾ ਸਮੁੱਚਾ ਪਾਤਰ ਬਣੀ ਰਹੀ। ਗੁਰੂ ਸਾਹਿਬ ਦਾ ਇਕ ਈਸ਼ਵਰਵਾਦ ਵਿਚ ਵਿਸ਼ਵਾਸ ਅਤੇ ਪਹਾੜੀ ਰਾਜਿਆਂ ਦਾ ਬੁਤ ਪੂਜ ਹੋਣਾ ਤੇ ਉਹਨਾਂ ਦੀ ਮੁਗ਼ਲ ਫੌਜਦਾਰਾਂ ਦੁਆਰਾ ਅਨਿਆਏ ਉੱਤੇ ਆਧਾਰਿਤ ਸਹਾਇਤਾ *ਜ਼ਫ਼ਰਨਾਮਾ* ਵਿਚ ਅੰਕਿਤ ਕਸ਼ਮਕਸ਼ ਦਾ ਪ੍ਰਧਾਨ ਵਿਸ਼ਾ ਬਣਿਆ। ਗੁਰੂ ਸਾਹਿਬ ਬਾਦਸ਼ਾਹ ਔਰੰਗਜ਼ੇਬ ਦੇ ਦੀਵਾਨ ਤੇ ਬਖਸ਼ੀਆ ਦੁਆਰਾ ਲਈਆਂ ਕਸਮਾਂ ਨੂੰ ਤੋੜਨ ਦੇ ਨੁਕਤੇ ਉੱਤੇ ਜ਼ੋਰ ਦਿੰਦੇ ਹੋਏ ਅਨੰਦਪੁਰ ਨੂੰ ਛੱਡਣ ਉਪਰੰਤ ਵਾਪਰੀਆਂ ਇਤਿਹਾਸਕ ਘਟਨਾ ਨੂੰ ਦਰਸਾਉਂਦੇ ਹਨ। ਉਹ ਅਜੇ ਵੀ ਬਾਦਸ਼ਾਹ ਉੱਤੇ ਉਮੀਦ ਰੱਖਦੇ ਹਨ... ਜੇ ਬਾਦਸ਼ਾਹ ਫ਼ਰਮਾਨ ਭੇਜੇ ਅਤੇ ਆਪਣੇ ਕੌਲ ਉੱਤੇ ਪੂਰਾ ਕਾਇਮ ਰਹੇ ਤਾਂ ਗੁਰੂ ਸਾਹਿਬ ਉਸ ਨੂੰ ਮਿਲਣ ਵਾਸਤੇ ਤਿਆਰ ਸਨ।[8]

*ਜ਼ਫ਼ਰਨਾਮਾ* ਦੀ ਇਤਿਹਾਸਕ ਸੰਦਰਭ ਵਿਚ ਗਵਾਹੀ ਜੀਵਨੀ-ਸਾਹਿਤ ਹੋਣ ਕਾਰਨ ਪ੍ਰਮਾਣਿਕ ਅਤੇ ਆਵੱਸ਼ਕ ਸਿਧ ਹੁੰਦੀ ਹੈ ਪਰੰਤੂ ਹਵਾਲਾ ਅਧੀਨ ਸਮੇਂ ਦੇ ਇਤਿਹਾਸ ਵਿਚੋਂ ਕੁਝ ਹਵਾਲੇ ਰੂਪਕੀ ਜਾਂ ਅਲੰਕਾਰਾਂ ਦੇ ਪੱਖੋਂ ਅਜਿਹੀ ਲਿਖਤ ਵਿਚ ਆਉਣੇ ਸਾਧਾਰਣ ਜਿਹੀ ਗੱਲ ਪ੍ਰਤੀਤ ਹੁੰਦੀ ਹੈ। ਇਸ ਤੋਂ ਛੁੱਟ *ਜ਼ਫ਼ਰਨਾਮਾ* ਦੀ ਸ਼ੈਲੀ ਵੀ ਰਮਜ਼ੀਆ ਕਵਿਤਾ ਕਹੀਂ ਜਾ ਸਕਦੀ ਹੈ ਜੋ ਨਿਰੰਤਰ ਜਾਰੀ ਰਹੀ। ਇਥੇ ਕੇਵਲ ਇਕ ਉਦਾਹਰਣ ਹੀ ਕਾਫ਼ੀ ਹੋਵੇਗੀ। ਗੁਰੂ ਗੋਬਿੰਦ ਸਿੰਘ ਦੁਆਰਾ ਚਮਕੌਰ ਦੇ ਯੁੱਧ ਦੇ ਹਵਾਲੇ ਵਿਚ 40 ਸਿੱਖਾਂ ਦੀ 10 ਲੱਖ ਮੁਗ਼ਲ ਫੌਜ ਨਾਲ ਟੱਕਰ ਦਾ ਵਰਣਨ ਜਾਂ 30 ਸਿੱਖਾਂ ਦਾ 30 ਹਜ਼ਾਰ ਅਫ਼ਗਾਨ ਘੋੜਸਵਾਰਾਂ ਦੀ ਫੌਜ ਦਾ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੀ ਰੱਖਿਆ ਲਈ ਸਾਹਮਣਾ ਰੂਪਕੀ ਸੰਕੇਤ ਹੈ। ਇਸ ਸਬੰਧੀ ਕਾਜ਼ੀ ਨੂਰ ਮੁਹੰਮਦ ਰਚਿਤ *ਜੰਗਨਾਮਾ* ਵਿਚ ਵਰਣਨ ਵਰਣਨਾਤਮਵਾਦ ਦਾ ਸੂਚਿਕ ਹੈ।

*ਜ਼ਫ਼ਰਨਾਮਾ* ਦੀ ਪਿਛੋਕੜ ਨੂੰ ਪ੍ਰਮਾਣਿਕਤਾ ਸਾਹਿਤ ਦਰਸਾਉਣ ਵਾਲੇ ਸਰੋਤਾਂ ਵਿਚ ਮਿਰਜ਼ਾ ਅਨਾਇਤ ਉਲਾ ਖਾਂ ਇਸਮੀ ਰਾਹੀਂ ਸੰਕਲਨ ਕੀਤੇ ਗਏ *ਅਹਿਕਾਮ-ਏ-ਆਲਮਗੀਰੀ* ਦੇ ਸੰਗਰਿਹ ਵਿਚ ਕੁਝ ਸ਼ਾਹੀ ਫ਼ੁਰਮਾਨ ਅੰਕਿਤ ਹਨ ਜਿਹਨਾਂ ਦਾ ਸਾਰੰਸ਼ ਭਾਗਾਂ ਵਿਚ *ਮਾਖਜ਼-ਏ-ਤਵਾਰੀਖ-ਏ-ਸਿੱਖਾਂ* ਵਿਚ ਉਪਲਬਧ ਹੈ।[9]

ਇਸ ਤੋਂ ਛੁੱਟ ਸਮਕਾਲੀ ਲੇਖਕ ਸੈਨਾਪਤਿ ਰਚਿਤ *ਸ੍ਰੀ ਗੁਰ ਸੋਭਾ* ਵਿਚ ਦਿਤੀ ਜਾਣਕਾਰੀ ਇਸ ਦਸਤਾਵੇਜ਼ ਦੇ ਅਧਿਐਨ ਲਈ ਅਵੱਸ਼ਕ ਹੀ ਸਹਾਇਕ ਹੈ। ਸੈਨਾਪਤਿ ਅਨੁਸਾਰ ਭਾਈ ਦਇਆ ਸਿੰਘ ਅਤਿ ਕਠਿਨਾਈ ਨਾਲ ਔਰੰਗਜ਼ੇਬ ਤਕ ਗੁਰੂ ਸਾਹਿਬ ਦਾ ਪੱਤਰ ਲੈ ਜਾਣ ਹਿਤ ਸਫਲ ਹੋ ਗਿਆ। ਬਾਦਸ਼ਾਹ ਨੇ 'ਤਤਕਾਲ' ਹੀ ਗੁਰਜ ਬਰਦਾਰ ਨੂੰ ਦਇਆ ਸਿੰਘ ਨਾਲ ਗੁਰੂ ਸਾਹਿਬ ਪਰਤੀ ਮੁਲਾਕਾਤ ਸਬੰਧੀ ਫਰਮਾਨ ਦੇ ਕੇ ਭੇਜਿਆ। ਸੈਨਾਪਤਿ ਲਿਖਦਾ ਹੈ ਕਿ ਬਾਦਸ਼ਾਹ ਨੇ ਗੁਰੂ ਸਾਹਿਬ ਨੂੰ ਲਿਖਿਆ ਕਿ ਉਹ ਜਿਵੇਂ ਉਹਨਾਂ ਦਾ ਦਿਲ ਕਰੇ ਰਹਿਣ

*ਜੋਰ ਕਰ ਬੇਨਤੀ ਜਾਇ ਐਸੋ ਕਹੋ*
*ਰਹੋ ਤਿਹ ਠਉਰ ਜਹਾਂ ਜੀਵ ਆਵੈ।*

ਭਾਵ ਉਹ ਨਿਸ਼ਚਿੰਤ ਹੀ ਸੁਰਖਿਅਤ ਸਨ। ਇਸ ਪ੍ਰਕਾਰ ਸੈਨਾਪਤਿ ਦੁਆਰਾ ਦਿੱਤੀ ਜਾਣਕਾਰੀ ਨਿਸ਼ਚੇ ਹੀ ਸਾਡੀ ਅਤਿਅੰਤ ਸਹਾਈ ਹੈ। ਡਾ. ਜੇ. ਐਸ. ਗਰੇਵਾਲ ਨੇ ਬੜੇ ਸ੍ਰੇਸ਼ਟ ਢੰਗ ਨਾਲ ਇਸ ਮਹੱਤਵਪੂਰਨ ਤੱਥ ਦੀ ਆਪਣੀ ਰਚਨਾ *ਐਸੇਜ਼ ਇਨ ਸਿੱਖ ਹਿਸਟਰੀ* ਵਿਚ ਇਤਿਹਾਸਕ ਸੰਦਰਭ ਵਿਚ ਆਲੋਚਨਾ ਕੀਤੀ ਹੈ।

ਜ਼ਫਰਨਾਮਾ ਦਾ ਮਹੱਤਵ ਅਨੁਭਵ ਕਰਨ ਲਈ ਅਤੇ ਉਸ ਸਮੇਂ ਦੀ ਸਥਿਤੀ ਉਤੇ ਝਾਤ ਮਾਰਨ ਲਈ *ਅਹਿਕਾਮ-ਏ-ਆਲਮਗੀਰੀ* ਦੇ ਇਕ ਆਦੇਸ਼ ਦਾ ਸਾਰੰਸ਼ ਸਾਡਾ ਸਹਾਇਕ ਹੈ।[10] ਸ਼ਾਹੀ ਫਰਮਾਨ ਦੀ ਲੋਹ ਵਿਚ ਬੂੜੀਆ ਪਿੰਡ ਪਰਗਨਾ ਖਿਜ਼ਰਾਬਾਦ ਸਰਕਾਰ ਸਰਹੰਦ ਦਾ ਗੁਰਦੁਆਰਾ ਢਾਹ-ਢੇਰੀ ਕਰ ਦਿੱਤਾ ਗਿਆ ਅਤੇ ਉਸ ਦੀ ਥਾਂ ਉੱਤੇ ਜੋ ਮਸਜਿਦ ਖੜੀ ਕੀਤੀ ਗਈ ਗੁਰੂ ਨਾਨਕ ਦੇ ਪੈਰੋਕਾਰਾਂ ਵੱਲੋਂ ਨਾ ਕੇਵਲ ਢਾਹ ਦਿੱਤੀ ਗਈ ਸਗੋਂ ਉਸ ਦੇ ਤਹਿਵੀਲਦਾਰ ਨੂੰ ਵੀ ਘਾਤ ਕਰ ਦਿੱਤਾ ਗਿਆ।[11] ਸਪੱਸ਼ਟ ਹੈ ਕਿ ਗੁਰੂ ਗੋਬਿੰਦ ਸਿੰਘ ਦੁਆਰਾ ਸਾਜਿਆ ਗਿਆ ਖਾਲਸਾ ਉਸ ਸਮੇਂ ਬੜੀ ਉਕਸਤਾ ਨਾਲ ਆਪਣੇ ਭਾਈਚਾਰੇ ਦੀ ਰੱਖਿਆ ਦਾ ਲਿਖਾਇਕ ਸੀ।

*ਅਹਿਕਾਮ-ਏ-ਆਲਮਗੀਰੀ* ਦਾ ਦੂਜਾ ਸਾਰ ਗੁਰੂ ਗੋਬਿੰਦ ਸਿੰਘ ਸਬੰਧੀ ਸਰਹਿੰਦ ਦੇ ਫੌਜਦਾਰ ਵਜ਼ੀਰ ਖਾਂ ਦੁਆਰਾ ਬਾਦਸ਼ਾਹ ਔਰੰਗਜ਼ੇਬ ਨੂੰ ਭੇਜੀ ਸੂਚਨਾ ਦਾ ਲਿਖਾਇਕ ਹੈ ਜਿਸ ਨੇ 700 ਘੋੜਸਵਾਰ, ਗੋਲਾ ਬਰੂਦ ਸਹਿਤ ਗੁਰੂ ਸਾਹਿਬ ਦੇ ਵਿਰੁੱਧ ਭੇਜੇ। ਇਸ ਵਿਚ ਗੁਰੂ ਸਾਹਿਬ ਦਾ ਚਮਕੌਰ ਦੇ ਇਕ ਜ਼ਿਮੀਦਾਰ ਕੋਲ ਠਹਿਰਾਅ, ਉਹਨਾਂ ਦੇ ਦੋ ਸਾਹਿਬਜ਼ਾਦਿਆਂ ਦੀ ਸਾਥੀਆਂ ਸਹਿਤ ਲੜਾਈ ਵਿਚ ਸ਼ਹੀਦੀ ਅਤੇ 'ਇਕ' ਸਾਹਿਬਜ਼ਾਦੇ ਦਾ ਮਾਤਾ ਜੀ ਨਾਲ ਪਕੜੇ ਜਾਣਾ ਦਰਜ ਕੀਤਾ ਗਿਆ।[12] ਸਿੱਖ ਪਰੰਪਰਾ ਇਸ ਵਿਚ ਕੋਈ ਸੰਦੇਹ ਨਹੀਂ ਰੱਖਦੀ ਕਿ ਦੋ ਸਾਹਬਜ਼ਾਦੇ ਵਜ਼ੀਰ ਖਾਂ ਦੁਆਰਾ ਕਤਲ ਕਰਵਾਏ ਗਏ ਸਨ। *ਜ਼ਫਰਨਾਮਾ* ਵਿਚ ਵੀ ਚਾਰ ਬੱਚਿਆਂ ਦੇ ਜਾਨਾਂ ਵਾਰਨ ਦਾ ਵਰਣਨ ਇਸ ਵਿਸ਼ੇ ਦੀ ਸਪੱਸ਼ਟਤਾ ਦਾ ਹਾਮੀ ਹੈ।[13]

ਸੈਨਾਪਤਿ ਲਿਖਦਾ ਹੈ ਕਿ ਗੁਰੂ ਸਾਹਿਬ ਨੇ ਚਮਕੌਰ ਦੇ ਨਜ਼ਦੀਕ ਇਕ ਬਾਗ ਵਿਚ ਠਹਿਰਾ ਕੀਤਾ ਤਾਂ ਉਹ ਉਥੋਂ ਦੇ ਇਕ ਜ਼ਿਮੀਂਦਾਰ ਦੀ ਬੇਨਤੀ ਉੱਤੇ ਉਸ ਦੀ ਹਵੇਲੀ ਵਿਚ ਜਾ ਬਰਾਜੇ।[14]

*ਅਹਿਕਾਮ-ਏ-ਆਲਮਗੀਰੀ* ਦੇ ਹੁਕਮਾਂ ਵਿਚੋਂ *ਮਾਖਜ਼* ਵਿਚ ਚੁਣੇ ਗਏ ਤੀਜੇ ਤੇ ਚੌਥੇ ਹੁਕਮ ਦੇ ਸਾਰਾਂਸ਼ ਅਨੁਸਾਰ ਲਾਹੌਰ ਦੇ ਨਾਇਬ ਗਵਰਨਰ ਮੁਨਇਮ ਖਾਂ ਨੂੰ ਹੁਕਮ ਜਾਰੀ ਕੀਤਾ ਗਿਆ। ਗੁਰੂ ਗੋਬਿੰਦ ਸਿੰਘ ਦੁਆਰਾ ਨਿਵੇਦਨ ਅਨੁਸਾਰ ਉਹਨਾਂ ਨੂੰ ਸਮਰਾਟ ਨੂੰ ਮਿਲਣ ਦੀ ਆਗਿਆ ਦਿੱਤੀ ਗਈ ਅਤੇ ਇਕ ਗੁਰਜਬਰਦਾਰ ਅਤੇ ਸ਼ੇਖ ਮੁਹੰਮਦ ਯਾਰ ਨਾਮੀ ਮਨਸਬਦਾਰ ਰਾਹੀਂ ਗੁਰੂ ਗੋਬਿੰਦ ਸਿੰਘ ਲਈ ਮੁਨਇਮ ਖਾ ਨੂੰ ਆਦੇਸ਼ ਜਾਰੀ ਕੀਤੇ ਗਏ ਜਿਸ ਵਿਚ ਕਿਸੇ ਪ੍ਰਬੀਨ ਵਿਅਕਤੀ ਨਾਲ ਗੁਰੂ ਸਾਹਿਬ ਨੂੰ ਭੇਜਣਾ ਦਰਸਾਇਆ ਗਿਆ ਸੀ। ਇਸ ਕਾਰਵਾਈ ਦੀ ਸੂਚਨਾ ਬਕਾਇਦਾ ਵਜ਼ੀਰ ਖਾਂ ਨੂੰ ਭੇਜੀ ਗਈ। ਇਸ ਆਦੇਸ਼ ਵਿਚ ਗੁਰੂ ਸਾਹਿਬ ਨੂੰ ਬਾਦਸ਼ਾਹ ਪਾਸ ਸੁਰੱਖਿਅਤ ਰੂਪ ਵਿਚ ਲੈ ਜਾਣ ਲਈ ਵਿਸਤਾਰ ਵਿਚ ਬਾਕਾਇਦਾ ਹਦਾਇਤ ਮਿਲਦੀ ਹੈ।[15]

*ਜ਼ਫ਼ਰਨਾਮਾ* ਸਬੰਧੀ ਜਾਣਕਾਰੀ ਅਤੇ ਆਲੋਚਨਾ ਬੀਤੀਆਂ ਇਤਿਹਾਸਕ ਘਟਨਾਵਾਂ ਪ੍ਰਮਾਣਿਕ ਰੂਪ ਵਿਚ ਦ੍ਰਿਸ਼ਟੀਗੋਚਰ ਕਰਦੀਆਂ ਹਨ। ਸੈਨਾਪਤਿ ਦਾ ਸੰਖੇਪ ਵਰਣਨ ਅਤੇ *ਅਹਿਕਾਮ-ਏ-ਆਲਮਗੀਰੀ* ਵਿਚ ਦਰਸਾਏ ਗਏ ਹੁਕਮਾਂ ਦਾ ਸਾਰ ਨਿਸਚੇ ਹੀ *ਜ਼ਫ਼ਰਨਾਮਾ* ਦੇ ਵਿਸ਼ਾ ਵਸਤੂ ਦੇ ਅਧਿਐਨ ਲਈ ਇਕ ਕੀਮਤੀ ਸਰੋਤ ਹੈ।[16]

*ਅਮਰਨਾਮਾ* ਗੁਰੂ ਗੋਬਿੰਦ ਸਿੰਘ ਦੇ ਜੀਵਨ ਦੇ ਆਖਰੀ ਪੱਖ ਨੂੰ ਦ੍ਰਿਸ਼ਟੀਗੋਚਰ ਕਰਨ ਸਬੰਧੀ ਰਚੀ ਗਈ ਵਾਰ ਹੈ ਜੋ ਹੱਥਲੀ ਰਚਨਾ ਵਿਚ ਸ਼ਾਮਲ ਕੀਤਾ ਗਿਆ ਸਰੋਤ ਹੈ। ਇਸ ਨੂੰ ਆਮ ਤੌਰ ਉੱਤੇ ਗੁਰੂ ਗੋਬਿੰਦ ਸਿੰਘ ਜੀ ਦੀ ਲਿਖਤ ਮੰਨਿਆ ਜਾਂਦਾ ਹੈ ਪਰੰਤੂ ਇਸ ਦੀ ਅੰਦਰਲੀ ਗਵਾਹੀ ਇਸ ਨੂੰ ਦਸਵੇਂ ਗੁਰੂ ਵਿਅਕਤੀ ਦੇ ਕਿਸੇ ਦਰਬਾਰੀ ਢਾਡੀ ਦੀ ਲਿਖਤ ਸਿੱਧ ਕਰਦੀ ਹੈ। ਵਧੇਰੇ ਕਰਕੇ ਸ਼ੱਕ ਨੱਥ ਮਲ ਢਾਡੀ ਉੱਤੇ ਪੈਂਦਾ ਹੈ ਜੋ ਗੁਰੂ ਸਾਹਿਬ ਦੇ ਅੰਤਲੇ ਜੀਵਨ ਪੜਾਅ ਵਿਚ ਉਹਨਾਂ ਦੇ ਨਾਲ ਨੰਦੇੜ ਵਿਖੇ ਹਾਜ਼ਰ ਮੰਨਿਆ ਜਾਂਦਾ ਹੈ। ਨੱਥ ਮਲ ਦੇ ਪੰਜਾਬ ਦਾ ਵਾਸੀ ਹੋਣ ਕਾਰਨ ਉਸ ਦੀ ਮਾਂ ਬੋਲੀ ਵੀ ਪੰਜਾਬੀ ਸੀ। ਨੰਦੇੜ ਵਿਖੇ ਗੁਰੂ ਘਰ ਦੇ ਸ਼ਰਧਾਲੂਆਂ ਵਿਚ ਫ਼ਾਰਸੀ ਪ੍ਰਚਲਿਤ ਹੋਣ ਕਾਰਨ *ਅਮਰਨਾਮਾ* ਉਸ ਦੀ ਮਜ਼ਬੂਰੀ ਦਾ ਸੂਚਿਕ ਪ੍ਰਤੀਤ ਹੁੰਦਾ ਹੈ।[17] ਭਾਸ਼ਾ ਜੋ ਉਸ ਨੇ ਇਸ ਵਾਰ ਨੂੰ ਲਿਖਣ ਹਿਤ ਵਰਤੋਂ ਵਿਚ ਲਿਆਂਦੀ, ਵਿਚ ਉਸ ਨੂੰ ਫ਼ਾਰਸੀ ਦਾ ਬਹੁਤ ਮਹਾਵਰਾ ਜਾਂ ਅਭਿਆਸ ਪ੍ਰਤੀਤ ਨਹੀਂ ਹੁੰਦਾ ਕਿਉਂਕਿ ਉਸ ਦੀਆਂ ਵਾਰਾਂ ਪੰਜਾਬੀ ਵਿਚ ਹੀ ਪ੍ਰਚਲਿਤ ਹਨ ਅਤੇ ਇਸ ਵਾਰ ਵਿਚ ਪੰਜਾਬੀ ਬੋਲੀ ਦੇ ਸ਼ਬਦਾਂ ਦੀ ਵਰਤੋਂ ਵੀ ਇਸ ਤੱਥ ਨੂੰ ਸਿੱਧ ਕਰਦੀ ਹੈ। *ਅਮਰਨਾਮਾ* ਵਿਚ ਕਿਸੇ ਹੱਦ ਤੱਕ ਵਿਸ਼ਾ ਵਸਤੂ ਗੁਰੂ ਸਾਹਿਬ ਦੀਆਂ ਹਦਾਇਤਾਂ ਦੇ ਰੂਪ ਵਿਚ ਪੇਸ਼ ਕੀਤਾ ਗਿਆ ਹੈ ਜਿਵੇਂ ਹਰ ਸਿੱਖ ਅੰਮ੍ਰਿਤ ਜ਼ਰੂਰ ਪਾਨ ਕਰੇ। ਸਿੱਖ-ਰਹਿਤ ਮਰਿਆਦਾ ਅਨੁਸਾਰ ਕਿਰਿਆ ਕਰਮ ਕੀਤਾ ਜਾਵੇ। ਗੁਰੂ ਸਾਹਿਬ ਦੇ ਜੋਤੀ ਜੋਤ ਸਮਾਉਣ ਉਪਰੰਤ ਅਡੋਲ ਰਹਿ ਕੇ ਕੀਰਤਨ ਦਾ ਆਸਰਾ ਲਿਆ ਜਾਵੇ। ਇਸ 'ਵਾਰ' ਵਿਚ ਗੁਰੂ ਸਾਹਿਬ ਦੇ ਚਾਰ ਸਾਹਿਬਜ਼ਾਦਿਆਂ ਤੇ ਉਹਨਾਂ ਦੇ ਆਪਣੇ ਜੋਤੀ ਜੋਤ ਸਮਾਉਣ ਦੇ ਸੰਕੇਤ ਉਪਲਬਧ ਹਨ। *ਅਮਰਨਾਮਾ* ਦਸਵੇਂ ਗੁਰੂ ਸਾਹਿਬ ਦੀ ਮਾਧੋ ਦਾਸ ਬੈਰਾਗੀ ਨਾਲ ਮੁਲਾਕਾਤ ਅਤੇ ਉਸ ਨੂੰ ਬੰਦਾ ਬਹਾਦਰ ਦੇ ਨਾਮ ਨਾਲ ਨਵਾਜਨ ਉਪਰੰਤ 'ਪੰਜ ਸੁਤੰਤਰਤਾ ਪਸੰਦ ਸਿੱਖਾਂ' ਨਾਲ ਆਰੰਭੇ ਗਏ ਸੰਘਰਸ਼ ਹਿਤ ਪੰਜਾਬ ਭੇਜਣ ਦਾ ਲਿਖਾਇਕ ਹੈ। ਇਸ ਲਿਖਤ ਵਿਚ ਸਮਕਾਲੀ ਵਿਅਰਥ ਰਸਮਾਂ ਰਿਵਾਜਾਂ ਦੀ ਨਿਖੇਧੀ ਵੀ ਕੀਤੀ ਗਈ ਹੈ।

ਸਾਕੀ ਮੁਸਤਾਦ ਖਾਂ ਰਚਿਤ *ਮਆਸਿਰਿ ਆਲਮਗੀਰੀ* ਸਮਰਾਟ ਔਰੰਗਜ਼ੇਬ ਦੇ ਰਾਜ ਦੇ ਪੰਜਾਹ ਸਾਲਾਂ ਦਾ ਸਰਕਾਰੀ ਸੋਮਿਆਂ ਉੱਤੇ ਅਧਾਰਤ ਸਮਕਾਲੀ ਸਰੋਤ ਹੈ। ਇਹ ਰਚਨਾ ਕਾਲ ਕ੍ਰਮ ਅਨੁਸਾਰ ਘਟਨਾ ਚਿਤਰਨ ਦੀ ਵਿਧੀ ਨਾਲ ਕਲਮਬੱਧ ਹੋਈ ਹੈ ਜਿਸ ਦੇ ਫਲਸਰੂਪ ਜਾਣਕਾਰੀ ਦੇਣ ਹਿਤ ਅਤਿਅੰਤ ਲਾਭਦਾਇਕ ਹੈ। ਇਸ ਵਿਚ ਅੰਕਿਤ ਮਿਤੀਆਂ ਰੋਜ਼ਨਾਮਚਾ ਹੋਣ ਕਾਰਨ ਝੁਠਲਾਈਆਂ ਜਾਣ ਦੀ ਵੀ ਘੱਟ ਸੰਭਾਵਨਾ ਹੈ। ਪਰੰਤੂ ਇਸ ਵਿਚ ਕੁਝ ਅਜਿਹੀਆਂ ਤ੍ਰੁਟੀਆਂ ਹਨ ਜੋ ਇਸ ਦੇ ਮਹੱਤਵ ਨੂੰ ਝੁਠਲਾਉਂਦੀਆਂ ਹਨ। ਲੇਖਕ ਕਿਉਂਕਿ ਸਰਕਾਰ ਦਾ ਕਰਮਚਾਰੀ ਤੇ ਪੱਖੀ ਸੀ ਇਸ ਲਈ ਸਰਕਾਰ ਵਿਰੋਧੀ ਘਟਨਾਵਾਂ ਨੂੰ ਵਰਣਨ ਕਰਨ ਤੋਂ ਸੰਕੋਚ ਕਰਦਾ ਪ੍ਰਤੀਤ ਹੁੰਦਾ ਹੈ। ਲੇਖਕ ਨੇ

ਗੁਰੂ ਤੇਗ਼ ਬਹਾਦਰ, ਗੁਰੂ ਗੋਬਿੰਦ ਸਿੰਘ, ਗੁਰੂ ਹਰਿ ਰਾਏ ਤੇ ਗੁਰੂ ਹਰਿ ਕ੍ਰਿਸ਼ਨ ਨਾਲ ਪੇਸ਼ ਆਈਆਂ ਘਟਨਾਵਾਂ ਨਾਲ ਨਿਆਂ ਨਹੀਂ ਕੀਤਾ ਅਤੇ ਇਤਿਹਾਸਕ ਤੱਥਾਂ ਨੂੰ ਨਜ਼ਰੋਂ ਓਹਲੇ ਕੀਤਾ ਹੈ। ਰੋਜ਼ਨਾਮਚਾ ਹੋਣ ਕਾਰਨ ਤੱਥ ਸੁਭਾਵਿਕ ਰੂਪ ਵਿਚ ਵੀ ਵਿਸਤਾਰ ਵਿਚ ਬਿਆਨ ਨਹੀਂ ਕੀਤੇ ਜਾ ਸਕਦੇ ਸਨ। ਇਸ ਰਚਨਾ ਦਾ ਮੁਲਾਂਕਣ ਉਪਲਬਧ ਸਰੋਤਾਂ ਨਾਲ ਕਰਨਾ ਪ੍ਰਮਾਣਿਕ ਇਤਿਹਾਸਕ ਚਿਤਰਨ ਵੱਲ ਇਕ ਉੱਘਾ ਕਦਮ ਹੈ।

*ਅਸਰਾਰ-ਏ-ਸਮਦੀ* ਦਾ ਲੇਖਕ ਆਪਣੇ ਸਰਪ੍ਰਸਤ ਜਾਂ ਉਪਕਾਰਕ ਨਵਾਬ ਅਬਦੁਸਮਦ ਖਾਂ ਦੀ ਸ਼ਲਾਘਾ ਦੇ ਪੁਲ ਬੰਨ੍ਹਣਾ ਚਾਹੁੰਦਾ ਸੀ ਅਤੇ ਸਮਕਾਲੀ ਨਜ਼ਰਾਂ ਵਿਚ ਉਸ ਦਾ ਬੋਲ ਬਾਲਾ ਵੇਖਣ ਦਾ ਇੱਛਕ ਸੀ। ਇਸ ਪੱਖ ਤੋਂ ਉਸ ਨੇ ਬੰਦਾ ਬਹਾਦਰ ਨੂੰ ਨਵਾਬ ਦੀ ਸਫਲਤਾ ਦੇ ਸੰਦਰਭ ਵਿਚ ਪੇਸ਼ ਕੀਤਾ ਹੈ।

ਬੰਦਾ ਬਹਾਦਰ ਦੇ ਮਿਸ਼ਨ ਨੂੰ ਉੱਭਾਰ ਕੇ ਸਾਹਮਣੇ ਲਿਆਉਣ ਵਾਲੇ ਸਰੋਤਾਂ ਦੀ ਕਮੀ ਸਾਹਮਣੇ ਆਉਂਦੀ ਹੈ ਜਿਸ ਦਾ ਵੱਡਾ ਕਾਰਨ ਇਹ ਹੈ ਕਿ ਗੈਰ-ਸਿੱਖ ਲਿਖਤਾਂ ਤਰਦੀਦ ਤੇ ਪ੍ਰਤਿਰੂਪ ਦੀਆਂ ਸੂਚਿਕ ਹਨ। ਇਹਨਾਂ ਦੇ ਲੇਖਕਾਂ ਨੇ ਗੁਰੂ ਅਰਜਨ ਦੇਵ ਤੇ ਗੁਰੂ ਤੇਗ਼ ਬਹਾਦਰ ਦੀ ਸ਼ਹੀਦੀ ਦੇ ਪ੍ਰਭਾਵਾਂ ਅਤੇ ਗੁਰੂ ਗੋਬਿੰਦ ਸਿੰਘ ਦੇ ਕਰਤਵਾਂ ਦਾ ਜਾਇਜ਼ਾ ਲੈਣ ਦੀ ਥਾਂ ਬੰਦਾ ਬਹਾਦਰ ਵੱਲ ਵਧੇਰੇ ਰੁਚੀ ਦਿਖਾਈ ਹੈ। ਉਸ ਦੀਆਂ ਮੁਗ਼ਲਾਂ ਵਿਰੁਧ ਮੁਹਿੰਮਾਂ ਨੂੰ ਉਲੀਕਿਆ ਹੈ। ਜਾਣਕਾਰੀ ਦੇ ਪੱਖ ਤੋਂ ਇਹ ਲਿਖਤਾਂ ਲਾਭਦਾਇਕ ਹਨ ਪਰੰਤੂ ਇਤਿਹਾਸਿਕ ਸੰਦਰਭ ਵਿਚ ਮੁਲਾਂਕਣ ਦੀਆਂ ਮੁਥਾਜ ਹਨ। ਇਹਨਾਂ ਲਿਖਤਾਂ ਤੋਂ ਇਹ ਵੀ ਸੰਕੇਤ ਮਿਲਦੇ ਹਨ ਕਿ ਬੰਦਾ ਆਪਣੇ ਨਾਮ ਉੱਤੇ ਰਾਜ ਸਥਾਪਤ ਕਰਨ ਦਾ ਇੱਛਕ ਸੀ ਜਾਂ ਉਸ ਨੇ ਅਜਿਹਾ ਕੀਤਾ ਸੀ ਪਰੰਤੂ ਬੰਦਾ ਬਹਾਦਰ ਦੀਆਂ ਸੀਲਾਂ ਜੋ ਇਸ ਸੰਦਰਭ ਵਿਚ ਇਕ ਵੱਡਾ ਪ੍ਰਮਾਣ ਸਿਧ ਹੋ ਸਕਦੀਆਂ ਹਨ ਅਜਿਹਾ ਨਹੀਂ ਦੱਸਦੀਆਂ। ਉਹਨਾਂ ਵਿਚ ਪ੍ਰਭੁਤਾ ਗੁਰੂ ਨਾਨਕ ਤੋਂ ਪ੍ਰਾਪਤ ਕੀਤੀ ਮੰਨੀ ਜਾਂਦੀ ਹੈ ਅਤੇ ਇਸ ਵਿਚ ਅਕਾਲ ਪੁਰਖ ਦੀ ਮਿਹਰ ਸਮਿਲਤ ਹੈ। ਕੁਝ ਲੇਖਕ ਬੰਦਾ ਬਹਾਦਰ ਦੇ ਕਾਰਨਾਮਿਆਂ ਉੱਤੇ ਵਧੇਰੇ ਰੌਸ਼ਨੀ ਪਾਉਂਦੇ ਹੋਏ ਉਸ ਦੀ ਸਵੈ ਰਾਜ ਦੀ ਸਥਾਪਨਾ ਨੂੰ ਕਬੂਲਦੇ ਹਨ ਪਰੰਤੂ ਉਹ ਸਮਕਾਲੀ ਨਹੀਂ ਹਨ ਅਤੇ ਉਹਨਾਂ ਦਾ ਬਿਰਤਾਂਤ ਪ੍ਰਮਾਣਿਤ ਨਹੀਂ ਕਿਹਾ ਜਾ ਸਕਦਾ।

ਕੁਝ ਇਕ ਦੁਰਲਭ ਸਰੋਤ ਜੋ ਬੰਦਾ ਬਹਾਦਰ ਉੱਤੇ ਲਾਭਵੰਦ ਰੌਸ਼ਨੀ ਪਾਉਂਦੇ ਹਨ ਕੁਝ ਨਵੇਕਲੀ ਵਿਸਥਾਰ ਵਿਚ ਸਾਡੇ ਦ੍ਰਿਸ਼ਟੀਗੋਚਰ ਹੋਏ ਹਨ। ਇਹਨਾਂ ਸਰੋਤਾਂ ਦਾ ਅਧਿਐਨ ਅਤੇ ਇਤਿਹਾਸਕ ਸੰਦਰਭ ਵਿਚ ਸਮੁੱਚਾ ਮੁਲਾਂਕਣ ਅਤਿ ਜ਼ਰੂਰੀ ਹੈ ਤਾਂ ਜੋ ਪਹਿਲਾਂ ਪ੍ਰਾਪਤ ਹੋਈ ਜਾਣਕਾਰੀ ਵਿਚ ਵਾਧਾ ਹੋ ਸਕੇ ਜਾਂ ਪ੍ਰਮਾਣਿਕਤਾ ਤਸਦੀਕ ਹੋ ਸਕੇ।[18]

ਅਹਿਮਦ ਸ਼ਾਹ ਬਟਾਲੀਆ ਰਚਿਤ *ਤਵਾਰੀਖ-ਏ-ਹਿੰਦ* (1824) ਵਿਚ ਅੰਕਿਤ ਸਿੱਖ ਇਤਿਹਾਸ ਨਾਲ ਸਬੰਧਤ ਭਾਗ ਮਿਸਲਦਾਰੀ ਪ੍ਰਣਾਲੀ ਉੱਤੇ ਜਾਣਕਾਰੀ ਦੇਣ ਵਾਲਾ ਇਕ ਦੁਰਲਭ ਸਰੋਤ ਹੈ[17] ਜੋ ਅਠਾਰ੍ਹਵੀਂ ਸਦੀ ਦੇ ਪੰਜਾਬ ਦੇ ਇਤਿਹਾਸ ਨੂੰ ਇਕ ਵਿਸ਼ੇਸ਼ ਦੇਣ ਹੈ। ਮਿਸਲ ਢਾਂਚੇ ਨੂੰ ਉਘਾੜ ਕੇ ਸਾਹਮਣੇ ਲਿਆਉਣ ਵਾਲਿਆਂ ਸੋਮਿਆਂ ਵਿਚੋਂ ਇਹ ਇਕ ਕੀਮਤੀ ਸਰੋਤ ਹੈ ਜਿਸ ਦੀ ਵਰਤੋਂ ਕੁਝ ਇਕ ਇਤਿਹਾਸਕਾਰਾਂ ਨੇ ਕੀਤੀ ਹੈ। ਨਿਰਸੰਦੇਹ ਹੀ ਇਹ ਸਰੋਤ ਵਧੇਰੇ ਖੋਜ ਦਾ ਲਖਾਇਕ ਹੈ ਤਾਂ ਜੋ ਅਠਾਰ੍ਹਵੀਂ ਸਦੀ ਦੇ ਦੂਜੇ ਭਾਗ ਸਬੰਧੀ ਪ੍ਰਮਾਣਿਕ ਇਤਿਹਾਸ ਲਿਖਣ ਵਿਚ ਸੁਵਿਧਾ ਪ੍ਰਾਪਤ ਹ ਸਕੇ।

*ਇਕਬਾਲਨਾਮਾ ਮਹਾਰਾਜਾ ਰਣਜੀਤ ਸਿੰਘ ਕਫੀਅਤ ਚਾਲੀਸ ਸਾਲਾ ਹੁਕਮਰਾਨੀ*[20] ਜਿਵੇਂ ਅਨੁਵਾਨ ਤੋਂ ਸਪਸ਼ਟ ਹੈ ਮਹਾਰਾਜਾ ਦੇ ਰਾਜ ਦੇ 40 ਸਾਲਾਂ ਦਾ ਇਤਿਹਾਸ ਹੈ ਤੇ ਦੀਵਾਨ ਅਮਰਨਾਥ ਦੀ ਰਚਨਾ ਹੈ। ਇਹ *ਜ਼ਫਰਨਾਮਾ ਮਹਾਰਾਜਾ ਰਣਜੀਤ ਸਿੰਘ* ਦੇ ਸਿਰਲੇਖ ਅਧੀਨ ਸੰਪਾਦਨ ਹੋ ਚੁੱਕੀ ਹੈ ਅਤੇ ਹਵਾਲਾ ਅਧੀਨ ਪੁਸਤਕ ਦਾ ਪੂਰਨ ਰੂਪ ਹੈ। *ਜ਼ਫਰਨਾਮਾ* ਕੇਵਲ 1836-37 ਤੱਕ ਦਾ ਬਿਰਤਾਂਤ ਹੈ। ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੇ ਪਿਛਲੇ ਤਿੰਨ ਸਾਲ ਜੋ *ਜ਼ਫਰਨਾਮਾ* ਰਣਜੀਤ ਸਿੰਘ ਵਿਚ ਨਹੀਂ ਦਿੱਤੇ ਗਏ ਮਹੱਤਵਪੂਰਨ ਸਾਲ ਹਨ ਅਤੇ ਸਮਕਾਲੀ ਸਾਧਨ ਤੋਂ ਉਹਨਾਂ ਦੀ ਜਾਣਕਾਰੀ ਇਤਿਹਾਸਕ ਪੱਖ ਤੋਂ ਇਕ ਵੱਡੀ ਪੇਸ਼ਕਸ਼ ਹੈ।

ਖੁਸ਼ਵਕਤ ਰਾਏ ਰਚਿਤ *ਤਵਾਰੀਖ-ਏ-ਸਿੱਖਾਂ* (1811 ਈ.) ਰਚਿਤ ਸਮੇਂ ਤੱਕ ਦੇ ਹਾਲਾਤ ਦੀ ਸੂਚਿਕ ਹੈ ਅਤੇ ਸਾਡੀ ਜਾਣਕਾਰੀ ਵਿਚ ਨਿਸ਼ਚਿਤ ਰੂਪ ਵਿਚ ਵਾਧਾ ਕਰਦੀ ਹੈ। ਇਹ ਰਚਨਾ ਮਹਾਰਾਜਾ ਰਣਜੀਤ ਸਿੰਘ ਦੇ ਮੁਢਲੇ ਵਿਵਸਾਇ ਉੱਤੇ ਲਾਭਦਾਇਕ ਚਾਨਣਾ ਪਾਉਂਦੀ ਹੈ ਪਰੰਤੂ ਸਿੱਖ ਗੁਰੂ ਵਿਅਕਤੀਆਂ ਦੇ ਸਮੇਂ ਲਈ ਕੋਈ ਵਿਸ਼ੇਸ਼ ਯੋਗਦਾਨ ਨਹੀਂ ਪਾਉਂਦੀ। ਇਸ ਵਿਚ ਸਿੱਖ-ਅਫ਼ਗਾਨ ਤੇ ਸਿੱਖ-ਮੁਗ਼ਲ ਸੰਘਰਸ਼ ਦਾ ਫੁਟਕਲ ਰੂਪ ਵਿਚ ਵਿਸਤਾਰ ਮਿਲਦਾ ਹੈ। ਇਸ ਵਿਚ ਕਈ ਅਜਿਹੇ ਕਥਨ ਵੀ ਉਪਲਬਧ ਹਨ ਜੋ ਅੰਗਰੇਜ਼-ਪੱਖੀ ਕਹੇ ਜਾ ਸਕਦੇ ਹਨ। ਲੇਖਕ ਮਹਾਰਾਜਾ ਰਣਜੀਤ ਸਿੰਘ ਦੀ ਫੌਜੀ ਸਫਲਤਾ ਉੱਤੇ ਪ੍ਰਭਾਵਤ ਸੀ ਅਤੇ ਉਸ ਦੀ ਫੌਜੀ ਸ਼ਕਤੀ ਸਬੰਧੀ ਜਾਣਕਾਰੀ ਦੇਣ ਵਿਚ ਦਿਲਚਸਪੀ ਰੱਖਦਾ ਪ੍ਰਤੀਤ ਹੁੰਦਾ ਹੈ ਕਿਉਂਕਿ ਅੰਗਰੇਜ਼ਾਂ ਨੂੰ ਉਸ ਦੀ ਸ਼ਕਤੀ ਨਿਰਧਾਰਨ ਕਰਨ ਦੀ ਲੋੜ ਸੀ। ਅਸੀਂ ਸਹਿਜੇ ਹੀ ਕਹਿ ਸਕਦੇ ਹਾਂ ਕਿ ਖੁਸ਼ਵਕਤ ਰਾਏ ਦੀ ਹੱਥਲੀ ਰਚਨਾ ਸਮਕਾਲੀ ਸਥਿਤੀਆਂ ਸਬੰਧੀ ਵਡਮੁੱਲੀ ਜਾਣਕਾਰੀ ਦੇਣ ਦੀ ਲਿਖਾਇਕ ਹੈ।

ਇਥੇ ਇਹ ਸੰਕੇਤ ਕਰਨਾ ਵੀ ਅਤਿਅੰਤ ਲੋੜੀਂਦਾ ਹੈ ਕਿ ਖੁਸ਼ਵਕਤ ਰਾਏ ਦੀ ਹਵਾਲਾ ਅਧੀਨ ਰਚਨਾ ਦਾ ਸਮਾਂ ਉਹ ਸੀ ਜਦੋਂ ਮਹਾਰਾਜਾ ਰਣਜੀਤ ਸਿੰਘ ਰਾਜਨੀਤਿਕ ਪੱਖੋਂ ਉੱਪਰ ਉਠ ਰਿਹਾ ਸੀ ਅਤੇ ਆਪਣੀ ਹਕੂਮਤ ਦਾ ਵਿਸਤਾਰ ਕਰਨ ਦੇ ਕੰਮ ਵਿਚ ਜੁਟਿਆ ਪਿਆ ਸੀ। ਇਸ ਲਈ ਬਿਰਤਾਂਤਕਾਰ ਨੇ ਮਿਸਲਾਂ ਨਾਲ ਸਬੰਧਤ ਅਦਾਰਿਆਂ ਜਿਵੇਂ ਸਰਬੱਤ ਖਾਲਸਾ, ਦਲ ਖਾਲਸਾ, ਤਰੁਨਾ ਦਲ, ਬੁੱਢਾ ਦਲ, ਗੁਰਮਤਾ ਆਦਿ ਵੱਲ ਉਚੇਚਾ ਧਿਆਨ ਨਹੀਂ ਦਿੱਤਾ ਜੋ ਉਸ ਸਮੇਂ ਆਪਣਾ ਰਾਜਨੀਤਿਕ ਮਹੱਤਵ ਖੋਹ ਬੈਠੇ ਸਨ। ਨਿਰਸੰਦੇਹ ਹੀ ਖੁਸ਼ਵਕਤ ਰਾਏ ਜੋ ਫ਼ਾਰਸੀ ਇਤਿਹਾਸਕਾਰੀ ਵਿਚ ਪਰਬੀਨ ਨਜ਼ਰ ਆਉਂਦਾ ਹੈ ਨੇ ਆਪਣੇ ਅੰਗਰੇਜ਼ ਕਦਰਦਾਨ ਡੇਵਿਡ ਅਖਤਰਲੋਨੀ ਦੀ ਇੱਛਾ ਉੱਤੇ ਆਪਣੀ ਰਚਨਾ ਨੂੰ ਸਿਰੇ ਚੜ੍ਹਾਉਂਦਿਆਂ ਹੋਇਆ ਅੰਗਰੇਜ਼ੀ ਹਕੂਮਤ ਦੀ ਬਹੁਤੀ ਚਾਪਲੂਸੀ ਨਾ ਕਰਦਿਆਂ ਹੋਇਆਂ ਆਪਣੀ ਰਚਨਾ ਨੂੰ ਪੱਖਪਾਤ ਤੋਂ ਦੂਰ ਹੀ ਰੱਖਿਆ ਹੈ ਅਤੇ ਇਕ ਵਿਸ਼ੇਸ਼ ਸੰਦਰਭ ਵਿਚ ਲਗਭਗ ਪ੍ਰਮਾਣਿਕ ਇਤਿਹਾਸ ਦ੍ਰਿਸ਼ਟੀਮਾਨ ਕੀਤਾ ਹੈ ਜਿਸ ਵਿਚ ਕੇਵਲ ਕੁਝ ਤਰੁੱਟੀਆਂ ਹੀ ਨਜ਼ਰ ਆਉਂਦੀਆਂ ਹਨ ਅਤੇ ਜੋ ਉਸ ਤੋਂ ਬਾਅਦ ਵਿਚ ਆਉਣ ਵਾਲੇ ਕਈ ਇਤਿਹਾਸਕਾਰਾਂ ਅਤੇ ਲੇਖਕਾਂ ਦੀ ਚੇਤਨਾ ਲਈ ਸਹਾਈ ਹੋਈਆਂ ਹਨ।

ਅਲੀ-ਉਦ-ਦੀਨ ਮੁਫਤੀ ਰਚਿਤ *ਇਬਰਤਨਾਮਾ* (1854 ਈ.) ਸਮਕਾਲੀ ਸਥਿਤੀਆਂ ਉੱਤੇ ਰੋਸ਼ਨੀ ਪਾਉਣ ਵਿਚ ਪੂਰੀ ਤਰ੍ਹਾਂ ਸਫਲ ਕਿਹਾ ਜਾ ਸਕਦਾ ਹੈ। ਨਿਰਸੰਦੇਹ ਹੀ ਇਹ ਰਚਨਾ 18ਵੀਂ ਤੇ ਮੱਧ 19ਵੀਂ ਸਦੀ ਦੇ ਪੰਜਾਬ ਸਬੰਧੀ ਇਤਿਹਾਸਕ ਸੰਦਰਪ ਵਿਚ ਪ੍ਰਮਾਣਿਕ ਸੋਮਾ ਕਹੀ ਜਾ ਸਕਦੀ ਹੈ ਅਤੇ ਇਸ ਸਮੇਂ ਦੀ ਰਾਜਨੀਤਿਕ ਦਸ਼ਾ ਦੀ ਲਿਖਾਇਕ ਹੈ। ਲੇਖਕ ਸਮਕਾਲੀ ਸਮਾਜ ਦੀਆਂ ਤਿੰਨ ਮੁੱਖ ਸੰਪਰਦਾਵਾਂ - ਮੁਸਲਿਮ, ਹਿੰਦੂ ਅਤੇ ਸਿੱਖਾਂ- ਦੀ ਸੰਸਕ੍ਰਿਤੀ ਸਬੰਧੀ ਜਨਮ ਤੋਂ ਮਰਨ ਤੱਕ ਦੀਆਂ ਰਹੁ-ਰੀਤੀਆਂ, ਰਸਮ ਰਿਵਾਜ ਤੇ ਕਈ ਵਿਭਿੰਨ ਖੇਤਰਾਂ ਉੱਤੇ ਬੜੀ ਬਰੀਕੀ ਨਾਲ ਵਡਮੁੱਲੀ ਜਾਣਕਾਰੀ ਦੇਣ ਦਾ ਪ੍ਰਤੀਕ ਹੈ। ਸਮਕਾਲੀ ਸਮਾਜ ਦੀ ਆਰਥਿਕ ਦਸ਼ਾ ਨੂੰ ਦ੍ਰਿਸ਼ਟੀਮਾਨ ਕਰਨ ਵਾਲੀ ਇਹ ਇਕ ਦੁਰਲੱਭ ਰਚਨਾ ਹੈ ਜੋ ਜਾਣਕਾਰੀ ਦਾ ਵਡਮੁੱਲਾ ਸੋਮਾ ਕਹੀ ਜਾ ਸਕਦੀ ਹੈ। ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੇ ਭਿੰਨ ਭਿੰਨ ਪੱਖਾਂ ਨੂੰ ਦਰਸਾਉਂਦੀ ਹੋਈ ਇਹ ਲਿਖਤ ਫਗਵਾੜਾ, ਲਾਹੌਰ, ਅੰਮ੍ਰਿਤਸਰ ਆਦਿ ਸ਼ਹਿਰਾਂ ਉੱਤੇ ਉਚੇਚੀ ਰੋਸ਼ਨੀ ਉਪਲਬਧ ਕਰਦੀ ਹੈ।

ਗੁਰੂ ਨਾਨਕ ਤੋਂ ਗੁਰੂ ਗੋਬਿੰਦ ਸਿੰਘ ਅਤੇ ਬੰਦਾ ਬਹਾਦਰ ਉੱਤੇ ਇਸ ਪੁਸਤਕ ਤੋਂ ਪ੍ਰਾਪਤ ਜਾਣਕਾਰੀ ਲੇਖਕ ਦੇ ਸਮਕਾਲੀ ਨਾ ਹੋਣ ਦੇ ਕਾਰਨ ਉਚੇਚੀ ਤੇ ਲਾਭਦਾਇਕ ਨਹੀਂ ਕਹੀ ਜਾ ਸਕਦੀ।

ਨਿਸ਼ਚੇ ਹੀ ਲੇਖਕ ਆਪਣੇ ਬਿਰਤਾਂਤ ਵਿਚ ਨਿਰਪੱਖ ਰਿਹਾ ਹੈ ਪਰੰਤੂ ਇਸ ਵਿਚ ਸ਼ੱਕ ਨਹੀਂ ਕਿ ਉਸ ਨੇ ਉਹਨਾਂ ਵਿਅਕਤੀਆਂ ਵੱਲ ਸਦਭਾਵਨਾ ਦੀ ਦ੍ਰਿਸ਼ਟੀ ਤੋਂ ਨਹੀਂ ਵੇਖਿਆ ਜਿਹਨਾਂ ਦੀ ਦਿਲਚਸਪੀ ਈਸਟ ਇੰਡੀਆ ਕੰਪਨੀ ਦੇ ਹਾਵ-ਭਾਵ ਨਾਲ ਟਕਰਾਉਂਦੀ ਸੀ ਕਿਉਂਕਿ ਉਸ ਦੇ ਪ੍ਰਬੰਧ ਹੇਠ ਉਸ ਨੇ ਆਪਣੀ ਉਮਰ ਦਾ ਵੱਡਾ ਭਾਗ ਬਿਤਾਇਆ ਸੀ। ਪਰੰਤੂ ਇਸ ਰਚਨਾ ਵਿਚ ਅਜਿਹੀਆਂ ਉਦਾਹਰਣਾਂ ਦੀ ਘਾਟ ਨਹੀਂ ਜਿਹਨਾਂ ਤੋਂ ਲੇਖਕ ਦੀ ਸਿੱਖ ਮਿਸਲ ਸਰਦਾਰਾਂ ਅਤੇ ਬਾਅਦ ਵਿਚ ਪੂਰਨ ਰੂਪ ਵਿਚ ਸਥਾਪਿਤ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਪ੍ਰਬੰਧ ਪ੍ਰਤੀ ਪ੍ਰਸੰਨਤਾ ਦਿਖਾਈ ਦਿੰਦੀ ਹੈ। ਬਿਰਤਾਂਤਕਾਰ ਦੁਆਰਾ ਦਿੱਤੀ ਗਈ ਜਾਣਕਾਰੀ ਵਿਚ ਮਹਾਰਾਜਾ ਰਣਜੀਤ ਸਿੰਘ ਦੁਆਰਾ ਬਣਵਾਏ ਗਏ ਭਵਨ, ਕਿਲ੍ਹੇ, ਗੁਰਦੁਆਰੇ, ਬਾਗ਼ ਆਦਿ ਸ਼ਾਮਿਲ ਹਨ ਜੋ ਉਸ ਦੁਆਰਾ ਸ਼ਲਾਘਾ ਦੇ ਲਿਖਾਇਕ ਹਨ।

ਹੱਥਲੀ ਪੁਸਤਕ ਲਈ ਚੁਣੇ ਗਏ ਫ਼ਾਰਸੀ ਸਰੋਤਾਂ ਦੇ ਸੰਖੇਪ ਸਰਵੇਖਣ ਤੇ ਅਧਿਐਨ ਸਬੰਧੀ ਕੁਝ ਹਾਵ-ਭਾਵ ਇਥੇ ਦ੍ਰਿਸ਼ਟੀਗੋਚਰ ਕੀਤੇ ਜਾਂਦੇ ਹਨ ਜੋ ਫ਼ਾਰਸੀ ਸਰੋਤ ਸਧਾਰਨ ਪੁਸਤਕਾਲੇ, ਅਰਕਾਈਜ਼ ਜਾਂ ਨਿਜੀ ਪੁਸਤਕਾਲਿਆਂ ਵਿਚੋਂ ਅਸਾਨੀ ਨਾਲ ਉਪਲਬਧ ਨਹੀਂ ਹੁੰਦੇ ਅਤੇ ਉਪਲਬਧਤਾ ਦੀ ਸੂਰਤ ਵਿਚ 'ਸ਼ਿਕਸਤਾ' ਵਿਚ ਲਿਖੇ ਜਾਣ ਕਾਰਨ ਕਠਿਨਾਈਆਂ ਪੇਸ਼ ਆਉਂਦੀਆਂ ਹਨ। ਮੂਲ ਖਰੜੇ ਨਾ ਮਿਲਣ ਕਾਰਨ ਉਹਨਾਂ ਦੀਆਂ ਪਰਤੀਆਂ ਦੀ ਵਰਤੋਂ ਕਰਨੀ ਪੈਂਦੀ ਹੈ ਜੋ ਉਹਨਾਂ ਵਿਅਕਤੀਆਂ ਦੁਆਰਾ ਲਿਖੀਆਂ ਗਈਆਂ ਹਨ ਜੋ ਇਹਨਾਂ ਵਿਚ ਮਹਾਰਤ ਨਹੀਂ ਰੱਖਦੇ। ਇੱਥੋਂ ਤੱਕ ਕਿ ਕਈ ਪਰਤੀਆਂ ਇਕ ਦੂਜੇ ਨਾਲ ਨਹੀਂ ਮਿਲਦੀਆਂ। ਕਈਆਂ ਖਰੜਿਆਂ ਵਿਚ ਲੇਖਕ ਦਾ ਨਾਮ ਜਾਂ ਖਰੜੇ ਦਾ ਨਾਮ ਨਾ ਪ੍ਰਾਪਤ ਹੋਣ ਕਾਰਨ ਮੁਸ਼ਕਲਾਂ ਪੇਸ਼ ਆਉਂਦੀਆਂ ਹਨ।

ਮੋਬਿਦ ਜ਼ੁਲਫਕਾਰ ਅਰਦਿਸਤਾਨੀ ਜੋ *ਦਬਿਸਤਾਨ-ਏ-ਮੁਜ਼ਾਹਿਬ* ਦਾ ਲੇਖਕ ਹੈ ਜਾਂ ਖ਼ੁਸ਼ਵਕਤ ਰਾਇ ਜੋ *ਤਵਾਰੀਖ-ਏ-ਸਿੱਖਾਂ* ਦਾ ਲੇਖਕ ਹੈ, ਦੇ ਨਾਮ ਇਹਨਾਂ ਦੀਆਂ ਰਚਨਾ ਵਿਚੋਂ ਉਪਲਬਧ ਨਹੀਂ ਹਨ। ਖੁਸ਼ਵਕਤ ਰਾਇ ਦਾ ਨਾਮ ਉਸ ਦੀ ਪੁਸਤਕ ਦੀਆਂ ਕੁਝ ਪਰਤੀਆਂ ਤੋਂ ਲਿਖਾਰੀਆਂ ਦੁਆਰਾ ਲਿਖਿਆ ਮਿਲਦਾ ਹੈ। ਇਸੇ ਪ੍ਰਕਾਰ ਦਬਿਸਤਾਨ ਦੇ ਲੇਖਕ ਬਾਰੇ ਵੀ ਸਪੱਸ਼ਟਤਾ ਸਾਹਮਣੇ ਨਹੀਂ ਆਉਂਦੀ। ਇਸੇ ਪ੍ਰਕਾਰ ਕਈ ਹੋਰ ਖਰੜਿਆਂ ਦੀ ਉਦਾਹਰਣ ਦਿੱਤੀ ਜਾ ਸਕਦੀ ਹੈ। ਇਕ ਹੋਰ ਵੱਡੀ ਕਠਿਨਾਈ ਪੇਸ਼ ਆਉਂਦੀ ਹੈ ਕਿ ਬਹੁਤ ਸਾਰੇ ਲੇਖਕਾਂ ਸਬੰਧੀ ਉਹਨਾਂ ਦੀਆਂ ਰਚਨਾਵਾਂ ਵਿਚੋਂ ਕੋਈ ਨਿਜੀ ਜਾਣਕਾਰੀ ਪ੍ਰਾਪਤ ਨਹੀਂ ਹੁੰਦੀ। ਇਸ ਪ੍ਰਕਾਰ ਅਸੀਂ ਕਈਆਂ ਲੇਖਕਾਂ ਦੀ ਵਿਅਕਤੀਤੱਵਤਾ ਤੋਂ ਜਾਣੂ ਨਹੀਂ ਹੁੰਦੇ। ਅਸਲ ਵਿਚ ਲੇਖਕ ਸਬੰਧੀ ਇਹ ਜਾਣ ਪਛਾਣ ਉਸ ਦੀ ਪੁਸਤਕ ਉੱਤੇ ਇਕ ਸਪੱਸ਼ਟ ਮੋਹਰ ਦਾ ਕੰਮ ਕਰਦੀ ਹੈ। ਲੇਖਕ ਜਾਂ ਇਤਿਹਾਸਕਾਰ ਦੀ ਸੂਖਮਤਾ ਵੀ ਉਸ ਦੀ ਰਚਨਾ ਉਤੇ ਹਾਵੀ ਹੁੰਦੀ ਹੈ। ਖਾਫ਼ੀ ਖਾਂ ਇਕ ਲੇਖਕ ਦੀ ਜ਼ੁੰਮੇਵਾਰੀ ਸਮਝਦਾ ਹੋਇਆ ਆਪਣੀ ਇਕ ਰਚਨਾ ਵਿਚ ਲਿਖਦਾ ਹੈ ਕਿ ਇਤਿਹਾਸਕਾਰ ਦਾ ਇਹ ਇਕ ਪਹਿਲਾ ਕਰਤਵ ਹੈ ਕਿ ਉਹ ਪੇਸ਼ ਕੀਤੇ ਜਾਣ ਵਾਲੇ ਵਿਸ਼ੇ ਸਬੰਧੀ ਕੋਈ ਪੱਖਪਾਤ ਨਾ ਕਰੇ ਅਤੇ ਉਸ ਨੂੰ ਮਿਤਰ ਅਤੇ ਅਜਨਬੀ ਵਿਚ ਕੋਈ ਅੰਤਰ ਪ੍ਰਤੀਤ ਨਾ ਹੋਵੇ।

ਸੋਹਨ ਲਾਲ ਸੂਰੀ, ਦੀਵਾਨ ਅਮਰ ਨਾਥ, ਬੂਟੇ ਸ਼ਾਹ ਅਤੇ ਅਲੀਉਦੀਨ ਮੁਫਤੀ ਆਦਿ ਲੇਖਕ ਨਿਰਪੱਖਤਾ ਅਤੇ ਖੁਲਦਿਲੀ ਨਾਲ ਆਪਣੀਆਂ ਰਚਨਾ ਵਿਚ ਵਰਤੀ ਜਾਣ ਵਾਲੀ ਸਮਰਗੀ ਨੂੰ ਇਕਠਾ ਕਰਕੇ ਪੂਰੀ ਜਾਚ ਪੜਤਾਲ ਉਪਰੰਤ ਵਰਤੋਂ ਵਿੱਚ ਲਿਆਉਂਦੇ ਹਨ। ਕਈ ਵਾਰ ਕਈਆਂ ਲੇਖਕਾਂ ਦੇ ਆਪਣੇ ਹਾਕਮ ਜਾਂ ਅੰਗਰੇਜ਼ ਪੈਟਰਨ ਲਈ ਵਰਤੇ ਖੁਸ਼ਾਮੰਦੀ ਸ਼ਬਦ ਵੀ ਔਕੜ ਪੈਦਾ ਕਰਦੇ ਹਨ। ਇਕ ਵਿਚਾਰਧਾਰਾ ਅਨੁਸਾਰ ਦੀਵਾਨ ਅਮਰਨਾਥ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਦਾ ਅਬੁਲ ਫਜ਼ਲ ਬਣਨਾ ਚਾਹੁੰਦਾ ਸੀ। ਇਸ ਲਈ ਉਸ ਨੇ ਉਸ ਲਈ ਅਲੰਕਾਰਮਈ ਸ਼ੈਲੀ ਦੀ ਵਰਤੋਂ ਕੀਤੀ ਹੈ। ਇਹ ਵੀ ਵੇਖਣ ਵਿਚ ਆਇਆ ਹੈ ਕਿ ਕਈ ਵਾਰੀ ਲੇਖਕ ਹੂ-ਬ-ਹੂ ਆਪਣੇ ਉਤਰਾਧਿਕਾਰੀਆਂ ਦੀ ਨਕਲ ਉੱਤੇ ਤੁਲ ਜਾਂਦਾ ਹੈ। ਉਦਾਹਰਣ ਵਜੋਂ ਬੂਟੇ ਸ਼ਾਹ ਦਾ ਮਹਾਰਾਜਾ ਰਣਜੀਤ ਸਿੰਘ ਸਬੰਧੀ ਵਰਣਨ ਕਈ ਥਾਵਾਂ ਉੱਤੇ ਸੋਹਨ ਲਾਲ ਸੂਰੀ ਰਚਿਤ *ਉਮਦਤ-ਉਤ-ਤਵਾਰੀਖ* ਦੇ ਦਫਤਰ II ਤੇ III ਦੇ ਬਹੁਤ ਨਜ਼ਦੀਕ ਹੈ। ਬਹੁਤ ਗਿਣਤੀ ਵਿਚ ਲੇਖਕਾਂ ਨੇ ਆਮ ਵਿਅਕਤੀਆਂ ਦੇ ਜੀਵਨ, ਰਹਿਣ-ਬਹਿਣੀ ਅਤੇ ਸਮੱਸਿਆ ਸਬੰਧੀ ਕੋਈ ਧਿਆਨ ਨਹੀਂ ਦਿੱਤਾ। ਬਹੁ-ਗਿਣਤੀ ਵਿਚ ਫ਼ਾਰਸੀ ਲੇਖਕਾਂ ਨੇ 18ਵੀਂ ਸਦੀ ਵਿਚ ਮੁਗ਼ਲ ਸਮਰਾਟਾਂ ਦੇ ਸਿੱਖਾਂ ਪ੍ਰਤੀ ਅਤਿਆਚਾਰ ਤੇ ਅਨਿਆ ਵੀ ਅਣਗੌਲੇ ਕਰ ਛਡੇ ਹਨ।

**ਗੁਰਮੁਖੀ ਸਰੋਤ (ਜੋ ਨਿਰਦੇਸ਼ਨ ਲਈ ਵਰਤੇ ਗਏ ਹਨ) :**

ਗੁਰਮੁਖੀ ਨਾਲ ਸਬੰਧਤ ਗੁਰੂ ਕਾਲ ਦੇ ਧਾਰਮਿਕ ਸਾਹਿਤ ਵਿਚ ਵਧੇਰੇ ਯੋਗਦਾਨ ਪਾਉਣ ਵਾਲੇ ਕੁਝ ਅਜਿਹੇ ਸਥਾਪਤ, ਪਰੰਪਰਾਗਤ ਤੇ ਸਮੇਂ ਦੇ ਸਾਜੇ ਨਿਵਾਜੇ ਸਰੋਤ ਹਨ ਜੋ ਹੱਥਲੀ ਰਚਨਾ ਵਿਚ ਕੇਵਲ ਨਿਰਦੇਸ਼ਨ ਲਈ ਵਰਤੇ ਗਏ ਹਨ। ਇਹ ਮੂਲ ਤੇ

ਬੁਨਿਆਦੀ ਸਮੱਗਰੀ ਕਹੀ ਜਾ ਸਕਦੀ ਹੈ ਜੋ ਗੁਰੂ ਸਾਹਿਬਾਨ ਦੇ ਦਾਰਸ਼ਨਿਕ ਸਿਧਾਂਤ ਅਤੇ ਜੀਵਨ ਦਰਸ਼ਨ ਦੀ ਲਿਖਾਇਕ ਹੈ। ਇਸ ਸ਼੍ਰੇਣੀ ਵਿਚ ਗੁਰੂ ਗ੍ਰੰਥ ਸਾਹਿਬ, ਦਸਮ ਗ੍ਰੰਥ, ਭਾਈ ਗੁਰਦਾਸ ਦੀਆਂ ਵਾਰਾਂ, ਹੁਕਮਨਾਮੇ, ਜਨਮ ਸਾਖੀਆਂ ਆਦਿ ਸਰੋਤ ਆਉਂਦੇ ਹਨ ਜੋ ਸਪੱਸ਼ਟ ਦਿਸ਼ਾ ਪ੍ਰਦਾਨ ਕਰਦੇ ਹਨ ਅਤੇ ਇਥੇ ਕੇਵਲ ਮਾਰਗ ਦਰਸ਼ਨ ਲਈ ਵਰਤੇ ਗਏ ਹਨ ਤਾਂ ਜੋ ਗੁਰਮਤਿ ਵਿਰੋਧੀ ਅੰਸ਼ਾਂ ਤੋਂ ਸੁਚੇਤ ਰਿਹਾ ਜਾ ਸਕੇ।

ਗੁਰੂ ਗ੍ਰੰਥ ਸਾਹਿਬ[21] ਸਿੱਖ ਇਤਿਹਾਸ ਦਾ ਪਾਵਨ ਤੇ ਪ੍ਰਮਾਣਿਕ ਸਰੋਤ ਹੈ। *ਗੁਰੂ ਗ੍ਰੰਥ ਸਾਹਿਬ* ਦਾ ਸੰਕਲਿਨ ਸਿੱਖਾਂ ਦੇ ਪੰਜਵੇਂ ਗੁਰੂ ਅਰਜਨ ਦੇਵ ਨੇ 1604 ਈ. ਵਿਚ ਕੀਤਾ ਜਿਸ ਵਿਚ ਨਾ ਕੇਵਲ ਪਹਿਲੇ ਪੰਜ ਗੁਰੂ ਵਿਅਕਤੀਆਂ ਦੀ ਬਾਣੀ ਹੀ ਸੰਕਲਿਨ ਕੀਤੀ ਗਈ ਹੈ ਸਗੋਂ ਭਗਤਾਂ, ਸੂਫੀਆਂ, ਸੰਤਾਂ ਤੇ ਭੱਟਾਂ ਦੀਆਂ ਰਚਨਾ ਨੂੰ ਵੀ ਪੂਰਾ ਸਤਿਕਾਰ ਦਿੱਤਾ ਗਿਆ ਹੈ। ਇਹ ਭਗਤ ਅਜਿਹੇ ਹਨ ਜਿਹਨਾਂ ਦੀਆਂ ਰਚਨਾ ਸਿੱਖ ਗੁਰੂ ਵਿਅਕਤੀਆਂ ਦੀਆਂ ਅਧਿਆਤਮਕ ਧਾਰਨਾ ਨਾਲ ਸੁਮੇਲ ਰੱਖਦੀਆਂ ਹਨ। ਇਸ ਧਾਰਮਿਕ ਗ੍ਰੰਥ ਵਿਚ ਕੁਝ ਦੇਰ ਉਪਰੰਤ ਨੌਵੇਂ ਗੁਰੂ ਸਾਹਿਬ ਦੇ ਸ਼ਬਦਾਂ ਨੂੰ ਵੀ ਸੁਸ਼ੋਭਿਤ ਕੀਤਾ ਗਿਆ।

*ਗੁਰੂ ਗ੍ਰੰਥ ਸਾਹਿਬ* ਵਿਚੋਂ ਮੱਧਕਾਲੀਨ ਲੋਕਾਂ ਦੇ ਧਾਰਮਿਕ, ਸਮਾਜਿਕ, ਆਰਥਿਕ ਅਤੇ ਰਾਜਨੀਤਿਕ ਜੀਵਨ ਸਬੰਧੀ ਉੱਤਮ ਰੌਸ਼ਨੀ ਪ੍ਰਾਪਤ ਹੁੰਦੀ ਹੈ ਅਤੇ ਅਕਾਲ ਪੁਰਖ ਤੇ ਨਾਮ ਦੀ ਮਹਿਮਾ ਦਾ ਜ਼ੋਰਦਾਰ ਵਰਣਨ ਮਿਲਦਾ ਹੈ। ਇਤਿਹਾਸਕ ਘਟਨਾ, ਗੁਰੂ ਵਿਅਕਤੀਆਂ ਅਤੇ ਭਗਤਾਂ ਦਾ ਜੀਵਨ ਇਸ ਧਾਰਮਿਕ ਗ੍ਰੰਥ ਦਾ ਮੁੱਖ ਵਿਸ਼ਾ ਨਹੀਂ ਹਨ। 'ਬਾਬਰਵਾਣੀ', 'ਗਉੜੀ ਕੀ ਵਾਰ', 'ਟਿੱਕੇ ਦੀ ਵਾਰ', 'ਸਦ' ਨਾਮ ਦੀ ਬਾਣੀ ਆਦਿ ਰਚਨਾਵਾਂ ਵਚਿੱਤਰ ਰੂਪ ਵਿਚ ਦ੍ਰਿਸ਼ਟੀਗੋਚਰ ਹੁੰਦੀਆਂ ਹਨ।[22] 'ਬਾਬਰਵਾਣੀ' ਤੋਂ ਗੁਰੂ ਨਾਨਕ ਦੇਵ ਜੀ ਦਾ ਮੁਗ਼ਲ ਬਾਦਸ਼ਾਹ ਬਾਬਰ ਦੇ ਹਮਲੇ ਸਬੰਧੀ ਪ੍ਰਤੀਕਰਮ ਸਪੱਸ਼ਟ ਰੂਪ ਵਿਚ ਸਾਹਮਣੇ ਆਉਂਦਾ ਹੈ। 'ਬਾਬਰਵਾਣੀ' ਉਸ ਸਮੇਂ ਦੀ ਸਮਾਜਿਕ ਸਥਿਤੀ ਰੂਪ ਘੋਰ ਅਤਿਆਚਾਰ ਦੀ ਸੂਚਿਕ ਹੈ। 'ਗਉੜੀ ਕੀ ਵਾਰ' ਮਹਲਾ ਚੌਥਾ ਤੇ ਮਹਲਾ ਪੰਜਵਾਂ ਗੁਰਮਤਿ ਦੇ ਅਨੇਕਾਂ ਸਿਧਾਂਤਾਂ ਤੇ ਪੱਖਾਂ ਨੂੰ ਉਜਾਗਰ ਕਰਦੀ ਹੋਈ ਵਡਮੁੱਲੀ ਜਾਣਕਾਰੀ ਦੀ ਲਿਖਾਇਕ ਹੈ।[23] ਸੱਤਾ ਅਤੇ ਬਲਵੰਡ ਦੁਆਰਾ ਲਿਖੀ ਗਈ 'ਟਿੱਕੇ ਦੀ ਵਾਰ' ਪਹਿਲੇ ਪੰਜ ਗੁਰੂ ਸਾਹਿਬਾਨ ਸਬੰਧੀ ਜਾਣਕਾਰੀ ਦੇਣ ਵਿਚ ਅਤਿਅੰਤ ਸਹਾਈ ਹੈ।[24] 'ਸੱਦ' ਦਾ ਰਚਨਹਾਰ ਭਾਈ ਸੁੰਦਰ ਹੈ ਜਿਸ ਨੇ ਆਪਣੀ ਇਸ ਰਚਨਾ ਵਿਚ ਗੁਰੂ ਅਮਰਦਾਸ ਜੀ ਦੇ ਅਲੌਕਿਕ ਧਾਰਮਿਕ ਵਿਚਾਰਾਂ ਦਾ ਵਚਿੱਤਰ ਵਰਣਨ ਕੀਤਾ ਹੈ।[25] ਇਸ ਪ੍ਰਕਾਰ *ਗੁਰੂ ਗ੍ਰੰਥ ਸਾਹਿਬ* ਬਹੁਤ ਸਾਰੇ ਹੋਰ ਅਦੁੱਤੀ ਅਤੇ ਅਨੂਪ ਵਿਸ਼ਾ ਵਸਤੂ ਦੇ ਲਿਖਾਇਕ ਹਨ। *ਗੁਰੂ ਗ੍ਰੰਥ ਸਾਹਿਬ* ਜਿਥੇ ਸਿੱਖ ਧਰਮ ਸਰਵਉੱਚ, ਭਰੋਸੇਯੋਗ ਅਤੇ ਅਲੌਕਿਕ ਗ੍ਰੰਥ ਹੈ ਉਥੇ ਅਨੇਕਾਂ ਇਤਿਹਾਸਕ ਘਟਨਾਵਾਂ ਦਾ ਸੋਮਾ ਵੀ ਕਿਹਾ ਜਾ ਸਕਦਾ ਹੈ।

ਭਾਈ ਗੁਰਦਾਸ ਦੀਆਂ ਵਾਰਾਂ *ਗੁਰੂ ਗ੍ਰੰਥ ਸਾਹਿਬ* ਵਿਚ ਅੰਕਿਤ ਸਿੱਖਿਆਵਾਂ ਤੇ ਸਿਧਾਂਤਾਂ ਨੂੰ ਸਮਝਣ ਹਿਤ ਇਕ ਦੁਰਲਭ ਸੋਮਾ ਹਨ। ਇਹਨਾਂ ਵਾਰਾਂ ਨੂੰ *ਗੁਰੂ ਗ੍ਰੰਥ ਸਾਹਿਬ* ਦੀ ਕੁੰਜੀ ਕਿਹਾ ਜਾਂਦਾ ਹੈ। ਇਹਨਾਂ ਵਾਰਾਂ ਦੀ ਗਿਣਤੀ 40 ਹੈ[26] ਅਤੇ ਇਹਨਾਂ

ਦਾ ਅਧਿਐਨ ਧਾਰਮਿਕ ਦ੍ਰਿਸ਼ਟੀਕੋਣ ਤੋਂ ਬਹੁਤ ਲਾਭਦਾਇਕ ਸਿੱਧ ਹੋਇਆ ਹੈ। ਵਾਰਾਂ ਵਿਚ ਜਿਥੇ ਸਿੱਖ ਸਿਧਾਂਤਾਂ ਨੂੰ ਉਘਾੜਿਆ ਗਿਆ ਹੈ ਉਥੇ ਸਿੱਖ ਗੁਰੂ ਵਿਅਕਤੀਆਂ ਸਬੰਧੀ ਉੱਤਮ ਅਤੇ ਇਤਿਹਾਸਕ ਜਾਣਕਾਰੀ ਪ੍ਰਾਪਤ ਹੁੰਦੀ ਹੈ। ਪਹਿਲੀ ਵਾਰ ਗੁਰੂ ਨਾਨਕ ਦੇਵ ਜੀ ਦੇ ਜੀਵਨ ਅਤੇ ਉਦਾਸੀਆਂ ਉੱਤੇ ਵਿਸ਼ਵਾਸਯੋਗ ਰੌਸ਼ਨੀ ਪਾਉਂਦੀ ਹੈ। ਦਸਵੀਂ ਵਾਰ ਸਿੱਖ ਧਰਮ ਦੇ ਤੀਰਥ ਸਥਾਨਾਂ ਅਤੇ ਨਾਵਾਂ ਸਬੰਧੀ ਉੱਤਮ ਸਰੋਤ ਹੈ।[27]

*ਦਸਮ ਗ੍ਰੰਥ* ਸਿੱਖਾਂ ਦਾ ਇਕ ਪਵਿੱਤਰ ਧਾਰਮਿਕ ਗ੍ਰੰਥ ਹੈ ਜਿਸ ਵਿਚ ਗੁਰੂ ਗੋਬਿੰਦ ਸਿੰਘ ਅਤੇ ਉਹਨਾਂ ਦੇ ਦਰਬਾਰੀ ਕਵੀਆਂ ਦੀ ਬਾਣੀ ਅੰਕਿਤ ਹੈ। *ਦਸਮ ਗ੍ਰੰਥ* ਦੀ ਰਚਨਾ ਸਬੰਧੀ ਇਤਿਹਾਸਕਾਰਾਂ ਵਿਚ ਕਾਫੀ ਅੰਤਰ ਮਿਲਦਾ ਹੈ। *ਦਸਮ ਗ੍ਰੰਥ* ਵਿਚ ਸ਼ਾਮਿਲ ਪ੍ਰਸਿੱਧ ਲਿਖਤਾਂ 'ਅਕਾਲ ਉਸਤਤ', 'ਜਾਪ ਸਾਹਿਬ', 'ਚੰਡੀ ਦੀ ਵਾਰ', 'ਬਚਿੱਤਰ ਨਾਟਕ', ਤੇ 'ਜ਼ਫਰਨਾਮਾ', 'ਬ੍ਰਹਮ ਅਵਤਾਰ', 'ਰੁਦਰ ਅਵਤਾਰ' ਆਦਿ ਹਨ। *ਦਸਮ ਗ੍ਰੰਥ* ਦੇ ਅਧਿਐਨ ਤੋਂ ਲਾਭਦਾਇਕ ਇਤਿਹਾਸਕ ਸਮਗਰੀ ਪ੍ਰਾਪਤ ਹੁੰਦੀ ਹੈ। ਇਹ ਗ੍ਰੰਥ ਭੰਗਾਣੀ, ਨਾਦੌਣ ਅਤੇ ਚਮਕੌਰ ਦੇ ਯੁੱਧ ਦਾ ਵੀ ਲਿਖਾਇਕ ਹੈ।[28]

ਗੁਰੂ ਕਾਲ ਵਿਚ ਸਿੱਖ ਗੁਰੂ ਵਿਅਕਤੀਆਂ ਦੇ ਸਮੇਂ ਸਮੇਂ ਉੱਤੇ ਆਪਣੇ ਸਿੱਖਾਂ ਦੇ ਨਾਮ ਜਾਰੀ ਕੀਤੇ ਹੁਕਮਨਾਮੇ ਲਾਭਦਾਇਕ ਜਾਣਕਾਰੀ ਦਿੰਦੇ ਹਨ। ਇਹਨਾਂ ਹੁਕਮਨਾਮਿਆਂ ਦਾ ਮੁੱਖ ਵਿਸ਼ਾ ਸੰਗਤਾਂ ਨਾਲ ਸੰਪਰਕ, ਭਿੰਨ ਭਿੰਨ ਉਦੇਸ਼ਾਂ ਲਈ ਮਾਇਆ ਅਤੇ ਰਸਦ ਇਕੱਤਰ ਕਰਨਾ, ਧਾਰਮਿਕ ਮਨੋਰਥਾਂ ਅਤੇ ਲੰਗਰ ਲਈ ਧਨ ਅਤੇ ਯੁੱਧਾਂ ਲਈ ਘੋੜੇ, ਸ਼ਸ਼ਤਰ ਆਦਿ ਭੇਟ ਕਰਨ ਲਈ ਆਦੇਸ਼ ਦ੍ਰਿਸ਼ਟੀਮਾਨ ਹੁੰਦਾ ਹੈ। ਇਹਨਾਂ ਹੁਕਮਨਾਮਿਆਂ ਵਿਚ ਸਿੱਖ ਗੁਰੂ ਸਾਹਿਬਾਨ ਦੇ ਦਸਖ਼ਤ, ਮੋਹਰਾਂ ਅਤੇ ਨਿਸ਼ਾਨ ਵੀ ਉਪਲਬਧ ਹਨ। ਇਹ ਹੁਕਮਨਾਮੇ ਸਿੱਖ ਧਰਮ ਦੇ ਵਿਕਾਸ ਦੇ ਸੂਚਿਕ ਹਨ ਅਤੇ ਇਹਨਾਂ ਤੋਂ ਉਪਯੋਗੀ ਜਾਣਕਾਰੀ ਪ੍ਰਾਪਤ ਹੁੰਦੀ ਹੈ। ਇਹ ਹੁਕਮਨਾਮੇ ਸਿੱਖਾਂ ਦੀ ਗੁਰੂ ਵਿਅਕਤੀਆਂ ਪ੍ਰਤੀ ਭਾਰੀ ਸ਼ਰਧਾ ਦੇ ਪ੍ਰਤੀਕ ਹਨ। ਇਹਨਾਂ ਵਿਚ ਅੰਕਿਤ ਕੀਤੀਆਂ ਗਈਆਂ ਮਿਤੀਆਂ ਤੋਂ ਕਈ ਇਤਿਹਾਸਕ ਘਾਟਿਆਂ ਦੀ ਪੂਰਤੀ ਕੀਤੀ ਜਾ ਸਕਦੀ ਹੈ ਅਤੇ ਸਾਲ ਨਿਸਚਿਤ ਕੀਤੇ ਜਾ ਸਕਦੇ ਹਨ। ਸਿੱਖ ਗੁਰੂ ਸਾਹਿਬਾਨ ਦੇ ਘਰਾਣੇ ਦੇ ਵਿਅਕਤੀਆਂ ਅਤੇ ਬੰਦਾ ਬਹਾਦਰ ਦੇ ਹੁਕਮਨਾਮੇ ਵੀ ਉਪਲਬਧ ਹਨ।[29]

ਜਨਮ ਸਾਖੀਆਂ ਗੁਰੂ ਨਾਨਕ ਦੇਵ ਜੀ ਦੇ ਜਨਮ ਅਤੇ ਜੀਵਨ ਦੀਆਂ ਲਿਖਾਇਕ ਹਨ। ਇਕ ਵਿਚਾਰਧਾਰਾ ਅਨੁਸਾਰ ਇਹ ਸਤ੍ਹਾਰਵੀਂ ਅਤੇ ਅਠਾਰ੍ਹਵੀਂ ਸਦੀ ਵਿਚ ਰਚੀਆਂ ਸਿੱਧ ਹੁੰਦੀਆਂ ਹਨ। ਇਹ ਭਾਵੇਂ ਵਧੇਰੇ ਭਰੋਸੇਯੋਗ ਨਹੀਂ ਕਹੀਆਂ ਜਾ ਸਕਦੀਆਂ ਪਰੰਤੂ ਆਲੋਚਨਾਤਮਕ ਅਧਿਐਨ ਦੁਆਰਾ ਲਾਭਦਾਇਕ ਸਿੱਟਿਆਂ ਦੀਆਂ ਸੂਚਿਕ ਹਨ।

**ਹੱਥਲੀ ਲਿਖਤ ਲਈ ਗੁਰਮੁਖੀ ਵਿਚ ਚੁਣੇ ਗਏ ਸਰੋਤ :**

ਇਹਨਾਂ ਸਰੋਤਾਂ ਵਿਚ ਨਿਮਨ ਲਿਖਤ ਸੋਮੇ ਸ਼ਾਮਿਲ ਕੀਤੇ ਗਏ ਹਨ ਜੋ ਕਰਮਵਾਰ ਆਲੋਚਨਾਤਮਕ ਅਧਿਐਨ ਦੁਆਰਾ ਪੇਸ਼ ਕੀਤੇ ਜਾਂਦੇ ਹਨ :

ਸੈਨਾਪਤਿ ਰਚਿਤ *ਸ੍ਰੀ ਗੁਰੂ ਸੋਭਾ* ਅਕਸਰ 1711 ਈ. ਦੀ ਰਚਨਾ ਮੰਨੀ ਜਾਂਦੀ ਹੈ ਅਤੇ ਲੇਖਕ ਦੇ ਗੁਰੂ ਗੋਬਿੰਦ ਸਿੰਘ ਦੇ ਦਰਬਾਰ ਦੇ 52 ਕਵੀਆਂ ਵਿਚੋਂ ਇਕ ਹੋਣ

ਦੇ ਫਲਸਰੂਪ ਇਹ ਇਕ ਦੁਰਲਭ ਚਿਤਰਨ ਹੈ। ਸੈਨਾਪਤਿ ਨੇ ਗੁਰੂ ਗੋਬਿੰਦ ਸਿੰਘ ਦੇ ਕਾਰਜਾਂ ਸਬੰਧੀ ਕੇਵਲ ਉਹ ਨੁਕਤੇ ਉਠਾਏ ਹਨ ਜੋ ਉਹਨਾਂ ਦੀ ਵੀਰਤਾ ਅਤੇ ਸਿੱਖਾਂ ਦੀ ਸੈਨਿਕ ਨਿਪੁੰਨਤਾ ਨੂੰ ਦਰਸਾਉਂਦੇ ਹਨ। ਕਵੀ ਨੇ ਗੁਰੂ ਸਾਹਿਬ ਦੇ ਅਕਾਲ ਪੁਰਖ ਉੱਤੇ ਭਰੋਸੇ ਨੂੰ ਆਪਣੀ ਰਚਨਾ ਵਿਚ ਹਰ ਥਾਂ ਪਹਿਲ ਦਿੱਤੀ ਹੈ। ਖਾਲਸੇ ਦੀ ਸਾਜਨਾ ਅਤੇ ਨਿਸ਼ਚਿਤ ਕੀਤੀ ਗਈ ਰਹਿਤ ਇਸ ਤੱਥ ਦੇ ਸੰਕੇਤਕ ਹਨ। *ਸ੍ਰੀ ਗੁਰ ਸੋਭਾ* ਖਾਲਸੇ ਦੇ ਮੁਗ਼ਲ ਸਰਕਾਰ ਦੇ ਅਤਿਆਚਾਰ ਅਤੇ ਅਨਿਆਏ ਵਿਰੁੱਧ ਸੰਘਰਸ਼ ਦੀ ਲਿਖਾਇਕ ਹੈ। ਪੁਸਤਕ ਦਾ ਸਿਰਲੇਖ ਲੇਖਕ ਦੀ ਗੁਰੂ ਸਾਹਿਬ ਪ੍ਰਤੀ ਸ਼ਰਧਾ ਅਤੇ ਸਤਿਕਾਰ ਦਾ ਸੂਚਿਕ ਹੈ। ਸੈਨਾਪਤਿ ਜਿਥੇ ਗੁਰੂ ਸਾਹਿਬ ਦੇ ਸਿੱਖ-ਮੁਗ਼ਲ ਅਤੇ ਪਹਾੜੀ ਰਾਜਿਆਂ ਵਿਰੁੱਧ ਕੀਤੇ ਗਏ ਸੰਘਰਸ਼ ਅਤੇ ਯੁੱਧਾਂ ਦੀ ਜਿਉਂਦੀ ਜਾਗਦੀ ਤਸਵੀਰ ਖਿਚਦਾ ਹੈ ਉਥੇ ਉਹ ਗੁਰੂ ਸਾਹਿਬ ਦੇ ਜਨਮ, ਬਚਪਨ, ਲੜਕਪਨ, ਸਿੱਖਿਆ ਅਤੇ ਗੁਰੂ ਤੇਗ਼ ਬਹਾਦਰ ਦੀ ਸ਼ਹੀਦੀ ਉਪਰੰਤ ਗੁਰਗੱਦੀ ਸੰਭਾਲਣ ਆਦਿ ਵਿਸ਼ਿਆਂ ਉੱਤੇ ਰੌਸ਼ਨੀ ਨਹੀਂ ਪਾਉਂਦਾ ਜਿਹਨਾਂ ਦਾ ਗੁਰੂ ਸਾਹਿਬ ਦੇ ਜੀਵਨ ਨਾਲ ਅਨਿਖੜਵਾਂ ਸਬੰਧ ਹੈ। ਕਈ ਥਾਂ ਸੈਨਾਪਤਿ ਗੁਰੂ ਗੋਬਿੰਦ ਸਿੰਘ ਦੇ ਕੀਤੇ ਕਈ ਕਾਰਜਾਂ ਨੂੰ ਛੱਡ ਜਾਂਦਾ ਹੈ ਅਤੇ ਇਸ ਪ੍ਰਕਾਰ ਬਚਿੱਤਰ ਨਾਟਕ ਵਿਚ ਅੰਕਿਤ ਕੀਤੇ ਗਏ ਵਿਸਤਰਿਤ ਮਸਲੇ ਸੈਨਾਪਤਿ ਦੀ ਰਚਨਾ ਵਿਚ ਸੰਖੇਪ ਰੂਪ ਧਾਰ ਜਾਂਦੇ ਹਨ।

ਸੈਨਾਪਤਿ ਆਪਣ ਵਰਣਨ ਕੀਤੇ ਜਾਣ ਵਾਲੇ ਤੱਥਾਂ ਨਾਲ ਵਾਧੂ ਸ਼ਬਦਾਂ ਦੀ ਵਰਤੋਂ ਨਹੀਂ ਕਰਦਾ ਅਤੇ ਕਵੀ ਹੁੰਦੇ ਹੋਏ ਵੀ ਖਿਆਲਾਂ ਦੀ ਉਡਾਰੀ ਤੋਂ ਸੰਕੋਚ ਕਰਦਾ ਹੈ। ਭੰਗਾਣੀ ਦੀ ਲੜਾਈ ਦਾ ਵਰਣਨ ਕਰਦਾ ਹੋਇਆ ਉਹ ਗੁਰੂ ਗੋਬਿੰਦ ਸਿੰਘ ਨੂੰ ਦੂਸਰੇ ਸਿੱਖ ਗੁਰੂਆਂ ਦੇ ਨਿਆਈ ਦੈਵੀ ਸੰਦੇਸ਼ ਲਿਆਉਣ ਵਾਲਾ ਉੱਤਮ ਪੁਰਖ ਸਮਝਦਾ ਹੈ। ਗੁਰੂ ਸਾਹਿਬ ਦਾ ਮਨੋਰਥ ਧਰਮ ਦੀ ਰੱਖਿਆ ਅਤੇ ਜ਼ੁਲਮ ਦਾ ਨਾਸ਼ ਕਰਨਾ ਸੀ। ਸੈਨਾਪਤਿ ਨੇ ਇਸ ਮਿਸ਼ਨ ਨੂੰ *ਬਚਿਤਰ ਨਾਟਕ* ਵਿਚ ਵਰਣਨ ਕੀਤੇ ਗਏ ਹਾਵ-ਭਾਵ ਦੇ ਨਿਆਈਂ ਉਸੇ ਪ੍ਰਕਾਰ ਦਰਸਾਇਆ ਹੈ। ਉਹ ਅਕਸਰ ਕਿਸੇ ਲੜਾਈ ਦੇ ਕਾਰਨਾਂ ਵਲ ਨਾ ਜਾਂਦਾ ਹੋਇਆ ਹੋਰ ਵਿਸਥਾਰ ਦੇਣ ਵਿਚ ਯਕੀਨ ਰੱਖਦਾ ਹੈ। ਸੈਨਾਪਤਿ ਤੱਥਾਂ ਦੀ ਸਹੀ ਵਿਆਖਿਆ ਕਰਦਾ ਹੋਇਆ ਗੁਰੂ ਗੋਬਿੰਦ ਸਿੰਘ ਦੇ ਪਹਾੜੀ ਰਾਜਿਆਂ ਨਾਲ ਸੰਘਰਸ਼ ਦਾ ਮੂਲ ਕਾਰਨ ਰਾਜਿਆਂ ਦਾ ਮੁਗ਼ਲ ਹਾਕਮਾਂ ਦੀ ਗੁਲਾਮੀ ਨੂੰ ਨਾ ਛੱਡਣਾ ਅਤੇ ਬੁੱਤ ਪੂਜਕ ਹੋਣਾ ਅੰਕਿਤ ਕਰਦਾ ਹੈ।

*ਸ੍ਰੀ ਗੁਰ ਸੋਭਾ* ਵਿਚ ਸਿੱਖ ਇਤਿਹਾਸ ਦੇ ਮੂਲ ਥੀਮਜ ਨੂੰ ਲਿਆ ਗਿਆ ਹੈ ਅਤੇ ਵਿਸ਼ੇਸ਼ ਰੂਪ ਵਿਚ ਉਹ ਵਿਸ਼ੇਸ਼ ਵਿਸ਼ੇ ਲਏ ਗਏ ਹਨ ਜੋ ਗੁਰੂ ਸਾਹਿਬ ਦੇ ਸੈਨਿਕ ਕਾਰਜ ਅਤੇ ਪ੍ਰਬੰਧ ਨੂੰ ਦਰਸਾਉਂਦੇ ਹਨ ਜਿਵੇਂ ਪਹਾੜੀ ਰਾਜਿਆਂ ਨਾਲ ਯੁੱਧ, ਖਾਨਜਾਦੇ ਹੁਸਾਨੀ ਦਾ ਯੁੱਧ, ਸੰਗਤ ਕੀਨੀ ਖਾਲਸਾ, ਮਸੰਦਾਂ ਦਾ ਤਿਆਗ, ਬਸਾਖੀ ਸੰਮਤ 1756 (1699 ਈ.) ਖਾਲਸੇ ਦਾ ਉਦੇਸ਼ ਅਤੇ ਰਹਿਤ, ਖਾਲਸੇ ਦਾ ਵਿਰੋਧ, ਪਹਾੜੀ ਰਾਜਿਆਂ ਦੀ ਅਨੰਦਪੁਰ ਉਤੇ ਚੜ੍ਹਾਈ, ਨਿਰਮੋਹ, ਬੰਸਾਲੀ ਅਤੇ ਕਲਮੋਟ ਦੀਆਂ ਲੜਾਈਆਂ, ਅਨੰਦਪੁਰ ਦੀਆਂ ਲੜਾਈਆਂ, ਚਮਕੌਰ ਦੀ ਲੜਾਈ ਅਤੇ ਸਾਹਿਬਜ਼ਾਦਿਆਂ ਸਬੰਧੀ ਭੁਲੇਖਾ ਅਤੇ ਸਰਹਿੰਦ ਵਿਚ ਸਾਹਿਬਜ਼ਾਦਿਆਂ ਦੀ ਸ਼ਹੀਦੀ, ਮੁਕਤਸਰ ਦੀ ਲੜਾਈ,

ਗੁਰੂ ਸਾਹਿਬ ਦਾ ਦੱਖਣ ਨੂੰ ਕੂਚ (ਪਹਿਲੀ ਵਾਰੀ), ਭਾਈ ਦਿਆ ਸਿੰਘ ਦੀ ਦੱਖਣ ਵਾਪਸੀ, ਬਹਾਦਰ ਸ਼ਾਹ ਦੀ ਸਹਾਇਤਾ ਅਤੇ ਮੁਲਾਕਾਤ, ਬਹਾਦਰ ਸ਼ਾਹ ਨਾਲ ਦੱਖਣ ਕੂਚ, ਬਾਦਸ਼ਾਹੀ ਲਸ਼ਕਰ ਵਿਚ ਗੁਰੂ ਸਾਹਿਬ ਦਾ ਸਤਿਕਾਰ, ਨੰਦੇੜ ਸਾਹਿਬ ਵਿਚ ਜੋਤੀ ਜੋਤ ਸਮਾਉਣਾ, 'ਬਖਸ਼ ਕੀਓ ਖਾਲਸ ਕੋ ਜਾਮਾ', 'ਸਤਿਗੁਰ ਹਮਾਰਾ ਸ਼ਬਦ ਵਿਚਾਰਾ....' ਆਦਿ ਆਦਿ।

ਸੈਨਾਪਤਿ ਦਾ ਗੁਰੂ ਗੋਬਿੰਦ ਸਿੰਘ ਜੀ ਸਬੰਧੀ ਜਾਣਕਾਰੀ ਨੂੰ ਦ੍ਰਿਸ਼ਟੀਮਾਨ ਕਰਨਾ ਇਤਿਹਾਸਕਾਰਾਂ ਨੂੰ ਇਕ ਵੱਡੀ ਦੇਣ ਹੈ। ਗੁਰੂ ਸਾਹਿਬ ਦੇ ਦਰਬਾਰੀ ਕਵੀ ਹੋਣ ਦੇ ਨਾਤੇ ਉਸ ਨੇ ਪ੍ਰਮਾਣਿਕ ਜਾਣਕਾਰੀ ਦੇਣ ਲਈ ਆਪਣੀ ਪਦਵੀ ਦਾ ਪੂਰਾ ਲਾਭ ਉਠਾਇਆ ਹੈ। ਉਸ ਨੇ ਪ੍ਰਮਾਣਿਕ ਤੱਥ ਸਾਡੇ ਹਾਵਲੇ ਕੀਤੇ ਹਨ ਜੋ ਦਸਵੇਂ ਗੁਰੂ ਦਾ ਇਤਿਹਾਸ ਮੁੜ ਚਿਤਰਨ ਵਿਚ ਸਾਡੇ ਗਿਆਨ ਵਿਚ ਵਾਧਾ ਕਰਦੇ ਹਨ। ਇਸ ਲਈ ਅਸੀਂ ਕਹਿ ਸਕਦੇ ਹਾਂ ਕਿ ਸੈਨਾਪਤਿ ਦੀ ਰਚਨਾ ਮਹੱਤਵਪੂਰਨ ਘਟਨਾਵਾਂ ਦਾ ਕਰਮਵਾਰ ਵਰਣਨ ਹੈ।

**ਗੁਰਬਿਲਾਸ ਪਾਤਸ਼ਾਹੀ ਛੇਵੀਂ :**

ਕੁਝ ਵਿਦਵਾਨ *ਗੁਰਬਿਲਾਸ ਪਾਤਸ਼ਾਹੀ ਛੇਵੀਂ* (1718 ਈ.) ਕ੍ਰਿਤ ਸੋਹਨ ਕਵੀ ਨੂੰ ਭਰੋਸੇਯੋਗ ਸਮੇਂ-ਬਿਧੀ ਲਿਖਤ ਸਵੀਕਾਰ ਨਹੀਂ ਕਰਦੇ।[30] ਹਵਾਲੇ ਅਧੀਨ *ਗੁਰਬਿਲਾਸ* ਵਿਚ ਉਲਝਾਉਣ ਵਾਲੀਆਂ ਤੁਕਾਂ ਨਿਮਨ ਲਿਖਤ ਹਨ :

*ਸਤ੍ਰਾ ਸੈ ਬੀਤੇ ਬਰਖ ਪਚੱਤਰ ਜਾਨ।*
*...ਪਾਇ ਭੋਗ ਗੁਰ ਗਾਥ ਕਾ ਕਰ ਕਵਿਤਾ ਅਹਿਲਾਦ।*
*...ਰਣਜੀਤ ਸਿੰਘ ਤਹਿ ਨਾਮ ਧਰਾਯੋ।*
*...ਤਹਿਭੂਪਤ ਨੇ ਸੁਨੀ ਸੁ ਬਾਨੀ।*
*ਗੁਰ ਅਰਜਨ ਜੀ ਜੋਊ ਬਖਾਨੀ।*
*ਅਨਗਨ ਚੰਮੂ ਸੰਗ ਤਿਨ ਲੀਨੀ।*
*ਸਰਾਇ ਨੂਰ ਦੀ ਜਹਿ ਠਾਂ ਚੀਨੀ।*[31]

ਅੰਦਰਲੀ ਗਵਾਹੀ ਅਨੁਸਾਰ ਇਹ ਲਿਖਤ 1718 ਈ. ਦੀ ਰਚਨਾ ਮੰਨੀ ਜਾਣ ਦੇ ਬਾਵਜੂਦ ਮਹਾਰਾਜਾ ਰਣਜੀਤ ਸਿੰਘ ਆਦਿ ਦੇ ਹਵਾਲਿਆਂ ਦੀ ਲਿਖਾਇਕ ਹੈ ਜੋ ਤੱਥ ਇਤਿਹਾਸਕ ਸੰਦਰਭ ਵਿਚ ਠੀਕ ਨਹੀਂ ਉਤਰਦੇ। ਵਾਸਤਵ ਵਿਚ ਇਹ ਲਿਖਤ ਬਰੀਕੀ ਤੇ ਵਿਸਤਾਰ ਸਹਿਤ ਅਧਿਐਨ ਦੀ ਮੰਗ ਕਰਦੀ ਹੈ। ਕਾਤਿਬ ਜਾਂ ਉਤਾਰਾ ਕਰਨ ਵਾਲੇ ਵਿਅਕਤੀ (scribe) ਅਤੇ ਲੇਖਕ ਨੂੰ ਇਕੋ ਹੀ ਵਿਅਕਤੀ ਸਮਝਿਆ ਗਿਆ ਹੈ। ਉਤਾਰਾ ਕਰਦਾ ਸਪੱਸ਼ਟ ਰੂਪ ਵਿਚ ਲਿਖਦਾ ਹੈ ਕਿ ਇਸ ਲਿਖਤ ਵਿਚ ਪ੍ਰਸੰਗ ਮੇਲਣ ਲਈ ਕੁਝ ਵਾਧਾ ਕੀਤਾ ਗਿਆ ਹੈ। ਇਸ ਤੋਂ ਛੁੱਟ *ਗੁਰਬਿਲਾਸ* ਦੇ ਲੇਖਕ ਨੇ ਆਪਣੇ ਲਈ 'ਗ੍ਰੰਥ ਕਰਤਾ' ਦੇ ਸ਼ਬਦਾਂ ਦੀ ਵਰਤੋਂ ਕੀਤੀ ਹੈ[32] ਪਰੰਤੂ ਕਈ ਲੇਖਕਾਂ ਵਲੋਂ ਇਸ ਤੱਥ ਨੂੰ ਮਹੱਤਵ ਨਹੀਂ ਦਿੱਤਾ ਗਿਆ।

ਹਵਾਲਾ ਅਧੀਨ *ਗੁਰਬਿਲਾਸ ਪਾਤਸ਼ਾਹੀ ਛੇਵੀਂ* ਗੁਰੂ ਹਰਿਗੋਬਿੰਦ ਉਤੇ ਵਿਸਤਰਿਤ ਤੇ ਲਾਭਦਾਇਕ ਜਾਣਕਾਰੀ ਦਾ ਲਿਖਾਇਕ ਹੈ। ਪੁਸਤਕ ਦੀ ਅੰਦਰਲੀ ਗਵਾਹੀ

ਅਨੁਸਾਰ ਸੋਹਨ ਕਵੀ ਦੁਆਰਾ ਕਾਵਿ ਰੂਪ ਵਿਚ ਅੰਕਿਤ ਕੀਤੀ ਗਈ ਸਮੱਗਰੀ (1718 ਈ.) ਭਾਈ ਮਨੀ ਸਿੰਘ ਜੋ ਗੁਰੂ ਘਰ ਦੇ ਬਹੁਤ ਨਜ਼ਦੀਕ ਸਨ ਦੇ ਸਰੋਤ ਤੋਂ ਪ੍ਰਾਪਤ ਹੋਈ ਸੀ। ਇਹ ਤੱਥ ਜਦੋਂ ਗ੍ਰੰਥ ਕਰਤਾ ਦੀ ਕਲਮ ਤੋਂ ਸਾਡੇ ਸਾਹਮਣੇ ਆ ਰਿਹਾ ਹੈ ਤਾਂ ਇਸ ਨੂੰ ਨਜ਼ਰਅੰਦਾਜ਼ ਨਹੀਂ ਕੀਤਾ ਜਾ ਸਕਦਾ ਅਤੇ ਇਸ ਰਚਨਾ ਦੀ ਸਮੱਗਰੀ ਦੀ ਪ੍ਰਮਾਣਿਕਤਾ ਦੇ ਪੱਖ ਵਿਚ ਸਵੀਕਾਰ ਕਰਨਾ ਚਾਹੀਦਾ ਹੈ। ਇਸ ਰਚਨਾ ਦੀ ਇਕ ਵਿਸ਼ੇਸ਼ਤਾ ਇਹ ਵੀ ਹੈ ਕਿ ਇਸ ਵਿਚ ਗੁਰੂ ਵਿਅਕਤੀਆਂ ਤੋਂ ਚਲੀ ਆ ਰਹੀ ਮੌਖਿਕ ਪਰੰਪਰਾ ਨੂੰ ਲਿਖਤੀ ਰੂਪ ਦਿੱਤਾ ਗਿਆ ਹੈ ਅਤੇ ਕਿਸੇ ਠੋਸ ਪ੍ਰਮਾਣ ਤੋਂ ਬਿਨਾ ਇਸ ਨੂੰ ਝੁਠਲਾਇਆ ਨਹੀਂ ਜਾ ਸਕਦਾ।

ਇਥੇ ਕੁਝ ਇਕ ਤੱਥ ਹੀ ਇਸ ਗ੍ਰੰਥ ਦੀ ਸ੍ਰੇਸ਼ਟਤਾ ਦੇ ਸੂਚਿਕ ਵਜੋਂ ਦਰਸਾਏ ਜਾਣੇ ਕਾਫੀ ਹੋਣਗੇ। ਬਾਬਾ ਬੁੱਢਾ ਜੀ ਦੀ ਜੀਵਨੀ ਦੇ ਅਣਗੌਲੇ ਪਹਿਲੂ ਇਸ ਰਚਨਾ ਵਿਚ ਬੜੀ ਚੇਤੰਨਤਾ ਨਾਲ ਪੇਸ਼ ਕੀਤੇ ਗਏ ਹਨ। ਬਾਬਾ ਅਟੱਲ, ਬਾਬਾ ਬੁੱਢਾ, ਭਾਈ ਗੁਰਦਾਸ ਆਦਿ ਦੀਆਂ ਮ੍ਰਿਤੂਆਂ ਸਬੰਧੀ ਵੀ ਠੋਸ ਜਾਣਕਾਰੀ ਪ੍ਰਾਪਤ ਹੁੰਦੀ ਹੈ। ਗੁਰੂ ਹਰਿਗੋਬਿੰਦ ਦੁਆਰਾ ਅਕਾਲ ਤਖ਼ਤ ਅੰਮ੍ਰਿਤਸਰ ਦੀ ਨੀਂਹ ਰੱਖਣ ਤੋਂ ਲੈ ਕੇ ਉਹਨਾਂ ਦੇ ਸਮੁੱਚੇ ਗੱਦੀ ਬਿਰਾਜਣ ਦੇ ਸਮੇਂ ਤੱਕ ਅਕਾਲ ਤਖ਼ਤ ਵਿਚ ਕੀਤੇ ਗਏ ਕਾਰਜਾਂ ਦਾ ਵੇਰਵਾ ਅਤਿਅੰਤ ਨਵੀਨ, ਵਡਮੁੱਲਾ ਤੇ ਵਿਸਥਾਰ ਸਹਿਤ ਪੇਸ਼ ਕੀਤਾ ਗਿਆ ਕਿਹਾ ਜਾ ਸਕਦਾ ਹੈ ਜੋ ਵਡਮੁੱਲੀ ਜਾਣਕਾਰੀ ਦਾ ਪ੍ਰਤੀਕ ਹੈ ਅਤੇ ਦੂਜੇ ਸ਼ਬਦਾਂ ਵਿਚ ਗੁਰੂ ਹਰਿਗੋਬਿੰਦ ਦੇ ਜੀਵਨ ਦੇ ਮਹੱਤਵਯੋਗ ਭਾਗ ਨੂੰ ਉਚੇਚੇ ਰੂਪ ਵਿਚ ਦਰਸਾਉਂਦਾ ਹੈ। ਇਸ ਲਿਖਤ ਵਿਚ ਸਿੱਖ-ਮੁਗ਼ਲ ਸੰਘਰਸ਼ ਦੀ ਪਰਭਾਵਕ ਤੇ ਮੁੱਢਲੀ ਤਸਵੀਰ (ਗੁਰੂ ਹਰਿਗੋਬਿੰਦ ਜੀ ਦਾ ਸਮਾਂ) ਖਿੱਚੀ ਗਈ ਹੈ। ਸੰਖੇਪ ਵਿਚ *ਗੁਰਬਿਲਾਸ* ਰਚਿਤ ਸੋਹਨ ਕਵੀ ਗੁਰੂ ਹਰਿਗੋਬਿੰਦ ਦੀ ਪਿਛੋਕੜ ਤੇ ਸਮੁੱਚੀ ਜੀਵਨੀ ਉੱਤੇ ਜਾਣਕਾਰੀ ਭਰਪੂਰ ਸਰੋਤ ਹੈ ਜਿਸ ਵਿਚ ਕਈ ਵਿਸ਼ੇ ਗੁਰਬਾਣੀ ਦੀਆਂ ਟੂਕਾਂ ਉਤੇ ਅਧਾਰਿਤ ਹਨ।[33] ਇਸ ਰਚਨਾ ਵਿਚ ਪਾਏ ਗਏ ਮਿਥਿਹਾਸ ਦੇ ਰਲੇ ਭਿੰਨ ਭਿੰਨ ਸਰੋਤਾਂ ਦੀ ਸਹਾਇਤਾ ਨਾਲ ਮੁਲਾਂਕਣ ਉਪਰੰਤ ਦੂਰ ਕੀਤੇ ਜਾ ਸਕਦੇ ਹਨ।

*ਗੁਰਬਿਲਾਸ ਪਾਤਸ਼ਾਹੀ ਦਸ* ਰਚਿਤ ਕੋਇਰ ਸਿੰਘ (1751ਈ.) ਦਾ ਸਰੋਤ ਭਾਈ ਮਨੀ ਸਿੰਘ ਮੰਨਿਆ ਜਾਂਦਾ ਹੈ। ਇਥੋਂ ਤੱਕ ਕਿ ਕੁਝ ਸਮਾਂ ਪਿੱਛੇ ਕਈ ਲੇਖਕ ਇਸ ਨੂੰ ਭਾਈ ਮਨੀ ਸਿੰਘ ਦੀ ਰਚਨਾ ਹੀ ਸਮਝਦੇ ਆਏ ਪਰੰਤੂ ਅਜੋਕੇ ਸਮੇਂ ਕੋਈ ਮਤਭੇਦ ਨਹੀਂ ਹੈ। ਭਾਈ ਮਨੀ ਸਿੰਘ ਦੇ ਗੁਰੂ ਘਰ ਦੇ ਨਿਕਟਵਰਤੀ ਹੋਣ ਕਾਰਨ ਕੋਇਰ ਸਿੰਘ ਨੂੰ ਉਸ ਦੁਆਰਾ ਦੁਰਲਭ ਜਾਣਕਾਰੀ ਪ੍ਰਾਪਤ ਹੋਈ ਜੋ ਕੁਦਰਤੀ ਰੂਪ ਵਿਚ ਪ੍ਰਮਾਣਿਕ ਮੰਨੀ ਜਾ ਸਕਦੀ ਹੈ। ਭਾਈ ਮਨੀ ਸਿੰਘ ਦਾ ਕੋਇਰ ਸਿੰਘ ਨੂੰ ਗੁਰੂ ਗੋਬਿੰਦ ਸਿੰਘ ਸਬੰਧੀ ਵਿਸਥਾਰ ਪ੍ਰਦਾਨ ਕਰਨ ਦਾ ਮਨੋਰਥ ਇਸ ਰਚਨਾ ਤੋਂ ਸਪੱਸ਼ਟ ਹੋ ਜਾਂਦਾ ਹੈ। ਉਹਨਾਂ ਨੇ ਇਹ ਧਾਰਮਿਕ ਬਿਰਤਾਂਤ ਕਥਾਤਮਕ ਰੂਪ ਵਿਚ ਕੋਇਰ ਸਿੰਘ ਅੱਗੇ ਵਰਣਨ ਇਸ ਲਈ ਕੀਤਾ ਪ੍ਰਤੀਤ ਹੁੰਦਾ ਹੈ ਤਾਂ ਜੋ ਗੁਰੂ ਘਰ ਦੀਆਂ ਸਿਖਿਆ ਅਨੁਸਾਰ ਜੀਵਨ ਬਿਤਾਉਣ ਹਿੱਤ ਮਾਰਗ ਦਰਸ਼ਨ ਹੋ ਸਕੇ।

ਗੁਰੂ ਗੋਬਿੰਦ ਸਿੰਘ ਰਚਿਤ *ਬਚਿਤਰ ਨਾਟਕ* ਅਤੇ ਸੈਨਾਪਤਿ ਰਚਿਤ *ਸ੍ਰੀ ਗੁਰ*

ਸੋਭਾ, ਗੁਰੂ ਗੋਬਿੰਦ ਸਿੰਘ ਸਬੰਧੀ ਏਨੀ ਵਿਸਤਰਿਤ ਜਾਣਕਾਰੀ ਨਹੀਂ ਦਿੰਦੇ ਜਿਤਨੀ ਕੋਇਰ ਸਿੰਘ ਦੀ ਰਚਨਾ ਤੋਂ ਪ੍ਰਾਪਤ ਹੁੰਦੀ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਦੋਵੇਂ ਉਪਰੋਕਤ ਵਰਣਨ ਕੀਤੀਆਂ ਰਚਨਾਵਾਂ ਪ੍ਰਮਾਣਿਕ ਹਨ।

ਕੋਇਰ ਸਿੰਘ ਨੇ ਸਿੱਖ ਇਤਿਹਾਸ ਦੇ ਮਹੱਤਵਪੂਰਨ ਥੀਮ ਸ੍ਰੇਸ਼ਟ ਰੂਪ ਵਿਚ ਵਰਣਨ ਕੀਤੇ ਹਨ। ਕੋਇਰ ਸਿੰਘ ਅਨੁਸਾਰ ਭੰਗਾਣੀ ਦੀ ਲੜਾਈ ਦਾ ਵੱਡਾ ਕਾਰਨ ਕੈਲੂਰ ਦੇ ਰਾਜਾ ਭੀਮ ਚੰਦ ਦੀ ਗੁਰੂ ਗੋਬਿੰਦ ਸਿੰਘ ਨੂੰ ਆਪਣੀ ਅਧੀਨਗੀ ਮੰਨਾਉਣਾ ਸੀ। ਅਜੋਕੇ ਕੁਝ ਇਕ ਇਤਿਹਾਸਕਾਰ ਡੂੰਘੀ ਖੋਜ ਉਪਰੰਤ ਇਸੇ ਹੀ ਨਿਰਣੇ ਉੱਤੇ ਪਹੁੰਚੇ ਹਨ। ਜੇ. ਐਸ. ਗਰੇਵਾਲ ਆਪਣੀ ਰਚਨਾ *ਗੁਰੂ ਗੋਬਿੰਦ ਸਿੰਘ* ਵਿਚ ਲਿਖਦੇ ਹਨ ਕਿ ਮਾਮਾ ਕਿਰਪਾਲ ਦੀ ਅਗਵਾਈ ਹੇਠ ਗੁਰੂ ਗੋਬਿੰਦ ਸਿੰਘ ਦੇ ਸਿੱਖਾਂ ਅਤੇ ਹੰਡੂਰ ਦੇ ਰਾਜੇ ਵਿਚਕਾਰ ਅਤਿਅੰਤ ਨੇੜਤਾ ਤੋਂ ਡਰਦੇ ਹੋਏ ਰਾਜਾ ਭੀਮ ਚੰਦ ਨੇ ਕ੍ਰਿਪਾਲ ਅਤੇ ਮਾਖੋਵਾਲ ਦੇ ਸਿੱਖਾਂ ਅੱਗੇ ਇਹ ਘੋਸ਼ਿਤ ਕੀਤਾ ਕਿ ਉਹਨਾਂ ਦੇ ਗੁਰੂ ਕੇਵਲ ਕਹਿਲੂਰ ਦੇ ਰਾਜੇ ਦੀ ਪ੍ਰਭੂਤਵਤਾ ਅਧੀਨ ਸਨ। ਇਸੇ ਕਾਰਨ ਭੀਮ ਚੰਦ ਗੁਰੂ ਸਾਹਿਬ ਤੋਂ ਕਰ ਦੀ ਮੰਗ ਕਰਦਾ ਸੀ। ਕੋਇਰ ਸਿੰਘ ਦਾ *ਗੁਰਬਿਲਾਸ* ਕਈ ਤੱਥ ਸਾਡੀ ਜਾਣਕਾਰੀ ਲਈ ਪੇਸ਼ ਕਰਦਾ ਹੈ। ਉਸ ਨੇ ਇਸ ਲੜਾਈ ਦਾ ਥਾਂ ਭੰਗਾਣੀ ਵਰਣਨ ਕੀਤਾ ਹੈ।

ਕੋਇਰ ਸਿੰਘ ਜਿਥੇ ਪੂਰਵ-ਖਾਲਸਾ ਕਾਲ ਸਬੰਧੀ ਲੜਾਈਆਂ ਦਾ ਮਹੱਤਵਯੋਗ ਵਰਣਨ ਕਰਦਾ ਹੈ ਉੱਥੇ ਉਹ ਸੈਨਾਪਤਿ ਦੇ ਵਰਣਨ ਵਿਚ ਪਾਏ ਕਈ ਘਾਪਿਆਂ ਨੂੰ ਵੀ ਪੂਰਾ ਕਰਦਾ ਹੈ। ਖਾਲਸੇ ਦੀ ਰਚਨਾ ਤੋਂ ਉਪਰੰਤ ਲੜੀਆਂ ਗਈਆਂ ਲੜਾਈਆਂ ਸਬੰਧੀ ਵੀ ਕੋਇਰ ਸਿੰਘ ਦੇ ਬ੍ਰਿਤਾਂਤ ਨੂੰ ਬਹੁਤ ਗਿਣਤੀ ਵਿਚ ਲੇਖਕਾਂ ਨੇ ਪ੍ਰਵਾਨ ਕੀਤਾ ਹੈ। ਚਮਕੌਰ ਦੀ ਲੜਾਈ ਵਿਚ ਸਾਹਿਬਜ਼ਾਦਿਆਂ ਸਬੰਧੀ ਭੁਲੇਖਾ ਦੂਰ ਕਰਦਾ ਹੋਇਆ ਕੋਇਰ ਸਿੰਘ ਲਿਖਦਾ ਹੈ ਕਿ ਸਾਹਿਬਜ਼ਾਦਾ ਅਜੀਤ ਸਿੰਘ ਨੇ ਬਹਾਦਰੀ ਨਾਲ ਵੈਰੀ ਦਾ ਮੁਕਾਬਲਾ ਕਰਦੇ ਹੋਏ ਲੜਾਈ ਦੇ ਮੈਦਾਨ ਵਿਚ ਸੰਘਰਸ਼ ਕਰਦਿਆਂ ਹੋਇਆ ਪ੍ਰਾਣ ਤਿਆਗੇ। ਕਈ ਲੇਖਕ ਜੋਰਾਵਰ ਸਿੰਘ ਦਾ ਨਾਮ ਇਸ ਸਬੰਧ ਵਿਚ ਅੰਕਿਤ ਕਰਦੇ ਹਨ ਪਰੰਤੂ ਇਹ ਇਤਿਹਾਸਕ ਤੱਥ ਨਹੀਂ ਹੈ।

ਕੋਇਰ ਸਿੰਘ ਖਿਦਰਾਨੇ ਦੀ ਢਾਬ ਦੀ ਲੜਾਈ ਵਿਚ ਗੁਰੂ ਗੋਬਿੰਦ ਸਿੰਘ ਦੇ ਸਿੱਖਾਂ ਦੀ ਲੜਾਈ ਦਾ ਵਰਣਨ ਕਰਦਾ ਦੱਸਦਾ ਹੈ ਕਿ ਇਹ ਲੜਾਈ ਲਗਭਗ ਪੂਰਾ ਦਿਨ ਹੁੰਦੀ ਰਹੀ। ਕੋਇਰ ਸਿੰਘ, ਸੁੱਖਾ ਸਿੰਘ, ਗਿਆਨੀ ਗਿਆਨ ਸਿੰਘ ਆਦਿ ਲੇਖਕ ਖਿਦਰਾਣੇ ਵਿਖੇ ਲੜਾਈ ਵਿਚ ਸਿੱਖਾਂ ਦੀ ਬਹਾਦਰੀ ਅਤੇ ਸ਼ਹੀਦੀ ਬਾਰੇ ਰੌਸ਼ਨੀ ਪਾਉਂਦੇ ਹਨ। ਇਥੇ ਇਹ ਕਿਹਾ ਜਾ ਸਕਦਾ ਹੈ ਕਿ *ਬਚਿਤਰ ਨਾਟਕ* ਅਤੇ *ਸ੍ਰੀ ਗੁਰਸੋਭਾ* ਤੋਂ ਹਟ ਕੇ ਕੋਇਰ ਸਿੰਘ ਦੀ ਗਵਾਹੀ ਸਮੁੱਚੇ ਬਿਰਤਾਂਤ ਦਾ ਇਕ ਮਹੱਤਵਯੋਗ ਭਾਗ ਬਣ ਜਾਂਦੀ ਹੈ ਅਤੇ ਇਸ ਨੂੰ ਨਜ਼ਰਅੰਦਾਜ਼ ਕਰਨ ਨਾਲ ਉਸ ਸਮੇਂ ਦੀਆਂ ਘਟਨਾਵਾਂ ਨੂੰ ਨਜ਼ਰਅੰਦਾਜ਼ ਕੀਤਾ ਸਮਝਣਾ ਚਾਹੀਦਾ ਹੈ। ਨਿਸ਼ਚੇ ਹੀ ਕੋਇਰ ਸਿੰਘ ਦਾ *ਗੁਰਬਿਲਾਸ*, *ਬਚਿਤਰ ਨਾਟਕ*, *ਸ੍ਰੀ ਗੁਰ ਸੋਭਾ* ਅਤੇ ਭਾਈ ਨੰਦ ਲਾਲ ਦੀ *ਕੁਲਿਆਤ* ਵਿਚ ਛਡੀ ਗਈ ਜਾਣਕਾਰੀ ਨੂੰ ਵਿਸਤਰਿਤ ਰੂਪ ਦਿੰਦਾ ਹੈ।

ਕੋਇਰ ਸਿੰਘ ਨੇ ਸਾਡੇ ਸਾਹਮਣੇ ਚਿਰ ਤੋਂ ਚਲੀ ਆ ਰਹੀ ਪਰੰਪਰਾ ਨੂੰ ਭਾਈ

ਮਨੀ ਸਿੰਘ ਦੁਆਰਾ ਇਤਿਹਾਸਕ ਤੱਥ ਬਣਾਇਆ ਹੈ ਜਿਸ ਨਾਲ ਉਸ ਦੇ *ਗੁਰਬਿਲਾਸ* ਦਾ ਮਹੱਤਵ ਵਧ ਜਾਂਦਾ ਹੈ। ਕੋਇਰ ਸਿੰਘ ਦਾ ਖਾਲਸੇ ਦੀ ਸਾਜਨਾ ਅਤੇ ਰਹਿਤ ਸਬੰਧੀ ਦੱਸਿਆ ਬਿਰਤਾਂਤ ਅਜੋਕੇ ਸਮੇਂ ਤੱਕ ਸਿੱਖ ਅਸੈਂਬਲੀਆਂ ਅਤੇ ਦੀਵਾਨਾਂ ਵਿਚ ਸਤਿਕਾਰਿਆ ਜਾਂਦਾ ਹੈ। ਖਾਲਸਾ ਸਾਜਨ ਸਮੇਂ ਦੀਆਂ ਘਟਨਾਵਾਂ ਜੋ ਕੋਇਰ ਸਿੰਘ ਨੇ ਵਰਣਨ ਕੀਤੀਆਂ ਹਨ ਭਾਵੇਂ ਵਾਪਰੀਆਂ ਹੋਣ ਜਾਂ ਨਾ, ਅਜੋਕੇ ਦਿਨਾਂ ਤੱਥ ਖਾਲਸੇ ਨੂੰ ਉਤਸ਼ਾਹ ਦਿੰਦੀਆਂ ਹਨ। ਕੋਇਰ ਸਿੰਘ ਸਹੀ ਰੂਪ ਵਿਚ ਇਹ ਤੱਥ ਪੇਸ਼ ਕਰਦਾ ਹੈ ਕਿ ਗੁਰੂ ਗੋਬਿੰਦ ਸਿੰਘ ਦੇ ਸਮੇਂ ਦਾ ਖਾਲਸਾ ਜ਼ਮੀਰ ਦੀ ਰੱਖਿਆ ਕਰਨ ਲਈ ਮੌਤ ਨੂੰ ਮਸ਼ਕਰੀਆ ਕਰਦਾ ਸੀ।

ਕੋਇਰ ਸਿੰਘ ਦਾ *ਗੁਰਬਿਲਾਸ* ਪਹਿਲੀ ਰਚਨਾ ਹੈ ਜੋ ਗੁਰੂ ਗੋਬਿੰਦ ਸਿੰਘ ਦੇ *ਆਦਿ ਗ੍ਰੰਥ ਸਾਹਿਬ* ਨੂੰ ਗੁਰਗੱਦੀ ਦੇਣ ਦਾ ਪੁਰਜ਼ੋਰ ਵਰਣਨ ਕਰਦੀ ਹੈ। ਕੋਇਰ ਸਿੰਘ ਆਪਣੇ *ਗੁਰਬਿਲਾਸ* ਦੇ ਅਧਿਆਏ 'ਅੰਤਮ ਸਮਾਚਾਰ' ਵਿਚ ਲਿਖਦਾ ਹੈ :

*ਗੁਰਿਆਈ ਕਾ ਨਹਿ ਅਬ ਕਾਲ*

...

*ਲੜ ਪਕਰਿ ਸਬਦ ਕਾ ਰੂਪ*
*ਜੋ ਮਾਨੇ ਸੋ ਸਿੰਘ ਅਨੂਪ*

ਇਸ ਪ੍ਰਕਾਰ ਅਸੀਂ ਕਹਿ ਸਕਦੇ ਹਾਂ ਕਿ ਕੋਇਰ ਸਿੰਘ ਦਾ *ਗੁਰਬਿਲਾਸ* ਗੁਰੂ ਗੋਬਿੰਦ ਸਿੰਘ ਸਬੰਧੀ ਮਹੱਤਵਯੋਗ ਵਿਸ਼ਿਆਂ ਦੀ ਵਿਆਖਿਆ ਲਈ ਅਤਿਅੰਤ ਲਾਭਦਾਇਕ ਹੈ ਅਤੇ ਇਸ ਦਾ ਮਹੱਤਵ ਮੂਲ ਗਵਾਹੀ ਦਾ ਸੂਚਿਕ ਹੈ। ਅੰਤ ਵਿਚ ਕੋਇਰ ਸਿੰਘ ਦੇ *ਗੁਰਬਿਲਾਸ* ਦੀਆਂ ਊਣਤਾਈਆਂ ਜਿਵੇਂ ਕਈ ਥਾਂ ਮਿਥਿਹਾਸ ਦਾ ਵਰਣਨ, ਖਾਲਸੇ ਦੀ ਸਾਜਨਾ ਤੋਂ ਪਹਿਲਾਂ ਦੇਵੀ ਦੀ ਪੂਜਾ ਆਦਿ ਨੂੰ ਇਤਿਹਾਸਕ ਪਰਿਪੇਖ ਵਿਚ ਵੇਖ ਕੇ ਨਿਕਾਰਣ ਅਤੇ ਅਸਵੀਕਾਰ ਕਰਨ ਦੀ ਲੋੜ ਹੈ। ਘਟਨਾਵਾਂ ਨੂੰ ਕਈ ਵਾਰ ਇਤਿਹਾਸਕ ਪਰਿਪੇਖ ਵਿਚ ਨਾ ਚਿਤਰਨਾ ਅਤੇ ਮਿਤੀਆਂ ਅਤੇ ਸਾਲਾਂ ਵਿਚ ਸਥਾਪਿਤ ਤੱਥਾਂ ਨਾਲ ਅੰਤਰ ਪੇਸ਼ ਕਰਨਾ ਇਸ ਰਚਨਾ ਦੀਆਂ ਕੁਝ ਹੋਰ ਊਣਤਾਈਆਂ ਹਨ। ਕੋਇਰ ਸਿੰਘ ਗੁਰੂ ਗੋਬਿੰਦ ਸਿੰਘ ਦੇ ਬਾਦਸ਼ਾਹ ਬਹਾਦਰ ਸ਼ਾਹ ਨਾਲ ਬਿਤਾਏ ਸਮੇਂ ਦੀਆਂ ਮਿਤੀਆਂ ਨੂੰ ਵੀ ਸਹੀ ਰੂਪ ਵਿਚ ਪੇਸ਼ ਨਹੀਂ ਕਰਦਾ। ਇਸ ਸਬੰਧ ਵਿਚ ਫ਼ਾਰਸੀ ਸਰੋਤ ਸਾਡੇ ਸਹਾਇਕ ਹਨ ਜਿਵੇਂ *ਅਖ਼ਬਾਰਾਤ-ਏ-ਦਰਬਾਰ-ਏ-ਮੁਅਲਾ*। ਪਰੰਤੂ ਕੋਇਰ ਸਿੰਘ ਦੀ ਰਚਨਾ ਗੁਰੂ ਗੋਬਿੰਦ ਸਿੰਘ ਨੂੰ ਸੁਤੰਤਰਤਾ ਸੰਗਰਾਮ ਦੇ ਆਗੂ ਦੇ ਰੂਪ ਵਿਚ ਪੇਸ਼ ਕਰਦੀ ਹੈ। ਕੋਇਰ ਸਿੰਘ ਦੀ ਰਚਨਾ ਦਾ ਸਮਾਂ ਸਿੱਖ-ਮੁਗ਼ਲ ਸੰਘਰਸ਼ ਦਾ ਸਮਾਂ ਸੀ। ਇਸ ਲਈ ਉਸ ਨੇ ਗੁਰੂ ਸਾਹਿਬ ਦੀਆਂ ਧਾਰਮਿਕ ਪ੍ਰਾਪਤੀਆਂ ਨੂੰ ਪਹਿਲ ਨਹੀਂ ਦਿੱਤੀ ਪ੍ਰਤੀਤ ਹੁੰਦੀ।

ਬੰਸਾਵਲੀਨਾਮਾ ਰਚਿਤ ਕੇਸਰ ਸਿੰਘ ਛਿੱਬਰ (1769 ਈ.) 'ਕੁਰਸੀਨਾਮਾ' ਜਾਂ ਛਜਰਾਨਿਸਬ ਨਹੀਂ ਹੈ ਜਿਵੇਂ ਕਿ ਇਸ ਦੇ ਸਿਰਲੇਖ ਤੋਂ ਦ੍ਰਿਸ਼ਟੀਗੋਚਰ ਹੁੰਦਾ ਹੈ। ਇਹ ਰਚਨਾ ਦਸ ਗੁਰੂ ਸਾਹਿਬਾਨ ਦੇ ਜੀਵਨ ਉੱਤੇ ਲਾਭਦਾਇਕ ਰੌਸ਼ਨੀ ਪਾਉਂਦੀ ਹੈ ਅਤੇ ਥਾਂ-ਥਾਂ ਉੱਤੇ ਮਿਤੀਆਂ ਜਾਂ ਸੰਮਤਾਂ ਦੁਆਰਾ ਗੁਰੂ ਸਾਹਿਬ ਦੇ ਵੰਸ਼, ਬਜ਼ੁਰਗਾਂ ਜਾਂ

ਪੀੜ੍ਹੀਆਂ ਦੇ ਵਰਣਨ ਦੀ ਲਿਖਾਇਕ ਹੈ। ਸਮੁੱਚੇ ਬਿਰਤਾਂਤ ਨੂੰ ਚੌਦਾਂ ਅਧਿਆਇਆਂ ਵਿਚ ਦਰਸਾਇਆ ਗਿਆ ਹੈ। ਇਸ ਰਚਨਾ ਦੀ ਅੰਦਰਲੀ ਗਵਾਹੀ 'ਕੁਰਸੀਨਾਮਾ' ਦੇ ਸਿਰਲੇਖ ਨੂੰ ਵੀ ਵਰਤੋਂ ਵਿਚ ਲਿਆਉਂਦੀ ਹੈ। ਕੇਸਰ ਸਿੰਘ ਛਿੱਬਰ ਦੀਆਂ ਕੁਝ ਹੋਰ ਰਚਨਾ ਵੀ ਉਪਲਬਧ ਹਨ ਜਿਵੇਂ *'ਕੇਸਰੀ ਚਰਖਾ'*, *'ਬਾਰਾਂ ਮਹਾ'* ਅਤੇ *'ਸੋਭਾ ਸ੍ਰੀ ਅੰਮ੍ਰਿਤਸਰ'* ਆਦਿ। ਇਸ ਲੇਖਕ ਦੇ ਪਰਿਵਾਰ ਦੇ ਕੁਝ ਹੋਰ ਵਿਅਕਤੀ ਵੀ ਲੇਖਕ ਹੋਣ ਦੀ ਪ੍ਰਸਿੱਧਤਾ ਰਖਦੇ ਸਨ। ਇਸ ਲੇਖਕ ਨੇ ਲਗਭਗ 150 ਸੰਮਤ ਆਪਣੀ ਰਚਨਾ ਲਈ ਇਕੱਤਰ ਕੀਤੇ। ਭਾਵੇਂ ਅਜੋਕੀ ਖੋਜ ਸੰਮਤਾਂ ਨੂੰ ਸਮੁੱਚੇ ਰੂਪ ਵਿਚ ਪ੍ਰਵਾਨ ਨਹੀਂ ਕਰਦੀ ਪਰੰਤੂ ਉਸ ਦੀ ਰਚਨਾ ਇਹ ਸਿਧ ਕਰਦੀ ਹੈ ਕਿ ਉਸ ਨੇ ਤੱਥਾਂ ਦੀ ਪੜਚੋਲ ਵਿਚ 70 ਸਾਲ ਦਾ ਸਮਾਂ ਲਗਾਇਆ ਅਤੇ ਸਮੰਤਾਂ ਦਾ ਨਿਰੀਖਣ ਕੀਤਾ।

ਲੇਖਕ ਨੇ *ਬੰਸਾਵਲੀਨਾਮਾ* ਨੂੰ 14 ਅਧਿਆਇਆਂ ਵਿਚ ਵੰਡਿਆ ਹੈ ਅਤੇ ਭਿੰਨ ਭਿੰਨ ਗੁਰੂ ਸਾਹਿਬਾਨ ਲਈ ਭਿੰਨ ਭਿੰਨ ਗਿਣਤੀ ਵਿਚ ਪੰਨੇ ਅੰਕਿਤ ਕੀਤੇ ਹਨ। ਇਸ ਰਚਨਾ ਨੂੰ ਗੁਰੂ ਸਾਹਿਬਾਨ ਦੀ ਜੀਵਨੀ ਤਾਂ ਨਹੀਂ ਕਿਹਾ ਜਾ ਸਕਦਾ ਕਿਉਂਕਿ ਇਸ ਵਿਚ ਗੁਰੂ ਸਾਹਿਬ ਦੀਆਂ ਸਰਗਰਮੀਆਂ ਸਬੰਧੀ ਚੋਖਾ ਵਿਸਥਾਰ ਨਹੀਂ ਮਿਲਦਾ ਅਤੇ ਘਾਪੇ ਨਜ਼ਰ ਆਉਂਦੇ ਹਨ। ਫਿਰ ਵੀ ਲੇਖਕ ਨੇ ਗੁਰੂ ਸਾਹਿਬਾਨ ਸਬੰਧੀ ਅਨਮੋਲ ਜਾਣਕਾਰੀ ਦਿੱਤੀ ਹੈ ਅਤੇ ਸਿੱਖ ਇਤਿਹਾਸ ਦਾ ਮਹੱਤਤਾਯੋਗ ਬਿਰਤਾਂਤ ਦਿੱਤਾ ਹੈ।

ਕੇਸਰ ਸਿੰਘ ਛਿੱਬਰ *ਗੁਰੂ ਗ੍ਰੰਥ ਸਾਹਿਬ* ਦੇ ਸੰਕਲਨ ਦਾ ਸਮਾਂ 1658 ਬਿਕਰਮੀ ਅੰਕਿਤ ਕਰਦਾ ਹੈ ਜਿਥੇ ਕਿ ਸਥਾਪਤ ਸਿੱਖ ਪਰੰਪਰਾ 1661 ਬਿਕਰਮੀ ਦੇ ਪੱਖ ਵਿਚ ਹੈ ਜੋ 1604 ਈ. ਬਣਦਾ ਹੈ। *ਆਦਿ ਗ੍ਰੰਥ ਸਾਹਿਬ* ਦੇ ਕਈ ਖਰੜੇ ਸੰਕਲਨਾ ਦਾ ਭਿੰਨ ਭਿੰਨ ਸਾਲ ਦਿੰਦੇ ਹਨ ਇਸ ਲਈ ਕੇਸਰ ਸਿੰਘ ਛਿੱਬਰ ਦੁਆਰਾ ਦਿੱਤੇ ਗਏ ਸਾਲ ਦੀ ਪ੍ਰਮਾਣਿਕਤਾ ਸਿਧ ਕਰਨ ਲਈ ਵਧੇਰੇ ਖੋਜ ਉਚਿਤ ਹੋਵੇਗੀ ਅਤੇ ਛਿੱਬਰ ਦੁਆਰਾ ਦਿੱਤਾ ਸੰਮਤ ਖੋਜ ਦੇ ਕਾਰਜ ਖੇਤਰ ਨੂੰ ਵਧਾਉਣ ਦਾ ਪ੍ਰਤੀਕ ਹੋਵੇਗਾ। ਕੇਸਰ ਸਿੰਘ ਛਿੱਬਰ ਦੁਆਰਾ ਦਿੱਤੇ ਗਏ ਜੀਵਨ ਬਿਰਤਾਂਤ ਜਿਥੇ ਕਈ ਜੀਵਨ ਤੱਥ ਉਘਾੜਦੇ ਹਨ ਉਥੇ ਗੁਰੂ ਵਿਅਕਤੀਆਂ ਸਬੰਧੀ ਕਈ ਮਹਤਵਯੋਗ ਘਟਨਾਵਾਂ ਨੂੰ ਵੀ ਨਜ਼ਰੋਂ ਉਹਲੇ ਕਰਦੇ ਹਨ ਜਿਵੇਂ ਛਿੱਬਰ ਨੇ ਗੁਰੂ ਤੇਗ਼ ਬਹਾਦਰ ਦੇ ਜੀਵਨ ਸਬੰਧੀ ਲਾਭਦਾਇਕ ਜਾਣਕਾਰੀ ਦਿੱਤੀ ਹੈ ਪਰੰਤੂ ਉਹਨਾਂ ਦੀ ਯਾਤਰਾ ਦੇ ਕਈ ਅਸਥਾਨਾਂ ਉੱਤੇ ਰੌਸ਼ਨੀ ਨਹੀਂ ਪਾ ਸਕਿਆ। ਕਈ ਦੂਜੇ ਸਰੋਤ ਇਸ ਸੰਦਰਭ ਵਿਚ ਸਹਾਇਕ ਹਨ। ਛਿੱਬਰ ਨੇ ਗੁਰੂ ਤੇਗ਼ ਬਹਾਦਰ ਸਾਹਿਬ ਦੀ ਗ੍ਰਿਫਤਾਰੀ ਸਬੰਧੀ ਵੀ ਰੌਸ਼ਨੀ ਨਹੀਂ ਪਾਈ। ਗੁਰੂ ਤੇਗ਼ ਬਹਾਦਰ ਦੀ ਦੂਸਰੀ ਗ੍ਰਿਫਤਾਰੀ ਸਬੰਧੀ ਬਿਰਤਾਂਤਕਾਰ ਲਿਖਦਾ ਹੈ ਕਿ ਬਾਦਸ਼ਾਹ ਸੰਤਾਂ ਅਤੇ ਫ਼ਕੀਰਾਂ ਦੀ ਗ੍ਰਿਫਤਾਰੀ ਲਈ ਸਨਕੀ ਸੀ ਅਤੇ ਉਸ ਦਾ ਮਨੋਰਥ ਪਵਿੱਤਰ ਵਿਅਕਤੀਆਂ ਦੀ ਦੈਵੀ ਸ਼ਕਤੀ ਦੁਆਰਾ ਆਪਣੇ ਕੀਤੇ ਪਾਪਾਂ ਨੂੰ ਧੋਣਾ ਸੀ। ਇਥੋਂ ਇਹ ਸੰਕੇਤ ਮਿਲਦਾ ਹੈ ਕਿ ਛਿੱਬਰ ਕੇਵਲ ਇਤਿਹਾਸਕ ਘਟਨਾਵਾਂ ਦਾ ਵਰਣਨ ਹੀ ਨਹੀਂ ਕਰਦਾ ਸਗੋਂ ਉਹਨਾਂ ਦੇ ਅੰਤਰੀਵ ਹਾਵ ਭਾਵ ਨੂੰ ਵੀ ਤਰਜੀਹ ਦਿੰਦਾ ਹੈ। ਉਹ ਲਿਖਦਾ ਹੈ ਕਿ ਖਾਲਸਾ ਸਾਜਨ ਤੋਂ ਪਹਿਲਾਂ ਗੁਰੂ ਗੋਬਿੰਦ ਸਿੰਘ ਦੀ ਸੋਚ ਵਿਚ ਇਕ ਅਜਿਹਾ ਅਦਾਰਾ ਕਾਇਮ ਕਰਨਾ ਸੀ ਜੋ ਦੂਜੇ ਧਰਮਾਂ ਤੋਂ ਅੱਡਰਾ ਦਿਖਾਈ ਦੇਵੇ। ਛਿੱਬਰ ਖੰਡੇ ਦੀ

ਪਾਹੁਲ ਸਬੰਧੀ ਲਾਭਦਾਇਕ ਜਾਣਕਾਰੀ ਦਿੰਦਾ ਹੈ। ਛਿੱਬਰ ਰਾਹੀਂ ਵਰਣਨ ਕੀਤੀਆਂ ਗਈਆਂ ਇਤਿਹਾਸਕ ਘਟਨਾ ਜਿਹਨਾਂ ਵਿਚ ਮੁਕਤਸਰ ਦੀ ਲੜਾਈ, ਗੁਰੂ ਸਾਹਿਬ ਦਾ ਮਾਛੀਵਾੜੇ ਜਾਣਾ, ਗੁਰੂ ਸਾਹਿਬ ਦਾ ਦਿਆ ਸਿੰਘ ਰਾਹੀਂ ਜ਼ਫਰਨਾਮਾ ਭੇਜਣਾ ਅਤੇ ਇਸ ਨਾਲ ਸਬੰਧਤ ਵਿਸ਼ਿਆਂ ਨੂੰ ਪੁਰਾਤਨ ਪਰੰਪਰਾ ਅਨੁਸਾਰ ਦਰਸਾਇਆ ਗਿਆ ਹੈ ਅਤੇ ਕੋਈ ਨਕਾਰਣਯੋਗ ਸਮਗਰੀ ਸਾਡੇ ਹੱਥ ਨਹੀਂ ਲਗਦੀ। ਭਿੰਨ ਭਿੰਨ ਉਪਲਬਧ ਸਰੋਤਾਂ ਦੇ ਛਿੱਬਰ ਦੀ ਰਚਨਾ ਨਾਲ ਮੁਲਾਂਕਣ ਉਪਰੰਤ ਲਾਭਦਾਇਕ ਸਿੱਟੇ ਨਿਕਲਦੇ ਹਨ। ਉਹ ਹਾਲਾਤ ਜਿਹਨਾਂ ਵਿਚ ਗੁਰੂ ਸਾਹਿਬ ਅਕਾਲ ਚਲਾਣਾ ਕਰ ਗਏ, ਅਜੋਕੇ ਲੇਖਕ ਛਿੱਬਰ ਦੀ ਰਚਨਾ ਨਾਲ ਸਹਿਮਤ ਹਨ।

*ਮਹਿਮਾ ਪ੍ਰਕਾਸ਼* (1776 ਈ.) ਹੋਰਨਾਂ ਲਿਖਤਾਂ ਦੇ ਨਿਆਈਂ ਗੁਰੂ ਕਾਲ ਦੀਆਂ ਘਟਨਾਵਾਂ ਨੂੰ ਇਕ ਵਿਸ਼ੇਸ਼ ਇਤਿਹਾਸਕ ਸਥਿਤੀ ਵਿਚ ਪੇਸ਼ ਕਰਨ ਵਾਲਾ ਮਹੱਤਵਪੂਰਨ ਸੋਮਾ ਹੈ ਜੋ ਇਤਿਹਾਸਕ ਸੰਦਰਭ ਵਿਚ ਨਿਰੀਖਣ ਕਰਨ ਉਪਰੰਤ ਵੱਡਮੁੱਲੀ ਜਾਣਕਾਰੀ ਦੇਣ ਦੇ ਸਮਰੱਥ ਹੈ। ਲੇਖਕ ਦਾ ਸਬੰਧ ਗੁਰੂ ਘਰ ਨਾਲ ਜੁੜਨ ਕਾਰਨ ਉਸ ਦੀ ਜਾਣਕਾਰੀ ਸ੍ਰੇਸ਼ਟ ਤੇ ਲੋੜੀਂਦੀ ਕਹੀ ਜਾ ਸਕਦੀ ਹੈ ਪਰੰਤੂ ਉਨੀ ਦੇਰ ਜਦੋਂ ਤੱਕ ਲੇਖਕ ਆਪਣੇ ਪਵਿੱਤਰ ਘਰਾਣੇ ਸਦਕਾ ਆਪਣੀ ਲਿਖਤ ਨੂੰ ਬੇਲੋੜਾ ਗੌਰਵਮਈ ਰੰਗ ਨਹੀਂ ਦਿੰਦਾ। ਇਸ ਪੁਸਤਕ ਵਿਚ ਕਈ ਵਿਲੱਖਣ ਤੱਥ ਜਾਣਕਾਰੀ ਹਿਤ ਉਪਲਬਧ ਹਨ ਅਤੇ ਇਸੇ ਪ੍ਰਕਾਰ ਦੀਆਂ ਪਰੰਪਰਾਗਤ ਸਾਖੀਆਂ ਦਾ ਲਿਖਤੀ ਰੂਪ ਸਾਹਮਣੇ ਆਉਂਦਾ ਹੈ।

ਇਸ ਵਿਚ ਕੋਈ ਸ਼ੱਕ ਨਹੀਂ ਕਿ *ਮਹਿਮਾ ਪ੍ਰਕਾਸ਼* ਵਿਚ ਅੰਕਿਤ ਸਮੱਗਰੀ ਸਿੱਖ ਗੁਰੂ ਵਿਅਕਤੀਆਂ ਦੇ ਜੀਵਨ ਤੇ ਪ੍ਰਾਪਤੀਆਂ ਨੂੰ ਭਲੀ-ਭਾਂਤ ਸਾਖੀਆਂ ਦੇ ਰੂਪ ਵਿਚ ਦਰਸਾਉਣ ਦੀ ਲਿਖਾਇਕ ਹੈ ਪਰੰਤੂ ਅਜਿਹਾ ਕਰਦੇ ਹੋਏ ਲੇਖਕ ਨੇ ਸੁਤੰਤਰ ਰੂਪ ਵਿਚ ਕੁਝ ਨਿਰਨੇ ਲਏ ਹਨ ਜਿਹਨਾਂ ਦਾ ਨਿਰੀਖਣ ਅਤਿ ਜ਼ਰੂਰੀ ਹੈ। ਲੇਖਕ ਇਹ ਤੱਥ ਉਜਾਗਰ ਕਰਨ ਵਿਚ ਦਿਲਚਸਪੀ ਰੱਖਦਾ ਹੈ ਕਿ ਖਾਲਸੇ ਦੀ ਸਿਰਜਣਾ ਹਾਲਾਤ ਦੀ ਮਜਬੂਰੀ ਦਾ ਪਰਿਣਾਮ ਸੀ। ਜ਼ਮੀਰ ਦੇ ਹੱਕਾਂ ਨੂੰ ਸੁਰੱਖਿਅਤ ਰੱਖਣ ਲਈ ਗੁਰੂ ਗੋਬਿੰਦ ਸਿੰਘ ਨੇ ਸਿੱਖਾਂ ਵਿਚ ਲੋੜੀਂਦਾ ਉਤਸ਼ਾਹ ਭਰਿਆ। ਖਾਲਸੇ ਦੀ ਸਾਜਣਾ ਤੇ ਅੰਮ੍ਰਿਤ ਛਕਾਉਣ ਸਬੰਧੀ ਸਰੂਪ ਦਾਸ ਦੁਆਰਾ ਅੰਕਿਤ ਸਮੱਗਰੀ ਕਈ ਥਾਵਾਂ ਉੱਤੇ ਮੁੱਢਲੀ ਸਿੱਖ ਪਰੰਪਰਾ ਨੂੰ ਝੁਠਲਾਉਂਦੀ ਹੈ ਜੋ ਵੇਰਵੇ ਅਜੇ ਤੱਕ ਖੋਜ ਦੇ ਮੁਥਾਜ ਹਨ। ਇਸ ਰਚਨਾ ਵਿਚ ਉਪਲਬਧ ਕੁਝ ਤਰੁੱਟੀਆਂ ਦੇ ਕਾਰਨ ਕਈ ਇਤਿਹਾਸਕਾਰ ਇਸ ਦੇ ਇਤਿਹਾਸਕ ਮਹੱਤਵ ਨੂੰ ਸਵੀਕਾਰ ਨਹੀਂ ਕਰਦੇ ਪਰੰਤੂ ਇਹ ਤੱਥ ਤਾਰਕਿਕ ਪ੍ਰਤੀਤ ਹੁੰਦਾ ਹੈ ਕਿ ਇਸ ਪੁਸਤਕ ਵਿਚ ਅੰਕਿਤ ਗੁਰੂ ਸਾਹਿਬਾਨ ਦੇ ਜੀਵਨ ਤੇ ਕਾਰਨਾਮਿਆਂ ਸਬੰਧੀ ਸਮੱਗਰੀ ਨੂੰ ਦੂਜੇ ਉਪਲਬਧ ਸਰੋਤਾਂ ਨਾਲ ਤੁਲਾਤਮਕ ਅਧਿਐਨ ਦੁਆਰਾ ਉਸਾਰੂ ਨਤੀਜੇ ਕੱਢੇ ਜਾ ਸਕਦੇ ਹਨ।

*ਗੁਰਬਿਲਾਸ ਪਾਤਸ਼ਾਹੀ ਦਸਵੀਂ* ਕ੍ਰਿਤ ਭਾਈ ਸੁੱਖਾ ਸਿੰਘ (1797 ਈ.)[34] ਗੁਰੂ ਗੋਬਿੰਦ ਸਿੰਘ ਦੇ ਮੁੱਢਲੇ ਸਾਲਾਂ ਸਬੰਧੀ ਵਿਸ਼ੇਸ਼ ਰੂਪ ਵਿਚ ਜਾਣਕਾਰੀ ਦਿੰਦਾ ਹੋਇਆ ਦਸਵੇਂ ਗੁਰੂ ਵਿਅਕਤੀ ਦੇ ਸਮੁੱਚੇ ਜੀਵਨ ਨੂੰ ਦ੍ਰਿਸ਼ਟੀਮਾਨ ਕਰਾਉਂਦਾ ਹੈ। ਕਈ ਥਾਵਾਂ ਉੱਤੇ ਮੌਖਿਕ ਪਰੰਪਰਾ ਨੂੰ ਲਿਖਤੀ ਰੂਪ ਪ੍ਰਦਾਨ ਕੀਤਾ ਗਿਆ ਹੈ। ਸੁੱਖਾ ਸਿੰਘ ਨੇ

ਸਿੱਖ-ਮੁਗ਼ਲ ਤੇ ਸਿੱਖ-ਅਫ਼ਗਾਨ ਸਬੰਧਾਂ ਨੂੰ ਆਪਣੇ ਸਮੇਂ ਦੀ ਸਥਿਤੀ ਦੀ ਲੋਅ ਵਿਚ ਪ੍ਰਗਟਾਇਆ ਹੈ।

*ਗੁਰਬਿਲਾਸ ਪਾਤਸ਼ਾਹੀ ਦਸਵੀਂ* ਕ੍ਰਿਤ ਭਾਈ ਸੁੱਖਾ ਸਿੰਘ ਵਿਅਕਤੀਆਂ, ਥਾਵਾਂ, ਰਸਮਾਂ, ਉਤਸਵਾਂ ਤੇ ਮੇਲਿਆਂ, ਧਾਰਮਿਕ ਥਾਵਾਂ ਅਤੇ ਲੋਕ ਭਵਨਾ, ਸ਼ਹਿਰਾਂ ਕਸਬਿਆਂ ਤੇ ਪਿੰਡਾਂ ਸਬੰਧੀ ਵੀ ਵਿਸ਼ੇਸ਼ ਜਾਣਕਾਰੀ ਦਾ ਲਿਖਾਇਕ ਹੈ।

ਗੁਰੂ ਗੋਬਿੰਦ ਸਿੰਘ ਦੇ ਸੰਦਰਭ ਵਿਚ ਵਿਸਾਖੀ ਦਾ ਇਤਿਹਾਸਕ ਉਤਸਵ (ਆਨੰਦਪੁਰ 1699) ਸੰਗਤ ਦਾ ਮੇਲਾ, ਹੋਲਾ ਮਹੱਲਾ ਆਨੰਦਪੁਰ ਆਦਿ ਦਾ ਵਰਣਨ ਦ੍ਰਿਸ਼ਟੀਮਾਨ ਹੁੰਦਾ ਹੈ। ਇਸੇ ਸੰਦਰਭ ਵਿਚ ਧਾਰਮਿਕ ਸਥਾਨ ਬਾਬਾ ਬਕਾਲਾ, ਪਟਨਾ, ਹੇਮਕੁੰਟ, ਢਾਕਾ (ਬੰਗਾਲ), ਕਾਸ਼ੀ, ਲਖਨੌਰ, ਸ਼ਾਹੀ ਟਿੱਬੀ, ਕਲਮੋਟ ਆਦਿ ਦਾ ਇਤਿਹਾਸਕ ਸੰਦਰਭ ਵਿਚ ਵਰਣਨ- ਇਸੇ ਪ੍ਰਕਾਰ ਤੀਰਥ ਅਸਥਾਨਾਂ ਦਾ ਵਰਣਨ ਜਿਵੇਂ ਮੱਥਰਾ, ਦੁਆਰਕਾ, ਕੁਰਖੇਤਰ, ਕਾਸ਼ੀ, ਨਾਨਕਮਤਾ, ਪਹਿਰਾਗ ਆਦਿ ਸਬੰਧੀ ਵੀ ਸੰਕੇਤ ਉਪਲਬਧ ਹਨ।[35]

ਸੁੱਖਾ ਸਿੰਘ ਦੇ ਕਈ ਤੱਥ ਜਾਣਕਾਰੀ ਦੇ ਪੱਖੋਂ ਮਹੱਤਵਯੋਗ ਹਨ-ਗੁਰੂ ਤੇਗ਼ ਬਹਾਦਰ ਉਹਨਾਂ ਮਸੰਦਾਂ ਦੇ ਘਰ ਗਏ ਜੋ ਸੇਵਾ ਵਿਚ ਪੂਰਨ ਤੇ ਸਾਬਤ ਰਹੇ। ਕਸ਼ਮੀਰ ਦੀ ਸੰਗਤ ਨੇ ਸਤਿਗੁਰੂ ਨੂੰ ਸੂਚਿਤ ਕੀਤਾ ਕਿ ਹਿੰਦੂਆਂ ਨੂੰ ਜ਼ਬਰਦਸਤੀ ਇਸਲਾਮ ਵਿਚ ਲਿਆਂਦਾ ਜਾ ਰਿਹਾ ਸੀ। ਸਥਾਪਤ ਮੰਜੀਆਂ ਤੋਂ ਸੰਗਤ ਆਈ। ਮਸੰਦਾਂ ਨੇ ਹੋਲੇ ਮਹੱਲੇ ਨੂੰ ਮਾਇਆ ਦੀ ਗਿਣਤੀ ਕੀਤੀ। ਪੁੰਨ-ਦਾਨ ਤੇ ਸੰਕਲਪ ਕਰਨ ਨਾਲ ਸਭ ਕਾਰਜ ਸਿੱਧ ਹੁੰਦੇ ਹਨ। ਮਸੰਦਾਂ ਨੂੰ ਦਸਵੇਂ ਗੁਰੂ ਸਾਹਿਬ ਨੇ ਆਪਣੇ ਕਰਤੱਵ ਭਲੀ-ਭਾਂਤੀ ਨਾ ਨਿਭਾਉਣ ਕਾਰਨ ਸਜਾ ਦਿੱਤੀ-ਕਈਆਂ ਨੂੰ ਤੀਰਾਂ ਨਾਲ ਛੇਦਿਆ ਗਿਆ ਅਤੇ ਜੋ ਜੀਵਤ ਰਹੇ ਸੋ ਪ੍ਰਦੇਸ ਚਲੇ ਗਏ। ਕੁਝ ਮਸੰਦ ਗੁਰੂ ਦੀ ਸਰਨ ਆ ਗਏ। ਨੰਦ ਚੰਦ ਬਹੁਤ ਬਲਵਾਨ ਸੀ। ਪਰਮਾਤਮਾ ਦਾ ਭਾਣਾ ਐਸਾ ਵਰਤਿਆ ਕਿ 'ਮਾਰੇ ਬਿਨਾ ਸੋਊ ਮਰ ਗਿਆ।'

ਸੁੱਖਾ ਸਿੰਘ ਆਪਣੀ ਇਸ ਹਵਾਲਾ ਅਧੀਨ ਰਚਨਾ ਵਿਚ ਸਿੱਖ ਗੁਰੂ ਵਿਅਕਤੀਆਂ ਸਬੰਧੀ ਭਾਵਪੂਰਨ ਬਿਰਤਾਂਤ ਦਿੰਦਾ ਹੈ-ਮਾਤਾ ਨਾਨਕੀ ਤੇ ਗੁਰੂ ਤੇਗ਼ ਬਹਾਦਰ ਨੇ ਚੱਕ ਨਾਨਕੀ-ਮਾਖੋਵਾਲ ਵਸਾਇਆ। ਗੁਰੂ ਸਾਹਿਬ ਕਿਹਾ 'ਪੁਰਾਨ' ਸ਼ਰਧਾ ਨਾਲ ਪੜ੍ਹਨ ਵਾਲਾ ਸਦਾ ਧਰਮ ਸਹਾਈ ਹੁੰਦਾ ਹੈ। ਭਾਰਤ ਖੰਡ-ਭਾਰਤ ਨੂੰ ਮੰਦੀ ਦਸ਼ਾ ਤੋਂ ਸੁਰੱਖਿਅਤ ਰੱਖਣ ਲਈ ਗੁਰੂ ਤੇਗ਼ ਬਹਾਦਰ ਨੇ ਸੀਸ ਭੇਟ ਕੀਤਾ। ਗੁਰੂ ਗੋਬਿੰਦ ਸਿੰਘ ਖ਼ੁਦ ਭੰਗਾਣੀ ਦੀ ਰਣਭੂਮੀ ਵਿਚ ਲੜੇ। ਇਕ ਸਥਿਤੀ ਅਜਿਹੀ ਆਈ ਕਿ ਉਹਨਾਂ ਨੇ ਸੂਰਬੀਰਾਂ ਨੂੰ ਕਿਹਾ ਕਿ ਉਹ ਇਕ ਪਾਸੇ ਰਹਿਣ। ਗੁਰੂ ਜੀ ਨੇ ਵੈਰੀ ਦੀ ਤਲਵਾਰ ਦੇ ਕਈ ਸ਼ਕਤੀਸ਼ਾਲੀ ਵਾਰ ਰੋਕੇ।

ਸੁੱਖਾ ਸਿੰਘ ਦੇ ਕਈ ਕਥਨ ਮਿਥਿਹਾਸਕ ਹਨ। ਗੁਰੂ ਗੋਬਿੰਦ ਸਿੰਘ ਨੇ ਦੇਵੀ ਕੋਲੋਂ ਸ਼ਕਤੀ ਲੈ ਕੇ ਤਲਵਾਰ-ਧਾਰੀ-ਖ਼ਾਲਸਾ ਪੈਦਾ ਕੀਤਾ। ਗੁਰੂ ਸਾਹਿਬ ਨੇ ਤੁਰਕਾਂ ਨੂੰ ਸੰਘਾਰਨ ਹਿਤ ਦੇਵੀ ਪਾਸੋਂ ਵਰ ਮੰਗਿਆ। ਇਸ ਸਬੰਧ ਵਿਚ ਇਹ ਵੇਖਣ ਤੇ ਜਾਂਚਣ ਦੀ ਲੋੜ ਹੈ ਕਿ ਗੁਰੂ ਸਾਹਿਬ ਦਾ ਦ੍ਰਿਸ਼ਟੀਕੋਣ ਕੀ ਸੀ? ਉਹਨਾਂ ਦੀਆਂ ਆਪਣੀਆਂ ਲਿਖਤਾਂ ਤੋਂ ਸਪੱਸ਼ਟ ਹੁਦਾ ਹੈ ਕਿ ਉਹ ਇਕ ਅਕਾਲ ਪੁਰਖ ਦੀ ਟੇਕ ਰੱਖਦੇ ਸਨ। ਇਸ

ਲਈ ਕਿਸੇ ਹੋਰ ਨੂੰ ਪੂਜਣ ਜਾਂ ਸਿਮਰਨ ਦੀ ਲੋੜ ਨੂੰ ਅਨੁਭਵ ਕਰਨਾ ਇਤਿਹਾਸਕਤਾਹੀਨ ਹੋਵੇਗਾ। ਇਥੇ ਇਹ ਸੰਕੇਤ ਕਰਨਾ ਵੀ ਅਨੁਕੂਲ ਹੋਵੇਗਾ ਕਿ ਸੁੱਖਾ ਸਿੰਘ ਆਪਣੀ ਇਸ ਹਵਾਲਾ ਅਧੀਨ ਰਚਨਾ ਵਿਚ ਸਿੱਖ, ਹਿੰਦੂ ਤੇ ਮੁਸਲਮ ਵਿਚ ਰਾਬਤੇ ਦਾ ਲਿਖਾਇਕ ਹੈ। ਗੁਰੂ ਗੋਬਿੰਦ ਸਿੰਘ ਦੀ ਟੱਕਰ ਕੇਵਲ ਮੁਸਲਮ ਹਾਕਮਾਂ ਨਾਲ ਸੀ। ਕਈ ਵਿਦਵਾਨ ਇਤਿਹਾਸਕਾਰਾਂ ਨੇ ਇਸ ਵਿਚਾਰ ਨੂੰ ਭਲੀ-ਭਾਂਤ ਸਪੱਸ਼ਟ ਕੀਤਾ ਹੈ। ਗੁਰੂ ਸਾਹਿਬ ਦਾ ਸੰਘਰਸ਼ ਨਿਰਦਈ ਮੁਸਲਮ ਸ਼ਾਸਕਾਂ ਵਿਰੁੱਧ ਸੀ ਪਰੰਤੂ ਇਸਲਾਮ ਦੇ ਅਨੁਯਾਈਆਂ ਵਿਰੁੱਧ ਨਹੀਂ।

ਸੁੱਖਾ ਸਿੰਘ ਨੇ ਸਮਕਾਲੀ ਸਥਿਤੀ ਨੂੰ ਆਪਣੇ ਬਿਰਤਾਂਤ ਵਿਚ ਕਈ ਥਾਂ ਨਜਰੋਂ ਉਹਲੇ ਨਹੀਂ ਹੋਣ ਦਿੱਤਾ। ਇਸ ਕਥਨ ਦੀਆਂ ਕਈ ਉਦਾਹਰਣਾਂ *ਗੁਰਬਿਲਾਸ* ਵਿਚ ਮੌਜੂਦ ਹਨ। ਬਿਰਤਾਂਤਕਾਰ ਲਿਖਦਾ ਹੈ ਕਿ ਕਹਿਲੂਰ ਦੇ ਰਾਜੇ ਤੇ ਮੰਤਰੀ ਨੇ ਆਟੇ ਦੀ ਗਊ ਬਣਾ ਕੇ ਆਨੰਦਪੁਰ ਵਿਖੇ ਬੰਨ੍ਹ ਦਿੱਤੀ। ਹੰਡੂਰ ਆਦਿ ਦੇ ਰਾਜੇ ਇਕਠੇ ਹੋ ਲੜਾਈ ਉੱਤੇ ਉਤਰ ਆਏ। ਗੁੱਜਰ, ਰੰਘੜ, 'ਮਲੇਤ' ਚਾਰੋਂ ਪਾਸੇ ਤੋਂ ਆ ਧਾਏ। ਕਪੂਰੇ ਰਜਵਾੜੇ ਦੇ ਭੇਜੇ ਹੋਏ ਘੋੜੇ ਉੱਤੇ ਗੁਰੂ ਗੋਬਿੰਦ ਸਿੰਘ ਦਾ ਬਾਜੂ ਜ਼ੋਰ ਖਾ ਗਿਆ। ਤਿਲਾਂ ਦੇ ਤੇਲ, ਸਤਨਾਜੇ ਆਦਿ ਦੀ ਮਾਲਿਸ਼ ਕੀਤੀ ਗਈ- '*ਸਿਰ ਸਿਦਕ ਸਤਿਗੁਰ ਕੋ ਭਾਰੀ॥*'

ਇਸ ਪ੍ਰਕਾਰ ਸਿੱਧ ਹੁੰਦਾ ਹੈ ਕਿ ਸੁੱਖਾ ਸਿੰਘ ਰਚਿਤ *ਗੁਰਬਿਲਾਸ* ਕਈਆਂ ਪੱਖਾਂ ਤੋਂ ਜਾਣਕਾਰੀ ਦੇਣ ਹਿਤ ਇਕ ਦੁਰਲਭ ਖ਼ਜ਼ਾਨਾ ਹੈ ਜਿਸ ਵਿਚ ਉਪਲਬਧ ਤਰੁੱਟੀਆਂ ਨੂੰ ਤੁਲਨਾਤਮਕ ਅਧਿਐਨ ਦੁਆਰਾ ਦੂਰ ਕਰਕੇ ਇਤਿਹਾਸਕ ਸੰਦਰਭ ਵਿਚ ਲਾਭਵੰਦ ਬਣਾਇਆ ਜਾ ਸਕਦਾ ਹੈ।

*ਰਤਨ ਸਿੰਘ ਭੰਗੂ ਕ੍ਰਿਤ ਪ੍ਰਾਚੀਨ ਪੰਥ ਪ੍ਰਕਾਸ਼ ਮੱਧ ਉਨ੍ਹੀਵੀਂ ਸਦੀ ਦੀ ਲਿਖਤ* ਹੈ ਜੋ ਸਿੱਖ-ਮੁਗ਼ਲ ਅਤੇ ਸਿੱਖ-ਅਫ਼ਗਾਨ ਸੰਘਰਸ਼ ਨੂੰ ਦਰਸਾਉਣ ਵਾਲੀ ਇਕ ਦੁਰਲਭ ਰਚਨਾ ਕਹੀ ਜਾ ਸਕਦੀ ਹੈ।[36] ਭੰਗੂ ਦੇ ਬਾਪ ਦਾਦਾ ਦਲ ਖਾਲਸਾ ਦੀਆਂ ਲੜਾਈਆਂ ਵਿਚ ਹਿੱਸਾ ਲੈਂਦੇ ਰਹੇ ਅਤੇ ਉਸ ਦੇ ਨਿਕਟਵਰਤੀ ਤੇ ਸਬੰਧੀ ਵੀ ਦੇਸ਼ ਲਈ ਸੁਤੰਤਰਤਾ ਲੋਚਦੇ ਹੋਏ ਜਾਨਾਂ ਵਾਰ ਗਏ। ਉਸ ਨੂੰ *ਪੰਥ ਪ੍ਰਕਾਸ਼* ਲਈ ਸਮੱਗਰੀ ਘਰੋਂ ਹੀ ਪ੍ਰਾਪਤ ਹੋਈ।

ਇਸ ਵਿੱਚ ਸ਼ੱਕ ਨਹੀਂ ਕਿ ਭੰਗੂ ਨੇ ਸਿੱਖ ਇਤਿਹਾਸ ਦਾ ਆਰੰਭ ਗੁਰੂ ਨਾਨਕ ਤੋਂ ਕਰਦੇ ਹੋਏ ਸਮੂਹ ਗੁਰੂ ਵਿਅਕਤੀਆਂ ਦੀਆਂ ਪ੍ਰਾਪਤੀਆਂ ਨੂੰ ਸੰਖੇਪ ਰੂਪ ਵਿਚ ਚਿਤਰਦੇ ਬੰਦਾ ਬਹਾਦਰ ਦੇ ਕਾਰਜਾਂ ਦਾ ਵੀ ਵੇਰਵਾ ਦਿੱਤਾ ਹੈ ਪਰੰਤੂ ਭੰਗੂ ਦੀ ਲਿਖਤ ਬੰਦਾ ਬਹਾਦਰ ਦੇ ਬਾਅਦ ਵਿਚ ਆਉਣ ਵਾਲੇ ਸਮੇਂ ਤੋਂ ਮਿਸਲਾਂ ਦੇ ਆਰੰਭ ਤੱਕ ਸਿੱਖ ਇਤਿਹਾਸ ਨੂੰ ਇਕ ਵੱਡੀ ਦੇਣ ਹੈ। ਗੁਰੂ ਵਿਅਕਤੀਆਂ ਅਤੇ ਬੰਦਾ ਬਹਾਦਰ ਦੇ ਬਿਰਤਾਂਤ ਤੋਂ ਉਪਰੰਤ *ਪ੍ਰਾਚੀਨ ਪੰਥ ਪ੍ਰਕਾਸ਼* ਵਿਚ ਲਏ ਗਏ ਕੁਝ ਕੁ ਮਹੱਤਵਪੂਰਨ ਵਿਸ਼ੇ ਨਿਮਨ ਲਿਖਤ ਹਨ :

ਕਪੂਰ ਸਿੰਘ ਨੂੰ ਨਵਾਬੀ ਮਿਲਣਾ, ਨਾਦਰ ਸ਼ਾਹ ਦੀ ਆਮਦ, ਜ਼ਕਰੀਆ ਖਾਂ ਦੇ ਸਮੇਂ ਸਿੱਖਾਂ ਉੱਤੇ ਅਤਿਆਚਾਰ, ਸੁੱਖਾ ਸਿੰਘ ਦੀਆਂ ਪੰਥ ਲਈ ਕੁਰਬਾਨੀਆਂ, ਸੁਬੇਗ ਸਿੰਘ ਜੱਬਰ ਦੀ ਹੱਡ ਬੀਤੀ, ਲੱਖਪਤ ਰਾਏ, ਜਸਪਤ ਰਾਏ ਫੌਜਦਾਰ ਅਤੇ ਸਿੰਘ, ਛੋਟਾ

ਘੱਲੂਘਾਰਾ ਪੜੋਲ ਕਨੂਹੇ ਵਾਲਾ, ਰਾਮ ਰੌਣੀ ਦੇ ਕਿਲ੍ਹੇ ਦੀ ਉਸਾਰੀ ਤੇ ਮਹੱਤਵ, ਕੌੜਾ ਮੱਲ ਦੀ ਕਾਰਜਕਾਰੀ, ਸਿੰਘਾਂ ਲਈ ਅੰਮ੍ਰਿਤਸਰ ਦਾ ਮਹੱਤਵ, ਅਹਿਮਦ ਸ਼ਾਹ ਅਬਦਾਲੀ ਅਤੇ ਸਿੰਘ, ਮਰਹਟੇ ਅਤੇ ਸਿੰਘ, ਹਾਠੂ ਸਿੰਘ ਮਝੈਲ, ਬਾਂਗਰ ਦੇਸ਼ ਤੇ ਖਾਲਸਾ, ਮੀਰ ਮੰਨੂੰ ਤੇ ਸਿੰਘ, ਘੱਲੂਘਾਰਾ ਮਲੇਰ ਤੇ ਕੁਪ ਰਹੀੜੇ ਵਾਲਾ, ਕਪੂਰਾ ਬਰਾੜ, ਕਸੂਰ ਦੀ ਸਿੰਘਾਂ ਰਾਹੀਂ ਫਤਿਹ, ਸਿੰਘ ਤੇ ਮਾਝਾ ਦੁਆਬ ਅਤੇ ਮਾਲਵੇ ਵਿਚ ਮੁਲਕ ਗੀਰੀ ਤੇ ਸੌਂਪਣਾ। ਤਰੁਨਾ ਦਲ ਤੇ ਬੁੱਢਾ ਦਲ ਦੀਆਂ ਸਗਰਮੀਆਂ, ਨਵਾਬ ਸਰ ਬੁਲੰਦ ਖਾਂ ਤੇ ਸਿੰਘ, ਸਰਹੰਦ ਦੀ ਫਤਿਹ ਅਤੇ ਨਵਾਬ ਜ਼ੈਨ ਖਾਂ ਨੂੰ ਮਾਰਨਾ, 'ਸਿਜਾਮ' ਸਿੰਘ ਦੀ ਮਿਸਲ, ਫੂਲਕੀਆਂ ਦਾ ਬਿਰਤਾਂਤ ਸ਼ੁੰਗਿਆਂ ਦਾ ਪ੍ਰਸੰਗ।

ਉਪਰੋਕਤ ਤੋਂ ਛੁੱਟ *ਪ੍ਰਾਚੀਨ ਪੰਥ ਪ੍ਰਕਾਸ਼* ਦੀ 18ਵੀਂ ਸਦੀ ਦੇ ਸਿੱਖ ਇਤਿਹਾਸ ਨੂੰ ਇਕ ਵੱਡੀ ਦੇਣ ਉਸ ਸਮੇਂ ਹੋਈਆਂ ਸ਼ਹੀਦੀਆਂ ਦਾ ਵੇਰਵਾ ਹੈ ਜੋ ਸਿੱਖ ਇਤਿਹਾਸ ਦਾ ਇਕ ਅਨਿਖੜਵਾਂ ਅੰਗ ਹੈ। ਸੱਚ ਤਾਂ ਇਹ ਹੈ ਕਿ ਕੋਈ ਵੀ ਰਚਨਾ ਜੋ ਉਸ ਸਮੇਂ ਦੇ ਸਿੱਖ ਸ਼ਹੀਦਾਂ ਦੀ ਲਿਖਾਇਕ ਹੈ ਰਤਨ ਸਿੰਘ ਭੰਗੂ ਦੇ ਬਿਰਤਾਂਤ ਤੋਂ ਬਿਨਾ ਅਧੂਰੀ ਹੈ। ਇਹਨਾਂ ਸ਼ਹੀਦੀਆਂ ਦੇ ਵੇਰਵੇ ਕੁਝ ਇਸ ਪ੍ਰਕਾਰ ਹਨ : ਭਾਈ ਮਨੀ ਸਿੰਘ ਦੀ ਸ਼ਹੀਦੀ, ਭਾਈ ਮਤਾਬ ਸਿੰਘ ਤੇ ਸੁੱਖਾ ਸਿੰਘ ਦੀ ਸ਼ਹੀਦੀ, ਬੋਤਾ ਸਿੰਘ ਦੀ ਸ਼ਹੀਦੀ, ਭਾਈ ਤਾਰੂ ਸਿੰਘ ਦੀ ਸ਼ਹੀਦੀ, ਭਾਈ ਮਿਤ ਸਿੰਘ ਦੀ ਸ਼ਹੀਦੀ, ਸੁਬੇਗ ਸਿੰਘ ਤੇ ਸ਼ਾਹਬਾਜ ਸਿੰਘ ਦੀ ਸ਼ਹੀਦੀ, ਭਾਈ ਗੁਰਬਖਸ਼ ਸਿੰਘ ਦੀ ਸ਼ਹੀਦੀ ਆਦਿ।

ਹਕੀਕਤ ਰਾਇ ਦੀ ਸ਼ਹੀਦੀ ਦਾ ਰਤਨ ਸਿੰਘ ਭੰਗੂ ਦੇ *ਪ੍ਰਾਚੀਨ ਪੰਥ ਪ੍ਰਕਾਸ਼* ਵਿਚ ਬਿਰਤਾਂਤ ਇਸ ਰਚਨਾ ਦਾ ਮਹੱਤਵ ਵਧਾਉਣ ਦਾ ਸੰਕੇਤਕ ਹੈ। ਇਹ ਸ਼ਹੀਦ ਵੀ ਉਸ ਸਮੇਂ ਦੇ ਹਾਕਮਾਂ ਦੀ ਕੱਟੜਤਾ ਦੇ ਕਾਰਨ ਧਰਮ ਰੱਖਿਆ ਲਈ ਕੁਰਬਾਨੀ ਦੇ ਗਿਆ। ਅੱਗਰੇ ਕਵੀ ਨੇ 'ਵਾਰ ਹਕੀਕਤ ਰਾਇ' ਵਿਚ ਇਸ ਸ਼ਹੀਦੀ ਦਾ ਪ੍ਰਭਾਵਜਨਕ ਵਰਣਨ ਕੀਤਾ ਹੈ

*ਹਕੀਕਤ ਰਾਇ ਦਾ ਮਹਾਤਮ ਹੋਇਆ ਰੋ ਰੋ ਕੱਢਣ ਆਹੀਂ।*
*ਹਿੰਦੂ ਮੁਸਲਮਾਨ ਸ਼ਹਿਰ ਦੇ, ਪਿੱਟ ਪਿੱਟ ਮਾਰਲ ਧਾਹੀਂ।*
*ਵਿਚ ਸਥਰਾਂ ਦੇ ਰੋਵਣ ਬੇਗਮਾਂ ਅੰਨ ਭੀ ਖਾਵਣ ਨਾਹੀਂ।*
*ਕਹੁ ਜੀ ਲਾਹੌਰ ਸਭ ਹੜਤਾਲ ਹੋਈ।*[37]

ਰਤਨ ਸਿੰਘ ਭੰਗੂ ਨੇ 18ਵੀਂ ਸਦੀ ਦੇ ਸਿੱਖ ਅਦਾਰਿਆਂ ਉੱਤੇ ਵੱਡਮੁੱਲੀ ਤੇ ਵਿਸਤਾਰ ਸਹਿਤ ਰੌਸ਼ਨੀ ਪਾਈ ਹੈ ਜੋ ਉਸ ਦੀ ਲਿਖਤ ਨੂੰ ਸਮੇਂ ਦੇ ਇਤਿਹਾਸ ਲਈ ਅਤਿਅੰਤ ਨਿੱਗਰ ਬਣਾਉਂਦੀ ਹੈ। ਇਹਨਾਂ ਅਦਾਰਿਆਂ ਵਿਚ ਸਹਿਜੇ ਹੀ ਅਕਾਲ ਤਖਤ, ਸਰਬਤ ਖਾਲਸਾ, ਤਰੁਨਾ ਦਲ, ਬੁੱਢਾ ਦਲ, ਦਲ ਖਾਲਸਾ, ਗੁਰਮਤਾ ਆਦਿ ਵਧੇਰੇ ਲਾਹੇਵੰਦ ਜਾਣਕਾਰੀ ਦੇ ਸੂਚਿਕ ਹਨ। ਦਲ ਖਾਲਸਾ ਦੇ ਆਦਰੇ ਦੀ ਬਣਤਰ ਤੇ ਕਾਰਜ ਭੰਗੂ ਦੇ ਬਿਰਤਾਂਤ ਦੀ ਇਤਿਹਾਸਕ ਸੰਦਰਭ ਵਿਚ ਇਕ ਵਿਸ਼ੇਸ਼ ਦੇਣ ਹੈ। ਇਸੇ ਪ੍ਰਕਾਰ ਭੰਗੂ ਦੀ ਲਿਖਤ 18ਵੀਂ ਸਦੀ ਦੇ ਪ੍ਰਸਿੱਧ ਅਦਾਰੇ ਭਾਵ ਗੁਰਮਤੇ ਦੇ ਅਰਥ, ਹਾਵ ਭਾਵ ਦੇ ਕਾਰਜਾਂ ਸਬੰਧੀ ਅਥਾਹ ਜਾਣਕਾਰੀ ਦੀ ਲਿਖਾਇਕ ਹੈ। ਬਹੁ ਮਾਤਰਾ ਵਿਚ ਰੱਖਿਆ ਅਤੇ ਧਾਵੇ ਸਬੰਧੀ ਗੁਰਮਤੇ ਖਾਲਸੇ ਦੀ 18 ਸਦੀ ਦੀ ਰਾਜਨੀਤੀ ਦੇ ਪ੍ਰਤੀਕ

ਹਨ। ਅਠਾਰ੍ਹਵੀਂ ਸਦੀ ਵਿਚ ਖਾਲਸੇ ਦੀ ਲੜਾਈ ਦੇ ਢੰਗ ਨੂੰ ਭੰਗੂ ਨੇ 'ਢਾਈ ਪਟ ਦੀ ਲੜਾਈ' ਕਿਹਾ ਹੈ। ਦੁਸ਼ਮਣ ਕੋਲ ਪਹੁੰਚਨਾ ਤੇ ਵਾਪਸ ਪਰਤਨਾ ਦੋ ਪਟ ਅਤੇ ਉਸ ਨੂੰ ਮਾਰ ਮੁਕਾਉਣਾ ਅਧਿ ਪਟ ਵਿਚ ਸ਼ੁਮਾਰ ਕੀਤਾ ਜਾਂਦਾ ਸੀ। ਨਿਰਸੰਦੇਹ ਹੀ ਰਤਨ ਸਿੰਘ ਭੰਗੂ ਰਚਿਤ *ਪੰਥ ਪ੍ਰਕਾਸ਼* 18ਵੀਂ ਸਦੀ ਦੇ ਸਿੱਖ ਇਤਿਹਾਸ ਦੀ ਜਿੰਦ ਜਾਨ ਹੈ।

*ਸ੍ਰੀ ਗੁਰ ਪਰਤਾਪ ਸੂਰਜ ਗ੍ਰੰਥ* ਰਚਿਤ ਭਾਈ ਸੰਤੋਖ ਸਿੰਘ ਪਰਮਾਰਥਕ ਜਾਂ ਧਰਮ ਤੱਤ ਸਬੰਧੀ ਪ੍ਰਸਿੱਧ ਰਚਨਾ ਹੈ। ਇਹ ਰਚਨਾ ਆਪਣੇ ਆਪ ਵਿਚ ਇੰਨੀ ਵੱਡਮੁਲੀ ਤੇ ਵਿਸਥਾਰਪੂਰਵਕ ਹੈ ਕਿ ਆਧੁਨਿਕ ਕਾਲ ਦੇ ਲੇਖਕਾਂ ਨੇ ਇਸ ਦੀ ਪ੍ਰਸੰਸਾ ਕਰਦੇ ਹੋਏ ਇਸ ਨੂੰ ਆਪਣੀਆਂ ਰਚਨਾਵਾਂ ਵਿਚ ਇਸ ਵਿਸ਼ਵਾਸ ਨਾਲ ਕਲਮਬੱਧ ਕੀਤਾ ਹੈ ਕਿ ਇਸ ਲੇਖਕ ਦੀ ਸਿੱਖ ਗੁਰੂ ਸਾਹਿਬਾਨ ਸਬੰਧੀ ਖੋਜ ਇਸ ਦੇ ਉਲੀਕੇ ਹੋਏ ਤੱਥਾਂ ਤੋਂ ਅੱਗੇ ਲਿਜਾਣਾ ਸਹਿਜੇ ਹੀ ਸੌਖਾ ਨਹੀਂ ਹੈ। ਇਸ ਵਿਚ ਸ਼ੱਕ ਨਹੀਂ ਕਿ ਭਾਈ ਸੰਤੋਖ ਸਿੰਘ ਦੀ ਕੀਤੀ ਹੋਈ ਵਿਆਖਿਆ ਜਿਸ ਦੇ ਸਰੋਤਾਂ ਵਿਚ ਭਾਈ ਬਾਲੇ ਵਾਲੀ ਅਤੇ ਹੋਰ ਜਨਮ ਸਾਖੀਆਂ ਵੀ ਸ਼ਾਮਿਲ ਹਨ ਪ੍ਰਬੀਨ ਤੇ ਸ੍ਰੇਸ਼ਠ ਖੋਜ ਕਹੀ ਜਾ ਸਕਦੀ ਹੈ ਪਰੰਤੂ ਸਮੁਚੇ ਰੂਪ ਵਿਚ ਪ੍ਰਮਾਣਿਕ ਨਹੀਂ। ਇਥੋਂ ਤੱਕ ਕਿ ਅਜੋਕੇ ਇਤਿਹਾਸਕਾਰ ਇੰਦੂ ਭੂਸ਼ਣ ਬੈਨਰਜੀ ਨੇ ਅਨੁਭਵ ਕੀਤਾ ਹੈ ਕਿ ਸੰਤੋਖ ਸਿੰਘ ਦੀ ਰਚਨਾ ਦੀ ਬੜੇ ਧਿਆਨ ਨਾਲ ਅਧਿਐਨ ਦੀ ਲੋੜ ਹੈ। ਭਾਈ ਸੰਤੋਖ ਸਿੰਘ ਰਚਿਤ *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* ਇਸੇ ਲੇਖਕ ਦੀ ਰਚਨਾ *ਨਾਨਕ ਪ੍ਰਕਾਸ਼* ਦਾ ਉੱਤਰਫਲ ਹੈ ਜੋ ਸਿੱਖ ਗੁਰੂ ਸਾਹਿਬਾਨ ਦੇ ਜੀਵਨ ਦਾ ਵਰਨਨ ਹੈ ਅਤੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੇ ਸਮਾਜੀ ਅਤੇ ਰਾਜਨੀਤਿਕ ਪੱਖਾਂ ਦਾ ਸੰਕੇਤਕ ਹੈ। ਇਹ ਉਸ ਸਮੇਂ ਦੇ ਹਾਵ-ਭਾਵ ਆਪਣੇ ਅੰਦਰ ਸਮੋਏ ਹੋਏ ਹੈ। ਇਸ ਰਚਨਾ ਦੀ ਸਮਾਪਤੀ ਵਿਚ ਲੇਖਕ ਨੂੰ ਦਸ ਸਾਲ ਲੱਗੇ।

ਅਸਲ ਵਿਚ ਭਾਈ ਸੰਤੋਖ ਸਿੰਘ ਨੇ ਆਪਣਾ ਜੀਵਨ ਕਥਾਵਾਚਕ ਦੇ ਤੌਰ ਉੱਤੇ ਸ਼ੁਰੂ ਕੀਤਾ। ਇਸ ਦੇ ਫਲਸਰੂਪ *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* ਕਥਾ ਦੇ ਰੂਪ ਵਿਚ ਪੇਸ਼ ਕੀਤਾ ਗਿਆ ਹੈ। ਭਾਈ ਸੰਤੋਖ ਸਿੰਘ ਦੇ ਸਮੇਂ ਸਾਹਿਤਕ ਪਰੰਪਰਾ ਦਾ ਬੋਲ ਬਾਲਾ ਸੀ। ਇਸ ਲਈ ਕਵੀ ਜੀ ਨੇ ਇਸ ਪਰੰਪਰਾ ਨੂੰ ਮੁੱਖ ਰੱਖਦਿਆਂ ਹੋਇਆਂ ਆਪਣੀ ਰਚਨਾ ਵਿਚ ਵਿਧਾਂਤਕ ਤੱਤਾਂ ਜਾਂ ਅੰਸ਼ਾਂ ਨੂੰ ਕਈਆਂ ਥਾਵਾਂ ਉੱਤੇ ਮੁੱਢਲਾ ਆਧਾਰ ਬਣਾਇਆ ਹੈ। ਇਸ ਰਚਨਾ ਵਿਚ ਗੁਰੂ ਸਾਹਿਬਾਨ ਸਬੰਧੀ ਸਤਿਕਾਰ ਅਤੇ ਸ਼ਰਧਾ ਵਿਸ਼ਾ-ਵਸਤੂ ਵਿਚੋਂ ਉੱਭਰ ਕੇ ਸਾਹਮਣੇ ਆਉਂਦੇ ਹਨ। ਮਿਥਿਹਾਸ ਦੇ ਇਤਿਹਾਸ ਨਾਲ ਸਮਿਲਤ ਹੋਣ ਕਾਰਣ ਇਸ ਰਚਨਾ ਨੂੰ ਇਤਿਹਾਸਕ ਸੰਦਰਭ ਵਿਚ ਵੇਖਣਾ ਇਕ ਕਠਿਨ ਸਮੱਸਿਆ ਹੈ। ਇਤਿਹਾਸ ਨੂੰ ਮਿਥਿਹਾਸ ਤੋਂ ਅੱਡ ਕਰਨ ਅਤੇ ਵਿਧਾਂਤਕ ਵਿਚਾਰਧਾਰਾ ਨੂੰ ਗੁਰਮਤਿ ਸਾਹਿਤ ਵਿਚ ਪਰਿਵਰਤਨ ਲਈ ਇਤਿਹਾਸਕ ਸਰੋਤਾਂ ਦੇ ਨਾਲ ਮੁਲਾਂਕਣ ਦੀ ਲੋੜ ਹੈ ਜੋ ਗੁਰਮਤਿ ਦੇ ਨਿਯਮਾਂ ਦੇ ਲਿਖਾਇਕ ਹੋਣ। ਅਸੀਂ ਦੇਖਦੇ ਹਾਂ ਕਿ *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* ਵਿਚ ਦਰਸਾਏ ਸਿੱਖੀ ਦੇ ਨਿਯਮਾਂ ਨੂੰ ਪਹਿਲ ਦਿੱਤੀ ਗਈ ਹੈ ਕਿਉਂਕਿ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੇ ਸਥਾਪਿਤ ਹੋ ਜਾਣ ਕਾਰਣ ਹਿੰਦੂ ਮੁਸਲਿਮ ਸਬੰਧ ਮਜ਼ਬੂਤ ਹੋਣ ਦੇ ਫਲਸਰੂਪ ਕਵੀ ਦੀ ਲਿਖਤ ਉੱਤੇ ਅਜਿਹਾ ਪ੍ਰਭਾਵ ਪਿਆ ਪ੍ਰਤੀਤ ਹੁੰਦਾ ਹੈ। ਕਈ ਥਾਂ ਕਵੀ ਜੀ ਨੇ ਮੁਸਲਮਾਨਾਂ ਨੂੰ ਹਿੰਦੂਆਂ ਤੋਂ ਉੱਪਰਲੀ

ਪੱਧਰ ਉਤੇ ਦਰਸਾਇਆ ਹੈ ਪਰੰਤੂ ਇਹ ਕਹਿਣਾ ਜੋਗ ਹੋਵੇਗਾ ਕਿ ਕਵੀ ਦੀ ਸਿੱਖ ਧਰਮ ਦੀ ਵਿਆਖਿਆ ਦਾ ਆਧਾਰ ਉਸ ਦਾ ਸਵੈ-ਵਿਸ਼ਵਾਸ ਹੈ ਅਤੇ ਕਈ ਥਾਂ ਸਿੱਖ ਧਰਮ ਦੇ ਨਿਜਮਾਂ ਉੱਤੇ ਪਕੜ ਇੰਨੀ ਸ਼ਕਤੀਸ਼ਾਲੀ ਤੇ ਪ੍ਰਭਾਵਿਤ ਪ੍ਰਤੀਤ ਨਹੀਂ ਹੁੰਦੀ।

ਭਾਈ ਸੰਤੋਖ ਸਿੰਘ ਦੇ ਸਿੱਖ ਗੁਰੂ ਸਾਹਿਬਾਨ ਦੇ ਜੀਵਨ ਬਿਰਤਾਂਤ ਵਿਚੋਂ ਸਾਨੂੰ ਵੱਡਮੁੱਲੇ ਇਤਿਹਾਸਕ ਤੱਤ ਪ੍ਰਾਪਤ ਹੁੰਦੇ ਹਨ। ਇਸ ਵਿਚ ਵੀ ਕੋਈ ਸ਼ੱਕ ਨਹੀਂ ਕਿ ਸਮੇਂ ਦੀ ਸਮਾਜੀ ਅਤੇ ਰਾਜਨੀਤਿਕ ਸਥਿਤੀ ਨੇ ਕਵੀ ਜੀ ਨੂੰ ਕਾਫੀ ਪ੍ਰਭਾਵਿਤ ਕੀਤਾ ਹੈ। ਕਵੀ ਨੇ ਇਸਲਾਮਿਕ ਇਤਿਹਾਸ ਤੋਂ ਵੀ ਸਮੱਗਰੀ ਪ੍ਰਾਪਤ ਕੀਤੀ ਹੈ ਪਰੰਤੂ ਉਸ ਦੀ ਰਚਨਾ ਦਾ ਮਹੱਤਵ ਸਿੱਖ ਇਤਿਹਾਸਕਾਰੀ ਵਿਚ ਹੈ। *ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ* ਜਾਣਕਾਰੀ ਦੇ ਪੱਖ ਤੋਂ ਪ੍ਰਾਚੀਨ ਸਾਹਿਤ ਦੀਆਂ ਕਈ ਪੁਸਤਕਾਂ ਤੋਂ ਉੱਤਮ ਸਿੱਧ ਹੁੰਦਾ ਹੈ ਅਤੇ ਇਸ ਦੇ ਵਿਸ਼ਾ-ਵਸਤੂ ਦਾ ਵਿਸਥਾਰ ਇਸ ਦੇ ਕਾਰਜ ਖੇਤਰ ਨੂੰ ਵਿਸ਼ਾਲ ਕਰਨ ਦਾ ਪ੍ਰਤੀਕ ਹੈ।

ਇਥੇ ਇਹ ਤੱਥ ਉਭਾਰ ਕੇ ਦ੍ਰਿਸ਼ਟੀਗੋਚਰ ਕਰਨਾ ਅਤਿਅੰਤ ਲੋੜੀਂਦਾ ਹੈ ਕਿ ਜਿਥੇ ਗੁਰਮੁਖੀ ਸਰੋਤ ਸ਼ਰਧਾ, ਦੇਸ਼ ਭਗਤੀ, ਗੁਰੂ ਵਿਅਕਤੀਆਂ ਦੇ ਸਤਿਕਾਰ ਤੇ ਜੀਵਨ ਦੀਆਂ ਉੱਚ ਕਦਰਾਂ-ਕੀਮਤਾਂ ਤੇ ਧਰਮ ਕੇਂਦਰਤ ਸਾਂਝ ਦੇ ਪਰਤੀਕ ਹਨ ਉਥੇ ਫ਼ਾਰਸੀ ਸੋਮੇ ਸਵਾਰਥ, ਸਵੈ-ਮਨੋਰਥ, ਕਟੜਤਾ ਅਤੇ ਸ਼ਾਸਕਾਂ ਦੀ ਸਦਭਾਵਨਾਂ ਤੇ ਖੁਸ਼ਾਮੰਦ ਦੇ ਲਿਖਾਇਕ ਹਨ।

ਅੰਗਰੇਜ਼ੀ ਵਿਚ ਉਪਲਬਧ ਸਰੋਤਾਂ ਦੇ ਅਧਿਐਨ ਤੋਂ ਪਤਾ ਲਗਦਾ ਹੈ ਕਿ ਉਹਨਾਂ ਦੇ ਲੇਖਕਾਂ ਨੇ ਸਿੱਖ ਧਰਮ ਦੇ ਮੁੱਢਲੇ ਤੇ ਮੌਲਿਕ ਨਿਜਮਾਂ ਵਲ ਕੋਈ ਧਿਆਨ ਨਾ ਦਿੱਤਾ ਅਤੇ ਗੁਰਮੁਖੀ ਜਾ ਫ਼ਾਰਸੀ ਸਰੋਤਾਂ ਦੀ ਪ੍ਰਮਾਣਿਕਤਾ ਦੀ ਪਰਖ ਕਰਨ ਤੋਂ ਅਸਮਰੱਥ ਰਹੇ। ਉਹ ਸਿੱਖ ਧਰਮ ਦੀ ਪਰੰਪਰਾ ਤੇ ਦਾਰਸ਼ਨਿਕ ਅਸੂਲਾਂ ਦੀ ਜਾਣਕਾਰੀ ਤੋਂ ਸੱਖਣੇ ਰਹਿ ਗਏ ਕਿਉਂਕਿ ਸਿੱਖੀ ਦੇ ਮੂਲ ਸਿਧਾਂਤਾਂ ਦੀ ਪਰਖ ਨਾ ਕਰ ਸਕੇ। ਇਸ ਤੋਂ ਛੁੱਟ ਯੂਰਪੀ ਲੇਖਕਾਂ ਨੇ ਅਰੰਭ ਵਿਚ ਸਿੱਖ ਧਰਮ ਦੀ ਪਿਛੋਕੜ ਨੂੰ ਜਾਣਨ ਵਿਚ ਕੋਤਾਹੀ ਤੋਂ ਕੰਮ ਲਿਆ। ਆਰੰਭਕ ਸਮੇਂ ਵਿਚ ਯੂਰਪੀ ਲੋਕਾਂ ਦਾ ਸਿੱਖ ਇਤਿਹਾਸ ਵੱਲ ਧਿਆਨ ਨਾ ਗਿਆ ਅਤੇ ਬਾਅਦ ਵਿਚ ਸਿੱਖਾਂ ਦੇ ਸ਼ਕਤੀ ਪ੍ਰਾਪਤ ਕਰਨ ਸਮੇਂ 18ਵੀਂ ਸਦੀ ਦੇ ਅੰਤ ਵਿਚ ਉਹ ਸਵੈ-ਮਨੋਰਥ ਲਈ ਰਾਜਨੀਤੀ ਵਿਚ ਸਿੱਖਾਂ ਨੂੰ ਹਾਰ ਦੇਣ ਜਾਂ ਹੁਕਮਰਾਨੀ ਵਿਚ ਉਹਨਾਂ ਨੂੰ ਪਿੱਛਾ ਵਿਖਾਉਣ ਲਈ ਸਿੱਖ ਇਤਿਹਾਸ ਵਿਚ ਦਿਲਚਸਪੀ ਲੈਣ ਲੱਗੇ। ਉਸ ਸਮੇਂ ਈਸਟ ਇੰਡੀਆ ਕੰਪਨੀ ਰਾਜਨੀਤੀਕ ਪੱਖੋਂ ਮਜ਼ਬੂਤ ਹੋ ਰਹੀ ਸੀ। ਇਸ ਲਈ ਮੂਲ ਸਿੱਖੀ ਵਿਰਾਸਤ ਦੀ ਜਾਣਕਾਰੀ ਤੋਂ ਉਹਨਾਂ ਨੂੰ ਮਹਿਰੂਮ ਰਹਿਣਾ ਪਿਆ ਅਤੇ ਉਹ ਸ਼ੁਰੂ ਵਿਚ ਸਿੱਖ ਧਰਮ ਨੂੰ ਸਮਝਣ ਵਿਚ ਸਫਲ ਨਾ ਹੋ ਸਕੇ।

ਕਲ ਏ. ਐਲ. ਐਚ. ਪੋਲੀਅਰ ਦੀ ਰਚਨਾ 'ਦਾ ਸਿੱਖਸ' (ਅੰਗਰੇਜ਼ੀ) ਲਗਭਗ 1780 ਈ. ਦੀ ਰਚਨਾ ਮੰਨੀ ਜਾਂਦੀ ਹੈ। ਇਸ ਪੱਖ ਤੋਂ ਇਹ ਲਿਖਤ ਮੇਜਰ ਬਰਾਊਨ ਦੀ ਲਿਖਤ 'ਹਿਸਟਰੀ ਆਫ ਦਾ ਓਰਿਜਨ ਐਂਡ ਪਰਾਗਰੈਸ ਆਫ ਦਾ ਸਿਖਸ' ਤੋਂ ਵੀ ਪਹਿਲਾਂ ਦੀ ਹੈ ਪਰੰਤੂ ਇਹ ਕਈ ਸਾਲ ਪਿਛੇ ਪੜ੍ਹੀ ਗਈ। ਡਾ. ਗੰਡਾ ਸਿੰਘ ਅਨੁਸਾਰ ਇਹ ਪਰਚਾ 20 ਦਸੰਬਰ 1787 ਨੂੰ ਏਸ਼ੀਆਟਿਕ ਸੋਸਾਇਟੀ ਆਫ ਬੰਗਾਲ ਦੀ

ਮੀਟਿੰਗ ਵਿਚ ਪੜ੍ਹਿਆ ਗਿਆ। ਫੌਜਾ ਸਿੰਘ ਇਸ ਪਰਚੇ ਦੇ ਪੜ੍ਹਨ ਦੀ ਮਿਤੀ 9 ਫਰਵਰੀ 1787 ਈ. ਲਿਖਦੇ ਹਨ। ਮੇਜਰ ਬਰਾਊਨ ਦੀ ਲਿਖਤ 'ਹਿਸਟਰੀ ਆਫ ਦਾ ਓਰਿਜਨ ਐਂਡ ਪਰਾਗਰੈਸ ਆਫ ਦਾ ਸਿੱਖਸ' 17 ਸਤੰਬਰ 1787 ਈ. ਵਿਚ ਕੋਰਟ ਆਫ ਡਾਇਰੈਕਟਰਜ਼ ਨੂੰ ਪੇਸ਼ ਕੀਤੀ ਗਈ ਅਤੇ 1788 ਈ. ਵਿਚ ਇਹ ਲਿਖਤ ਉਸ ਦੀ ਇਕ ਹੋਰ ਲਿਖਤ 'ਡਿਸਕ੍ਰਿਪਸ਼ਨ ਆਫ ਦਾ ਜੰਗਲ ਤਰਾਈ ਡਿਸਟ੍ਰਿਕਟਸ' ਦੇ ਨਾਲ 'ਇੰਡੀਆ ਟ੍ਰੈਕਟਸ' ਦੇ ਅਨੁਵਾਨ ਹੇਠ ਛਪੀ।[38]

ਇਥੇ ਇਹ ਵਰਣਨ ਕਰਨਾ ਜ਼ਰੂਰੀ ਹੋਵੇਗਾ ਕਿ ਪੋਲੀਅਰ ਪਹਿਲਾ ਲੇਖਕ ਸੀ ਜਿਸ ਨੇ ਸਿੱਖਾਂ ਅਤੇ ਉਹਨਾਂ ਦੀ ਰਾਜਸੀ ਸ਼ਕਤੀ ਬਾਰੇ ਲੋੜੀਂਦੀ ਜਾਣਕਾਰੀ ਪ੍ਰਾਪਤ ਕੀਤੀ। ਪੋਲੀਅਰ ਸਮਕਾਲੀ ਸਿੱਖ ਅਦਾਰਿਆਂ ਉੱਤੇ ਕਈ ਥਾਂ ਬਹੁਤ ਢੁੱਕਵੀਂ ਤੇ ਲਾਭਦਾਇਕ ਜਾਣਕਾਰੀ ਦਾ ਸੂਚਿਕ ਹੈ। ਉਹ 18ਵੀਂ ਸਦੀ ਦੇ ਅਖੀਰਲੇ ਦਹਾਕੇ ਦੀ ਗੱਲ ਕਰਦਾ ਹੋਇਆ ਲਿਖਦਾ ਹੈ ਕਿ ਸਮੂਹ ਵੱਡੇ ਛੋਟੇ ਸਰਦਾਰ, ਇਥੋਂ ਤਕ ਕਿ ਅਤਿਅੰਤ ਗਰੀਬੜੇ ਅਤੇ ਮਾੜੇ ਸਿੱਖ ਵੀ ਕੌਮੀ ਮਸਲਿਆਂ ਵਿਚ ਆਪਣੇ ਆਪ ਨੂੰ ਪੂਰਨ ਰੂਪ ਵਿਚ ਸੁਤੰਤਰ ਸਮਝਦੇ ਸਨ। ਪੋਲੀਅਰ ਦੁਆਰਾ ਅੰਕਿਤ ਇਹ ਰਚਨਾ ਮਿਸਲਦਾਰੀ ਢਾਂਚੇ ਦੇ ਵੱਖ-ਵੱਖ ਪੜਾਵਾਂ ਨੂੰ ਸਮਝਣ ਵਿਚ ਅਤਿਅੰਤ ਲਾਭਦਾਇਕ ਹੈ। ਪੋਲੀਅਰ 18ਵੀਂ ਸਦੀ ਦੇ ਮਹੱਤਵਪੂਰਨ ਅਦਾਰੇ 'ਗੁਰਮਤਾ' ਸਬੰਧੀ ਇਸ ਪ੍ਰਕਾਰ ਆਲੋਚਨਾ ਕਰਦਾ ਹੈ :

... 'the greatest council or Goormotta of the nation, held annually either at Ambarsar, Lahore or some other place. Everything is decided by the plurality of votes taken indifferently from all who choose to be present at it. In this council or Diet all the public affairs are debated.'[39]

ਜੇਮਜ਼ ਬਰਾਊਨ ਦੇ ਸਰੋਤ 'ਹਿਸਟਰੀ ਆਫ ਦਾ ਉਰਿਜਨ ਐਂਡ ਪਰਾਗੈਸ ਆਫ ਦਾ ਸਿਖਸ' (ਅੰਗਰੇਜ਼ੀ) ਦਾ ਉਹ ਭਾਗ ਜਿਸ ਵਿਚ ਉਸ ਨੇ ਨਿੱਜੀ ਰੂਪ ਵਿਚ ਜਾਣਕਾਰੀ ਪ੍ਰਾਪਤ ਕੀਤੀ ਹੈ ਬਹੁਤ ਲਾਹੇਵੰਦ ਹੈ ਅਤੇ ਫ਼ਾਰਸੀ ਸਰੋਤਾਂ ਦੇ ਅਨੁਵਾਦ ਤੋਂ ਹੋਈਆਂ ਗਲਤੀਆਂ ਤੋਂ ਮੁਕਤ ਹੈ। ਉਸ ਦਾ ਸੰਖੇਪ ਬਿਰਤਾਂਤ ਨਾ ਕੇਵਲ ਸਿੱਖ ਰਾਜਨੀਤੀ ਅਤੇ ਸਮਕਾਲੀ ਸਮਾਜ ਸਬੰਧੀ ਜਾਣਕਾਰੀ ਦਾ ਹੀ ਲਿਖਾਇਕ ਹੈ ਸਗੋਂ ਸਮੇਂ ਦੇ ਸਿੱਖ ਸਰਦਾਰਾਂ ਦੇ ਮੁਲਕਗੀਰੀ ਸਬੰਧੀ ਹਾਵ-ਭਾਵ ਨੂੰ ਸਹੀ ਰੂਪ ਵਿਚ ਦਰਸਾਉਂਦਾ ਹੈ। ਅਠ੍ਹਾਰਵੀਂ ਸਦੀ ਦੇ ਸਿੱਖ ਅਦਾਰੇ, ਰੀਤੀ ਰਿਵਾਜ ਆਦਿ ਸਬੰਧੀ ਜਾਣਕਾਰੀ ਦੇ ਪੱਖ ਤੋਂ ਇਹ ਵੱਡਮੁਲਾ ਬਿਰਤਾਂਤ ਹੈ। ਅਠ੍ਹਾਰਵੀਂ ਸਦੀ ਦੇ ਮਹੱਤਵਪੂਰਨ ਅਦਾਰੇ 'ਦਲ ਖਾਲਸਾ' ਦਾ ਨਿਰੀਖਣ ਉਸ ਦੀ ਆਪਣੀ ਜਾਣਕਾਰੀ ਅਨੁਸਾਰ ਨਿਮਨ ਲਿਖਤ ਹੈ ਜੋ ਮੁਲਾਂਕਣ ਦਾ ਮੁਥਾਜ ਹੈ :

Since the Sikhs became powerful and confederated for the purpose of conquest, they have called their confederacy *Khalsa Geo*, or the State and their grand army *Dull Khalsa Geo*, or the Army of the State.[40]

ਉਸ ਦੀ ਸਿਖੀ ਸਮਾਜ ਦੇ ਵਿਅਕਤੀਆਂ ਨਾਲ ਕੀਤੀ ਮੁਲਾਕਾਤ, ਉਹਨਾਂ ਦਾ ਮਰਦਾਊਪੁਣਾ ਅਤੇ ਗੱਲਬਾਤ ਉਹਨਾਂ ਦੀ ਸਰਕਾਰ ਦੀ ਸੁਤੰਤਰਤਾ ਦੀ ਸੂਚਿਕ ਮਿਥੀ ਗਈ ਹੈ। ਬਰਾਊਨ ਸਿੱਖਾਂ ਦੇ ਹਿੰਦੂਆਂ ਪ੍ਰਤੀ ਸਬੰਧਾਂ ਅਤੇ ਸਹਾਇਤਾ ਤੋਂ ਪ੍ਰਭਾਵਿਤ ਹੋਇਆ ਹੈ। ਉਸ ਅਨੁਸਾਰ ਸਿੱਖ ਧਰਮ ਦੇ ਲੋਕ ਜੋ ਧਰਮ ਤੇ ਰਾਜਨੀਤੀ ਨੂੰ ਆਪਣੇ ਵਾਧੇ, ਸ਼ਕਤੀ ਜਾਂ ਮਹੱਤਵ ਲਈ ਸੰਗਠਿਤ ਕਰਦੇ ਹਨ ਅਤੇ ਹਰ ਇੱਛਕ ਦੇ ਦਾਖਲੇ ਨੂੰ ਸੁਖਾਵਾਂ ਬਣਾਉਂਦੇ ਹਨ ਉੱਨਤੀ ਵਿਚ ਅਸਫਲ ਰਹਿ ਹੀ ਨਹੀਂ ਸਕਦੇ। ਉਹਨਾਂ ਦੇ ਲੜਾਈ ਦੇ ਹੱਥਿਆਰਾਂ ਨੂੰ ਉਸ ਨੇ ਹਿੰਦੁਸਤਾਨ ਵਿੱਚੋਂ ਉੱਚ ਦਰਜਾ ਦਿੱਤਾ ਹੈ ਅਤੇ ਸਿੱਖਾਂ ਦੀ ਵਿਆਪਕ ਕਾਰਗੁਜ਼ਾਰੀ ਉੱਤੇ ਪ੍ਰਸੰਨਤਾ ਪ੍ਰਗਟ ਕੀਤੀ ਹੈ।[41] ਜੇਮਜ਼ ਬਰਾਊਨ ਦੀ ਰਚਨਾ ਦਾ ਆਧਾਰ ਬੁੱਧ ਸਿੰਘ ਅਰੋੜਾ ਦੀ ਰਚਨਾ *ਰਿਸਾਲਾ ਦਰ ਅਹਵਾਲਿ ਨਾਨਕ ਸ਼ਾਹ ਦਰਵੇਸ਼* ਹੈ ਅਤੇ ਇਸ ਦੀ ਸਹਾਇਤਾ ਸਦਕਾ ਸਿੱਖ ਲਹਿਰ ਨੂੰ ਯੋਗ ਢੰਗ ਨਾਲ ਸਮਝਣ ਦਾ ਯਤਨ ਕੀਤਾ ਗਿਆ ਹੈ।

ਜੇਮਜ਼ ਬਰਾਊਨ ਅਤੇ ਜਾਰਜ ਫੌਰਸਟਰ ਨੇ ਗੁਰਮਤੇ ਲਈ 'ਡੀਅਟ' ਜਾਂ 'ਗਰੈਂਡ ਡੀਅਟ' ਅਤੇ 'ਗਰੈਂਡ ਕਨਵੈਨਸ਼ਨ' ਦੇ ਸ਼ਬਦਾਂ ਦੀ ਵਰਤੋਂ ਕੀਤੀ ਹੈ।[42] ਜੇ. ਡੀ. ਕੁਨਿੰਘਮ 'ਜਨਰਲ ਕੌਂਸਲ ਜਾਂ ਕਨਵੈਨਸ਼ਨ' ਦੇ ਵਿਚਾਰ ਦੀ ਪੁਸ਼ਟੀ ਕਰਦਾ ਹੈ ਅਤੇ ਗੁਰਮਤੇ ਨੂੰ 'ਚੀਫਸ ਦੀ ਅਸੈਂਬਲੀ' (assembly of the chiefs) ਸਮਝਦਾ ਹੈ।[43] ਸੀ. ਐਚ. ਪੇਨ 'ਨੈਸ਼ਨਲ ਕੌਂਸਲ' ਦੇ ਸ਼ਬਦਾਂ ਦੀ ਵਰਤੋਂ ਕਰਨ ਹਿੱਤ ਜ਼ੋਰ ਦਿੱਤਾ ਹੈ।[44]

ਜਾਰਜ ਫੌਰਸਟਰ ਨੇ ਆਪਣੀ ਰਚਨਾ *ਏ ਜਰਨੀ ਫਰਾਮ ਬੰਗਾਲ ਟੂ ਇੰਗਲੈਂਡ* (ਅੰਗਰੇਜ਼ੀ) ਨੂੰ 1783 ਈ. ਵਿਚ ਲਿਖਤੀ ਰੂਪ ਦਿੱਤਾ। ਸਿੱਖਾਂ ਸਬੰਧੀ ਉਸ ਦਾ ਬਿਰਤਾਂਤ ਉਸ ਰਾਹੀਂ ਅੰਗਰੇਜ਼ ਉਚ ਅਧਿਕਾਰੀਆਂ ਨੂੰ ਲਿਖੇ ਪੱਤਰ ਅਤੇ ਉਸ ਦੀ ਆਪਣੀ ਇਕੱਠੀ ਕੀਤੀ ਹੋਈ ਜਾਣਕਾਰੀ ਦਾ ਲਿਖਾਇਕ ਹੈ। ਇਹ ਸਮੱਗਰੀ ਬਾਅਦ ਵਿਚ ਹਵਾਲਾ ਅਧੀਨ ਪੁਸਤਕ ਦੀਆਂ ਦੋ ਜਿਲਦਾਂ ਵਿਚ ਲੰਦਨ ਤੋਂ 1789 ਵਿਚ ਪ੍ਰਕਾਸ਼ਿਤ ਹੋਈ। ਇਹ ਸਮੱਗਰੀ ਉਸ ਸਮੇਂ ਦੀ ਅੰਗਰੇਜ਼ਾਂ ਦੁਆਰਾ ਸਿੱਖਾਂ ਦੀ ਉੱਭਰਦੀ ਹੋਈ ਰਾਜਨੀਤਕ ਸ਼ਕਤੀ ਸਬੰਧੀ ਜਾਣਕਾਰੀ ਪ੍ਰਾਪਤ ਕਰਨ ਦੀ ਇੱਛਾ ਦੀ ਪੂਰਤੀ ਦੇ ਫਲਸਰੂਪ ਦ੍ਰਿਸ਼ਟੀਮਾਨ ਕੀਤੀ ਗਈ। ਫੌਰਸਟਰ ਨੇ ਆਪਣੀ ਲਿਖਤ ਵਿਚ ਜੇਮਜ਼ ਬਰਾਊਨ ਦੇ ਨਿਆਈਂ ਕਿਸੇ ਦਾ ਪੱਖ ਨਹੀਂ ਪੂਰਿਆ ਅਤੇ ਨਿਰਪੱਖ ਰਿਹਾ ਹੈ।

ਸਿੱਖ ਗੁਰੂਆਂ ਦੇ ਸੰਖੇਪ ਇਤਿਹਾਸ ਤੋਂ ਆਰੰਭ ਹੁੰਦੀ ਹੋਈ ਹੱਥਲੀ ਲਿਖਤ ਰਣਜੀਤ ਸਿੰਘ ਦੇ ਆਗਮਨ ਤੋਂ ਪਹਿਲਾਂ ਇਕ ਭਵਿੱਖਬਾਣੀ ਨਾਲ ਪੂਰੀ ਹੁੰਦੀ ਹੈ ਜੋ ਮਿਸਲ ਪ੍ਰਣਾਲੀ ਦੇ ਢਾਂਚੇ ਸਬੰਧੀ ਫੌਰਸਟਰ ਦੇ ਹਾਵ-ਭਾਵ ਦੀ ਸੂਚਿਕ ਹੈ।[45]

ਫੌਰਸਟਰ ਦੀ ਲਿਖਤ ਦਾ ਉਹ ਭਾਗ ਜੋ ਲਗਭਗ 1748 ਈ. ਤੋਂ ਆਰੰਭ ਹੁੰਦਾ ਹੈ ਮਹੱਤਵਯੋਗ ਜਾਣਕਾਰੀ ਦਾ ਲਿਖਾਇਕ ਹੈ ਅਤੇ ਉਸ ਦੀ ਨਿਜੀ ਰੂਪ ਵਿਚ ਪ੍ਰਾਪਤ ਜਾਣਕਾਰੀ ਦਾ ਪਤਾ ਦਿੰਦਾ ਹੈ ਜਿਸ ਵਿਚ ਫੌਰਸਟਰ ਨੇ ਸਿੱਖਾਂ ਸਬੰਧੀ ਆਪਣੀ ਸਦਭਾਵਨਾ ਨੂੰ ਦਰਸਾਇਆ ਹੈ। ਫੌਰਸਟਰ ਦੀ ਰਚਨਾ ਦਾ ਆਧਾਰ ਯੂਰਪੀ ਲੇਖਕਾਂ ਦੀਆਂ ਰਚਨਾ ਅਤੇ ਨਿਜੀ ਜਾਣਕਾਰੀ ਹੈ ਜੋ ਸਮਕਾਲੀ ਗਵਾਹੀ ਵਜੋਂ ਲਾਭਦਾਇਕ ਹੈ ਪਰੰਤੂ ਕਈ ਥਾਵਾਂ ਉੱਤੇ ਇਤਿਹਾਸਕ ਸੰਦਰਭ ਵਿਚ ਠੀਕ ਨਹੀਂ ਉਤਰਦੀ ਅਤੇ ਮਲਾਂਕਣ ਦੀ ਮੁਥਾਜ ਹੈ।

*ਜੋਹਨ ਮੈਲਕਮ* ਨੇ ਅਪਣੀ ਰਚਨਾ *ਸਕੈਚ ਆਫ ਦਾ ਸਿਖਸ* (ਅੰਗਰੇਜ਼ੀ) ਦੀ ਕੁਝ ਸਮੱਗਰੀ 1805 ਈ. ਵਿਚ ਇਕੱਤਰ ਕੀਤੀ ਜਦੋਂ ਉਹ ਲਾਰਡ ਲੇਕ ਨਾਲ ਮਰਹੱਟਾ ਚੀਫ ਜਸਵੰਤ ਰਾਉ ਹੋਲਕਰ ਦਾ ਪਿੱਛਾ ਕਰਦਾ ਹੋਇਆ ਪੰਜਾਬ ਵਿਖੇ ਆਇਆ। ਇਸ ਉਪਰੰਤ ਇਸ ਜਾਣਕਾਰੀ ਨੂੰ ਕਈਆਂ ਮੂਲ ਅਤੇ ਅਨੁਵਾਦਿਕ ਲਿਖਤਾਂ ਦੀ ਰੌਸ਼ਨੀ ਵਿਚ ਸੰਵਾਰਿਆ ਗਿਆ। ਮੈਲਕਮ ਦੀ ਹਥਲੀ ਲਿਖਤ ਅੰਗਰੇਜ਼ਾਂ ਦੀ ਉਭਰਦੀ ਹੋਈ ਰਾਜਨੀਤਿਕ ਸਿੱਖ ਸ਼ਕਤੀ ਪ੍ਰਤੀ ਜਾਣਕਾਰੀ ਦੀ ਇੱਛਾ ਦੇ ਫਲਸਰੂਪ ਹੋਂਦ ਵਿਚ ਆਈ। ਰਾਜਨੀਤਿਕ ਹਾਵ-ਭਾਵ ਤੋਂ ਛੁੱਟ ਉਸ ਦੀ ਵਧੇਰੇ ਦਿਲਚਸਪੀ ਸਥਾਨਿਕ ਲੋਕਾਂ ਦੇ ਇਤਿਹਾਸ, ਰੀਤੀ ਰਿਵਾਜ ਅਤੇ ਅਧਿਆਤਮਕ ਰੁਚੀਆਂ ਨੂੰ ਉਲੀਕਣ ਦੀ ਲਿਖਾਇਕ ਹੈ ਜਿਸ ਵਿਚ ਸਿੱਖ ਲੇਖਕਾਂ ਦੀਆਂ ਲਿਖਤਾਂ ਨੂੰ ਮਹੱਤਵ ਦਿੱਤਾ ਗਿਆ ਹੈ।

ਮੈਲਕਮ ਦੀ ਹਵਾਲਾ ਅਧੀਨ ਪੁਸਤਕ ਪੂਰਨ ਰੂਪ ਵਿਚ ਪ੍ਰਮਾਣਿਕ ਅਤੇ ਨਿਰਪੱਖ ਗਿਣੀ ਜਾਂਦੀ ਹੈ। ਦੂਜੇ ਅੰਗਰੇਜ਼ ਲੋਕਾਂ ਦੇ ਨਿਆਈਂ ਮੈਲਕਮ ਦੀ ਲਿਖਤ ਭਾਵੇਂ ਸਿੱਖ ਗੁਰੂ ਵਿਅਕਤੀਆਂ ਤੋਂ ਸ਼ੁਰੂ ਹੁੰਦੀ ਹੈ ਪਰੰਤੂ ਸਮਕਾਲੀ ਸਮਾਂ ਉਲੀਕਣ ਵਿਚ ਮੰਨੀ ਪ੍ਰਮੰਨੀ ਲਿਖਤ ਗਿਣੀ ਜਾਂਦੀ ਹੈ ਜਿਸ ਨੂੰ ਉਸ ਤੋਂ ਬਾਅਦ ਆਉਣ ਵਾਲੇ ਲੇਖਕਾਂ ਨੇ ਭਲੀ-ਭਾਂਤ ਅਪਣਾਇਆ ਹੈ। ਨਿਸ਼ਚੇ ਹੀ ਉਸ ਦੀ ਲਿਖਤ ਵਿਚ ਉਪਲਬਧ ਲਿਖਤੀ ਸਰੋਤ ਅਤੇ ਨਿੱਜੀ ਪ੍ਰਾਪਤ ਕੀਤੀ ਜਾਣਕਾਰੀ ਸ਼ਾਮਿਲ ਹੈ। ਇਸ ਵਿਚ ਸੰਦੇਹ ਨਹੀਂ ਕਿ ਮੈਲਕਮ ਦੀ ਲਿਖਤ ਵਿਚ ਉਪਲਬਧ ਸਰੋਤਾਂ ਅਤੇ ਵਿਸ਼ਾਲ ਜਾਣਕਾਰੀ ਦੀ ਘਾਟ ਕਾਰਨ ਤਰੁੱਟੀਆ ਪਾਈਆਂ ਜਾਂਦੀਆਂ ਹਨ ਪਰੰਤੂ ਇਹ ਲਿਖਤ ਵਿਦੇਸ਼ੀ ਲੇਖਕਾਂ ਦੀਆਂ ਲਿਖਤਾਂ ਨਾਲੋਂ ਭਿੰਨਤਾ ਰੱਖਦੀ ਹੈ। ਇਸ ਦਾ ਵੱਡਾ ਪ੍ਰਸੰਸਾਯੋਗ ਪੱਖ ਇਹ ਹੈ ਕਿ ਇਹ 19ਵੀਂ ਸਦੀ ਦੇ ਪਹਿਲੇ ਦਹਾਕੇ ਦੀ ਲਿਖਤ ਹੁੰਦਿਆਂ ਹੋਇਆਂ ਆਪਣੇ ਆਪ ਵਿਚ ਵੱਡਮੁੱਲਾ ਖੋਜ ਪ੍ਰਬੰਧ ਸਿੱਧ ਹੁੰਦੀ ਹੈ।

ਇਥੇ ਇਹ ਸੰਕੇਤ ਕਰਨਾ ਵੀ ਉਚਿਤ ਹੋਵੇਗਾ ਕਿ ਮੈਲਕਮ ਦੀ ਹਾਵਲਾ ਅਧੀਨ ਪੁਸਤਕ ਸਿੱਖ-ਮੁਗ਼ਲ ਅਤੇ ਸਿੱਖ-ਅਫ਼ਗਾਨ ਸਬੰਧਾਂ ਨੂੰ ਚਿਤਰਨ ਵਿਚ ਭਲੀ-ਭਾਂਤਿ ਸਹਾਈ ਹੈ ਅਤੇ ਮੁਗ਼ਲ ਸ਼ਕਤੀ ਦੀ ਢਹਿੰਦੀ ਕਲਾ ਵਿਚ ਜਾਣ ਦੇ ਫਲਸਰੂਪ ਸਿੱਖ ਸ਼ਕਤੀ ਦੇ ਉਭਾਰ ਦੀ ਲਿਖਾਇਕ ਹੈ। ਅਸਲ ਵਿਚ ਇਹ ਪੱਖ ਮੈਲਕਮ ਦੀ ਰਚਨਾ *ਸਕੈਚ ਆਫ ਦਾ ਸਿਖਸ* ਦੀ ਪ੍ਰਸੰਸਾ ਦਾ ਸੂਚਿਕ ਹੈ।[46]

## ਪੈਰ ਟਿੱਪਣੀਆਂ

1. ਸ਼ੀਰੀਂ ਮੂਸਵੀ 'ਅਕਬਰ ਮੀਟਸ ਗੁਰੂ ਅਰਜਨ, 1598', *ਸਿੱਖ ਹਿਸਟਰੀ ਫਰਾਮ ਪਰਸ਼ੀਅਨ ਸੋਰਸਿਜ਼* (ਸੰਪਾ: ਜੇ. ਐਸ. ਗਰੇਵਾਲ ਤੇ ਇਰਫਾਨ ਹਬੀਬ), ਨਵੀਂ ਦਿਲੀ, 2001, ਪੰਨਾ 55 ਅਨੁਸਾਰ ਅਬੁਲ ਫਜ਼ਲ ਦੀ ਰਚਨਾ ਅਕਬਰਨਾਮਾ ਦੀ ਲੋਅ ਵਿਚ ਸ਼ਹਿਨਸ਼ਾਹ ਅਕਬਰ 1598 ਈ. ਵਿਚ ਗੁਰੂ ਅਰਜਨ ਦੇਵ ਜੀ ਨਾਲ ਮੁਲਾਕਾਤ ਲਈ ਪੁੱਜਾ।
2. ਸੋਹਨ ਕਵੀ ਜਿਸ ਦਾ ਸਰੋਤ ਭਾਈ ਮਨੀ ਸਿੰਘ ਹੈ ਆਪਣੀ ਰਚਨਾ *ਗੁਰਬਿਲਾਸ ਪਾਤਸ਼ਾਹੀ ਛੇਵੀਂ*, (ਅੰਮ੍ਰਿਤਸਰ, 1968 ਪੰਨੇ 129-48) ਗੁਰੂ ਅਰਜਨ ਦੇਵ ਦੀ ਸ਼ਹੀਦੀ

ਵਿਚ ਚੰਦੂ ਦਾ ਵਧੇਰੇ ਹੱਥ ਸਮਝਦਾ ਹੈ ਅਤੇ ਸ਼ਹਿਨਸ਼ਾਹ ਜਹਾਂਗੀਰ ਨੂੰ ਇਸ ਦੁਖਾਂਤ ਤੋਂ ਮੁਕਤ ਕਰਦਾ ਹੈ।

3. ਉਦਾਹਰਣ ਲਈ ਵੇਖੋ ਜੇ. ਐਸ. ਗਰੇਵਾਲ ...*ਐਸੇਜ਼ ਇਨ ਸਿੱਖ ਹਿਸਟਰੀ*, ਅੰਮ੍ਰਿਤਸਰ, 1972, ਨੰ. XIII, XI, XV ਆਦਿ।

4. ਮੋਬਿਦ, 'ਦਬਿਸਤਾਨ-ਏ-ਮਜ਼ਾਹਿਬ', *ਮਾਖਜ਼-ਏ-ਤਵਾਰੀਖ-ਏ-ਸਿੱਖਾਂ* (ਸੰਪਾ. ਗੰਡਾ ਸਿੰਘ), ਸਿੱਖ ਹਿਸਟਰੀ ਸੋਸਾਇਟੀ, ਅੰਮ੍ਰਿਤਸਰ, 1949, ਪੰਨੇ 23-50.

5. ਇਰਫਾਨ ਹਬੀਬ, ਸਿੱਖਇਜ਼ਮ ਐਂਡ ਦਾ ਸਿੱਖਸ, 1645-46 (ਅਨੁਵਾਦਕ 'ਦਬਿਸਤਾਨ'), ਸਿੱਖ ਹਿਸਟਰੀ ਫਰਾਮ ਪਰਸ਼ੀਅਨ ਸੋਰਸਿਜ (ਸੰਪਾ. ਜੇ.ਐਸ. ਗਰੇਵਾਲ ਤੇ ਇਰਫਾਨ ਹਬੀਬ), ਨਵੀਂ ਦਿਲੀ, 2001, ਪੰਨੇ 59-60.

6. ਮੋਬਿਦ ਸ਼ਬਦ ਪਾਰਸੀ ਪਾਦਰੀ ਲਈ ਵਰਤਿਆ ਜਾਂਦਾ ਹੈ। ਕਈ ਵਿਦਵਾਨ ਇਸ ਲੇਖਕ ਦਾ ਨਾਮ ਮੁਹਸਿਨਫ਼ਾਨੀ ਜਾਂ ਜ਼ੁਲਫਕਾਰ ਅਰਦਸਤਾਨੀ ਮੰਨਣਾ ਇਸ ਪੁਸਤਕ ਨਾਲ ਕੋਈ ਸਰੋਕਾਰ ਜਾਂ ਨਿਆ ਦਾ ਲਖਾਇਕ ਨਹੀਂ ਸਮਝਦੇ।

7. ਗੁਰੂ ਗੋਬਿੰਦ ਸਿੰਘ, 'ਜ਼ਫ਼ਰਨਾਮਾ', *ਮਾਖਜ਼-ਏ-ਤਵਾਰੀਖ-ਏ-ਸਿੱਖਾਂ*, ਪੰਨੇ 64-71.

8. ਉਪਰੋਕਤ, ਪੰਨਾ 68.

9. *'ਅਹਿਕਾਮ-ਏ-ਆਲਮਗੀਰੀ'*, *ਮਾਖਜ਼-ਏ-ਤਵਾਰੀਖ-ਏ-ਸਿੱਖਾਂ*, 72-75। ਇਹਨਾਂ ਹੁਕਮਾਂ ਦਾ ਸੰਗ੍ਰਹਿ ਕਰਤਾ ਵਾਕਿਆ ਨਗਾਰ ਹੋਣ ਦੀ ਹੈਸੀਅਤ ਵਿਚ ਔਰੰਗਜ਼ੇਬ ਬਾਦਸ਼ਾਹ ਦੇ ਰਾਜ ਵਿਚ ਸ਼ਹਿਜ਼ਾਦਿਆਂ ਤੇ ਅਮੀਰਾਂ ਵਜ਼ੀਰਾਂ ਵੱਲ ਸ਼ਾਹੀ ਹੁਕਮ ਭੇਜਣ ਲਈ ਨਿਯੁਕਤ ਸੀ। ਬਾਦਸ਼ਾਹ ਦੀ ਮੌਤ ਉਪਰੰਤ ਸ਼ਾਹੀ ਫਰਮਾਨ ਇਕ ਥਾਂ ਇਕਠੇ ਕਰਕੇ ਉਹਨਾਂ ਨੂੰ *'ਅਹਿਕਾਮ ਆਲਮਗੀਰੀ'* ਦਾ ਨਾਮ ਦਿੱਤਾ ਗਿਆ। ਵੇਖੋ ਮਾਖਜ਼, ਪੰਨਾ 72.

10. ਉਪਰੋਕਤ

11. ਉਪਰੋਕਤ

12. ਉਪਰੋਕਤ

13. 'ਜ਼ਫ਼ਰਨਾਮਾ', ਉਪਰੋਕਤ, ਪੰਨਾ 69.

14. ਸੈਨਾਪਤਿ, *ਸ੍ਰੀ ਗੁਰ ਸੋਭਾ* (ਸੰਪਾ. ਗੰਡਾ ਸਿੰਘ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1967, ਪੰਨਾ 74; ਜੇ.ਐਸ. ਗਰੇਵਾਲ, 'ਦਾ ਜ਼ਫ਼ਰਨਾਮਾ ਆਫ਼ ਗੁਰੂ ਗੋਬਿੰਦ ਸਿੰਘ', *ਫਰਾਮ ਗੁਰੂ ਨਾਨਕ ਟੂ ਮਹਾਰਾਜਾ ਰਣਜੀਤ ਸਿੰਘ : ਐਸੇਜ਼ ਇਨ ਸਿੱਖ ਹਿਸਟਰੀ*, ਅੰਮ੍ਰਿਤਸਰ, 1972, ਪੰਨੇ 62-66.

15. 'ਅਹਿਕਾਮ-ਏ-ਆਲਮਗੀਰੀ', *ਮਾਖਜ਼-ਏ-ਤਵਾਰੀਖ-ਏ-ਸਿੱਖਾਂ*, ਪੰਨੇ 74-75.

16. 'ਅਹਿਕਾਮ-ਏ-ਆਲਮਗੀਰੀ' ਦੇ ਹਵਾਲਾ ਅਧੀਨ ਪੱਤਰਾਂ ਦੀ ਆਲੋਚਨਾ ਦੇ ਵਿਸਤਾਰ ਲਈ ਵੇਖੋ, ਡਾ. ਜੇ.ਐਸ. ਗਰੇਵਾਲ, *ਉਪਰੋਕਤ* (ਭੂਮਿਕਾ), ਪੰਨੇ 14-15.

17. ਗੰਡਾ ਸਿੰਘ (ਸੰਪਾਦਕ), *ਅਮਰਨਾਮਾ* (ਫ਼ਾਰਸੀ ਮੂਲ, ਪੰਜਾਬੀ ਉਤਾਰਾ ਤੇ ਅਰਥ), ਸਿੱਖ ਹਿਸਟਰੀ ਸੋਸਾਇਟੀ, ਅੰਮ੍ਰਿਤਸਰ, ਪਟਿਆਲਾ, 1953.

18. ਸਮਿਲਤ ਸਰੋਤ ਹਨ : ਬੰਦਾ ਬਹਾਦਰ ਦੀ ਬਗਾਵਤ, 1710-1716 ਮਿਰਜ਼ਾ ਮੁਹੰਮਦ ਰਚਿਤ *ਇਬਰਤਨਾਮਾ* ਵਿਚੋਂ, ਅਨੁਵਾਦਕ ਇਕਬਾਲ ਹੁਸੈਨ; ਬੰਦਾ ਬਹਾਦਰ ਦੀ

ਬਗਾਵਤ, 1710-16-ਮੁਹੰਮਦ ਹਾਦੀ ਕਾਮਵਰ ਖਾਂ ਰਚਿਤ Tazkiratu's Salatin Chaghata ਵਿਚੋਂ, ਅਨੁਵਾਦਕ ਨਦੀਮ-ਏ-ਰਜ਼ਵੀ; ਬੰਦਾ ਬਹਾਦਰ ਤੇ ਉਸ ਦੇ ਅਨੁਯਾਈ-ਖਾਫੀ ਖਾਂ ਰਚਿਤ ਮੁੰਤਖਬ-ਉਲ-ਲੁਬਾਬ ਵਿਚੋਂ, ਮੁਹੰਮਦ ਸ਼ਫੀ 'ਵਾਰਦ' ਰਚਿਤ 'ਮਿਰਾਤ-ਏ-ਵਾਰੀਦਾਤ' (Mir' at-i-Waridat') ਵਿਚੋਂ ਅਨੁਵਾਦਕ ਇਰਫਾਨ ਹਬੀਬ, *ਸਿੱਖ ਹਿਸਟਰੀ ਫਰਾਮ ਪਰਸੀਅਨ ਸੋਰਸਿਜ਼* (ਸੰਪਾਦਕ ਜੇ.ਐਸ. ਗਰੇਵਾਲ ਤੇ ਇਰਫਾਨ ਹਬੀਬ), ਨਵੀਂ ਦਿੱਲੀ, 2001, ਵਿਸ਼ਾ ਵਸਤੂ ਨੰ. 11-14 ਇਸ ਸਬੰਧੀ ਡਾ. ਜੇ. ਐਸ. ਗਰੇਵਾਲ ਨੇ ਇਸ ਹਵਾਲਾ ਅਧੀਨ ਪੁਸਤਕ ਦੀ ਭੂਮਿਕਾ (ਪੰਨੇ 23-27) ਵਿਚ ਇਸ ਵਿਸ਼ੇ ਉੱਤੇ ਲਾਭਦਾਇਕ ਟਿੱਪਣੀ ਦਿੱਤੀ ਹੈ।

19. ਅਹਿਮਦ ਸ਼ਾਹ ਬਟਾਲੀਆ 'ਜ਼ਿਕਰ-ਏ-ਗੁਰੂਆਂ ਵਾ ਇਬਤਿਦਾ-ਏ-ਸਿੱਖਾਂ-ਵਾ ਮਜ਼ਹਬ-ਏ-ਏਸ਼ਾਨ', ਤਤਮਾਂ *ਉਮਦਤ-ਉਤ-ਤਵਾਰੀਖ* (ਰਚਿਤ ਸੋਹਨ ਲਾਲ ਸੂਰੀ) ਸਿੱਖਾਂ ਸਬੰਧੀ ਲਾਭਦਾਇਕ ਰੌਸ਼ਨੀ ਪਾਉਣ ਵਾਲਾ ਇਕ ਵੱਡਮੁੱਲਾ ਸਰੋਤ ਹੈ ਜੋ *ਤਵਾਰੀਖ-ਏ-ਹਿੰਦ* ਦਾ ਇਕ ਭਾਗ ਹੈ। ਇਸ ਦੀ ਰਚਨਾ ਉਨੀਵੀਂ ਸਦੀ ਦੇ ਪਹਿਲੇ ਚੌਥੇ ਭਾਗ ਵਿਚ ਕੀਤੀ ਗਈ।

20. *ਇਕਬਾਲਨਾਮਾ* ਦੀਵਾਨ ਅਮਰ ਨਾਥ ਦੀ ਰਚਨਾ ਹੈ ਜਿਸ ਦਾ ਫ਼ਾਰਸੀ ਖਰੜਾ ਪੰਜਾਬ ਸਟੇਟ ਆਰਕਾਈਵਜ਼ ਪਟਿਆਲਾ ਦੀ ਜ਼ੀਨਤ ਹੈ; ਸੀਤਾ ਰਾਮ ਕੋਹਲੀ ਦੁਆਰਾ ਸੰਪਾਦਨ ਕੀਤੀ ਗਈ *ਜ਼ਫਰਨਾਮਾ ਰਣਜੀਤ ਸਿੰਘ* ਦੇ ਅਨੁਵਾਨ ਹੇਠ ਰਚਨਾ ਵਿਆਪਕ ਰੂਪ ਵਿਚ ਇਸੇ ਕ੍ਰਿਤ ਦਾ ਅਧੂਰਾ ਰੂਪ ਹੈ।

21. ਗੁਰੂ ਗ੍ਰੰਥ ਸਾਹਿਬ ਦੇ ਖੋਜ ਅਧਿਐਨ ਲਈ ਵੇਖੋ ਰਤਨ ਸਿੰਘ ਜੱਗੀ, *ਗੁਰੂ ਗ੍ਰੰਥ ਵਿਸ਼ਵਕੋਸ਼*, ਭਾਗ 2, ਪੰਜਾਬੀ ਯੂਨੀਵਰਸਿਟੀ, ਪਟਿਆਲਾ, 2002.

22. ਗੁਰੂ ਅਰਜਨ (ਸੰਕਲਿਤ ਕਰਤਾ), *ਗੁਰੂ ਗ੍ਰੰਥ ਸਾਹਿਬ*, ਪੰਨਾ 417; ਭਾਈ ਕਾਨ੍ਹ ਸਿੰਘ, *ਗੁਰੂ ਸ਼ਬਦ ਰਤਨਾਕਰ ਮਹਾਨ ਕੋਸ਼*, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1947, ਪੰਨਾ 854.

23. ਵਿਸਤਾਰ ਲਈ ਵੇਖੋ ਰਤਨ ਸਿੰਘ ਜੱਗੀ, *ਉਪਰੋਕਤ* (ਭਾਗ ਪਹਿਲਾ), ਪੰਨੇ 371-72.

24. ਭਾਈ ਕਾਨ੍ਹ ਸਿੰਘ ਲਿਖਦੇ ਹਨ ਕਿ ਇਸ ਵਾਰ ਵਿਚ ਸਤਿਗੁਰੂ ਦੇ ਟਿੱਕੇ ਜਾਣ (ਤਿਲਕ ਪ੍ਰਾਪਤੀ) ਦਾ ਪ੍ਰਸੰਗ ਹੈ, ਇਸ ਲਈ ਇਸ ਦਾ ਇਹ ਨਾਉਂ ਪ੍ਰਚੱਲਿਤ ਹੋ ਗਿਆ ਹੈ... *ਉਪਰੋਕਤ*, ਪੰਨਾ 550.

25. ਗੁਰੂ ਜੀ ਦਾ ਅੰਤਮ ਉਪਦੇਸ਼ ਸੀ:
*'ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨ ਕਰਿਅਹੁ*
*ਨਿਰਬਾਣੁ ਜੀਉ...'* *ਗੁਰੂ ਗ੍ਰੰਥ ਸਾਹਿਬ*, ਪੰਨਾ 923.

26. ਭਾਈ ਗੁਰਦਾਸ ਦੀਆਂ ਵਾਰਾਂ ਅਤੇ ਕਬਿੱਤ ਸਿੱਖੀ ਦੇ ਨਿਯਮਾਂ ਦਾ ਉੱਤਮ ਭੰਡਾਰ ਹਨ। ਸਿੱਖ ਧਰਮ ਦਾ ਰਹਿਤਨਾਮਾ ਭਾਈ ਸਾਹਿਬ ਦੀ ਬਾਣੀ ਤੋਂ ਵੱਧ ਕੇ ਹੋਰ ਕੋਈ ਨਹੀਂ ਹੋ ਸਕਦਾ।

27. *ਉਪਰੋਕਤ*, ਵਾਰ 10.

28. *ਦਸਮ ਗ੍ਰੰਥ* ਦੇ ਪਾਠ ਸੰਪਾਦਨ ਲਈ ਵੇਖੋ ਰਤਨ ਸਿੰਘ ਜੱਗੀ, ਗੁਰਸ਼ਰਨ ਕੌਰ ਜੱਗੀ, *ਸ੍ਰੀ ਦਸਮ ਗ੍ਰੰਥ ਸਾਹਿਬ* (ਪਾਠ-ਸੰਪਾਦਨ ਅਤੇ ਵਿਆਖਿਆ), ਗੋਬਿੰਦ ਸਦਨ, ਨਵੀਂ ਦਿੱਲੀ, 1999.

29. ਵਿਸਤਾਰ ਲਈ ਵੇਖੋ *ਹੁਕਮਨਾਮੇ* (ਗੁਰੂ ਸਾਹਿਬ, ਮਾਤਾ ਸਾਹਿਬਾਨ, ਬੰਦਾ ਸਿੰਘ ਅਤੇ ਖਾਲਸਾ ਜੀ ਦੇ), (ਸੰਪਾ: ਗੰਡਾ ਸਿੰਘ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1967.

30. ਉਦਾਹਰਣ ਵਜੋਂ ਵੇਖੋ, ਸੁਰਜੀਤ ਹਾਂਸ, *ਏ ਰੀਕੰਸਟਰਕਸ਼ਨ ਆਫ ਸਿੱਖ ਹਿਸਟਰੀ ਫਰਾਮ ਸਿੱਖ ਲਿਟਰੇਚਰ*, ਏ.ਬੀ.ਐਸ. ਪਬਲੀਕੇਸ਼ਨਜ਼, ਜਲੰਧਰ, 1988, ਪੰਨਾ 272.
31. ਸੋਹਨ ਕਵੀ, ਉਪਰੋਕਤ, ਪੰਨੇ 386.
32. ਸੋਹਨ ਕਵੀ, ਉਪਰੋਕਤ, ਪੰਨੇ 386, 491.
33. ਹਵਾਲਾ ਅਧੀਨ ਰਚਨਾ *ਗੁਰਬਿਲਾਸ ਪਾਤਸ਼ਾਹੀ ਛੇਵੀਂ* 492 ਪੰਨਿਆਂ ਦਾ ਵਿਸਤਾਰਮਈ ਗ੍ਰੰਥ ਹੈ ਜੋ ਪੰਜਾਬੀ ਕਵਿਤਾ ਵਿਚ ਰਚਿਆ ਗਿਆ। ਛੇਵੇਂ ਗੁਰੂ ਵਿਅਕਤੀ ਗੁਰ ਹਰਿਗੋਬਿੰਦ ਦੀ ਜੀਵਨੀ ਉੱਤੇ ਇਹ ਇਕ ਨਿਵੇਕਲੀ ਤੇ ਵੱਖਰੀ ਰਚਨਾ ਕਹੀ ਜਾ ਸਕਦੀ ਹੈ।
34. ਸੁੱਖਾ ਸਿੰਘ ਰਚਿਤ *ਗੁਰਬਿਲਾਸ ਪਾਤਸ਼ਾਹੀ ਦਸਵੀਂ* ਦੇ ਕਈ ਹੱਥ ਲਿਖਤ ਖਰੜੇ ਉਪਲਬਧ ਹਨ ਜਿਹਨਾਂ ਵਿਚ ਭਾਸ਼ਾ ਵਿਭਾਗ, ਪੰਜਾਬ, ਪਟਿਆਲਾ ਅਤੇ ਪੰਜਾਬ ਸਟੇਟ ਆਰਕਾਈਵਜ਼, ਪਟਿਆਲਾ ਦੀਆਂ ਹੱਥ ਲਿਖਤਾਂ ਸ਼ਾਮਲ ਹਨ। ਇਸ *ਗੁਰਬਿਲਾਸ* ਨੂੰ ਗੁਰਸ਼ਰਨ ਕੌਰ ਜੱਗੀ ਨੇ ਸੰਪਾਦਨ ਕੀਤਾ ਹੈ ਅਤੇ ਭਾਸ਼ਾ ਵਿਭਾਗ, ਪੰਜਾਬ ਨੇ ਪ੍ਰਕਾਸ਼ਤ ਕੀਤਾ ਹੈ।
35. ਉਪਰੋਕਤ, ਪੰਨੇ 255, 264-65, 277.
36. *ਪੰਥ ਪ੍ਰਕਾਸ਼* ਦੇ ਸੰਪਾਦਕ ਜੀਤ ਸਿੰਘ ਸੀਤਲ ਆਪਣੀ ਸੰਪਾਦਨਾ ਵਿਚ ਰਚਨਾ ਦਾ ਸਾਲ 1841 ਈ. ਅੰਕਿਤ ਕਰਦੇ ਹਨ ਅਤੇ ਭੰਗੂ ਦੇ ਦੇਹਾਂਤ ਦਾ ਸਾਲ 1846 ਈ. ਲਿਖਦੇ ਹਨ (ਸਿੱਖ ਇਤਿਹਾਸ ਰਿਸਰਚ ਬੋਰਡ, ਅੰਮ੍ਰਿਤਸਰ 1984, ਪੰਨਾ 583).
37. *ਪੰਜਾਬ ਦੀਆਂ ਵਾਰਾਂ* (ਸੰਪਾਦਕ ਗੰਡਾ ਸਿੰਘ), ਅੰਮ੍ਰਿਤਸਰ 1946, ਪੰਨਾ 75.
38. ਗੰਡਾ ਸਿੰਘ, 'ਭੂਮਿਕਾ' (ਪੋਲੀਅਰ, 'ਦਾ ਸਿਖਸ') ਅਰਲੀ ਯੂਰਪੀਅਨ ਅਕਾਊਂਟਸ ਆਫ ਦਾ ਸਿਖਸ (ਸੰਪਾ. ਗੰਡਾ ਸਿੰਘ), ਕਲਕੱਤਾ 1962, ਪੰਨੇ 53-55; ਫੌਜਾ ਸਿੰਘ 'ਅਰਲੀ ਯੂਰਪੀਅਨ ਰਾਈਟਰਜ਼—ਬਰਾਊਨ, ਪੋਲੀਅਰ, ਫੌਰਸਟਰ ਅਤੇ ਮੈਲਕਮ', *ਹਿਸਟੋਰੀਅਨਜ਼ ਐਂਡ ਹਿਸਟੋਰੀਓਗਰਾਫੀ ਆਫ ਦਾ ਸਿਖਸ*, ਸੰਪਾ: ਫੌਜਾ ਸਿੰਘ, ਪੰਨੇ 3,9.
39. *ਪੋਲੀਅਰ*, ਉਪਰੋਕਤ 61.
40. ਜੇਮਜ਼ ਬਰਾਊਨ, 'ਹਿਸਟਰੀ ਆਫ ਦਾ ਓਰਿਜਨ ਐਂਡ ਪ੍ਰਾਗਰੈਸ ਆਫ ਦਾ ਸਿਖਸ', *ਅਰਲੀ ਯੂਰਪੀਅਨ ਅਕਾਊਂਟ ਆਫ ਦਾ ਸਿਖਸ* (ਸੰਪਾ. ਗੰਡਾ ਸਿੰਘ), ਇੰਡੀਅਨ ਸਟੱਡੀਜ਼ ਪਾਸਟ ਐਂਡ ਪ੍ਰੈਜ਼ੰਟ, ਕਲਕੱਤਾ 1962, ਪੰਨੇ 16-17.
41. ਉਪਰੋਕਤ, ਪੰਨੇ 17-19
42. ਜੇਮਜ਼ ਬਰਾਊਨ, ਉਪਰੋਕਤ, ਪੰਨਾ 16; ਜਾਰਜ ਫੋਰਸਟਰ, *ਏ ਜਰਨੀ ਫਰਾਮ ਬੰਗਾਲ ਟੂ ਇੰਗਲੈਂਡ...* ਭਾਸ਼ਾ ਵਿਭਾਗ, ਪੰਜਾਬ, ਪਟਿਆਲਾ 1970 (ਰੀਪ੍ਰਿੰਟ), ਪੰਨਾ 330.
43. ਜੇ.ਡੀ. ਕੁਨਿੰਗਮ, *ਏ ਹਿਸਟਰੀ ਆਫ ਦਾ ਸਿਖਸ...*, ਲੰਦਨ, 1849, ਪੰਨਾ 112.
44. ਸੀ.ਐਚ. ਪੇਨ, *ਏ ਸ਼ਾਰਟ ਹਿਸਟਰੀ ਆਫ ਦਾ ਸਿਖਸ*, ਲੰਦਨ-ਐਡਨਬਰੋ ਆਦਿ (ਰਚਨਾ ਦਾ ਸਾਲ ਵਰਣਨ ਨਹੀਂ), ਪੰਨਾ 63.
45. ਜਾਰਜ ਫੌਰਸਟਰ, ਉਪਰੋਕਤ, ਪੰਨਾ 340.
46. ਜੋਹਨ ਮੈਲਕਮ ਦੀ ਰਚਨਾ *ਸਕੈਚ ਆਫ ਦਾ ਸਿੱਖਸ* (1812), ਚੰਡੀਗੜ੍ਹ 1981 ਦੇ ਅਰੰਭ ਵਿਚ ਦਿੱਤੀ ਗਈ ਭੂਮਿਕਾ ਕਈ ਪੱਖਾਂ ਤੋਂ ਲਾਭਦਾਇਕ ਜਾਣਕਾਰੀ ਦੀ ਸੂਚਿਕ ਹੈ।

# ਦਬਿਸਤਾਨ-ਏ-ਮਜ਼ਾਹਿਬ

ਦਬਿਸਤਾਨ-ਏ-ਮਜ਼ਾਹਿਬ ਮੱਧ ਸਤਾਰਵੀਂ ਸਦੀ ਦੇ ਸਿੱਖ ਧਰਮ ਉੱਤੇ ਪਹਿਲੀ ਸਮਕਾਲੀ ਰਚਨਾ ਹੈ ਜੋ ਕਿ ਗ਼ੈਰ-ਸਿੱਖ ਲੇਖਕ ਦੀ ਕਲਮ ਤੋਂ ਰਚੀ ਗਈ। ਇਸ ਦਾ ਲੇਖਕ ਸਿੱਖ ਗੁਰੂ ਸਾਹਿਬਾਨ-ਗੁਰੂ ਹਰਿਗੋਬਿੰਦ ਤੇ ਗੁਰੂ ਹਰਿ ਰਾਏ ਜੀ ਦਾ ਨਾ ਕੇਵਲ ਸਮਕਾਲੀ ਹੀ ਸੀ ਸਗੋਂ ਉਹ ਉਹਨਾਂ ਦੇ ਸੰਪਰਕ ਵਿਚ ਆਇਆ ਅਤੇ ਉਸ ਨੇ ਆਪਣੀ ਉਪਰੋਕਤ ਵਰਣਨ ਪੁਸਤਕ ਵਿਚ 'ਨਾਨਕ ਪੰਥੀਆਂ' ਦੇ ਵੱਖਰੇ ਭਾਗ ਹੇਠ ਗੁਰੂ ਸਾਹਿਬਾਨ ਦੇ ਪ੍ਰਭਾਵ ਨੂੰ ਚਿਤਰਿਆ।[1]

ਇਸ ਪੁਸਤਕ ਦੀ ਅੰਦਰਲੀ ਗਵਾਹੀ ਜਿਸ ਵਿਚ ਲੇਖਕ ਸਬੰਧੀ ਨਿੱਜੀ ਵਿਸਥਾਰ ਉਪਲਬਧ ਹੈ, ਦਰਸਾਉਂਦੀ ਹੈ ਕਿ ਉਹ ਪਾਰਸੀ ਧਰਮ ਦੀ ਯਜ਼ਦਾਨੀ ਸੰਪਰਦਾਏ ਨਾਲ ਸਬੰਧਤ ਸੀ ਜਿਸ ਦੀ ਨੀਂਹ ਅਜ਼ਾਰ ਕਇਵਾਨ ਨੇ ਪਟਨਾ ਵਿਖੇ ਰੱਖੀ ਸੀ। ਲੇਖਕ ਲਗਭਗ 1615 ਈ. ਵਿਚ ਪੈਦਾ ਹੋਇਆ[2]। ਉਹ ਬਚਪਨ ਤੋਂ ਹੀ ਅਧਿਆਤਮਕ ਵਿਚਾਰਧਾਰਾ ਰੱਖਦਾ ਸੀ। ਉਸ ਨੇ ਆਪਣੇ ਸਰਪਰਸਤ ਮੌਬਿਦ ਹੋਸ਼ਿਆਰ ਤੇ ਯਕੂਬ ਕਸ਼ਮੀਰੀ ਦੀ ਅਗਵਾਈ ਵਿਚ ਸੂਫ਼ੀ ਨਿਯਮਾਂ ਅਨੁਸਾਰ ਵਿਦਿਆ ਗ੍ਰਹਿਣ ਕੀਤੀ ਜਿਸ ਦੇ ਫਲਸਰੂਪ ਉਹ ਵਿਚਾਰਸ਼ੀਲ, ਵਿਵੇਕੀ, ਚੇਤੰਨ ਤੇ ਤਰਕਸ਼ੀਲ ਸੀ।[3]

ਇਸ ਲੇਖਕ ਬਾਰੇ ਕਿਹਾ ਜਾਂਦਾ ਹੈ ਕਿ ਉਹ ਮੁਗਲ ਬਾਦਸ਼ਾਹ ਸ਼ਾਹਜਹਾਨ ਦੇ ਰਾਜ ਵਿਚ ਅਲਾਹਬਾਦ ਸੂਬੇ ਦਾ ਗਵਰਨਰ ਨਿਯੁਕਤ ਸੀ। ਸ਼ਾਹਜਹਾਨ ਦੇ 1646 ਈ. ਵਿਚ ਬਲਖ ਉੱਤੇ ਜਿੱਤ ਪ੍ਰਾਪਤ ਕਰਨ ਉਪਰੰਤ ਉਥੋਂ ਦੇ ਹਾਕਮ ਨਜ਼ਰ ਮੁਹੰਮਦ ਖ਼ਾਂ ਕੋਲੋਂ ਉਸ ਦੇ ਨਾਮ ਦਾ ਇਕ ਦੀਵਨ ਮਿਲਿਆ ਜੋ ਸ਼ਾਇਦ ਉਸ ਨੇ ਨਜ਼ਰ ਮੁਹੰਮਦ ਨੂੰ ਨਜ਼ਰਾਨੇ ਦੇ ਤੌਰ ਉੱਤੇ ਪੇਸ਼ ਕੀਤਾ ਸੀ। ਇਸ ਦਾ ਇਕ ਬੰਦ ਉਸ ਹਾਕਮ ਦੀ ਸਿਫ਼ਤ ਸਲਾਹ ਵਿਚ ਲਿਖਿਆ ਪ੍ਰਾਪਤ ਹੋਣ ਕਾਰਨ ਸ਼ਾਹਜਹਾਨ ਉਸ ਨਾਲ ਨਰਾਜ਼ ਹੋ ਗਿਆ ਅਤੇ ਇਸ ਦੇ ਫਲਸਰੂਪ ਉਸ ਨੂੰ ਥੋੜੀ ਜਿਹੀ ਪੈਨਸ਼ਨ ਦੇ ਕੇ ਅਹੁਦੇ ਤੋਂ ਬਰਖਾਸਤ ਕਰ ਦਿੱਤਾ ਗਿਆ। ਇਸ ਉਪਰੰਤ ਉਸ ਨੇ ਆਪਣਾ ਬਾਕੀ ਦਾ ਜੀਵਨ ਕਸ਼ਮੀਰ ਵਿਖੇ ਬਿਤਾਇਆ।[4]

ਦਬਿਸਤਾਨ ਦੇ ਲੇਖਕ ਨੇ ਆਪਣਾ ਜੀਵਨ ਭਿੰਨ-ਭਿੰਨ ਧਰਮਾਂ ਦੇ ਅਧਿਐਨ ਤੇ ਮੁਲਾਂਕਣ ਵਿਚ ਬਤੀਤ ਕੀਤਾ। ਸੰਸਾਰ ਦੇ ਧਰਮਾਂ ਦੀ ਖੋਜ ਪੜਤਾਲ ਕਰਨ ਦੇ ਆਪਣੇ ਆਸ਼ੇ ਦੀ ਪੂਰਤੀ ਵਿਚ ਉਹ ਨਾ ਕੇਵਲ ਭਾਰਤ ਦੇ ਕੋਨੇ-ਕੋਨੇ ਵਿਚ ਹੀ ਫਿਰਿਆ ਸਗੋਂ

ਇਰਾਨ ਵਿਚ ਜਾ ਰਹੇ ਅਧਿਆਤਮਕ ਵਿਅਕਤੀਆਂ ਨੂੰ ਮਿਲਿਆ। ਉਸ ਦੇ ਆਪਣੇ ਕਹਿਣ ਅਨੁਸਾਰ ਨਿਰਸੰਦੇਹ ਹੀ ਉਸ ਨੇ ਉਥੋਂ ਦੀਆਂ ਮੂਲ ਧਾਰਮਿਕ ਪੁਸਤਕਾਂ ਦੇ ਖਰੜਿਆਂ ਤੇ ਮਹੱਤਵਪੂਰਨ ਲਿਖਤਾਂ ਦੀ ਖੋਜ ਪੜਤਾਲ ਕੀਤੀ। ਉਸ ਨੇ ਕਈ ਧਾਰਮਿਕ ਈਰਾਨੀ ਸਮਾਗਮਾਂ, ਜਲਸਿਆਂ, ਸਭਾਵਾਂ ਸੰਮੇਲਨਾਂ, ਗੋਸ਼ਟੀਆਂ ਆਦਿ ਵਿਚ ਭਾਗ ਲਿਆ ਅਤੇ ਉਹਨਾਂ ਲੋਕਾਂ ਦੇ ਅਮਲੀ ਜੀਵਨ ਨੂੰ ਸਾਵਧਾਨੀ ਨਾਲ ਵੇਖਿਆ ਭਾਲਿਆ। ਇਸ ਉਪਰੰਤ ਲੇਖਕ ਨੂੰ 'ਦਬਿਸਤਾਨ-ਏ-ਮਜ਼ਾਹਿਬ' ਦੀ ਰਚਨਾ ਦਾ ਵਿਚਾਰ ਆਇਆ।5 ਦਬਿਸਤਨ ਵਿਚ ਲੇਖਕ ਨੇ ਸੰਸਾਰ ਦੇ ਪੰਜ ਮਹੱਤਵਪੂਰਨ ਧਰਮਾਂ ਦੇ ਅਧਿਐਨ ਦਾ ਨਿਚੋੜ ਅੰਕਿਤ ਕੀਤਾ ਹੈ। ਇਸ ਦਾ ਆਧਾਰ ਇਹਨਾਂ ਧਰਮਾਂ ਦੇ ਅਨੁਯਾਈਆਂ ਨਾਲ ਮੁਲਾਕਾਤ, ਵਿਚਾਰ-ਵਟਾਂਦਰੇ, ਉਹਨਾਂ ਦੇ ਪੂਜਨੀਕ ਵਿਅਕਤੀਆਂ ਦੇ ਅਮਲੀ ਜੀਵਨ ਤੇ ਅਧਿਆਤਮਕ ਪੁਸਤਕਾਂ ਦਾ ਹੂ-ਬ-ਹੂ ਹਾਵ-ਭਾਵ ਸੀ ਜੋ ਸੁੰਦਰ ਢੰਗ ਨਾਲ ਪ੍ਰਗਟ ਕੀਤਾ ਗਿਆ ਹੈ। ਇਸ ਵਿਚ ਕਿਸੇ ਕਿਸਮ ਦੇ ਪੱਖ-ਪਾਤ ਨੂੰ ਕੋਈ ਥਾਂ ਨਹੀਂ ਦਿੱਤੀ ਗਈ।[6]

ਇਕ ਅਜੋਕੇ ਪ੍ਰਸਿੱਧ ਇਤਿਹਾਸਕਾਰ ਦਾ ਵਿਚਾਰ ਹੈ ਕਿ ਇਸ ਪੁਸਤਕ ਦਾ ਕਰਤਾ ਸ਼ਾਹਿਦ ਲਾਹੌਰ ਵਿਖੇ ਵੀ ਆਇਆ ਅਤੇ ਪੰਜਾਬ ਵਿਚ ਦੂਜੇ ਅਸਥਾਨਾਂ ਦੀ ਵੀ ਜ਼ਿਆਰਤ ਕੀਤੀ। 1640-41 ਵਿਚ ਉਹ ਗੁਜਰਾਤ-ਪੱਛਮੀ ਪੰਜਾਬ ਵਿਚ ਸੀ ਜੋ ਕੁਝ ਸਮੇਂ ਲਈ ਉਸ ਦੇ ਪਰਿਵਾਰ ਦਾ ਟਿਕਾਣਾ ਬਣਿਆ ਰਿਹਾ। ਉਹ 1642-44 ਵਿਚ ਲਾਹੌਰ ਵਿਖੇ ਰਿਹਾ ਅਤੇ ਉਥੋਂ 1643-44 ਵਿਚ ਗੁਰੂ ਹਰਿਗੋਬਿੰਦ ਸਾਹਿਬ ਦੇ ਕੇਂਦਰਿਤ ਅਸਥਾਨ ਕੀਰਤਪੁਰ ਵਿਚ ਟਿਕਾ ਕਰਦਾ ਰਿਹਾ।[7] ਉਹ 1644 ਈ. ਵਿਚ ਮੈਸ਼ਦ ਦੀ ਜ਼ਿਆਰਤ ਲਈ ਗਿਆ ਅਤੇ ਕਾਬਲ ਰਾਹੀਂ ਵਾਪਸ ਮੁੜਦਾ ਹੋਇਆ ਸੰਨ 1644-45 ਵਿਚ ਮੁਲਤਾਨ ਆਇਆ। ਅਗਲੇ ਸਾਲ ਉਹ ਫਿਰ ਗੁਜਰਾਤ ਚਲਾ ਗਿਆ ਅਤੇ ਸੰਨ 1646 ਦੇ ਆਰੰਭ ਵਿਚ ਫਿਰ ਲਾਹੌਰ ਪੁਜਾ। ਉਹ 1646-47 ਵਿਚ ਪੰਜਾਬ ਤੋਂ ਪੱਛਮੀ ਭਾਰਤ ਅਤੇ ਦੱਖਣ ਵਿਖੇ ਗਿਆ ਅਤੇ 1649 ਈ. ਵਿਚ ਵਾਪਸ ਪਰਤਿਆ। ਉਹ 1651 ਈ. ਤੋਂ ਬਾਅਦ ਉੜੀਸਾ ਵਿਖੇ ਕੁਤਬਸ਼ਾਹੀ ਹੱਦ ਵੱਲ ਇਕਰਸ਼ਤ ਰਿਹਾ। ਸਿੱਖਾਂ ਸਬੰਧੀ ਉਸ ਦੀ ਲਿਖਤ ਉਸ ਦੁਆਰਾ 1643-44 ਵਿਚ ਇਕੱਤਰ ਕੀਤੀ ਸਮੱਗਰੀ ਉੱਤੇ ਆਧਾਰਿਤ ਹੈ ਜਦੋਂ ਉਸ ਨੇ ਗੁਰੂ ਹਰਿਗੋਬਿੰਦ ਸਾਹਿਬ ਨਾਲ ਮੁਲਾਕਾਤ ਕੀਤੀ। ਉਸ ਅਨੁਸਾਰ ਉਹ ਗੁਰੂ ਹਰਿਗੋਬਿੰਦ ਨਾਲ ਚਿੱਠੀ-ਪੱਤਰ ਰਾਹੀਂ ਵੀ ਜੁੜਿਆ ਰਿਹਾ। ਇਸ ਪ੍ਰਕਾਰ ਉਸ ਨੇ ਗੁਰੂ ਹਰਿ ਰਾਏ ਨਾਲ ਵੀ ਆਪਣੀ ਜਾਣ-ਪਛਾਣ ਦਾ ਵਰਣਨ ਕੀਤਾ ਹੈ, ਪਰੰਤੂ 1645-46 ਤੱਕ ਉਸ ਦੀ ਰਚਨਾ ਸੂਚਨਾ ਦੀ ਲਿਖਾਇਕ ਹੈ ਜਿਸ ਪਿੱਛੋਂ ਉਹ ਕੇਵਲ 1649 ਈ. ਵਿਚ ਪੰਜਾਬ ਆਇਆ।[8]

ਕਈ ਲੇਖਕਾਂ ਦੁਆਰਾ ਇਸ ਪੁਸਤਕ ਦਾ ਕਰਤਾ ਸ਼ੇਖ ਮੁਹਸਨ ਫਾਨੀ ਨੂੰ ਮੰਨਿਆ ਜਾਂਦਾ ਹੈ ਜਿਸ ਦਾ ਕਲਮੀ ਨਾ (non-de-plume) ਜ਼ੁਲਫਕਾਰ ਅਰਦਸਤਾਨੀ ਸੀ।[9]। ਕਈ ਲੇਖਕ ਇਸ ਨੂੰ ਇਕ ਮੋਬਿਦ ਦੀ ਲਿਖਤ ਮੰਨਦੇ ਹਨ। ਪੁਸਤਕ ਕਰਤਾ ਨੇ ਆਪਣੀ ਹੱਥਲੀ ਲਿਖਤ ਵਿਚ ਕਿਤੇ ਵੀ ਆਪਣਾ ਨਾਮ ਜਾਂ ਨਿੱਜੀ ਵਿਸਥਾਰ ਨਹੀਂ ਦਿੱਤਾ। ਕਈ ਵਿਦਵਾਨ ਲੇਖਕ ਜੋ ਦਬਿਸਤਾਨ-ਏ-ਮਜ਼ਾਹਬ ਨੂੰ ਮੁਹਸਨ ਦੀ ਲਿਖਤ

ਮੰਨਦੇ ਹਨ ਉਹਨਾਂ ਵਿਚ ਡਾ. ਗੰਡਾ ਵੀ ਹਨ ਜਿਹਨਾਂ ਨੇ ਲਿਖਿਆ ਹੈ ਕਿ *ਦਬਿਸਤਾਨ* ਦੀ ਤੀਬਰ ਤੇ ਡੂੰਘੀ ਛਾਣਬੀਨ ਉਪਰੰਤ ਕਿਹਾ ਜਾ ਸਕਦਾ ਹੈ ਕਿ ਇਸ ਦਾ ਕਰਤਾ ਜ਼ੋਰਾਸਟਰ (zorastarian) ਧਰਮ ਨਾਲ ਸਬੰਧਤ ਸੀ।[10] ਮੋਬਿਦ ਵੀ ਇਸੇ ਧਰਮ ਦੇ ਆਗੂ ਜਾਂ ਧਾਰਮਿਕ ਭਾਈਚਾਰੇ ਦੇ ਮੈਂਬਰ ਲਈ ਵਰਤਿਆ ਜਾਣ ਵਾਲਾ ਪਦ ਹੈ। ਮੋਬਿਦ ਇਕ ਸਾਧਾਰਨ 'ਟਰਮ' ਵੀ ਸੀ ਜੋ ਜ਼ੋਰਾਸ਼ਟਰ ਧਰਮ ਦੀ ਪੂਜਕ ਸ਼੍ਰੇਣੀ ਦੇ ਕਿਸੇ ਮੈਂਬਰ ਜਾਂ ਆਗੂ ਲਈ ਵਰਤੀ ਜਾਂਦੀ ਸੀ। ਖਾਨੇ ਆਰਜ਼ੂ ਆਪਣੀ ਰਚਨਾ *ਮਜਮਾ-ਅਨ-ਨਫ਼ਾਇਸ* ਦੇ ਮੁਖਬੰਦ[11] ਵਿਚ ਮੋਬਿਦ ਨੂੰ *ਦਬਿਸਤਾਨ* ਦਾ ਕਰਤਾ ਮੰਨਦਾ ਹੈ ਅਤੇ ਇਸ ਕਥਨ ਦੀ ਪੁਸ਼ਟੀ ਸਮਸਮ-ਉਦ-ਦੌਲ ਸ਼ਾਹ ਨਿਵਾਜ਼ ਖਾਂ ਨੇ *ਮਾਸਿਰ-ਉਲ-ਉਮਰਾ* (ਜਿਲਦ ਦੂਜੀ) ਵਿਚ ਕੀਤੀ ਹੈ ਜਿਥੇ ਉਹ ਮੋਬਿਦ ਨੂੰ ਜ਼ੁਲਫਕਾਰ ਅਰਦਸਤਾਨੀ ਦਾ ਕਲਮੀ ਨਾਮ ਸਵੀਕਾਰ ਕਰਦਾ ਹੈ।[12] ਅਜੋਕੇ ਚੰਦ ਇਕ ਵਿਦਵਾਨਾਂ ਨੇ ਮੁਹਨਸਫਾਨੀ ਜਾਂ ਜ਼ੁਲਫ਼ਕਾਰ ਨੂੰ *ਦਬਿਸਤਾਨ* ਦਾ ਲੇਖਕ ਮੰਨਣ ਤੋਂ ਸੰਕੋਚ ਕੀਤਾ ਹੈ। ਉਹ ਮੋਹਸਨ ਫਾਨੀ ਜਾਂ ਜ਼ੁਲਫ਼ਕਰ ਅਰਦਸਤਾਨੀ ਦੋਹਾਂ ਨਾਮਾਂ ਨੂੰ *ਦਬਿਸਤਾਨ* ਦੀ ਟੈਕਸਟ ਦੇ ਸੰਦਰਭ ਵਿਚ ਕੋਈ ਮਹੱਤਵ ਨਹੀਂ ਦਿੰਦੇ।[13]

*ਦਬਿਸਤਾਨ* ਦਾ ਕਰਤਾ ਸਿੱਖ ਧਰਮ ਦੀ ਵਿਆਖਿਆ ਕਰਦਾ ਹੋਇਆ ਲਿਖਦਾ ਹੈ ਕਿ ਇਹ ਸੰਸਾਰ ਅਕਾਲ ਪੁਰਖ ਦੀ ਰਚਨਾ ਹੈ।[14] ਬਾਬਾ ਨਾਨਕ ਆਪਣੇ ਆਪ ਨੂੰ ਅਕਾਲ ਪੁਰਖ ਦਾ ਦਾਸ ਮੰਨਦੇ ਸਨ ਅਤੇ ਪ੍ਰਮਾਤਮਾ ਨੂੰ ਨਿਰੰਜਨ, ਅਕਾਲਮੂਰਤ ਅਤੇ ਪਾਰਬ੍ਰਹਮ ਅਤੇ ਪਰਮੇਸ਼ਰ ਕਹਿੰਦੇ ਸਨ[15] ਜੋ ਸਰੀਰ ਰਹਿਤ ਹੈ ਅਤੇ ਜਿਸ ਦਾ ਸਥੂਲ ਜਾਂ ਭੌਤਿਕ ਪਦਾਰਥਾਂ ਨਾਲ ਕੋਈ ਸਬੰਧ ਨਹੀਂ। ਬਿਰਤਾਂਤਕਾਰ ਲਿਖਦਾ ਹੈ ਕਿ ਸਿੱਖ ਕਹਿੰਦੇ ਹਨ ਕਿ ਬਾਬਾ ਨਾਨਕ ਅਜਿਹੇ ਹੀ ਸਨ ਤੇ ਉਨ੍ਹਾਂ ਦਾ ਕੋਈ ਸਰੀਰ ਨਹੀਂ ਸੀ ਪਰੰਤੂ ਉਹ ਆਪਣੀ ਸ਼ਕਤੀ ਦੁਆਰਾ ਸਾਨੂੰ ਅਨੁਭਵ ਹੁੰਦੇ ਹਨ।[16] ਉਹ ਇਥੋਂ ਤਕ ਕਹਿੰਦੇ ਹਨ ਕਿ ਆਪਣੇ ਅਕਾਲ ਚਲਾਣੇ ਉਪਰੰਤ ਉਨ੍ਹਾਂ ਦੀ ਰੂਹ ਗੁਰੂ ਅੰਗਦ ਦੇਵ ਜੀ ਵਿਚ ਪ੍ਰਵੇਸ਼ ਕਰ ਗਈ। ਇਸ ਲਈ ਗੁਰੂ ਅੰਗਦ ਆਪ ਹੀ ਨਾਨਕ ਸਨ। ਇਸੇ ਪ੍ਰਕਾਰ ਉਹਨਾਂ ਦੇ ਪਰਲੋਕ ਸਿਧਾਰਨ ਉਪਰੰਤ ਉਹਨਾਂ ਦੀ ਰੂਹ ਗੁਰੂ ਅਮਰਦਾਸ ਜੀ ਦੇ ਸਰੀਰ ਵਿਚ ਦਾਖ਼ਲ ਹੋਈ। ਇਸ ਪ੍ਰਕਾਰ ਉਹ ਗੁਰੂ ਰਾਮਦਾਸ ਜੀ ਦੇ ਸਰੀਰ ਵਿਚ ਥਾਂ ਰੱਖਦੇ ਹਨ ਅਤੇ ਰਾਮਦਾਸ ਜੀ ਇਸ ਤਰ੍ਹਾਂ ਗੁਰੂ ਅਰਜਨ ਦੇਵ ਨਾਲ ਸਮਰੂਪ ਹੋਏ।[17] ਸਿੱਖ ਹਰ ਇਕ ਗੁਰੂ ਨੂੰ ਮਹਿਲ ਨਾਮ ਦਿੰਦੇ ਹਨ। ਜੋ ਵਿਅਕਤੀ ਅਜਿਹਾ ਸਵਿਕਾਰ ਨਹੀਂ ਕਰਦਾ ਉਹ ਮਨਮੁਖ ਹੈ।[18]

ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਤੋਂ ਕਾਫ਼ੀ ਪਹਿਲਾਂ ਹੀ ਸਿੱਖਾਂ ਵਿਚ ਗੁਰੁਸ਼ਿਪ ਦੀ ਏਕਤਾ (United) (Oneness) ਦਾ ਵਿਚਾਰ ਪ੍ਰਚੱਲਿਤ ਸੀ।[19] ਭਾਈ ਗੁਰਦਾਸ ਨੇ ਵੀ ਆਪਣੀ ਰਚਨਾ 'ਵਾਰਾਂ' ਵਿਚ ਇਸ ਵਿਸ਼ੇ ਨੂੰ ਭਲੀ-ਭਾਂਤੀ ਸਪੱਸ਼ਟ ਕੀਤਾ ਹੈ।[20]

ਬਿਰਤਾਂਤਕਾਰ ਲਿਖਦਾ ਹੈ ਕਿ ਹਰ ਇਕ ਗੁਰੂ ਵਿਅਕਤੀ ਸਮੇਂ ਸਿੱਖਾਂ ਦੀ ਗਿਣਤੀ ਵੱਧਦੀ ਗਈ ਅਤੇ ਗੁਰੂ ਅਰਜਨ ਦੇਵ ਜੀ ਦੇ ਸਮੇਂ ਤੱਕ ਉਹ ਬਹੁ-ਮਾਤਰਾ ਵਿਚ ਪਾਏ ਜਾਣ ਲੱਗੀ ਅਤੇ ਆਬਾਦ ਦੇਸ਼ਾਂ ਵਿਚ ਬਹੁਤ ਸਾਰੇ ਅਜਿਹੇ ਸ਼ਹਿਰ ਨਹੀਂ ਸਨ ਜਿਥੇ ਕੁਝ ਗਿਣਤੀ ਵਿਚ ਸਿੱਖ ਨਾ ਮਿਲਦੇ ਹੋਣ। ਉਹਨਾਂ ਵਿਚ ਕੋਈ ਅਜਿਹੀ

ਪਾਬੰਦੀ ਨਹੀਂ ਸੀ ਜਿਸ ਨਾਲ ਇਕ ਬ੍ਰਾਹਮਣ ਇਕ ਖੱਤਰੀ ਦਾ ਚੇਲਾ ਨਾ ਬਣ ਸਕਦਾ ਹੋਵੇ।[21]

ਗੁਰੂ ਨਾਨਕ ਆਪ ਖੱਤਰੀ ਸਨ ਅਤੇ ਸਿੱਖਾਂ ਵਿਚ ਕੋਈ ਵੀ ਗੁਰੂ ਵਿਅਕਤੀ ਬ੍ਰਾਹਮਣਾਂ ਵਿਚੋਂ ਨਹੀਂ ਸੀ। ਇਸੇ ਪ੍ਰਕਾਰ ਸਿੱਖਾਂ ਵਿਚ ਖੱਤਰੀਆਂ ਨੂੰ ਜੱਟਾਂ ਦੀ ਅਧੀਨਗੀ ਵਿਚ ਕਰ ਦਿੱਤਾ ਗਿਆ ਜੋ ਵੈਸ਼ਾਂ ਦੀ ਨੀਵੀਂ ਸ਼੍ਰੇਣੀ ਵਿਚ ਗਿਣੇ ਜਾਂਦੇ ਹਨ ਕਿਉਂਕਿ ਗੁਰੂ ਸਾਹਿਬ ਦੇ ਵੱਡੇ-ਵੱਡੇ ਮਸੰਦ ਜ਼ਿਆਦਾ ਤੌਰ ਉੱਤੇ ਜੱਟ ਸਨ। ਬ੍ਰਾਹਮਣ ਅਤੇ ਖੱਤਰੀ ਮੇਲੀ ਅਤੇ ਸਹਲੰਗ ਬਣ ਗਏ।[22]

ਇਸ ਦਾ ਭਾਵ ਸੀ ਕਿ ਉਹ ਗੁਰੂ ਸਾਹਿਬ ਦੇ ਚੇਲੇ ਤੇ ਸਾਥੀ ਸਨ ਜੋ ਮਸੰਦਾਂ ਦੇ ਰਾਹੀਂ ਉਹਨਾਂ ਦੇ ਸੰਪਰਕ ਵਿਚ ਆਏ। ਗੁਰੂ ਸਾਹਿਬ ਨੇ ਉਹਨਾਂ ਨੂੰ ਆਪਣੇ ਧਾਰਮਿਕ ਭਾਈਚਾਰੇ ਵਿਚ ਰੱਖਣਾ ਪ੍ਰਵਾਨ ਕਰ ਲਿਆ। ਬਿਰਤਾਂਤਕਾਰ ਵੱਲੋਂ ਕੁਝ ਸਿੱਖ ਅਦਾਰਿਆਂ ਸਬੰਧੀ ਦਿੱਤੀ ਗਈ ਜਾਣਕਾਰੀ ਅਤਿਅੰਤ ਦੁਰਲੱਭ ਹੈ ਜਿਵੇਂ ਮਸੰਦ ਪ੍ਰਥਾ ਦਾ ਆਰੰਭ, ਮਨੋਰਥ ਤੇ ਕਾਰਜ। ਅਜਿਹੀ ਜਾਣਕਾਰੀ ਸਿੱਖਾਂ ਦੇ ਸਮਾਜਿਕ ਤੇ ਧਾਰਮਿਕ ਢਾਂਚੇ ਅਤੇ ਭਵਿੱਖ ਵਿਚ ਵਿਕਾਸ ਬਾਰੇ ਲੇਖਕ ਦੀ ਵੱਡਮੁੱਲੀ ਦੇਣ ਹੈ। ਮਸੰਦਾਂ ਸਬੰਧੀ ਅਜਿਹੀ ਸੂਚਨਾ ਕਿਸੇ ਹੋਰ ਸਰੋਤ ਤੋਂ ਨਹੀਂ ਮਿਲਦੀ।

ਦਬਿਸਤਾਨ ਦਾ ਕਰਤਾ ਲਿਖਦਾ ਹੈ ਕਿ ਅਫ਼ਗਾਨ ਬਾਦਸ਼ਾਹਾਂ ਦੇ ਰਾਜ ਵਿਚ ਉਹਨਾਂ ਦੇ ਅਮੀਰਾਂ ਵਜ਼ੀਰਾਂ ਨੂੰ ਮਸਨਦ-ਏ-ਅਲੀ ਲਿਖਿਆ ਜਾਂਦਾ ਸੀ। ਬਾਅਦ ਵਿਚ ਇਸ ਸ਼ਬਦ ਦੀ ਬਾਰ-ਬਾਰ ਵਰਤੋਂ ਦੇ ਕਾਰਨ ਇਹ ਸ਼ਬਦ ਭਾਰਤੀਆਂ ਦੇ ਰਾਹੀਂ 'ਮਸੰਦ'ਸ਼ਬਦ ਵਿਚ ਸੰਕੁਚਿਤ ਹੋ ਗਿਆ। ਕਿਉਂਕਿ ਸਿੱਖ ਗੁਰੂ ਸਾਹਿਬ ਨੂੰ ਸੱਚਾ ਪਾਤਸ਼ਾਹ ਜਾਂ ਵਾਸਤਵਿਕ ਜਾਂ ਹਕੀਕੀ ਬਾਦਸ਼ਾਹ ਕਹਿੰਦੇ ਹਨ ਇਸ ਲਈ ਗੁਰੂ ਸਾਹਿਬ ਦੇ ਕਰਿੰਦਿਆਂ ਨੂੰ 'ਮਸੰਦ' ਕਿਹਾ ਜਾਂਦਾ ਹੈ। ਸਿੱਖ ਉਹਨਾਂ ਨੂੰ ਰਾਮਦਾਸ (ਪਰਮਾਤਮਾ ਦਾ ਦਾਸ) ਵੀ ਆਖਦੇ ਹਨ। ਅਸਲ ਵਿਚ ਸਿੱਖਾਂ ਵੱਲੋਂ ਆਪਣੇ ਗੁਰੂ ਲਈ 'ਸੱਚਾ ਪਾਤਸ਼ਾਹ' ਦੇ ਸ਼ਬਦਾਂ ਦੀ ਵਰਤੋਂ ਨੇ ਮੁਗ਼ਲ ਸਮਰਾਟਾਂ ਦੇ ਮਨ ਨੂੰ ਸ਼ੱਕੀ ਬਣਾ ਦਿੱਤਾ ਅਤੇ ਉਹ ਉਹਨਾਂ ਪ੍ਰਤੀ ਆਪਣੇ ਰਾਜਨੀਤਿਕ ਵਿਰੋਧੀਆਂ ਦੀ ਭਾਵਨਾ ਨਾਲ ਵੇਖਣ ਲਗੇ, ਪੰਰਤੂ ਅਜਿਹਾ ਨਹੀਂ ਸੀ। ਸਿੱਖ ਗੁਰੂ ਸਾਹਿਬ ਨੇ ਅਧਿਆਤਮਕ ਮਨੋਰਥ ਨੂੰ ਸਦੀਵੀ ਤੌਰ ਉੱਤੇ ਸੱਚੀਆਂ-ਸੁਚੀਆਂ ਜੀਵਨ ਦੀਆਂ ਕੀਮਤਾਂ ਦਾ ਸੂਚਿਕ ਜਾਣਿਆ।

ਬਿਰਤਾਂਤਕਾਰ ਲਿਖਦਾ ਹੈ ਕਿ ਪੰਜਵੇਂ ਮਹਿਲ ਤੋਂ ਪਹਿਲਾਂ ਦੇ ਗੁਰੂ ਸਾਹਿਬਾਨ ਦੇ ਸਮੇਂ ਵਿਚ ਸਿੱਖਾਂ ਤੋਂ ਕੋਈ ਭੇਟ ਜਾਂ 'ਬਾਜ' ਭਾਵ ਖਿਰਾਜ ਨਹੀਂ ਲਿਆ ਜਾਂਦਾ ਸੀ। ਸਿੱਖ ਜੋ ਕੁਝ ਗੁਰੂ ਸਾਹਿਬ ਦੇ ਅੱਗੇ ਪੇਸ਼ ਕਰਦੇ ਸਵੀਕਾਰ ਕਰ ਲਿਆ ਜਾਂਦਾ। ਗੁਰੂ ਅਰਜਨ ਸਾਹਿਬ ਨੇ ਆਪਣੀ ਗੁਰ ਗੱਦੀ ਸਮੇਂ ਹਰ ਸ਼ਹਿਰ ਦੇ ਸਿੱਖਾਂ ਲਈ ਇਕ ਵਿਅਕਤੀ ਨਿਸ਼ਚਿਤ ਕਰ ਦਿੱਤਾ ਤਾਂ ਜੋ ਉਹਨਾਂ ਕੋਲੋ 'ਬਾਜ' ਅਤੇ ਨਜ਼ਰਾਨਾ ਲਿਆ ਜਾ ਸਕੇ।[23]

ਇਸ ਕਰਿੰਦੇ ਨੂੰ ਮਸੰਦ ਕਿਹਾ ਜਾਂਦਾ ਸੀ। ਬਿਰਤਾਂਤਕਾਰ ਇੱਥੇ ਨਜ਼ਰ ਜਾਂ ਭੇਟ ਦੇ ਸ਼ਬਦ ਦੀ ਸਹੀ ਵਰਤੋਂ ਕਰਦਾ ਹੈ। ਪਰੰਤੂ ਉਸ ਵਲੋਂ 'ਬਾਜ' ਸ਼ਬਦ ਦੀ ਸਹੀ ਵਰਤੋਂ ਨਹੀਂ ਕੀਤੀ ਗਈ। ਇਸ ਦੇ ਫਲਸਰੂਪ ਕਈ ਲੇਖਕ ਜੋ ਸਿੱਖ ਧਰਮ ਦੇ ਉਦੇਸ਼ਾਂ ਨੂੰ ਰਾਜਨੀਤਿਕ ਮੰਨਦੇ ਹਨ ਨੂੰ ਸ਼ਹਿ ਮਿਲੀ ਹੈ। ਅਸਲ ਵਿਚ ਸਿੱਖੀ ਵਿਚ ਧਾਰਮਿਕ

ਭਾਈਚਾਰੇ ਵਿਚ ਰਾਜਨੀਤਿਕ ਪੱਖੋਂ ਖਿਰਾਜ ਜਾਂ ਨਜ਼ਰਾਨਾ ਲੈਣ ਦੀ ਕਦੇ ਵੀ ਕੋਈ ਪ੍ਰਥਾ ਨਹੀਂ ਸੀ ਅਤੇ ਨਾ ਹੀ ਇਸ ਦਾ ਕੋਈ ਢੁਕਵਾਂ ਅਰਥ ਮੰਨਿਆ ਜਾਂਦਾ ਸੀ। ਮੋਬਿਦ ਜਿਵੇਂ ਲਿਖਦਾ ਹੈ, ਸਿੱਖਾਂ ਦੀ ਗਿਣਤੀ ਹਰ ਗੁਰੂ ਸਾਹਿਬ ਦੀ ਗੁਰਗੱਦੀ ਸਮੇਂ ਵੱਧਦੀ ਗਈ। ਇੱਥੋਂ ਤੱਕ ਕਿ ਤੀਸਰੇ ਗੁਰੂ ਅਮਰਦਾਸ ਜੀ ਨੇ ਆਪਣੇ ਸਿੱਖਾਂ ਨੂੰ 22 ਮੰਜੀਆਂ ਵਿਚ ਵੰਡ ਦਿੱਤਾ। ਪੰਜਵੇਂ ਗੁਰੂ ਅਰਜਨ ਦੇਵ ਜੀ ਨੇ ਸਿੱਖ ਧਾਰਮਿਕ ਅਸਥਾਨਾਂ ਨੂੰ ਬਣਾਉਣ ਦਾ ਕੰਮ ਵੱਡੀ ਪੱਧਰ ਉੱਤੇ ਆਰੰਭਿਆ। ਗੁਰੂ ਰਾਮਦਾਸ ਜੀ ਦੁਆਰਾ ਬਣਾਏ ਗਏ ਅੰਮ੍ਰਿਤ ਸਰੋਵਰ ਦੇ ਆਲੇ-ਦੁਆਲੇ ਹਰਮਿੰਦਰ ਸਾਹਿਬ ਦੀ ਨੀਂਹ ਰੱਖੀ ਗਈ ਜੋ ਸਿੱਖਾਂ ਦਾ ਉੱਘਾ ਧਾਰਮਿਕ ਕੇਂਦਰ ਮੰਨਿਆ ਗਿਆ। ਗੁਰੂ ਅਰਜਨ ਦੇਵ ਜੀ ਨੇ ਦੋ ਨਵੇਂ ਕਸਬਿਆਂ ਦੀ ਨੀਂਹ ਰੱਖੀ ਜਿਹਨਾਂ ਦਾ ਨਾਂ ਤਰਨ ਤਾਰਨ ਅਤੇ ਕਰਤਾਰਪੁਰ ਰੱਖਿਆ ਗਿਆ। ਇਸ ਪ੍ਰਕਾਰ ਅੱਠ ਪਵਿੱਤਰ ਯਾਤਰਾ ਸਥਾਨ ਮਾਝਾ ਖੇਤਰ ਵਿਚ ਹੋਂਦ ਵਿਚ ਆਏ। ਧਾਰਮਿਕ ਸਥਾਨਾਂ ਦੀ ਉਸਾਰੀ ਹਿੱਤ ਬਹੁਤ ਸਾਰੇ ਰੁਪਏ ਦੀ ਲੋੜ ਸੀ। ਇਸ ਲੋੜ ਦੀ ਪੂਰਤੀ ਲਈ ਇਕੋ-ਇਕ ਵਸੀਲਾ ਸ਼ਰਧਾਲੂਆਂ ਦੀ ਭੇਟਾ ਸੀ। ਇਹ ਭੇਟਾ ਆਪਣੀ ਮਰਜ਼ੀ ਅਨੁਸਾਰ ਦਿੱਤੀ ਜਾਂਦੀ ਅਤੇ ਜੋ ਵੀ ਸਿੱਖ ਗੁਰੂ ਸਾਹਿਬ ਦੀ ਹਾਜ਼ਰੀ ਭਰਦਾ ਆਪਣੇ ਵਸੀਲੇ ਅਨੁਸਾਰ ਗੁਰੂ ਸਾਹਿਬ ਅੱਗੇ ਭੇਟਾ ਰੱਖਦਾ। ਮੋਬਿਦ ਲਿਖਦਾ ਹੈ ਕਿ ਪੰਜਵੇਂ ਗੁਰੂ ਸਾਹਿਬ ਤੋਂ ਪਹਿਲਾਂ ਸਿੱਖ ਗੁਰੂ ਸਾਹਿਬਾਂ ਅੱਗੇ ਜੋ ਵੀ ਭੇਟਾਂ ਰੱਖਦੇ ਸਵੀਕਾਰ ਕੀਤੀ ਜਾਂਦੀ। ਗੁਰੂ ਅਰਜਨ ਦੇਵ ਜੀ ਨੇ ਹਰ ਕਸਬੇ ਲਈ ਪ੍ਰਚਾਰਕ ਨਿਸ਼ਚਿਤ ਕੀਤੇ। ਜਿੰਨਾਂ ਨੂੰ ਮਸੰਦ ਕਹਿੰਦੇ ਹਨ।[24] ਉਹਨਾਂ ਦਾ ਕੰਮ ਕੇਵਲ ਦੋ ਪ੍ਰਕਾਰ ਦਾ ਸੀ। ਉਹ ਸਿੱਖ ਧਰਮ ਦੇ ਨਿਯਮਾਂ ਦਾ ਪ੍ਰਚਾਰ ਕਰਦੇ ਅਤੇ ਨਾਲ ਹੀ ਗੁਰੂ ਕਾਰਜਾਂ ਲਈ ਭੇਟਾ ਵਸੂਲ ਕਰਦੇ ਜੋ ਅੰਮ੍ਰਿਤਸਰ ਵਿਚ ਗੁਰੂ ਜੀ ਗੋਲਕ ਵਿਚ ਜਮ੍ਹਾਂ ਕਰਵਾ ਦਿੱਤੀ ਜਾਂਦੀ। ਅਜਿਹੀ ਭੇਟਾ ਨੂੰ 'ਬਾਜ' (Tribute) ਕਹਿਣਾ ਨਾ ਕੇਵਲ ਸਿੱਖ ਧਰਮ ਨਾਲ ਅਨਿਆ ਹੀ ਹੋਵੇਗਾ ਸਗੋਂ ਸਿੱਖ ਧਰਮ ਦੇ ਸਿਧਾਂਤਾਂ ਦੀ ਨਿਖੇਧੀ ਵੀ। ਕਈ ਲੇਖਕਾਂ ਨੇ ਇਸ ਮਸਲੇ ਨੂੰ ਅੱਗੇ ਤੋਰਦੇ ਹੋਇਆ ਇਹ ਵੀ ਲਿਖਿਆ ਹੈ ਕਿ ਸਿੱਖ ਇਕ ਪ੍ਰਕਾਰ ਦੀ ਬਕਾਇਦਾ ਸਰਕਾਰ ਦੇ ਆਦੀ ਹੋ ਗਏ। ਇੱਥੇ ਇਹ ਗੱਲ ਧਿਆਨ ਯੋਗ ਹੈ ਕਿ ਹੱਥਲੀ ਪੁਸਤਕ ਦੇ ਕਰਤਾ ਨੇ ਅਜਿਹਾ ਕੁਝ ਵੀ ਨਹੀਂ ਲਿਖਿਆ ਭਾਵੇਂ ਅਸਲ ਫ਼ਾਰਸੀ ਦਾ ਗ਼ਲਤ ਅਨੁਵਾਦ ਕਿਸੇ ਹੱਦ ਤੱਕ ਇਸਦਾ ਜ਼ਿੰਮੇਵਾਰ ਹੈ। ਗੋਕਲ ਚੰਦ ਨਾਰੰਗ ਇਸ ਸਬੰਧ ਵਿਚ ਲਿਖਦੇ ਹਨ ਕਿ ਸਿੱਖ ਪਹਿਲਾਂ ਤੋਂ ਹੀ ਰਾਜ ਦੇ ਅੰਦਰ ਇਕ ਪ੍ਰਕਾਰ ਦੀ ਆਪਣੀ ਸਰਕਾਰ ਦੇ ਆਦੀ ਹੋ ਗਏ ਸਨ। ਅਜਿਹੇ ਕਥਨ ਸਿੱਖ ਧਰਮ ਦੇ ਰਾਜਨੀਤਿਕ ਰੁਝੇਵਿਆਂ ਸਬੰਧੀ ਕੋਈ ਠੀਕ ਤੇ ਠੋਸ ਜਾਣਕਾਰੀ ਦੇਣ ਵਿਚ ਅਸਮਰੱਥ ਹਨ। ਜਿਉਂ-ਜਿਉਂ ਸਮਾਂ ਬੀਤਦਾ ਗਿਆ ਲੋਕਾਂ ਨੇ ਮਸੰਦਾ ਦੇ ਰਾਹੀਂ ਸਿੱਖ ਬਣਨਾ ਅਰੰਭ ਕਰ ਦਿੱਤਾ। ਵੱਡੇ-ਵੱਡੇ ਮਸੰਦਾਂ ਨੇ ਜਿਹਨਾਂ ਰਾਹੀਂ ਬਹੁ ਗਿਣਤੀ ਵਿਚ ਲੋਕ ਸਿੱਖ ਬਣੇ ਆਪਣੇ ਵੱਲੋਂ ਆਪਣੇ ਨਾਇਬ ਨਿਸ਼ਚਿਤ ਕਰ ਲਏ। ਇੱਥੋਂ ਤੱਕ ਕਿ ਹਰ ਥਾਂ ਅਤੇ ਇਲਾਕੇ ਵਿਚ ਲੋਕ ਮਸੰਦਾਂ ਦੇ ਕਰਿੰਦਿਆਂ ਰਾਹੀਂ ਮਸੰਦਾਂ ਦੇ ਮੇਲੀ ਬਣ ਕੇ ਗੁਰੂ ਦੇ ਸਿੱਖ ਬਣ ਗਏ।[25]

ਬਿਰਤਾਂਤਕਾਰ ਲਿਖਦਾ ਹੈ ਕਿ 'ਸਿੱਖਾਂ ਅਨੁਸਾਰ ਉਦਾਸੀ ਭਾਵ ਦੁਨੀਆ ਦਾ

ਤਿਆਗ ਕਰਨ ਵਾਲਾ ਵਿਅਕਤੀ ਸ਼ਲਾਘਾਯੋਗ ਨਹੀਂ ਹੈ। ਇਸ ਲਈ ਗੁਰੂ ਸਾਹਿਬ ਦੇ ਕੁਝ ਸਿੱਖ ਖੇਤੀ ਬਾੜੀ ਦਾ ਕੰਮ ਕਰਦੇ ਹਨ ਅਤੇ ਕੁਝ ਵਪਾਰੀ ਹਨ। ਬਹੁਤ ਸਾਰੇ ਸਿੱਖ ਨੌਕਰੀ ਪੇਸ਼ਾ ਵੀ ਹਨ। ਹਰ ਸਾਲ ਉਹ ਆਪਣੀ ਤੂਫੀਕ ਅਨੁਸਾਰ ਗੁਰੂ ਸਾਹਿਬ ਦੇ ਨਜ਼ਰਾਨੇ ਵਜੋਂ ਮਸੰਦਾਂ ਨੂੰ ਭੇਟ ਭੇਜਦੇ ਹਨ। ਮਸੰਦ ਉਸ ਨੂੰ ਹੱਥ ਤੱਕ ਨਹੀਂ ਲਾਉਂਦੇ ਭਾਵ ਉਹ ਉਸ ਨੂੰ ਆਪਣੀ ਵਰਤੋਂ ਲਈ ਨਹੀਂ ਰੱਖਦੇ। ਇਸ ਤੋਂ ਛੁੱਟ ਸਿੱਖ ਜੋ ਕੁਝ ਵੀ ਗੁਰੂ ਸਾਹਿਬ ਦੇ ਦਰਬਾਰ ਵਿਚ ਭੇਟ ਚੜਾਉਣ ਖਾਤਰ ਮਸੰਦਾਂ ਲਈ ਲਿਆਉਂਦੇ ਹਨ ਉਹ ਉਸ ਨੂੰ ਆਪਣੀ ਵਰਤੋਂ ਵਿਚ ਲਿਆਉਂਦੇ ਹਨ, ਪਰ ਜੇਕਰ ਉਹਨਾਂ ਦਾ ਆਪਣਾ ਕੋਈ ਰੁਜ਼ਗਾਰ ਨਾ ਹੋਵੇ। ਪਰੰਤੂ ਜੇ ਕੋਈ ਮਸੰਦ ਕੋਈ ਵਪਾਰ ਜਾਂ ਧੰਦਾ ਕਰਦਾ ਹੈ ਤਾਂ ਉਹ ਆਪਣੇ ਆਪ ਨੂੰ ਸਿੱਖਾਂ ਦੀ ਭੇਟ ਲੈ ਕੇ ਨਹੀਂ ਨਿਬੇੜਦਾ ਅਤੇ ਉਸ ਨਜ਼ਰ ਨੂੰ ਗੁਰੂ ਸਾਹਿਬ ਨੂੰ ਭੇਜ ਦਿੰਦਾ ਹੈ।[26]

ਮੋਬਿਦ ਲਿਖਦਾ ਹੈ ਕਿ ਵਿਸਾਖ ਦੇ ਮਹੀਨੇ ਮਸੰਦ ਗੁਰੂ ਸਾਹਿਬ ਦੇ ਦਰਬਾਰ ਵਿਚ ਹਾਜ਼ਰ ਹੁੰਦੇ ਹਨ। ਉਹਨਾਂ ਦੇ ਮੇਲੀਆਂ ਵਿਚੋਂ ਜੋ ਕੋਈ ਵੀ ਚਾਹੁੰਦਾ ਅਤੇ ਯਾਤਰਾ ਕਰਨ ਦੇ ਸਮਰੱਥ ਹੁੰਦਾ ਤਾਂ ਉਹ ਆਪਣੇ ਮਸੰਦ ਨਾਲ ਗੁਰੂ ਸਾਹਿਬ ਦੀ ਹਾਜ਼ਰੀ ਭਰਦਾ। ਵਿਦਾਇਗੀ ਸਮੇਂ ਗੁਰੂ ਸਾਹਿਬ ਹਰ ਇਕ ਮਸੰਦ ਨੂੰ ਇਕ ਪਗੜੀ ਦਿੰਦੇ।[27]

ਲੇਖਕ ਨੇ ਸਿੱਖ ਧਰਮ ਦੀਆਂ ਉੱਘੀਆਂ ਹਸਤੀਆਂ ਦਾ ਵਰਣਨ ਕਰਦਿਆਂ ਹੋਇਆਂ ਗੁਰੂ ਹਰਿਗੋਬਿੰਦ ਸਾਹਿਬ ਦਾ ਵਰਣਨ ਕੀਤਾ ਹੈ। ਉਹ ਲਿਖਦਾ ਹੈ ਕਿ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਪਿਤਾ ਗੁਰੂ ਅਰਜਨ ਦੇਵ ਜੀ ਨੂੰ ਮੁਗ਼ਲ ਬਾਦਸ਼ਾਹ ਜਹਾਂਗੀਰ ਨੇ ਇਸ ਲਈ ਗ੍ਰਿਫਤਾਰ ਕਰਕੇ ਬਹੁਤ ਵੱਡੀ ਰਕਮ ਜੁਰਮਾਨੇ ਵਜੋਂ ਵਸੂਲ ਕਰਨ ਦੀ ਮੰਗ ਕੀਤੀ ਕਿਉਂਕਿ ਉਹਨਾਂ ਉੱਤੇ ਉਸ ਦੇ ਪੁੱਤਰ ਸ਼ਹਿਜ਼ਾਦਾ ਖੁਸਰੋ ਦੀ ਭਲਾਈ ਲਈ ਅਰਦਾਸ ਕਰਨ ਦਾ ਇਲਜ਼ਾਮ ਲਾਇਆ ਗਿਆ।[28]

ਇਥੇ ਇਹ ਸਪੱਸ਼ਟ ਕਰਨਾ ਅਤਿ ਜ਼ਰੂਰੀ ਹੈ ਕਿ ਸਮਰਾਟ ਜਹਾਂਗੀਰ ਨੇ ਕਦੇ ਵੀ ਗੁਰੂ ਸਾਹਿਬ ਨੂੰ ਜੁਰਮਾਨਾ ਨਹੀਂ ਲਗਾਇਆ ਸੀ। ਜਿਸ ਦੀ ਪੁਸ਼ਟੀ ਸਮਰਾਟ ਜਹਾਂਗੀਰ ਦੀ ਆਪਣੀ ਲਿਖਤ *ਤਜ਼ਕ-ਏ-ਜਹਾਂਗੀਰੀ* ਤੋਂ ਹੁੰਦੀ ਹੈ। ਗੁਰੂ ਸਾਹਿਬ ਨੂੰ ਕੈਦ ਕਰਨ ਉਪਰੰਤ ਲਾਹੌਰ ਦੇ ਰੇਤਲੇ ਬੰਜਰ ਥਲ ਵਿਚ ਰੱਖਿਆ ਗਿਆ। ਸੂਰਜ ਦੀ ਤਪਸ਼ ਅਤੇ ਗਰਮੀਆਂ ਦੀ ਤੀਖਣਤਾ ਅਤੇ ਸਰਕਾਰੀ ਅਹਿਲਕਾਰਾਂ ਦੇ ਸਰੀਰਿਕ ਤਸੀਹੇ ਤੇ ਪੀੜਾ ਦੇਣ ਕਾਰਨ ਉਹਨਾਂ ਨੇ ਸਰੀਰ ਛੱਡਿਆ। ਸ਼ਹਿਜ਼ਾਦਾ ਖੁਸਰੋ ਦੀ ਆਪਣੇ ਪਿਤਾ ਜਹਾਂਗੀਰ ਵਿਰੁੱਧ ਬਗਾਵਤ ਇਤਿਹਾਸ ਵਿਚ ਇਕ ਪ੍ਰਸਿੱਧ ਘਟਨਾ ਹੈ। *ਦਬਿਸਤਾਨ* ਦੇ ਲੇਖਕ ਨੇ ਪ੍ਰਚੱਲਿਤ ਧਾਰਾ ਨੂੰ ਅਪਨਾਉਂਦਿਆਂ ਹੋਇਆ ਖੁਸਰੋ ਦੀ ਬਗਾਵਤ ਵਿਚ ਜੋ ਗੁਰੂ ਅਰਜਨ ਦੇਵ ਜੀ ਦਾ ਉਲਝੇਵਾਂ ਉਲੀਕਿਆ ਹੈ ਇਸ ਨੂੰ ਇਤਿਹਾਸ ਸਿੱਧ ਨਹੀਂ ਕਰਦਾ। ਜਹਾਂਗੀਰ ਨੇ ਆਪਣੀ ਆਤਮ ਗਾਥਾ ਵਿਚ ਜੋ ਸ਼ਬਦ ਲਿਖੇ ਹਨ ਉਹ ਉਸ ਦੀ ਧਾਰਮਿਕ ਕੱਟੜਤਾ ਨੂੰ ਭਲੀ-ਭਾਂਤੀ ਦਰਸਾਉਂਦੇ ਹਨ। ਉਹ ਲਿਖਦਾ ਹੈ:

'ਦਰਿਆ ਬਿਆਸ ਦੇ ਕੰਢੇ ਗੋਇੰਦਵਾਲ ਵਿਚ ਅਰਜਨ ਨਾਮ ਦਾ ਇਕ ਹਿੰਦੂ ਪੀਰ ਦੇ ਭੇਸ ਵਿਚ ਰਹਿੰਦਾ ਸੀ। ਇਥੋਂ ਤੱਕ ਕਿ ਭੋਲੇ-ਭਾਲੇ ਹਿੰਦੂ ਹੀ ਨਹੀਂ ਸਗੋਂ ਅਨਜਾਣ ਅਤੇ ਕੰਮ-ਅਕਲੇ ਮੂਰਖ ਮੁਸਲਮਾਨ ਵੀ ਉਸ ਦੀ ਰਹਿਣੀ-ਬਹਿਣੀ ਕਾਰਨ

ਉਸ ਵੱਲ ਖਿੱਚੇ ਚਲੇ ਆ ਰਹੇ ਸਨ ਅਤੇ ਇਸ ਪ੍ਰਕਾਰ ਉਸ ਦੇ ਪੀਰ-ਵਲੀ ਹੋਣ ਦਾ ਢੰਡੋਰਾ ਚਾਰੇ ਪਾਸੇ ਪਿਟਿਆ ਜਾ ਰਿਹਾ ਸੀ। ਲੋਕ ਉਸ ਨੂੰ ਗੁਰੂ ਕਹਿੰਦੇ ਸਨ ਅਤੇ ਹਰ ਪਾਸਿਓਂ ਮੂਰਖ ਤੇ ਅਹਿਮਕ ਸ਼ਰਧਾਵਾਨ ਉਸ ਵਲ ਖਿੱਚੇ ਟੁਰੇ ਆ ਰਹੇ ਸਨ ਅਤੇ ਉਸ ਉੱਤੇ ਪੂਰਨ ਸ਼ਰਧਾ ਦਾ ਪ੍ਰਗਟਾਵਾ ਕਰਦੇ ਸਨ। ਤਿੰਨ ਚਾਰ ਪੀੜ੍ਹੀਆਂ ਤੋਂ ਉਹਨਾਂ ਨੇ ਇਹ ਦੁਕਾਨ ਗਰਮ ਕਰ ਰੱਖੀ ਸੀ। ਕਈ ਸਾਲਾਂ ਤੋਂ ਮੇਰੇ ਦਿਲ ਵਿਚ ਇਹ ਵਿਚਾਰ ਘਰ ਕਰ ਰਿਹਾ ਸੀ ਕਿ ਇਸ 'ਦੁਕਾਨ-ਏ-ਬਾਤਲਾ' (ਝੂਠ ਦੀ ਦੁਕਾਨ) ਨੂੰ ਜਾਂ ਤਾਂ ਬੰਦ ਕਰ ਦੇਣਾ ਚਾਹੀਦਾ ਹੈ ਜਾਂ ਉਸਨੂੰ ਇਸਲਾਮ ਦੇ ਘੇਰੇ ਵਿਚ ਲੈ ਆਉਣਾ ਚਾਹੀਦਾ ਹੈ।'[29]

'ਅੰਤ ਵਿਚ ਜਦੋਂ ਖੁਸਰੋ ਇੱਥੋਂ ਲੰਘਿਆ ਤਾਂ ਇਸ ਮਹੱਤਵਹੀਣ ਨੀਚ ਨੇ ਉਸ ਨੂੰ ਮਿਲਣ ਦੀ ਧਾਰੀ। ਖੁਸਰੋ ਉੱਥੇ ਆਣ ਉਤਰਿਆ ਜਿਥੇ ਉਸ (ਗੁਰੂ ਸਾਹਿਬ) ਦਾ ਟਿਕਾਣਾ ਸੀ। ਉਹ ਉਸ (ਗੁਰੂ ਅਰਜਨ) ਨੂੰ ਆ ਕੇ ਮਿਲਿਆ ਤੇ ਕਈ ਪੂਰਵ ਧਾਰਨਾ ਉਸ ਦੇ ਕੰਨੀ ਪਾਈਆਂ ਅਤੇ ਉਸ ਦੇ ਮੱਥੇ ਉੱਤੇ ਕੇਸਰ ਦਾ ਟਿੱਕਾ ਲਗਾਇਆ ਗਿਆ ਜਿਸ ਨੂੰ ਹਿੰਦੂ ਤਿਲਕ (ਕਸ਼ਕਾ) ਕਹਿੰਦੇ ਹਨ ਅਤੇ ਜੋ ਸ਼ੁਭ ਸ਼ਗਨ ਗਿਣਿਆ ਜਾਂਦਾ ਹੈ।[30]

'ਇਹ ਮਸਲਾ ਜਦੋਂ ਮੇਰੇ ਕੰਨੀ ਪਿਆ ਅਤੇ ਮੈਂ ਇਸ ਦੇ ਝੂਠ ਨੂੰ ਭਲੀ-ਭਾਂਤੀ ਜਾਂਚ ਲਿਆ ਤਾਂ ਮੈਂ ਹੁਕਮ ਦਿੱਤਾ ਕਿ ਉਸ ਨੂੰ ਮੇਰੇ ਅੱਗੇ ਪੇਸ਼ ਕੀਤਾ ਜਾਵੇ ਅਤੇ ਉਸ ਦੇ ਘਰ ਘਾਟ ਤੇ ਬਾਲ ਬੱਚੇ ਮੁਰਤਜ਼ਾਖਾਂ ਨੂੰ ਸੌਂਪ ਦਿੱਤੇ ਅਤੇ ਹੁਕਮ ਦਿੱਤਾ ਕਿ ਉਸਦੀ ਜਾਇਦਾਦ ਜ਼ਬਤ ਕਰਨ ਉਪਰੰਤ ਉਸ ਨੂੰ ਤਸੀਹੇ ਦੇ ਕੇ ਮਾਰ ਦਿੱਤਾ ਜਾਵੇ।'[31]

ਕੇਸਰ ਸਿੰਘ ਛਿਬਰ ਨੇ *ਬੰਸਾਂਵਲੀ ਨਾਮਾ* ਵਿਚ ਇਸ ਘਟਨਾ ਦਾ ਵਰਣਨ ਇਸ ਪ੍ਰਕਾਰ ਕੀਤਾ ਹੈ :

*ਸਾਹਿਬ ਟੇਕ ਮੱਥਾ ਵਿਦਿਆ ਹੋਇ ਗਏ।*
*ਦੁਸ਼ਟਿ ਚਉਕਤ ਵਿਚਿ ਆਵਤ ਭਏ।*
*ਜਬਾਬ ਸੁਆਲ ਬਹੁਤਾ ਹੀ ਹੋਇਆ।*
*ਭਏ ਕੈਦ.... ਸ੍ਰਮ ਪਾਇਆ, ਸੁਖ ਸਭ ਖੋਇਆ।*
*ਉੜਕ ਬੰਧ ਕੇ ਰੇਤੀ ਵਿਚਿ ਸਟਾਏ।*
*ਜੇਠ ਮਾਸ ਦੀ ਧੁਪ ਪਿੰਡਾ ਸੜ ਜਾਏ।*[32]

ਸਮਰਾਟ ਜਹਾਂਗੀਰ ਦੀ ਆਤਮ ਕਥਾ ਤੋਂ ਸਪੱਸ਼ਟ ਹੁੰਦਾ ਹੈ ਕਿ ਜਹਾਂਗੀਰ ਧਾਰਮਿਕ ਕੱਟੜਤਾ ਦਾ ਪੁਤਲਾ ਸੀ ਅਤੇ ਉਹ ਗੁਰੂ ਅਰਜਨ ਦੇਵ ਜੀ ਦੇ ਹਿੰਦੂਆਂ ਤੇ ਮੁਸਲਮਾਨਾਂ ਵਿਚ ਵਧਦੇ ਹੋਏ ਪ੍ਰਭਾਵ ਤੋਂ ਭੜਕਿਆ ਪਿਆ ਸੀ। ਇਹ ਹੀ ਕਾਰਨ ਸੀ ਕਿ ਉਹ ਗੁਰੂ ਸਾਹਿਬ ਦੁਆਰਾ ਕੀਤੇ ਜਾਣ ਵਾਲੇ ਸਿੱਖਾਂ ਦੇ ਪ੍ਰਚਾਰ ਨੂੰ ਜਿਸ ਨੂੰ ਉਹ 'ਦੁਕਾਨ-ਏ-ਬਾਤਲ' ਕਹਿੰਦਾ ਹੈ ਬੰਦ ਕਰਨਾ ਚਾਹੁੰਦਾ ਸੀ। ਇਸ ਲਈ *ਦਬਿਸਤਾਨ* ਦੇ ਲੇਖਕ ਦੇ ਗੁਰੂ ਅਰਜਨ ਨੂੰ ਰਾਜਕੁਮਾਰ ਖੁਸਰੋ ਦੇ ਕੇਸ ਵਿਚ ਲਪੇਟ ਵਾਲੇ ਕਥਨ ਕੇਵਲ ਝੁਠਲਾਏ ਹੀ ਨਹੀਂ ਜਾ ਸਕਦੇ ਸਗੋਂ ਸਮੁੱਚੀ ਸਿੱਖੀ ਲਹਿਰ ਨੂੰ ਨਾ ਸਮਝੇ ਜਾਣ ਦੇ ਲਿਖਾਇਕ ਹਨ ਜੋ ਗੁਰੂ ਨਾਨਕ ਦੇਵ ਨੇ ਮਨੁੱਖ ਜਾਤੀ ਦੀ ਭਲਾਈ ਲਈ ਅਰੰਭੀ ਸੀ।

ਸਮਰਾਟ ਜਹਾਂਗੀਰ ਦੀ ਆਤਮ ਕਥਾ ਤੋਂ ਛੁਟ ਜੇ ਕਰ ਸਮਕਾਲੀ ਇਤਿਹਾਸਕ ਘਟਨਾ ਵਲ ਇਕ ਗੋਹ ਭਰੀ ਝਾਤੀ ਮਾਰੀ ਜਾਵੇ ਤਾਂ ਫਿਰ ਵੀ *ਦਬਿਸਤਾਨ* ਦੇ ਲੇਖਕ

ਵਲੋਂ ਦੱਸੀ ਗਈ ਗੁਰੂ ਅਰਜਨ ਦੇਵ ਜੀ ਦੀ ਸ਼ਹਿਜ਼ਾਦਾ ਖੁਸਰੋ ਦੀ ਬਗਾਵਤ ਵਿਚ ਲਪੇਟ ਜਾਂ ਉਲਝਨ ਸਹੀ ਸਿੱਧ ਨਹੀਂ ਹੁੰਦੀ। ਸਮਰਾਟ ਜਹਾਂਗੀਰ ਨੇ ਜਦੋਂ ਦਰਿਆ ਬਿਆਸ ਦੇ ਪੱਤਣ ਨੂੰ ਗੋਇੰਦਵਾਲ ਦੇ ਨੇੜਿਓਂ ਪਾਰ ਕੀਤਾ ਤਾਂ ਉਸਨੂੰ ਉਸ ਸਮੇਂ ਸ਼ਹਿਜ਼ਾਦਾ ਖੁਸਰੋ ਦੇ ਗੁਰੂ ਸਾਹਿਬ ਨੂੰ ਮਿਲਣ ਸਬੰਧੀ ਕੋਈ ਸੂਚਨਾ ਨਾ ਮਿਲੀ। ਅਜਿਹੀ ਸੂਚਨਾ ਦੇ ਮਿਲਣ ਦੀ ਸਥਿਤੀ ਵਿਚ ਗੁਰੂ ਸਾਹਿਬ ਉੱਤੇ ਉਸ ਸਮੇਂ ਕਾਰਵਾਈ ਕੀਤੇ ਜਾਣਾ ਅਵੱਸ਼ਕ ਸੀ। ਇਹ ਤੱਥ ਸਰੂਪ ਦਾਸ ਭੱਲਾ ਰਾਹੀਂ ਦਿੱਤੀ ਗਈ ਦਲੀਲ ਦੇ ਨਾਲ ਮਿਲਦੇ ਹਨ ਜਦੋਂ ਉਹ ਲਿਖਦਾ ਹੈ ਕਿ ਗੁਰੂ ਅਰਜਨ ਦੇਵ ਉਸ ਸਮੇਂ ਤਰਨ ਤਾਰਨ ਵਿਚ ਸਨ ਅਤੇ ਖੁਸਰੋ ਉਹਨਾਂ ਨੂੰ ਕਿਵੇਂ ਮਿਲ ਸਕਦਾ ਸੀ।[33]

ਇਸ ਸਬੰਧ ਵਿੱਚ ਇਕ ਠੋਸ ਦਲੀਲ ਹੋਰ ਦਿੱਤੀ ਜਾ ਸਕਦੀ ਹੈ ਕਿ ਜਹਾਂਗੀਰ ਨੂੰ ਖੁਸਰੋ ਦੀ ਬਗਾਵਤ ਵਿਚ ਸ਼ੇਖ ਨਿਜ਼ਾਮ ਥਨੇਸਰੀ ਦਾ ਹੱਥ ਹੋਣ ਕਾਰਨ ਉਸੇ ਵੇਲੇ ਥਾਨੇਸਰ ਵਿਚ ਹੀ ਖ਼ਬਰ ਪੁੱਜ ਗਈ ਸੀ। ਗੁਰੂ ਅਰਜਨ ਦੇਵ ਜੀ ਦੇ ਇਸ ਘਟਨਾ ਨਾਲ ਉਲਝੇਵੇਂ ਦਾ ਪਤਾ ਉਸ ਸਮੇਂ ਲਗਨ ਦੀ ਪੂਰੀ ਸੰਭਾਵਨਾ ਸੀ ਜਦੋਂ ਬਾਦਸ਼ਾਹ ਗੋਇੰਦਵਾਲ ਜਾਂ ਉਸ ਦੇ ਨਜ਼ਦੀਕ ਦਾ ਦੌਰਾ ਤੇ ਤਫਤੀਸ਼ ਕਰ ਰਿਹਾ ਸੀ ਪਰ ਅਜਿਹਾ ਨਹੀਂ ਹੋਇਆ। ਖੁਸਰੋ ਦੇ ਸ਼ਾਹੀ ਫੌਜਾਂ ਰਾਹੀਂ ਪਕੜੇ ਜਾਣ ਤੱਕ ਅਤੇ ਇਸ ਬਗਾਵਤ ਦੇ ਅਪਰਾਧ ਵਿਚ ਸਰੀਕ ਹੋਣ ਵਾਲੇ ਵਿਅਕਤੀਆਂ ਨੂੰ ਸਜ਼ਾਵਾਂ ਮਿਲਣ ਤੱਕ ਵੀ ਗੁਰੂ ਸਾਹਿਬ ਦੇ ਦਖ਼ਲ ਬਾਰੇ ਜਹਾਂਗੀਰ ਕੋਲ ਕੋਈ ਖ਼ਬਰ ਨਹੀਂ ਸੀ। ਬਾਦਸ਼ਾਹ ਦੇ ਲਾਹੌਰ ਤੋਂ ਚਲੇ ਜਾਣ ਉਪਰੰਤ ਅਜਿਹੀ ਖ਼ਬਰ ਦਾ ਬਾਦਸ਼ਾਹ ਦੇ ਕੰਨਾਂ ਤੱਕ ਪੁੱਜਣਾ ਸਪੱਸ਼ਟ ਕਰਦਾ ਹੈ ਕਿ ਇਹ ਸੂਚਨਾ ਸਚਾਈ ਤੋਂ ਦੂਰ ਸੀ ਅਤੇ ਗੁਰੂ ਸਾਹਿਬ ਦੇ ਵਿਰੋਧੀ ਦੀ ਉਹਨਾਂ ਵਿਰੁੱਧ ਦੁਸ਼ਮਣੀ ਜਾਂ ਈਰਖਾ ਦੀ ਲਿਖਾਇਕ ਸੀ।

ਬਿਰਤਾਂਤਕਾਰ ਲਿਖਦਾ ਹੈ ਕਿ ਗੁਰੂ ਅਰਜਨ ਦੇਵ ਦੇ ਪਰਲੋਕ ਸਿਧਾਰਨ ਉਪਰੰਤ ਪ੍ਰਿਥੀਆ (ਪ੍ਰਿਥੀ ਚੰਦ) ਜਿਸ ਨੂੰ ਉਸਦੇ ਅਨੁਯਾਈ ਮਹਿਰਬਾਨ ਕਹਿੰਦੇ ਸਨ ਗੱਦੀ ਉੱਤੇ ਬੈਠਿਆ।[34]

ਇੱਥੇ ਲੇਖਕ ਨੂੰ ਭੁਲੇਖਾ ਲੱਗਾ ਪ੍ਰਤੀਤ ਹੁੰਦਾ ਹੈ। ਉਹ ਗੁਰੂ ਰਾਮਦਾਸ ਜੀ ਦਾ ਵੱਡਾ ਸਪੁੱਤਰ ਹੋਣ ਦੇ ਨਾਤੇ ਗੁਰੂ ਅਰਜਨ ਦੇਵ ਜੀ ਦਾ ਵੱਡਾ ਭਾਈ ਸੀ ਜਿਸ ਨੂੰ ਗੁਰਗੱਦੀ ਦੇ ਯੋਗ ਨਾ ਸਮਝਦਿਆਂ ਹੋਇਆਂ ਗੱਦੀ ਤੋਂ ਵਾਂਝਿਆਂ ਰੱਖਿਆ ਗਿਆ ਅਤੇ ਗੁਰੂ ਗੱਦੀ ਛੋਟੇ ਭਾਈ ਅਰਜਨ ਦੇਵ ਨੂੰ ਦਿੱਤੀ ਗਈ। ਗੁਰੂ ਰਾਮਦਾਸ ਜੀ ਦੇ ਪਰਲੋਕ ਸਿਧਾਰਨ ਉਪਰੰਤ ਪ੍ਰਿਥੀਏ ਨੇ ਗੁਰਗੱਦੀ ਲਈ ਕਈ ਉਪਰਾਲੇ ਅਤੇ ਸਾਜ਼ਸ਼ਾਂ ਕੀਤੀਆਂ ਪਰੰਤੂ ਅਸਫਲਤਾ ਦਾ ਸਾਹਮਣਾ ਕਰਨਾ ਪਿਆ। ਇੱਥੋਂ ਤੱਕ ਕਿ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਉਪਰੰਤ ਵੀ ਗੁਰੂ ਘਰ ਨੂੰ ਪ੍ਰਿਥੀਏ ਵੱਲੋਂ ਕਈ ਕਠਿਨਾਈਆਂ ਸਹਿਣੀਆਂ ਪਈਆਂ ਜਿਸ ਦੇ ਬਾਵਜੂਦ ਵੀ ਉਸ ਨੂੰ ਗੁਰਗੱਦੀ ਪ੍ਰਾਪਤ ਕਰਨ ਵਿਚ ਸਫਲਤਾ ਨਸੀਬ ਨਾ ਹੋ ਸਕੀ।

ਦਬਿਸਤਾਨ ਦਾ ਕਰਤਾ ਲਿਖਦਾ ਹੈ ਕਿ ਸਿੱਖਾਂ ਵਿਚ ਇਹ ਵਿਸ਼ਵਾਸ ਮੰਨਿਆ ਜਾਂਦਾ ਹੈ ਕਿ ਕਿਸੇ ਵੀ ਪੀਰ ਜਾਂ ਅਵਤਾਰ ਜਾਂ ਸਿੱਖ ਨੇ ਜੋ ਕੁਝ ਵੀ ਪ੍ਰਾਪਤ ਕੀਤਾ ਹੈ ਉਹ ਭਗਤੀ ਦੇ ਕਾਰਨ ਹੀ ਹੈ। ਭਗਤੀ ਕਿਸੇ ਵੀ ਵਿਅਕਤੀ ਨੂੰ ਭਾਵੇਂ ਉਸਦਾ

ਸਬੰਧ ਕਿਸੇ ਵੀ ਧਰਮ ਨਾਲ ਕਿਉਂ ਨਾ ਹੋਵੇ ਪ੍ਰਭੂ ਦੇ ਨੇੜੇ ਲਿਜਾਂਦੀ ਹੈ। ਮੁਕਤੀ ਦਾ ਮਾਰਗ ਸੱਚ ਹੈ ਜਿਸ ਨੂੰ ਅਮਲੀ ਰੂਪ ਦੇਣ ਦੀ ਲੋੜ ਹੈ। ਗੁਰੂ ਨਾਨਕ ਸਾਹਿਬ ਦੀ ਬਾਣੀ ਵਿਚ ਵੀ ਨਾਮ ਦੀ ਪ੍ਰੇਰਨਾ ਅਤੇ ਸ਼ੁਭ ਕਰਮਾਂ ਉੱਤੇ ਜ਼ੋਰ ਦਿੱਤਾ ਗਿਆ ਹੈ। ਗੁਰੂ ਨਾਨਕ ਬਾਣੀ ਵਿਚ ਪ੍ਰਭੂ ਦੀ ਸਿਫਤ ਸਲਾਹ ਸਰਲ ਭਾਸ਼ਾ ਵਿਚ ਕੀਤੀ ਗਈ ਹੈ।[35]

ਮੋਬਿਦ ਲਿਖਦਾ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਸਿੱਖਾਂ ਦੀ ਉਹਨਾਂ ਪ੍ਰਤੀ ਸ਼ਰਧਾ ਉੱਚ ਕੋਟੀ ਦੀ ਸੀ। ਸਿੱਖ ਇਸ ਗੱਲ ਵਿਚ ਪੱਕਾ ਯਕੀਨ ਰੱਖਦੇ ਸਨ ਕਿ ਗੁਰੂ ਸਾਹਿਬ ਲੋਕਾਈ ਨੂੰ ਮੰਦੇ ਕੰਮਾਂ ਤੋਂ ਛੁਟਕਾਰਾ ਪਾਉਣ ਲਈ ਸੰਸਾਰ ਵਿਚ ਆਏ ਸਨ। ਇਸ ਲਈ ਉਹਨਾਂ ਨੇ ਨੇਕ ਕਰਮਾਂ ਉੱਤੇ ਜ਼ੋਰ ਦਿੱਤਾ।[36] ਸਿੱਖ ਸਮੂਹ ਗੁਰੂ ਸਾਹਿਬਾਨ ਨੂੰ ਗੁਰੂ ਨਾਨਕ ਦਾ ਰੂਪ ਮੰਨਦੇ ਹਨ। ਸਾਦੇ ਅਤੇ ਸਿੱਧੇ ਧਾਰਮਿਕ ਨਿਯਮਾਂ ਕਾਰਨ ਸਿੱਖਾਂ ਦੀ ਗਿਣਤੀ ਵੱਧਦੀ ਗਈ। ਇਥੋਂ ਤੱਕ ਕਿ ਕੋਈ ਹੀ ਐਸਾ ਨਗਰ ਹੋਵੇਗਾ ਜਿਥੇ ਸਿੱਖ ਦਾ ਵਾਸ ਨਾ ਹੋਵੇ। ਸਦੀਆਂ ਤੋਂ ਚਲੀ ਆਈ ਜ਼ਾਤਪਾਤ ਨੂੰ ਸਿੱਖ ਗੁਰੂਆਂ ਨੇ ਤੋੜ ਦਿੱਤਾ। ਮੰਨੂ ਅਨੁਸਾਰ ਕਿਸੇ ਖੱਤਰੀ ਦਾ ਕੰਮ ਸਿੱਖਿਆ ਦੇਣਾ ਨਹੀਂ। ਗੁਰੂ ਸਾਹਿਬ ਨੇ ਬਰਾਬਰਤਾ ਦੇ ਅਸੂਲ ਨੂੰ ਅਪਣਾਇਆ। ਫਲਸਰੂਪ, ਨਾਮੀ ਮਸੰਦ ਜੱਟਾਂ ਨੂੰ ਥਾਪਿਆ ਗਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਬਾਣੀ ਸਿੱਧ ਕਰਦੀ ਹੈ ਕਿ ਸਿੱਖ ਧਰਮ ਜ਼ਾਤਪਾਤ ਨੂੰ ਨਹੀਂ ਮੰਨਦਾ। ਗੁਰੂ ਸਾਹਿਬ ਨੇ ਵੱਖ-ਵੱਖ ਜਾਤਾਂ ਨੂੰ "ਮੇਲੀ" ਬਣਾਇਆ ਤਾਂ ਜੋ ਇਕੱਠੇ ਬੈਠ ਕੇ ਪ੍ਰਭੂ ਭਗਤੀ ਕੀਤੀ ਜਾਵੇ। ਉਦਾਸੀ ਪ੍ਰਥਾ ਨੂੰ ਸਿੱਖੀ ਵਿਚ ਕੋਈ ਮਾਨਤਾ ਪ੍ਰਾਪਤ ਨਹੀਂ। ਉਹਨਾਂ ਨੇ ਇਹ ਨਿਸ਼ਚਿਤ ਕਰ ਰੱਖਿਆ ਸੀ ਕਿ ਉਦਾਸੀ ਭਾਵ ਦੁਨੀਆਂ ਦਾ ਤਿਆਗ ਸ਼ਲਾਘਾਯੋਗ ਨਹੀਂ। ਇਸ ਲਈ ਗੁਰੂ ਦੇ ਕਈ ਸਿੱਖ ਕਾਸ਼ਤਕਾਰੀ ਕਰਦੇ ਸਨ ਅਤੇ ਕੁਝ ਸੌਦਾਗਰੀ ਤੇ ਬਹੁਤੇ ਨੌਕਰੀ ਵਿਚ ਸਨ।[37]

ਦਬਿਸਤਾਨ ਦਾ ਲੇਖਕ ਆਪਣੇ ਸਰੋਤਾਂ ਦੇ ਆਧਾਰ ਉੱਤੇ ਦੱਸਦਾ ਹੈ ਕਿ ਪ੍ਰਿਥੀਆ ਤੇ ਉਸ ਦੇ ਉੱਤਰਾਧਿਕਾਰੀ ਆਪਣੇ ਆਪ ਨੂੰ ਭਗਤ ਭਾਵ ਈਸ਼ਵਰ ਦੇ ਪੁਜਾਰੀ ਦੱਸਦੇ ਹਨ। ਗੁਰੂ ਗੋਬਿੰਦ ਦੇ ਅਨੁਯਾਈਆਂ ਨੇ ਉਹਨਾਂ ਨੂੰ 'ਮੀਨਾ' ਦਾ ਨਾਮ ਦਿੱਤਾ।

ਅਸਲ ਵਿਚ 'ਮੀਨਾ' ਸ਼ਬਦ ਕਿਹਾ ਜਾਂਦਾ ਹੈ ਕਿ ਭਾਈ ਗੁਰਦਾਸ ਜੀ ਨੇ ਪ੍ਰਿਥੀਏ ਲਈ ਵਰਤਿਆ।[38] ਗੁਰੂ ਹਰਿਗੋਬਿੰਦ ਨਾਲ ਸਮਰਾਟ ਜਹਾਂਗੀਰ ਦੀ ਮਿੱਤਰਤਾ ਦਾ ਜ਼ਿਕਰ ਦਬਿਸਤਾਨ ਵਿਚ ਆਉਂਦਾ ਹੈ ਜੋ ਇਤਿਹਾਸਕ ਘਟਨਾਵਾਂ ਅਨੁਸਾਰ ਗੁਰੂ ਸਾਹਿਬ ਦੇ ਗਵਾਲੀਅਰ ਦੇ ਕਿਲ੍ਹੇ ਵਿਚੋਂ ਰਿਹਾਈ ਉਪਰੰਤ ਹੋਈ ਪ੍ਰਤੀਤ ਹੁੰਦੀ ਹੈ ਪਰੰਤੂ ਸਮੂਹ ਸਮਕਾਲੀ ਸਰੋਤ ਇਸ ਮਿੱਤਰਤਾ ਦੇ ਕਾਰਨਾਂ ਦਾ ਮੁਲਾਂਕਣ ਕਰਨ ਵਿਚ ਅਸਮਰੱਥ ਹਨ।

ਦਬਿਸਤਾਨ ਦਾ ਲੇਖਕ ਜਿਥੇ ਸਾਨੂੰ ਕਈਆਂ ਘਟਨਾਵਾਂ ਤੇ ਤੱਥਾਂ ਦੀ ਭਰੋਸੇ ਯੋਗ ਤੇ ਪ੍ਰਮਾਣਿਕ ਜਾਣਕਾਰੀ ਦਿੰਦਾ ਹੈ ਉਥੇ ਕਈ ਥਾਵਾਂ ਉੱਤੇ ਉਸ ਦੀਆਂ ਭਿਆਨਕ ਗ਼ਲਤੀਆਂ ਵੀ ਦ੍ਰਿਸ਼ਟੀ ਗੋਚਰ ਹੁੰਦੀਆਂ ਹਨ। ਇਥੇ ਇਕੋ ਉਦਾਹਰਣ ਕਾਫੀ ਹੋਵੇਗੀ। ਗੁਰੂ ਅਰਜਨ ਦੇਵ ਦੀ ਸ਼ਹੀਦੀ ਉਪਰੰਤ ਗੁਰੂ ਹਰਿਗੋਬਿੰਦ ਸਾਹਿਬ ਦੇ ਰੁਝੇਵਿਆਂ ਦਾ ਵਰਣਨ ਕਰਦਾ ਹੋਇਆ ਉਹ ਲਿਖਦਾ ਹੈ ਕਿ ਗੁਰੂ ਸਾਹਿਬ ਨੇ ਗੁਰਗੱਦੀ ਦਾ ਦਾਅਵਾ ਕੀਤਾ ਅਤੇ ਆਪਣੇ ਪਿਤਾ ਦੀ ਥਾਂ ਲਈ... ਉਨ੍ਹਾਂ ਨੂੰ ਬਹੁਤ ਕਠਿਨਾਈਆਂ ਦਾ ਸਾਹਮਣਾ

ਕਰਨਾ ਪਿਆ। ਉਹਨਾਂ ਵਿਚ ਇਕ ਇਹ ਸੀ ਕਿ ਉਹਨਾਂ ਨੇ ਸਿਪਾਹੀਆਂ ਵਾਲੀ ਸ਼ਕਲ ਸੂਰਤ ਇਖਤਿਆਰ ਕਰ ਲਈ ਅਤੇ ਆਪਣੇ (ਪਿਤਾ ਵਿਰੁੱਧ?) ਪਿਤਾ ਦੇ ਅਭਿਆਸ ਵਿਰੁੱਧ ਤਲਵਾਰ ਕਸੀ, ਨੌਕਰ ਰੱਖੇ ਅਤੇ ਸ਼ਿਕਾਰ ਕਰਨ ਲੱਗੇ।[39]

ਇਤਿਹਾਸ ਗਵਾਹ ਹੈ ਕਿ ਗੁਰੂ ਹਰਿਗੋਬਿੰਦ ਨੇ ਗੁਰੂ ਅਰਜਨ ਦੇਵ ਦੇ ਅਪਨਾਏ ਧਰਮ ਮਾਰਗ ਦੀ ਸੁਰੱਖਿਆ ਲਈ ਮੀਰੀ ਤੇ ਪੀਰੀ ਦੀਆਂ ਦੋ ਤਲਵਾਰਾਂ ਪਹਿਣੀਆਂ ਤਾਂ ਜੋ ਸੰਸਾਰਿਕ ਤੇ ਦਰਵੇਸ਼ੀ ਸਬੰਧੀ ਮਸਲਿਆਂ ਵਿਚ ਅਨੁਯਾਈਆਂ ਨੂੰ ਸੇਧ ਮਿਲ ਸਕੇ। ਗੁਰੂ ਹਰਿਗੋਬਿੰਦ ਸਾਹਿਬ ਦੇ ਅਨੁਯਾਈਆਂ ਵਿਚ ਸਤਿਕਾਰ ਅਤੇ ਮੰਨਤ *ਦਬਿਸਤਾਨ* ਤੋਂ ਸਹਿਜੇ ਹੀ ਸਪੱਸ਼ਟ ਹੁੰਦੀ ਹੈ। ਗੁਰੂ ਸਾਹਿਬ ਦੇ ਗਵਾਲੀਅਰ ਦੇ ਕਿਲ੍ਹੇ ਵਿਚ ਨਜ਼ਰਬੰਦੀ ਸਮੇਂ ਮਸੰਦਾਂ ਤੇ ਸਿੱਖਾਂ ਦੀ ਭੀੜ ਲਗ ਜਾਇਆ ਕਰਦੀ ਅਤੇ ਕਿਲ੍ਹੇ ਦੀ ਦੀਵਾਰ ਅੱਗੇ ਸੱਜਦਾ ਕੀਤਾ ਕਰਦੀ।[40]

ਉਪਰੋਕਤ ਤੋਂ ਪ੍ਰਤੀਤ ਹੁੰਦਾ ਹੈ ਕਿ *ਦਬਿਸਤਾਨ* ਅਨੁਸਾਰ ਗੁਰੂ ਹਰਿਗੋਬਿੰਦ ਸਾਹਿਬ ਦੀ ਗਵਾਲੀਅਰ ਦੇ ਕਿਲ੍ਹੇ ਵਿਚ ਰਿਹਾਈ ਦਾ ਕਾਰਨ ਮਸੰਦਾਂ ਅਤੇ ਸਿੱਖਾਂ ਦੀ ਗੁਰੂ ਪ੍ਰਤੀ ਸ਼ਰਧਾ ਸੀ ਜਿਸ ਦੇ ਫਲਸਰੂਪ ਜਹਾਂਗੀਰ ਨੇ ਸੁਸ਼ੀਲਤਾ ਵਿਖਾਈ। ਕਈ ਵਿਦਵਾਨ ਇਸ ਵਿਚ ਉਸ ਸਮੇਂ ਦੇ ਪ੍ਰਸਿੱਧ ਸੰਤ ਹਜ਼ਰਤ ਮੀਆਂ ਮੀਰ, ਵਜ਼ੀਰ ਖਾਨ, ਮਹਾਬਤ ਖਾਨ ਆਦਿ ਦੀ ਪ੍ਰੇਰਨਾ ਮੰਨਦੇ ਹਨ। ਇੱਥੋਂ ਤੱਕ ਕਿਹਾ ਜਾਂਦਾ ਹੈ ਕਿ ਜਹਾਂਗੀਰ ਦੀ ਮਲਕਾ ਨੂਰ ਜਹਾਨ ਗੁਰੂ ਸਾਹਿਬ ਜਿਹੀ ਅਧਿਆਤਮਕ ਹਸਤੀ ਨੂੰ ਦੁੱਖ ਦੇਣ ਵਿਚ ਰਾਜ਼ੀ ਨਹੀਂ ਸੀ। ਹਜ਼ਰਤ ਮੀਆਂ ਮੀਰ ਗੁਰੂ ਹਰਿਗੋਬਿੰਦ ਦੀ ਅਧਿਆਤਮਕਤਾ ਦੀ ਕਦਰ ਕਰਦੇ ਸਨ ਅਤੇ ਬਹੁਤ ਵੱਡੀ ਸੰਭਾਵਨਾ ਹੈ ਕਿ ਉਹਨਾਂ ਨੇ ਜਹਾਂਗੀਰ ਬਾਦਸ਼ਾਹ ਨੂੰ ਗੁਰੂ ਸਾਹਿਬ ਨੂੰ ਰਿਹਾ ਕਰਨ ਬਾਰੇ ਪ੍ਰੇਰਨਾ ਦਿੱਤੀ ਹੋਵੇ। ਗਵਾਲੀਅਰ ਦੇ ਕਿਲ੍ਹੇ ਵਿਚ ਗੁਰੂ ਹਰਿਗੋਬਿੰਦ ਸਾਹਿਬ ਦੀ ਨਜ਼ਰਬੰਦੀ ਦਾ ਸਮਾਂ ਜ਼ੁਲਫਕਾਰ ਅਰਦਸਤਾਨੀ 12 ਸਾਲ ਦਾ ਦੱਸਦਾ ਹੈ। ਜੋ ਅਸਲੀਅਤ ਦੇ ਨੇੜੇ ਪ੍ਰਤੀਤ ਨਹੀਂ ਹੁੰਦਾ। ਇਸ ਸਬੰਧੀ ਇਤਿਹਾਸਕਾਰਾਂ ਦੀ ਵੱਖ-ਵੱਖ ਰਾਏ ਹੈ। ਇੰਦੂ ਭੂਸ਼ਨ ਬੈਨਰਜੀ ਇਹ ਸਮਾਂ 2 ਸਾਲ ਦਾ ਲਿਖਦਾ ਹੈ ਪਰੰਤੂ ਅਜਿਹੀ ਦਲੀਲ ਨੂੰ ਕਿਸੇ ਠੋਸ ਗਵਾਹੀ ਦੀ ਲੋੜ ਹੈ। ਹੋ ਸਕਦਾ ਹੈ ਕਿ ਮੁੱਢਲੀ ਸਜ਼ਾ ਬਿਰਤਾਂਤਕਾਰ ਅਨੁਸਾਰ ਹੀ ਹੋਵੇ ਪਰੰਤੂ ਜੇਕਰ ਗੁਰੂ ਸਾਹਿਬ ਦੇ ਬੱਚਿਆਂ ਦੀਆਂ ਜਨਮ ਮਿਤੀਆਂ ਅਤੇ ਸਬੰਧਤ ਸਮਕਾਲੀ ਘਟਨਾਵਾਂ ਦੀ ਪੜਤਾਲ ਕੀਤੀ ਜਾਵੇ ਤਾਂ ਇਹ ਸਮਾਂ ਬਹੁਤ ਘੱਟ ਪ੍ਰਤੀਤ ਹੁੰਦਾ ਹੈ। ਫ਼ਾਰਸੀ ਲਿਖਤ ਵਿਚ ਅਖਰਾਂ ਦੀ ਤਬਦੀਲੀ ਵੀ 'ਬਾਰਾਂ' ਤੋਂ 'ਦੋ' ਦੀ ਲਿਖਾਇਕ ਹੋ ਸਕਦੀ ਹੈ। ਸਿੱਖ ਪਰੰਪਰਾ ਇਹ ਸਮਾਂ 2 ਮਹੀਨੇ ਦਾ ਦੱਸਦੀ ਹੈ। ਇਥੇ ਇਹ ਤੱਥ ਦ੍ਰਿਸ਼ਟੀਗੋਚਰ ਕਰਨ ਦੀ ਲੋੜ ਅਨੁਭਵ ਹੁੰਦੀ ਹੈ ਕਿ ਬਿਰਤਾਂਤਕਾਰ ਦੀ ਇਕੱਤਰ ਕੀਤੀ ਜਾਣਕਾਰੀ ਮੌਖਿਕ ਸਰੋਤਾਂ ਤੇ ਸਾਖੀਆਂ ਉੱਤੇ ਆਧਾਰਤ ਹੋਣ ਕਾਰਨ ਸ਼ੱਕੀ ਤੇ ਪ੍ਰਮਾਣਿਕਤਾਹੀਨ ਹੋ ਸਕਦੀ ਹੈ ਪਰੰਤੂ ਉਸ ਨੇ ਬਹੁਤ ਸਾਰੇ ਵੇਰਵੇ ਅਜਿਹੇ ਪੇਸ਼ ਕੀਤੇ ਹਨ ਜੋ ਸਿੱਖ ਧਰਮ ਦੇ ਨਿਯਮਾਂ ਦੇ ਅਨੁਕੂਲ ਹੋਣ ਕਾਰਨ ਬੁਨਿਆਦੀ ਸਮੱਗਰੀ ਕਹੀ ਜਾ ਸਕਦੀ ਹੈ। ਇਉਂ ਪ੍ਰਤੀਤ ਹੁੰਦਾ ਹੈ ਕਿ ਸਿੱਖਾਂ ਸਬੰਧੀ ਇਕੱਤਰ ਕੀਤੀ ਗਈ ਸਮੁੱਚੀ ਸਮੱਗਰੀ ਨੂੰ ਉਸ ਨੇ ਬਿਨਾ ਕਿਸੇ ਕਿੰਤੂ ਪਰੰਤੂ ਦੇ ਅੰਕਿਤ ਕੀਤਾ ਹੈ ਅਤੇ ਸਿੱਖ ਚਰਿਤਰ ਨੂੰ ਭਲੀ-ਭਾਂਤੀ ਦਰਸਾਇਆ ਹੈ।

ਦਬਿਸਤਾਨ ਦਾ ਲੇਖਕ ਗੁਰੂ ਹਰਿਗੋਬਿੰਦ ਜੀ ਦੇ ਸਿੱਖਾਂ ਨਾਲ ਮੁਗ਼ਲ ਸਮਰਾਟ ਸ਼ਾਹਜਹਾਨ ਦੇ ਕਰਿੰਦਿਆਂ ਤੇ ਅਹਿਲਕਾਰਾਂ ਵਿਚ ਹੋਈਆਂ ਕੁਝ ਝੱੜਪਾਂ ਦਾ ਵਰਣਨ ਕਰਦਾ ਹੋਇਆ ਸ਼ਾਇਦ ਖਾਲਸਾ ਕਾਲਜ ਅੰਮ੍ਰਿਤਸਰ ਦੇ ਨੇੜੇ ਹੋਈ ਪਹਿਲੀ ਲੜਾਈ ਦਾ ਵਰਣਨ ਕਰਦਾ ਹੈ।[41] ਜਿਸ ਦੇ ਫਲਸਰੂਪ ਗੁਰੂ ਸਾਹਿਬ ਦਾ ਸਾਮਾਨ ਲੁੱਟ ਲਿਆ ਗਿਆ।

ਇਸ ਉਪਰੰਤ ਹੋਈ ਕਰਤਾਰਪੁਰ ਦੀ ਲੜਾਈ ਵਿਚ ਸ਼ਾਹੀ ਫੌਜ ਗੁਰੂ ਸਾਹਿਬ ਦੇ ਵਿਰੁੱਧ ਚੜ੍ਹ ਕੇ ਆਈ। ਇਸ ਵਿਚ ਮੀਰ ਬਡੇਹਰਾ ਅਤੇ ਫਤਿਹ ਖਾਨ ਕੁਨਾਇਟ ਦਾ ਪੁੱਤਰ ਪੈਂਦਾ ਖਾਨ ਮਾਰੇ ਗਏ।[42]

ਇਸ ਉਪਰੰਤ ਵੀ ਗੁਰੂ ਸਾਹਿਬ ਵਿਰੁੱਧ ਸ਼ਾਹੀ ਫੌਜ ਨੇ ਚੜ੍ਹਾਈ ਕੀਤੀ ਅਤੇ ਲੜਾਈ ਹੋਈ ਪਰੰਤੂ ਸਿਵਾਏ ਸਾਜੋ ਸਮਾਨ ਦੇ ਕੋਈ ਹਾਨੀ ਨਾ ਪਹੁੰਚੀ।

ਮੋਬਿਦ ਲਿਖਦਾ ਹੈ ਕਿ ਉਸ ਨੂੰ ਕਿਸੇ ਵਿਅਕਤੀ ਨੇ ਦੱਸਿਆ ਸੀ ਕਿ ਇਸ ਲੜਾਈ ਵਿਚਕਾਰ ਕਿਸੇ ਨੇ ਗੁਰੂ ਸਾਹਿਬ ਉੱਤੇ ਤਲਵਾਰ ਦਾ ਵਾਰ ਕੀਤਾ। ਗੁਰੂ ਸਾਹਿਬ ਨੇ ਕਿਹਾ ਕਿ ਤਲਵਾਰ ਦਾ ਵਾਰ ਉਸ ਪ੍ਰਕਾਰ ਨਹੀਂ ਸਗੋਂ ਇੰਝ ਕਰੀਦਾ ਹੈ। ਇਸ ਪ੍ਰਕਾਰ ਦੁਸ਼ਮਨ ਦਾ ਸਿਰ ਧੜ ਤੋਂ ਵੱਖ ਹੋ ਗਿਆ। ਲੇਖਕ ਦਾ ਆਪਣਾ ਵਿਚਾਰ ਹੈ ਕਿ ਗੁਰੂ ਸਾਹਿਬ ਨੇ ਵਾਰ ਕਰਕੇ ਇਕ ਪ੍ਰਕਾਰ ਦੁਸ਼ਮਣ ਨੂੰ ਸਿੱਖਿਆ ਦਿੱਤੀ ਕਿਉਂਕਿ ਗੁਰੂ ਦਾ ਭਾਵ ਹੀ ਸਿੱਖਿਆ ਪ੍ਰਦਾਨ ਕਰਨ ਵਾਲਾ ਹੈ। 'ਖਸ਼ਮਾ' ਭਾਵ ਗੁਸੇ ਵਿੱਚ ਤਲਵਾਰ ਚਲਾਉਣਾ ਸੋਭਦਾ ਨਹੀਂ ਹੈ।[43]

ਲੇਖਕ ਦੱਸਦਾ ਹੈ ਕਿ ਕਰਤਾਰਪੁਰ ਦੀ ਲੜਾਈ ਤੋਂ ਉਪਰੰਤ ਗੁਰੂ ਹਰਿਗੋਬਿੰਦ ਫਗਵਾੜਾ ਵਿਖੇ ਚਲੇ ਗਏ ਕਿਉਂਕਿ ਲਾਹੌਰ ਦੇ ਨਿਕਟ ਅਸਥਾਨਾਂ ਉੱਤੇ ਉਹਨਾਂ ਦੀ ਰਿਹਾਇਸ਼ ਮੁਸ਼ਕਿਲ ਸੀ। ਉਹ ਉੱਥੋਂ ਜਲਦੀ ਹੀ ਕੀਰਤਪੁਰ ਰਵਾਨਾ ਹੋ ਗਏ ਜੋ ਪੰਜਾਬ ਦੀਆਂ ਪਹਾੜੀਆਂ ਵਿਚ ਸਥਿਤ ਹੈ।[44]

ਉਸ ਇਲਾਕੇ ਦੇ ਲੋਕ ਜੋ ਪਹਾੜੀ ਸਨ ਅਤੇ ਬੁੱਤਪੂਜ ਸਨ ਨੇ ਨੈਣਾ ਦੇਵੀ ਦਾ ਬੁੱਤ ਪਹਾੜ ਦੀ ਚੋਟੀ ਉੱਤੇ ਬਣਾਇਆ ਅਤੇ ਉਸ ਸਥਾਨ ਦੀ ਤੀਰਥ ਯਾਤਰਾ ਰਾਜਿਆਂ ਅਤੇ ਦੂਸਰੇ ਵਿਅਕਤੀਆਂ ਦੁਆਰਾ ਕੀਤੀ ਜਾਂਦੀ ਸੀ। ਗੁਰੂ ਸਾਹਿਬ ਦੇ ਉਸ ਥਾਂ ਉੱਤੇ ਜਾਣ ਸਮੇਂ ਭੈਰੋਂ ਨਾਮ ਦੇ ਇੱਕ ਸਿੱਖ ਨੇ ਦੇਵੀ ਦੇ ਬੁੱਤ ਦਾ ਨੱਕ ਭੰਨ ਦਿੱਤਾ। ਗੁਰੂ ਸਾਹਿਬ ਨੇ ਰਾਜੇ ਦੀ ਸ਼ਿਕਾਇਤ ਉੱਤੇ ਭੈਰੋਂ ਨੂੰ ਬੁਲਾਇਆ ਜਿਸ ਨੇ ਆਪਣੇ ਜੁਰਮ ਨੂੰ ਸਵੀਕਾਰ ਨਾ ਕੀਤਾ ਤੇ ਮਨੁਕਰ ਰਿਹਾ। ਰਾਜੇ ਦੇ ਨੌਕਰਾਂ ਨੇ ਕਿਹਾ ਕਿ ਉਹ ਉਸ ਨੂੰ ਪਹਿਚਾਨਦੇ ਸਨ। ਭੈਰੋਂ ਨੇ ਉੱਤਰ ਦਿੱਤਾ ਕਿ ਦੇਵੀ ਨੂੰ ਪੁੱਛ ਲਿਆ ਜਾਵੇ ਅਤੇ ਜੇਕਰ ਉਹ ਉਸ ਦਾ ਨਾਮ ਲਵੇ ਤਾਂ ਉਸ ਨੂੰ ਹਲਾਕ ਕਰ ਦਿੱਤਾ ਜਾਵੇ।[45]

ਰਾਜਿਆਂ ਨੇ ਕਿਹਾ ਕਿ 'ਮੂਰਖ! ਦੇਵੀ ਕਿਵੇਂ ਬੋਲ ਸਕਦੀ ਹੈ?' ਤਾਂ ਭੈਰੋਂ ਨੇ ਹਸਦਿਆਂ ਹੋਇਆ ਉੱਤਰ ਦਿੱਤਾ ਕਿ ਇਹ ਸਪੱਸ਼ਟ ਸੀ ਕਿ ਮੂਰਖ ਕੌਣ ਸੀ। 'ਦੇਵੀ ਜਦੋਂ ਆਪਣੇ ਸਿਰ ਨੂੰ ਤੋੜਨ ਤੋਂ ਨਹੀਂ ਰੋਕ ਸਕਦੀ ਅਤੇ ਜ਼ੋਖ ਦੇਣ ਵਾਲੇ ਦੀ ਸ਼ਨਾਖਤ ਨਹੀਂ ਕਰ ਸਕਦੀ ਤਾਂ ਤੁਸੀਂ ਉਸ ਤੋਂ ਕਿਸ ਪ੍ਰਕਾਰ ਦੀ ਨੇਕੀ ਦੀ ਆਸ ਰੱਖਦੇ ਹੋ ਕਿ ਤੁਸੀਂ ਉਸ ਨੂੰ ਦੇਵੀ ਜਾਣ ਕੇ ਪੂਜਦੇ ਹੋ?' ਰਾਜੇ ਚੁੱਪ ਹੋ ਗਏ। ਇਸ ਉਪਰੰਤ ਉਸ ਸਰਜ਼ਮੀਨ ਦੇ ਬਹੁਤ ਸਾਰੇ ਲੋਕ ਗੁਰੂ ਦੇ ਸਿੱਖ ਬਣੇ।[46]

ਬਿਰਤਾਂਤਕਾਰ ਲਿੱਖਦਾ ਹੈ ਕਿ 'ਤਿਬਤ ਆਦਿ ਦੇ ਪਹਾੜੀ ਸਿਲਸਲੇ ਦੀਆਂ ਹੱਦਾਂ ਤੱਕ ਪਹਾੜਾਂ ਵਿਚ ਮੁਸਲਮਾਨੀ ਨਾਮ ਨਿਸ਼ਾਨ ਨਜ਼ਰ ਨਹੀਂ ਆਉਂਦਾ।' ਬਿਰਤਾਂਤਕਾਰ ਨੇ ਖੁਦ ਗੁਰੂ ਹਰਿਗੋਬਿੰਦ ਜੀ ਦੀ ਜ਼ਬਾਨ ਤੋਂ ਸੁਣਿਆ ਕਿ 'ਦੱਖਣ ਦੇ ਇਕ ਨਾਮਵਰ ਪਹਾੜੀ ਰਾਜੇ ਨੇ ਉਹਨਾਂ ਵਲ ਇਕ ਦੂਤ ਭੇਜਿਆ ਜਿਸ ਨੇ ਕਿਹਾ ਕਿ ਉਸ ਨੇ ਸੁਣਿਆ ਸੀ ਕਿ ਦਿਲੀ ਨਾਮ ਦਾ ਕੋਈ ਸ਼ਹਿਰ ਸੀ। ਉਸ ਥਾਂ ਕੌਣ ਰਾਜ ਕਰਦਾ ਸੀ ਤੇ ਉਹ ਕਿਸ ਰਾਜੇ ਦਾ ਪੁੱਤਰ ਸੀ? ਬੜੀ ਹੈਰਾਨ ਕਰ ਦੇਣ ਵਾਲੀ ਗੱਲ ਹੈ ਕਿ ਉਸ ਨੂੰ ਇਮਾਮ ਰੱਖਣ ਵਾਲਿਆ ਦੇ ਮੁਖੀ ਤੇ ਸਬੰਧ ਜੋੜਨ ਵਾਲੇ ਸਵਾਮੀ ਦਾ ਨਾਮ ਹੀ ਪਤਾ ਨਹੀ ਸੀ।'[47]

ਬਿਰਤਾਂਤਕਾਰ ਦੇ ਆਪਣੇ ਸ਼ਬਦਾਂ ਵਿਚ ਗੁਰੂ ਸਾਹਿਬ ਕੋਲ ਉਹਨਾਂ ਦੇ ਅਸਤਬਲ ਵਿਚ 700 ਘੋੜੇ ਸਨ। ਤਿੰਨ ਸੌ ਘੋੜ ਸਵਾਰ ਤੇ 60 ਤੋਬਚੀ ਸਦਾ ਉਨ੍ਹਾਂ ਦੀ ਸੇਵਾ ਵਿਚ ਹਾਜ਼ਰ ਰਹਿੰਦੇ ਸਨ। ਇਹਨਾਂ ਵਿਚੋਂ ਕੋਈ ਸੌਦਾਗਰੀ, ਨੌਕਰੀ ਤੇ ਦੂਜੇ ਕਾਰ ਵਿਹਾਰ ਕਰਦੇ ਸਨ। ਹਰ ਕੋਈ ਜੋ ਕਿਤੋਂ ਵੀ ਮੂੰਹ ਮੋੜਦਾ ਗੁਰੂ ਸਾਹਿਬ ਦੀ ਸੁਰੱਖਸ਼ਾ ਵਿਚ ਆ ਜਾਂਦਾ।[48]

ਗੁਰੂ ਹਰਿਗੋਬਿੰਦ ਅਦਵੈਤਵਾਦੀ ਸਨ ਅਤੇ ਇਕ ਪਰਮੇਸ਼ਰ ਦੇ ਧਿਆਨ ਵਿਚ ਲੀਨ ਹੋਣ ਵਿਚ ਵਿਸ਼ਵਾਸ ਰੱਖਦੇ ਸਨ। ਕਿਸੇ ਇਕ ਵਿਅਕਤੀ ਨੇ ਉਹਨਾਂ ਕੋਲੋਂ ਦੁਨੀਆ ਦੀ ਹਸਤੀ ਦੀ ਹਕੀਕਤ ਅਤੇ ਵਜੂਦ ਦੀ ਅਵੱਸਥਾ ਸਬੰਧੀ ਪੁੱਛ ਕੀਤੀ। ਗੁਰੂ ਸਾਹਿਬ ਦੇ ਉੱਤਰ ਦਿੱਤਾ ਕਿ ਇਹ ਦੁਨੀਆ ਆਪਣੀ ਕੋਈ ਹੋਂਦ ਜਾਂ ਹਸਤੀ ਨਹੀਂ ਰੱਖਦੀ ਅਤੇ ਇਸ ਦਾ ਜ਼ਹੂਰ ਨਿਰਮੂਲ ਤੇ ਬੇ-ਬੁਨਿਆਦ ਹੈ। ਸਦਾ ਰਹਿਣ ਵਾਲਾ ਕੇਵਲ ਅਕਾਲ ਪੁਰਖ ਹੈ। ਸਰੀਰਕ ਰੂਪ ਤੇ ਫਰਿਸ਼ਤੇ ਕੇਵਲ ਖਿਆਲੀ ਹਨ।[49] ਗੁਰੂ ਹਰਿਗੋਬਿੰਦ ਦੀ ਸਿੱਖਿਆ ਆਪਣੇ ਉੱਤਰਾਧਿਕਾਰੀਆਂ ਨਾਲ ਹੂ-ਬਹੂ ਸਮਰੂਪਤਾ ਦੀ ਲਿਖਾਇਕ ਹੈ। ਸੰਭਵ ਹੈ ਕਿ ਮੁਗ਼ਲ-ਸਿੱਖ ਸੰਘਰਸ਼ ਕਾਰਨ ਇਹ ਗੁਰੂ ਵਿਅਕਤੀ ਬਾਣੀ ਲਿਖਣ ਦਾ ਮਾਹੌਲ ਪ੍ਰਾਪਤ ਨਾ ਕਰ ਸਕੇ ਹੋਣ।

ਬਿਰਤਾਂਤਕਾਰ ਲਿਖਦਾ ਹੈ ਕਿ ਸਿੱਖ ਗੁਰੂ ਸਾਹਿਬ ਨੂੰ ਅਲਾਹ ਦਾ ਨੂਰ ਸਮਝ ਕੇ ਪੂਜਦੇ ਸਨ। ਉਹਨਾਂ ਦਾ ਵਿਸ਼ਵਾਸ ਸੀ ਕਿ ਉਹ ਅਲਾਹ ਪਾਕ ਸਨ ਜੋ ਛੇ ਵਾਰ ਹਾਜ਼ਿਰ ਹਜ਼ੂਰ ਜਾਂ ਉਜਾਗਰ ਹੋਏ ਸਨ।[50] ਗੁਰੂ ਸਾਹਿਬਾਨ ਦੀ ਆਪਸੀ ਸਮਰੂਪਤਾ ਸਬੰਧੀ ਭਾਈ ਗੁਰਦਾਸ ਨੇ ਆਪਣੀਆਂ 'ਵਾਰਾਂ' ਵਿਚ ਉੱਤਮ ਰੋਸ਼ਨੀ ਪਾਈ ਹੈ। ਨਿਸ਼ਚੇ ਹੀ ਸਿੱਖ ਗੁਰੂ ਆਪਣੇ ਆਪ ਨੂੰ ਅਕਾਲ ਪੁਰਖ ਸਵੀਕਾਰ ਨਹੀਂ ਕਰਦੇ ਸਨ।

ਬਿਰਤਾਂਤਕਾਰ ਲਿਖਦਾ ਹੈ ਕਿ ਗੁਰੂ ਹਰਿਗੋਬਿੰਦ ਨੇ ਉਸ ਵੱਲ ਲਿਖੇ ਮੁਰਾਸਲਿਆਂ ਵਿਚ ਨਾਨਕ ਦੇ ਸ਼ਬਦ ਨਾਲ ਯਾਦ ਕੀਤਾ ਜੋ ਇਸ ਫਿਰਕੇ ਦੇ ਰੂਹਾਨੀ ਮੁੱਖੀ ਸਨ। ਅਸਲ ਵਿਚ ਇਹ ਕਥਨ ਇਸ ਤੱਥ ਦੇ ਲਿਖਾਇਕ ਹਨ ਕਿ ਗੁਰੂ ਹਰਿਗੋਬਿੰਦ ਸਾਹਿਬ ਨੇ ਉਸ ਨੂੰ ਲਿਖੇ ਖੱਤਾਂ ਵਿਚ ਆਪਣੇ ਆਪ ਲਈ ਨਾਨਕ ਸ਼ਬਦ ਦੀ ਵਰਤੋਂ ਕੀਤੀ।[51]

ਦਬਿਸਤਾਨ ਦੇ ਲੇਖਕ ਨੇ ਕੀਰਤਪੁਰ ਵਿਖੇ ਗੁਰੂ ਸਾਹਿਬ ਦੇ ਦਰਸ਼ਨ ਕੀਤੇ।[52]

ਰਵਾਇਤ ਹੈ ਕਿ ਬਿਰਤਾਂਤਕਾਰ ਗੁਰੂ ਹਰਿਗੋਬਿੰਦ ਨਾਲ ਮਿੱਤਰਤਾਨਾ ਸਬੰਧ ਰੱਖਦਾ ਸੀ।

ਬਿਰਤਾਂਤਕਾਰ ਗੁਰੂ ਹਰਿਗੋਬਿੰਦ ਸਾਹਿਬ ਦੇ ਜੋਤੀ-ਜੋਤਿ ਸਮਾਉਣ ਦਾ ਵਰਨਣ

ਕਰਦਾ ਹੋਇਆ ਲਿਖਦਾ ਹੈ ਕਿ ਜਦੋਂ ਉਹਨਾਂ ਦੀਆਂ ਅਸਤੀਆਂ ਨੂੰ ਅਗਨੀ ਦਿੱਤੀ ਗਈ ਅਤੇ ਅੰਗਿਆਰੇ ਉੱਪਰ ਨੂੰ ਉੱਠਣ ਲਗੀ ਤਾਂ ਇਕ ਰਾਜਪੂਤ ਜਿਸ ਦਾ ਨਾਮ ਰਾਜਾ ਰਾਮ ਸੀ ਅਤੇ ਜੋ ਗੁਰੂ ਜੀ ਦਾ ਮੁਲਾਜ਼ਮ ਸੀ— ਮੁਲਾਜ਼ਮ ਤੋਂ ਭਾਵ ਨੌਕਰ ਦੇ ਹਨ ਪਰੰਤੂ ਇਹ ਸਪਸ਼ਟ ਹੈ ਕਿ ਗੁਰੂ ਸਾਹਿਬ ਦੇ ਸ਼ਰਧਾਲੂ ਉਹਨਾਂ ਦੇ ਸੇਵਾਦਾਰ ਸਨ ਨੌਕਰ ਨਹੀਂ—ਨੇ ਛਾਲ ਮਾਰ ਕੇ ਆਪਣੇ ਆਪ ਨੂੰ ਆਤਸ਼ ਦੇ ਹਵਾਲੇ ਕਰ ਦਿੱਤਾ। ਉਹ ਕੁਝ ਕਦਮ ਅਗਨੀ ਉੱਤੇ ਤੁਰਿਆ ਅਤੇ ਆਪਣੇ ਆਪ ਨੂੰ ਗੁਰੂ ਜੀ ਦੇ ਕਦਮਾਂ ਵਿਚ ਰੱਖ ਦਿੱਤਾ। ਉਸ ਨੇ ਆਪਣੇ ਚਿਹਰੇ ਨੂੰ ਗੁਰੂ ਸਾਹਿਬ ਦੇ ਚਰਨਾਂ ਵਿਚ ਰੱਖਦਿਆਂ ਹੋਇਆਂ ਉਨੀ ਦੇਰ ਨਾ ਹਿਲਿਆ ਜਿਨੀ ਦੇਰ ਉਸ ਨੇ ਜਾਨ ਨਾ ਦੇ ਦਿੱਤੀ। ਉਸ ਤੋਂ ਪਿਛੋਂ ਇਕ ਜੱਟ ਦਾ ਬੇਟਾ ਜੋ ਗੁਰੂ ਸਾਹਿਬ ਦੇ ਜਵਾਈ ਦਾ ਸੇਵਾਦਾਰ ਸੀ ਨੇ ਅੱਗ ਵਿਚ ਛਲਾਂਗ ਲਗਾ ਦਿੱਤੀ। ਇਸ ਉਪਰੰਤ ਬਹੁਗਿਣਤੀ ਨੇ ਅਜਿਹਾ ਕਰਨਾ ਚਾਹਿਆ ਪਰੰਤੂ ਗੁਰੂ ਹਰਿਰਾਏ ਜੀ ਨੇ ਮਨਾਹ ਕਰ ਦਿੱਤਾ।[53]

ਇਸ ਤੋਂ ਸਪਸ਼ਟ ਹੈ ਕਿ ਗੁਰੂ ਹਰਿਗੋਬਿੰਦ ਸਾਹਿਬ ਦੇ ਸ਼ਰਧਾਲੂ ਕਿਸ ਹੱਦ ਤੱਕ ਉਹਨਾਂ ਨਾਲ ਜੁੜੇ ਹੋਏ ਸਨ।

ਬਿਰਤਾਂਤਕਾਰ ਗੁਰੂ ਹਰਿਗੋਬਿੰਦ ਸਾਹਿਬ ਦੀ ਗੁਰਗੱਦੀ ਸਮੇਂ ਦੀ ਵਜ਼ਨੀ ਤੇ ਯਥਾਰਥਕ ਗਵਾਹੀ ਅੰਕਿਤ ਕਰਦਾ ਹੈ ਜਿਸ ਤੋਂ ਭਲੀ-ਭਾਂਤੀ ਸਪਸ਼ਟ ਹੁੰਦਾ ਹੈ ਕਿ ਸਿੱਖਾਂ ਦੇ ਦਿਲ ਵਿਚ ਗੁਰੂ ਘਰ ਲਈ ਅਥਾਹ ਸ਼ਰਧਾ ਸੀ ਅਤੇ ਸਿੱਖ ਬਣਨਾ ਜਾਂ ਆਪਣੇ ਆਪ ਨੂੰ ਸਿੱਖ ਕਹਾਉਣ ਵਿਚ ਬੜਾ ਆਦਰ ਤੇ ਸਤਿਕਾਰ ਸਮਝਿਆ ਜਾਂਦਾ ਸੀ। ਤਨ ਮਨ ਧਨ ਦੀ ਸੌਂਪਣਾ ਕਰਨ ਉਪਰੰਤ ਗੁਰੂ ਘਰ ਦੀਆਂ ਖੁਸ਼ੀਆਂ ਪ੍ਰਾਪਤ ਕਰਨਾ ਗਨੀਮਤ ਸਮਝਿਆ ਜਾਂਦਾ ਸੀ। ਭਾਈ ਝੰਡਾ ਨੂੰ ਇਕ ਵਾਰ ਗੁਰੂ ਹਰਿਗੋਬਿੰਦ ਸਾਹਿਬ ਨੇ ਆਖਿਆ ਕਿ ਉਹ ਸਿੱਖਾਂ ਨੂੰ ਬਾਹਰੋਂ ਲੱਕੜ ਕੱਟ ਕੇ ਲੰਗਰ ਲਈ ਬਾਲਣ ਲਿਆਉਣ ਲਈ ਕਹੇ ਤਾਂ ਭਾਈ ਝੰਡਾ ਖੁਦ ਬਾਲਣ ਲੈ ਕੇ ਆਏ। ਗੁਰੂ ਸਾਹਿਬ ਦੇ ਕਹਿਣ ਉੱਤੇ ਕਿ ਉਹਨਾਂ ਨੂੰ ਤਾਂ ਬਾਲਣ ਲੈ ਕੇ ਆਉਣ ਲਈ ਨਹੀਂ ਕਿਹਾ ਗਿਆ ਸੀ ਭਾਈ ਝੰਡਾ ਨੇ ਉੱਤਰ ਦਿੱਤਾ ਕਿ ਉਹ ਵੀ ਤਾਂ ਉਹਨਾਂ ਦਾ ਸਿੱਖ ਸੀ। ਉਸ ਦੇ ਦ੍ਰਿਸ਼ਟੀਕੋਣ ਤੋਂ ਸਿੱਖ ਤੋਂ ਵੱਡਾ ਹੋਰ ਕੋਈ ਰੁਤਬਾ ਨਹੀਂ ਸੀ।

ਇਸੇ ਪ੍ਰਕਾਰ ਬਿਰਤਾਂਤਕਾਰ ਲਿਖਦਾ ਹੈ ਕਿ ਉਸ ਨੂੰ ਪਤਾ ਲਗਿਆ ਕਿ ਇਕ ਵਾਰ ਗੁਰੂ ਹਰਿਗੋਬਿੰਦ ਦੇ ਕਿਸੇ ਤੋਤੇ ਦੀ ਆਵਾਜ਼ ਪਸੰਦ ਕਰਨ ਉੱਤੇ ਇਕ ਸਿੱਖ ਨੇ ਗੁਰੂ ਸਾਹਿਬ ਨੂੰ ਉਹਨਾਂ ਦੇ ਪਸੰਦ ਦਾ ਉਹ ਤੋਤਾ ਲਿਆਉਣ ਖਾਤਰ ਤੋਤੇ ਦੀ ਪ੍ਰਾਪਤੀ ਲਈ ਉਸ ਦੇ ਮਾਲਕ ਦੀ ਮੰਗ ਨੂੰ ਪੂਰਾ ਕਰਨ ਹਿੱਤ ਆਪਣੀ ਬੇਟੀ ਤੇ ਪਤਨੀ ਵੀ ਦੇਣੀ ਕਬੂਲ ਕਰ ਲਈ ਸੀ। ਅਜਿਹੀ ਤੀਬਰ ਸ਼ਰਧਾ ਲਿਖਤੀ ਰੂਪ ਵਿਚ ਵਰਣਨ ਵੀ ਨਹੀਂ ਕੀਤੀ ਜਾ ਸਕਦੀ। ਗੁਰੂ ਦੇ ਹੁਕਮ ਉੱਤੇ ਸਿੱਖ ਪੂਰਾ ਪਹਿਰਾ ਦਿੰਦੇ ਸਨ।

ਬਿਰਤਾਂਤਕਾਰ ਗੁਰੂ ਹਰਿ ਰਾਏ ਜੀ ਬਾਰੇ ਲਿਖਦਾ ਹੈ ਕਿ ਉਹ ਗੁਰੂ ਹਰਿ ਗੋਬਿੰਦ ਸਾਹਿਬ ਦੇ ਪੋਤਰੇ ਤੇ ਬਾਬਾ ਗੁਰਦਿੱਤਾ ਜੀ ਦੇ ਸਪੁੱਤਰ ਸਨ। ਗੁਰੂ ਹਰਿ ਗੋਬਿੰਦ ਜੀ ਨੇ ਆਪਣੇ ਜੋਤੀ ਜੋਤਿ ਸਮਾਉਣ ਤੋਂ ਪਹਿਲਾਂ ਆਪ ਨੂੰ ਗੁਰਗੱਦੀ ਦੀ ਸੌਂਪਣਾ ਕੀਤੀ ਅਤੇ ਸਮੂਹ ਸਿੱਖ ਭਾਈਚਾਰੇ ਦੀ ਅਗਵਾਈ ਬਖਸ਼ੀ। ਗੁਰੂ ਹਰਿ ਰਾਏ ਜੀ ਲਗਭਗ

ਇਕ ਸਾਲ ਲਈ ਕੀਰਤਪੁਰ ਵਿਖੇ ਬਿਰਾਜਮਾਨ ਰਹੇ। ਸ਼ਾਹ-ਰੱਖ ਮਿਰਜ਼ਾ ਦੇ ਪੁੱਤਰ ਨਜਾਬਤ ਖਾਨ ਨੇ ਸਮਰਾਟ ਸ਼ਾਹਜ਼ਹਾਨ ਦੇ ਹੁਕਮ ਅਨੁਸਾਰ ਰਾਜਾ ਤਾਰਾ ਚੰਦ ਨੇ ਇਲਾਕੇ ਉੱਤੇ ਚੜਾਈ ਕੀਤੀ ਅਤੇ ਉਸ ਨੂੰ ਕੈਦ ਕਰ ਲਿਆ ਗਿਆ। ਗੁਰੂ ਹਰਿਰਾਏ ਜੀ ਉਸ ਸਮੇਂ ਥਾਪਲ ਵਿਖੇ ਰਾਜਾ ਕਰਮ ਪ੍ਰਕਾਸ਼ ਨਾਹਨ ਦੀ ਰਿਆਸਤ ਵਿਖੇ ਚਲੇ ਗਏ। ਲੇਖਕ ਕਹਿੰਦਾ ਹੈ ਕਿ ਗੁਰੂ ਸਾਹਿਬ ਉਹਨਾਂ ਦੇ ਨਾਲ ਨੇੜਪਨ ਰੱਖਦੇ ਸਨ। ਲੇਖਕ ਨੇ ਕੁਝ ਸ਼ਰਧਾਲੂ ਸਿੱਖਾਂ ਦੇ ਸਿੱਖ ਧਰਮ ਪ੍ਰਤੀ ਵਿਸ਼ਵਾਸ ਅਤੇ ਸਤਿਕਾਰ ਸਬੰਧੀ ਵੇਰਵੇ ਦਿੱਤੇ ਹਨ ਜਿਸ ਵਿਚ ਸਿੱਖ ਧਰਮ ਦੇ ਵਿਹਾਰ ਅਤੇ ਕਾਰਜ ਪ੍ਰਣਾਲੀ ਅੰਕਿਤ ਕੀਤੀ ਹੈ। ਉਹ ਲਿਖਦਾ ਹੈ ਕਿ ਸਿੱਖਾਂ ਵਿਚ ਹਿੰਦੂਆਂ ਵਾਲਾ ਕਰਮ ਕਾਂਡ ਦੇਖਣ ਵਿਚ ਨਹੀਂ ਆਇਆ।[54]

ਇਹਨਾਂ ਵਿਚ ਖਾਣਪੀਣ ਦੀ ਕੋਈ ਮਨਾਹੀ ਨਹੀਂ। ਬਿਰਤਾਂਤਕਾਰ ਇਸ ਸਬੰਧੀ ਇਕ ਉਦਾਹਰਣ ਦਿੰਦਾ ਹੋਇਆ ਲਿਖਦਾ ਹੈ ਕਿ ਪ੍ਰਤਾਪ ਮਲ ਨਾਮ ਦੇ ਇਕ ਵਿਅਕਤੀ ਨੇ ਜਦੋਂ ਵੇਖਿਆ ਕਿ ਇਕ ਹਿੰਦੂ ਲੜਕਾ ਇਸਲਾਮ ਧਰਮ ਕਬੂਲ ਕਰਨਾ ਚਾਹੁੰਦਾ ਸੀ ਤਾਂ ਉਸ ਕੋਲੋਂ ਪੁੱਛ ਕੀਤੀ ਕਿ ਉਹ ਮੁਸਲਮਾਨ ਬਣਨ ਵਿਚ ਕੀ ਵਡਿਆਈ ਸਮਝਦਾ ਸੀ। ਉਸ ਲੜਕੇ ਨੇ ਉੱਤਰ ਵਿਚ ਦੱਸਿਆ ਕਿ ਮੁਸਲਮਾਨਾਂ ਵਿਚ ਖਾਣ-ਪੀਣ ਦੀ ਬੜੀ ਖੁਲ ਦਿੱਤੀ ਜਾਂਦੀ ਸੀ। ਇਸ ਉੱਤੇ ਪ੍ਰਤਾਪ ਮੱਲ ਨੇ ਦਲੀਲ ਦਿੱਤੀ ਕਿ ਜੇਕਰ ਉਸ ਨੇ ਖੁੱਲਾ ਖਾਣਾ ਪੀਣਾ ਸੀ ਤਾਂ ਉਸ ਨੂੰ ਗੁਰੂ ਦਾ ਸਿੱਖ ਬਣਨਾ ਚਾਹੀਦਾ ਸੀ ਤਾਂ ਜੋ ਉਸਦੀ ਇੱਛਾ ਪੂਰੀ ਹੋ ਸਕੇ।[55]

ਲੇਖਕ ਅਨੁਸਾਰ ਕੋਈ ਵੀ ਗੁਰੂ ਦਾ ਸਿੱਖ ਕਿਸੇ ਵੀ ਵਿਅਕਤੀ ਦੇ ਘਰ ਜਾਵੇ ਤਾਂ ਉਸਦਾ ਬੜਾ ਆਦਰ ਤੇ ਸਤਿਕਾਰ ਕੀਤਾ ਜਾਂਦਾ ਸੀ। ਗੁਰੂ ਦੀ ਸ਼ਰਧਾ ਸਿੱਖਾਂ ਵਿਚ ਸਿਖਰਾਂ ਨੂੰ ਛੋਂਹਦੀ ਸੀ ਅਤੇ ਉਹ ਆਪਣਾ ਤਨ, ਮਨ ਤੇ ਧਨ ਸੌਂਪ ਕੇ ਗੁਰੂ ਦੀ ਖੁਸ਼ੀ ਪ੍ਰਾਪਤ ਕਰਦੇ ਸਨ। ਭਾਈ ਸਾਧ ਜੋ ਗੁਰੂ ਹਰਿਗੋਬਿੰਦ ਸਾਹਿਬ ਦੇ ਸਿੱਖ ਸਨ ਹਰਖ ਅਤੇ ਸੋਗ ਨੂੰ ਨਹੀਂ ਮਨਾਉਂਦੇ ਸਨ। ਲੇਖਕ ਨੇ ਇਕ ਵਾਰ ਕਾਬਲ ਤੋਂ ਪੰਜਾਬ ਤੱਕ ਉਹਨਾਂ ਨਾਲ ਸਫ਼ਰ ਕੀਤਾ। ਉਸ ਸਬੰਧੀ ਉਹ ਵਿਸ਼ੇਸ਼ ਰੂਪ ਵਿਚ ਲਿਖਦਾ ਹੈ ਕਿ ਇਕ ਵਾਰ ਇਹ ਵਿਅਕਤੀ ਗੁਰੂ ਜੀ ਦੀ ਆਗਿਆ ਨਾਲ ਬਲਖ ਤੇ ਈਰਾਨ ਵਾਲੇ ਪਾਸੇ ਗੁਰੂ ਲਈ ਘੋੜੇ ਲਿਆਉਣ ਲਈ ਗਿਆ। ਉਸ ਸਮੇਂ ਉਸ ਦਾ ਇਕਲੌਤਾ ਪੁੱਤਰ ਸਖਤ ਬੀਮਾਰ ਹੋ ਗਿਆ। ਫਲਸਰੂਪ ਉਸ ਨੂੰ ਰਾਹ ਵਿਚ ਸੁਨੇਹਾ ਪੁੱਜਿਆ ਕਿ ਉਹ ਘਰ ਵਾਪਸ ਚਲਿਆ ਜਾਵੇ ਤਾਂ ਜੋ ਪੁੱਤਰ ਦਾ ਇਲਾਜ ਕਰਾ ਸਕੇ। ਕਿਹਾ ਜਾਂਦਾ ਹੈ ਕਿ ਭਾਈ ਸਾਹਿਬ ਨੇ ਕਿਹਾ ਕਿ ਉਹ ਗੁਰੂ ਸਾਹਿਬ ਦੀ ਕਾਰ ਨਿਭਾਉਣ ਲਈ ਜਾ ਰਹੇ ਸਨ ਅਤੇ ਪਿੱਛੇ ਨਹੀਂ ਪਰਤ ਸਕਦੇ ਸਨ ਪਰੰਤੂ ਜੇਕਰ ਪਿੱਛੋਂ ਉਹਨਾਂ ਦਾ ਪੁੱਤਰ ਪਰਲੋਕ ਸਿਧਾਰ ਗਿਆ ਤਾਂ ਘਰ ਵਿਚ ਲੱਕੜੀ ਕਾਫੀ ਮਾਤਰਾ ਵਿਚ ਪਈ ਸੀ। ਉਸਦਾ ਸਸਕਾਰ ਕਰ ਦੇਣਾ। ਘਟਨਾ ਇਸ ਪ੍ਰਕਾਰ ਵਾਪਰੀ ਕਿ ਉਹਨਾਂ ਦਾ ਪੁੱਤਰ ਸੱਚਮੁੱਚ ਹੀ ਪਿੱਛੋਂ ਗੁਜ਼ਰ ਗਿਆ ਅਤੇ ਉਹਨਾਂ ਦੀ ਗ਼ੈਰ ਹਾਜ਼ਰੀ ਵਿਚ ਉਸਦਾ ਸਸਕਾਰ ਕਰਨਾ ਪਿਆ।[56]

ਇਸ ਪ੍ਰਕਾਰ ਗੁਰੂ ਹਰਿਗੋਬਿੰਦ ਜੀ ਦੇ ਸਿੱਖ ਭਾਈ ਝੰਡੇ ਦਾ ਜਿਕਰ ਕੀਤਾ ਗਿਆ ਹੈ। ਉਹ ਕਿਸੇ ਮੰਦੀ ਜਾਂ ਚੰਗੀ ਗੱਲ ਵਿਚ ਨਹੀਂ ਸੀ। ਭਾਈ ਝੰਡਾ ਗੁਰੂ

ਸਾਹਿਬ ਪ੍ਰਤੀ ਅਥਾਹ ਸ਼ਰਧਾ ਰੱਖਦਾ ਸੀ। ਇਕ ਦਿਨ ਗੁਰੂ ਸਾਹਿਬ ਬਾਰਾਂਦਰੀ ਬਾਗ ਵਿਚ ਸੈਰ ਕਰ ਰਹੇ ਸਨ ਜਦੋਂ ਉਹਨਾਂ ਨੇ ਭਾਈ ਝੰਡਾ ਜੀ ਨੂੰ ਕਿਹਾ ਕਿ ਉਹ ਦਰਵਾਜ਼ੇ ਉੱਤੇ ਖੜੇ ਰਹਿਣ। ਸੁਭਾਵਿਕ ਹੀ ਗੁਰੂ ਸਾਹਿਬ ਦੂਸਰੇ ਦਰਵਾਜ਼ੇ ਰਾਹੀਂ ਬਾਹਰ ਚਲੇ ਗਏ। ਕਹਿੰਦੇ ਹਨ ਕਿ ਭਾਈ ਝੰਡਾ ਜੀ ਤਿੰਨ ਦਿਨ ਉੱਥੇ ਹੀ ਖੜੇ ਰਹੇ। ਇਸ ਤੋਂ ਗੁਰੂ ਦੇ ਸਿੱਖ ਦੀ ਗੁਰੂ ਪ੍ਰਤੀ ਸ਼ਰਧਾ ਪ੍ਰਤੱਖ ਰੂਪ ਵਿਚ ਸਾਹਮਣੇ ਆਉਂਦੀ ਹੈ।[57]

ਬਿਰਤਾਂਤਕਾਰ ਅਨੁਸਾਰ 'ਸਿੱਖ ਕਿਸੇ ਵੀ ਇੱਛਾ ਦੀ ਪੂਰਤੀ ਲਈ ਸੰਗਤ ਵਿਚ ਹਾਜ਼ਰ ਹੋ ਕੇ ਮਸੰਦਾਂ ਜਾਂ ਸਿੱਖਾਂ ਨੂੰ ਅਰਦਾਸ ਹਿੱਤ ਬੇਨਤੀ ਕਰਦੇ ਹਨ ਅਤੇ ਸਾਰੀ ਸੰਗਤ ਜੁੜ ਕੇ ਗੁਰੂ ਅੱਗੇ ਅਰਦਾਸ ਬੇਨਤੀ ਲਈ ਜੁੜਦੀ ਹੈ। ਇੱਥੋਂ ਤਕ ਕਿ ਗੁਰੂ ਹਰਿਗੋਬਿੰਦ ਜੀ ਆਪ ਕਈ ਵਾਰ ਸੰਗਤ ਨੂੰ ਉਹਨਾਂ ਪ੍ਰਤੀ ਬੇਨਤੀ ਕਰਦੇ ਅਤੇ ਸਾਂਝੀ ਅਰਦਾਸ ਕੀਤੀ ਜਾਂਦੀ ਸੀ। ਸਿੱਖੀ ਵਿਸ਼ਵਾਸ ਹੈ ਕਿ ਕਿਸੇ ਵੀ ਆਸ਼ੇ ਦੀ ਪੂਰਤੀ ਲਈ ਜਦੋਂ ਸਮੂਹ ਸੰਗਤ ਇਕਾਗਰ ਚਿੱਤ ਹੋ ਕੇ ਅਰਦਾਸ ਕਰਦੀ ਹੈ ਤਾਂ ਉਹ ਅਰਦਾਸ ਨਿਰਸੰਦੇਹ ਹੀ ਪੂਰਨ ਹੁੰਦੀ ਹੈ।[58]

ਇਸ ਵਿਚ ਸ਼ੱਕ ਨਹੀਂ ਕਿ ਲੇਖਕ ਨੇ ਗੁਰੂ ਹਰਿਰਾਏ ਜੀ ਨਾਲ ਪਾਠਕਾਂ ਦੀ ਜਾਣ ਪਹਿਚਾਣ ਕਰਾਉਂਦੇ ਹੋਏ ਉਹਨਾਂ ਸਬੰਧੀ ਕੋਈ ਵਿਸਤਾਰ ਨਹੀਂ ਦਿੱਤਾ। ਉਸਦੀ ਆਪਣੀ ਲਿਖਤ ਅਨੁਸਾਰ ਉਹ ਗੁਰੂ ਸਾਹਿਬ ਦੀ ਸ਼ਖ਼ਸੀਅਤ ਤੋਂ ਪ੍ਰਭਾਵਿਤ ਸੀ। ਉਸ ਨੇ ਆਪਣੀ ਲਿਖਤ ਨੂੰ ਸਿੱਖੀ ਦ੍ਰਿਸ਼ਟੀਕੋਣ ਤੋਂ ਪੇਸ਼ ਕਰਨ ਦੇ ਯਤਨ ਕੀਤੇ ਹਨ। ਪਰੰਤੂ ਇਹ ਤੱਥ ਉਭੱਰ ਕੇ ਸਾਹਮਣੇ ਆਉਂਦਾ ਹੈ ਕਿ ਸਿੱਖ ਧਰਮ ਦੇ ਸਦਾਚਾਰ ਦੇ ਨਿਯਮਾਂ ਅਨੁਸਾਰ ਤੇ ਦਾਰਸ਼ਨਿਕ ਸਿਧਾਂਤਾਂ ਦਾ ਵੇਰਵਾ ਦਿੰਦਿਆਂ ਹੋਇਆਂ ਉਸ ਨੇ ਕਿਸੇ ਵਿਰੋਧ, ਪ੍ਰਤੀਭਾਵ ਜਾਂ ਪੱਖਪਾਤ ਤੋਂ ਕੰਮ ਨਹੀਂ ਲਿਆ। ਇਸ ਵਿਚ ਸ਼ੱਕ ਨਹੀਂ ਕਿ ਉਹ ਗੁਰਮਤਿ ਦੇ ਡੂੰਘੇ ਸਿਧਾਂਤਾਂ ਨੂੰ ਸਮਝ ਨਹੀਂ ਪਾਇਆ ਪਰੰਤੂ ਇਹ ਕਥਨ ਸੁਭਾਵਿਕ ਹੀ ਮੰਨਣੇ ਪੈਣਗੇ ਕਿ ਜੇ ਕਰ ਉਸ ਦੀ ਲਿਖੱਤ ਨੂੰ ਹੋਰ ਸਮਕਾਲੀ ਜਾਂ ਨਿਕਟ ਸਮਕਾਲੀ ਪੁਸਤਕਾਂ ਨਾਲ ਮੁਲਾਂਕਣ ਉਪਰੰਤ ਵਰਤਿਆ ਜਾਵੇ ਤਾਂ ਇਹ ਸਿੱਖ ਇਤਿਹਾਸ ਲਈ ਇਕ ਲਾਭਦਾਇਕ ਕਦਮ ਹੋਵੇਗਾ। ਕਿਸੇ ਵੀ ਲਿਖਤ ਨੂੰ ਕੇਵਲ ਇਸ ਲਈ ਇਕਟੂਕ ਹੀ ਅਸਵਿਕਾਰ ਕਰ ਦੇਣਾ ਕਿ ਇਹ ਕਿਸੇ ਗ਼ੈਰ ਸਿੱਖ ਦੀ ਰਚਨਾ ਹੈ ਜਾਂ ਇਹ ਫ਼ਾਰਸੀ ਵਿਚ ਲਿਖੀ ਗਈ ਹੈ ਅਤੇ ਇਸ ਦਾ ਲੇਖਕ ਸਿੱਖੀ ਸਿਧਾਂਤਾਂ ਨੂੰ ਸਮਝਣ ਤੋਂ ਅਸਮਰੱਥ ਹੈ ਆਦਿ ਆਦਿ ਸੁਖਾਵਾਂ ਨਿਰਣਾ ਨਹੀਂ ਹੋਵੇਗਾ ਸਗੋਂ ਕਿਸੇ ਲਿਖਤ ਦੇ ਤੁਲਨਾਤਮਕ ਵਿਸ਼ਲੇਸ਼ਣ, ਮੁਲਾਂਕਣ ਅਤੇ ਇਤਿਹਾਸਕ ਘਟਨਾਵਾਂ ਦੇ ਲੜੀ ਵਾਰ ਨਿਰੀਖਣ ਉਪਰੰਤ ਸਹੀ ਤੇ ਲੋੜੀਂਦੀ ਸਮੱਗਰੀ ਪ੍ਰਾਪਤ ਕਰਨ ਤੋਂ ਵਾਂਜਿਆਂ ਨਹੀਂ ਰਹਿਣਾ ਚਾਹੀਦਾ।

## ਪੈਰ ਟਿੱਪਣੀਆਂ

1. ਮੋਬਿਦ (ਮੋਹਸਨ ਫਾਨੀ) 'ਦਬਿਸਤਾਨ-ਏ-ਮਜ਼ਾਹਿਬ', ਮਾਖਜ਼-ਏ-ਤਵਾਰੀਖ-ਏ ਸਿੱਖਾਂ (ਸੰਕਲਤ ਕਰਤਾ ਤੇ ਸੰਪਾਦਕ ਗੰਡਾ ਸਿੰਘ), ਅੰਮ੍ਰਿਤਸਰ, 1949, ਪੰਨੇ 25-50. ਅਗਲੇਰੀ ਵਰਤੋਂ ਲਈ 'ਦਬਿਸਤਾਨ'।
2. ਇਰਫਾਨ ਹਬੀਬ, 'ਸਿਖਇਜ਼ਮ ਐਂਡ ਦਾ ਸਿੱਖਸ, 1645-46', *ਸਿੱਖ ਹਿਸਟਰੀ ਫਰਾਮ ਪਰਸ਼ੀਅਨ ਸੋਰਸਿਜ਼* (ਸੰਪਾ: ਜੇ.ਐਸ. ਗਰੇਵਾਲ ਤੇ ਇਰਫਾਨ ਹਬੀਬ), ਨਵੀਂ ਦਿੱਲੀ, 2001, ਪੰਨਾ 59.
3. ਦਬਿਸਤਾਨ (ਸੰਪਾਦਕ ਵੱਲੋਂ), ਪੰਨਾ 23-25.
4. ਉਪਰੋਕਤ.
5. ਉਪਰੋਕਤ.
6. ਉਪਰੋਕਤ.
7. ਇਰਫਾਨ ਹਬੀਬ, ਉਪਰੋਕਤ, ਪੰਨੇ 59-60
8. ਉਪਰੋਕਤ.
9. *ਪੰਜਾਬ ਪਾਸਟ ਐਂਡ ਪਰੈਜ਼ੰਟ* (ਅਨੁਵਾਦਕ ਤੇ ਸੰਪਾ ਗੰਡਾ ਸਿੰਘ), ਅਪ੍ਰੈਲ 1967, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਨੇ 47-49.
10. ਉਪਰੋਕਤ.
11. ਉਪਰੋਕਤ.
12. ਉਪਰੋਕਤ.
13. ਪ੍ਰੋਫੈਸਰ ਇਰਫਾਨ ਹਬੀਬ *ਦਬਿਸਤਾਨ* ਦਾ ਲੇਖਕ ਮੋਬਿਦ (Parsi Priest) ਨੂੰ ਸਵੀਕਾਰ ਕਰਦੇ ਹਨ ਅਤੇ ਉਸਦੇ ਨਾਮ ਦਾ ਵੇਰਵਾ ਨਹੀਂ ਦਿੰਦੇ। ਉਹਨਾਂ ਦੀ ਦਲੀਲ ਦਾ ਆਧਾਰ ਇਹ ਹੈ ਕਿ ਟੈਕਸਟ ਮੁਹਸਨ ਫਾਨੀ ਜਾਂ ਮਿਰਜ਼ਾ ਜ਼ੁਲਫਕਾਰ ਦੇ ਨਾਮ ਦਾ ਸਮਰਥਨ ਨਹੀਂ ਕਰਦੀ। ਉਹ ਗੰਡਾ ਸਿੰਘ ਦੇ ਮੋਹਸਨ ਫ਼ਾਨੀ ਨੂੰ *ਦਬਿਸਤਾਨ* ਦਾ ਕਰਤਾ ਮੰਨਣ ਸਬੰਧੀ ਲਿਖਦੇ ਹਨ 'It may be noted that Dr Ganda Singh maintained the traditional view that Muhsin Fani was the author of the present work.' ਹਾਲ ਵਿਚ ਹੀ *ਦਬਿਸਤਾਨ* ਦੇ ਲੇਖਕ ਨੂੰ ਚਰਚਾ ਦਾ ਵਿਸ਼ਾ ਬਣਾਉਂਦੇ ਹੋਏ ਇਕ ਹੋਰ ਵਿਦਵਾਨ ਲੇਖਕ ਲਿਖਦੇ ਹਨ ਕਿ Lachhmi Narayan ਨੇ ਮੋਹਸਨ ਫਾਨੀ ਦੇ ਸੰਖੇਪ ਜੀਵਨ ਚਰਿੱਤਰ ਵਿਚ ਉਸ ਦਾ ਇਹ ਨਾਮ ਵਰਣਨ ਕੀਤਾ ਹੈ ਪਰੰਤੂ ਬਦਕਿਸਮਤੀ ਨਾਲ ਇਸ ਵੇਰਵੇ ਵਿਚ ਉਸ ਦਾ *ਦਬਿਸਤਾਨ* ਦੇ ਲੇਖਕ ਵਜੋਂ ਜ਼ਿਕਰ ਨਹੀਂ ਕੀਤਾ ਗਿਆ। ਭਾਵੇਂ ਕੁਝ ਵੀ ਹੈ ਦਬਿਸਤਾਨ ਮੋਹਸਨ ਫਾਨੀ ਨਾਲ ਸਬੰਧਤ ਕੀਤੀ ਜਾਂਦੀ ਹੈ। ਵਿਲੀਅਮ ਜੋਨਜ਼ ਲਿਖਦਾ ਹੈ ਕਿ ਇਹ ਇਕ ਮੁਸਲਮ ਯਾਤਰੀ ਨੇ ਲਿਖੀ ਜੋ ਕਸ਼ਮੀਰ ਦਾ ਵਸਨੀਕ ਸੀ ਅਤੇ ਜਿਸ ਦਾ ਨਾਮ ਮੋਹਸਨ ਸੀ ਪਰੰਤੂ ਜੋ ਆਪਣੇ ਧਾਰਨ ਕੀਤੇ ਉਪਨਾਮ ਫਾਨੀ (ਭਾਵ ਨਾਸ਼ਵਾਨ ਜਾਂ ਪਰਤਨਸ਼ੀਲ) ਨਾਲ ਪ੍ਰਸਿੱਧ ਸੀ ਅਤੇ ਇਹ ਪੁਸਤਕ ਹੁਣ ਵੀ ਲੋਕ ਪ੍ਰੀਯ ਰੂਪ ਵਿਚ ਮੋਹਸਨ ਫਾਨੀ ਦੀ ਕਿਰਤ ਮੰਨੀ ਜਾਂਦੀ ਹੈ। ਕ੍ਰਿਪਾਲ ਸਿੰਘ, *ਪਅਰਸਪੈਕਟਿਵਜ਼ ਆਨ ਸਿੱਖ ਗੁਰੂਜ਼*, ਨਵੀਂ ਦਿੱਲੀ, 2000, ਪੰਨਾ-29)

14. ਦਬਿਸਤਾਨ, 25
15. ਦਬਿਸਤਾਨ ਅਨੁਸਾਰ ਸਿੱਖਾਂ ਨੇ ਆਪਣੇ ਵਿਸ਼ਵਾਸ ਵਿਚ ਅੱਤਕਥਨੀਆਂ ਕੀਤੀਆਂ। ਉਹਨਾਂ ਨੇ ਕਿਹਾ ਕਿ ਗੁਰੂ ਨਾਨਕ ਪਰਮਾਤਮਾ ਸਨ।
16. ਉਪਰੋਕਤ.
17. ਉਪਰੋਕਤ.
18. ਉਪਰੋਕਤ.
19. 'ਦਬਿਸਤਾਨ-ਏ-ਮਜ਼ਾਹਿਬ', ਮਾਖਜ਼-ਏ-ਤਵਾਰੀਖ-ਏ-ਸਿੱਖਾਂ, ਪੰਨੇ 30-31.
20. ਵਿਸਤਾਰ ਲਈ ਵੇਖੋ ਗੁਰੂ ਗ੍ਰੰਥ ਸਾਹਿਬ, ਪੰਨੇ 4-90-91- ਸੱਤਾ ਤੇ ਬਲਵੰਡ- ਗੁਰੂ ਗ੍ਰੰਥ ਸਾਹਿਬ, ਪੰਨਾ 967, ਭਾਈ ਗੁਰਦਾਸ, ਵਾਰ 26, ਪੌੜੀ 34 ਵਿਚ ਲਿਖਦੇ ਹਨ:
ਬਾਬਾਣੀ ਪੀੜੀ ਚਲੀ ਗੁਰ ਚੇਲੇ ਪਰਚਾ ਪਰਚਾਇਆ।
ਗੁਰੂ ਅੰਗਦੁ ਗੁਰੁ ਅੰਗੁ ਤੇ ਗੁਰੁ ਚੇਲਾ ਗੁਰੁ ਭਾਇਆ।
ਅਮਰਦਾਸੁ ਗੁਰ ਅੰਗਦਹੁ ਸਤਿਗੁਰ ਤੇ ਸਤਿ ਗੁਰੂ ਸਦਾਇਆ।
ਗੁਰੂ ਅਮਰਹੁ ਗੁਰੁ ਰਾਮਦਾਸੁ ਗੁਰ ਸੇਵਾ ਗੁਰੂ ਹੋਇ ਸਮਾਇਆ।
ਰਾਮਦਾਸਹੁ ਅਰਜਣੁ ਗੁਰੂ ਅੰਮ੍ਰਿਤ ਬ੍ਰਿਖਿ ਅੰਮ੍ਰਿਤ ਫਲ ਲਾਇਆ।
ਹਰਿਗੋਬਿੰਦੁ ਗੁਰੁ ਅਰਜਨਹੁ ਆਦਿ ਪੁਰਖ ਆਦੇਸੁ ਕਰਾਇਆ।
ਸੁਝੈ ਸੁਝ ਨ ਲੁਕੈ ਲੁਕਾਇਆ।ਭਾਈ ਗੁਰਦਾਸ ਇਕ ਹੋਰ ਥਾਂ ਗੁਰੂ ਸਾਹਿਬ ਦੀ ਸਮਰੂਪਤਾ ਨੂੰ ਦ੍ਰਿਸ਼ਟੀਮਾਨ ਕਰਦੇ ਹਨ:
ਪੰਜਿ ਪਿਆਲੇ ਪੰਜ ਪੀਰ ਛਟਮੁ ਪੀਰੁ ਬੈਠਾ ਗੁਰੁ ਭਾਰੀ।
ਅਰਜਨ ਕਾਇਆ ਪਲਟਿਕੈ ਮੂਰਤਿ ਹਰਿਗੋਬਿੰਦ ਸਵਾਰੀ। (ਵਾਰ 1, ਪੌੜੀ 48)
21. 'ਦਬਿਸਤਾਨ-ਏ-ਮਜ਼ਾਹਿਬ' ਮਾਖਜ਼-ਏ-ਤਵਾਰੀਖ-ਏ- ਸਿੱਖਾਂ, ਪੰਨਾ 33.
22. ਉਪਰੋਕਤ, ਪੰਨਾ 33, 34; ਵਿਸਤਾਰ ਲਈ ਵੇਖੋ ਇੰਦੂ ਭੂਸ਼ਨ ਬੈਨਰਜੀ, ਈਵਲੂਸ਼ਨ (Evolution। ਆਫ ਦਾ ਖਾਲਸਾ, II, ਪੰਨੇ 34,35। ਕਈ ਸਰੋਤ ਇਸ ਤੱਥ ਦੀ ਗਵਾਹੀ ਭਰਦੇ ਹਨ ਕਿ ਗੁਰੂ ਅਰਜਨ ਦੇਵ ਜੀ ਦੇ ਮਾਝੇ ਦੇ ਧਾਰਮਿਕ ਦੌਰੇ ਕਾਰਨ ਨਾਨਕ ਨਾਮ ਲੇਵਾ ਦੀ ਗਿਣਤੀ ਵਧ ਗਈ। ਮਾਝੇ ਦੇ ਲਗਭੱਗ ਸਮੂਹ ਜੱਟ ਕਿਸਾਨ ਗੁਰੂ ਸਾਹਿਬ ਦੇ ਅਨੁਯਾਈ ਬਣੇ ਅਤੇ ਗੁਰੂ ਹਰਿਗੋਬਿੰਦ ਸਾਹਿਬ ਸਮੇਂ ਉਹਨਾਂ ਦਾ ਬੋਲਬਾਲਾ ਹੋ ਗਿਆ। ਇਹਨਾਂ ਵਿਚ ਜੰਗਜੂ ਤੇ ਕਬਾਇਲੀ ਭਾਵਨਾ, ਸੁਤੰਤਰਤਾ ਦੀ ਮੂਲ ਪ੍ਰਵਿਰਤੀ ਹੋਣ ਕਾਰਨ ਇਹਨਾਂ ਨੇ ਸਤ੍ਰਾਰਵੀਂ ਤੇ ਅਠ੍ਹਾਰਵੀਂ ਸਦੀ ਵਿਚ ਖਾਲਸੇ ਦੇ ਵਿਕਾਸ ਤੇ ਉੱਤਪਤੀ ਵਿਚ ਉਘਾ ਹਿੱਸਾ ਪਾਇਆ। ਗੁਰੂ ਗੋਬਿੰਦ ਸਿੰਘ ਦੁਆਰਾ ਖਾਲਸੇ ਦੀ ਸਿਰਜਨਾ ਉਪਰੰਤ ਜੱਟ ਭਾਈਚਾਰੇ ਵਲੋਂ ਲੋੜੀਂਦੀ ਪੁੱਠ ਚਾੜ੍ਹੀ ਗਈ ਕਿਉਂਕਿ ਖਾਲਸੇ ਦਾ ਅਦਾਰਾ ਜੱਟ ਭਾਈਚਾਰਕ ਵਿਵਹਾਰਾਂ ਜਾਂ ਦਸਤੂਰਾਂ (Praxis) ਨਾਲ ਇਕ ਸੁਰ ਜਾਂ ਤਾਲ ਮੇਲ ਵਿਚ ਸੀ। ਇਸ ਦੇ ਨਾਲ-ਨਾਲ ਖਾਲਸੇ ਦੇ ਲਕਸ਼, ਆਰਥਿਕ ਜਾਂ ਹੋਰ ਕਠਨਾਈਆਂ ਤੇ ਧਾਰਮਿਕ ਅਤਿਆਚਾਰਾਂ ਦੀ ਸਮੱਸਿਆ ਨੂੰ ਹੱਲ ਕਰਨਾ ਇਸ ਫਿਰਕੇ ਦੀ ਇਕ ਕਲਪਤ ਆਸ਼ਾ ਜਾਂ ਇਕਰਾਰ ਸੀ। ਅੰਤ ਵਿਚ ਮਹਾਰਾਜ ਰਣਜੀਤ ਸਿੰਘ ਦੇ ਪੰਜਾਬ ਉੱਤੇ ਰਾਜ ਦੀ ਸਥਾਪਨਾ ਕਰਨ ਉਪਰੰਤ ਇਸ ਫ਼ਿਰਕੇ ਦੀ ਅਦਾਕਾਰੀ ਕਿਸੇ ਕੋਲੋਂ

ਲੁਕੀ ਨਹੀਂ। ਇੰਦੂਭੂਸ਼ਨ ਬੈਨਰਜੀ ਦਾ ਇਹ ਵਿਚਾਰ ਕਿ ਲੁੱਟਮਾਰ ਦੇ ਸ਼ੌਕ ਕਾਰਨ ਇਹ ਲੋਕ ਗੁਰੂ ਹਰਿਗੋਬਿੰਦ ਸਾਹਿਬ ਦੇ ਝੰਡੇ ਥੱਲੇ ਆਏ, ਠੋਸ ਤੇ ਸੁਖਾਵਾਂ ਨਹੀਂ। ਬੈਨਰਜੀ ਖੁਦ ਹੀ ਮੰਨਦੇ ਹਨ ਕਿ ਗੁਰੂ ਸਾਹਿਬ ਦੇ ਉਪਾਓ ਅੱਤਿਆਚਾਰਕ ਨਹੀਂ ਸਨ ਸਗੋਂ ਰੱਖਿਆਤਮਕ ਸਨ। ਇਸ ਤੋਂ ਛੁੱਟ ਇਹ ਸਪੱਸ਼ਟ ਸੀ ਕਿ ਗੁਰੂ ਸਾਹਿਬ ਸਥਾਪਿਤ ਸ਼ਾਹੀ ਸ਼ਕਤੀ ਦੇ ਵਿਰੁੱਧ ਜਿੱਤ ਪ੍ਰਾਪਤ ਨਹੀਂ ਕਰ ਸਕਦੇ ਸਨ। ਇਸ ਲਈ ਜੱਟ ਲੋਕ ਕਿਸ ਕਿਸਮ ਦੀ ਲੁੱਟ ਮਾਰ ਦਾ ਆਕਰਸ਼ਣ ਰੱਖਦੇ ਸਨ? ਅਜਿਹੇ ਕਿਸੇ ਵੀ ਲਾਭ ਦਾ ਕਿਸੇ ਲਈ ਕੋਈ ਵੀ ਅਵਸਰ ਨਹੀਂ ਸੀ।

23. 'ਦਬਿਸਤਾਨ-ਏ-ਮਜ਼ਾਹਿਬ' *ਮਾਖ਼ਜ਼-ਏ-ਤਵਾਰੀਖ਼-ਏ-ਸਿੱਖਾਂ*, ਪੰਨਾ 34.

24. ਬਿਰਤਾਂਤਕਾਰ ਲਿਖਦਾ ਹੈ ਕਿ ਅਫ਼ਗਾਨ ਬਾਦਸ਼ਾਹਾਂ ਦੇ ਸਮੇਂ ਕੁਲੀਨ ਵਰਗ ਦੇ ਲੋਕਾਂ ਨੂੰ *'ਮਸਨਦ-ਏ-ਆਲੀ'* ਲਿਖਿਆ ਜਾਂਦਾ ਸੀ ਜੋ ਸ਼ਬਦ ਹਿੰਦੁਸਤਾਨੀਆਂ ਦੇ ਜ਼ਿਆਦਾ ਵਰਤੋਂ ਕਰਨ ਨਾਲ 'ਮਸੰਦ' ਬਣ ਗਿਆ। ਸਿੱਖ ਕਿਉਂਕਿ ਆਪਣੇ ਗੁਰੂਆਂ ਨੂੰ ਸੱਚਾ ਪਾਤਸ਼ਾਹ ਕਹਿੰਦੇ ਸਨ ਇਸ ਲਈ ਉਹਨਾਂ ਦੇ ਗੁਮਾਸ਼ਤਿਆਂ ਨੂੰ ਮਸੰਦ ਕਿਹਾ ਜਾਂਦਾ ਸੀ। ਇਸ ਸਬੰਧ ਵਿਚ *ਦਬਿਸਤਾਨ-ਏ-ਮਜ਼ਾਹਿਬ* ਵਿਚ 'ਮੇਲੀ' ਤੇ 'ਸਹਲੰਗ' ਦੇ ਸ਼ਬਦਾਂ ਦੀ ਵਰਤੋਂ ਕੀਤੀ ਗਈ ਹੈ। ਇਰਫਾਨ ਹਬੀਬ *ਸਿੱਖ ਹਿਸਟਰੀ ਫਰਾਮ ਪਰਸ਼ੀਅਨ ਸਰੋਸਿਜ਼* ਵਿਚ ਆਪਣੇ *ਦਬਿਸਤਾਨ-ਏ-ਮਜ਼ਾਹਿਬ* ਦੇ ਅਨੁਵਾਦ ਦੀ ਪੈਰ-ਟਿੱਪਣੀ 24, ਪੰਨਾ 80 ਉੱਤੇ ਵੱਖ-ਵੱਖ ਵਿਦਵਾਨਾ ਦੇ ਵਿਚਾਰਾਂ ਦੀ ਲੋਅ ਵਿਚ ਕੀਤੀ ਟਿੱਪਣੀ ਵਿਚ 'ਸਹਲੰਗ' ਬਾਰੇ ਲਿਖਦੇ ਹਨ "and should mean a person or *sangat* linked with the Guru through a masand" (ਵਿਸਤਾਰ ਲਈ ਵੇਖੋ ਜੇ.ਐਸ. ਗਰੇਵਾਲ ਦੀ ਰਵਾਲਾ ਅਧੀਨ ਪੁਸਤਕ ਦੀ ਭੂਮਿਕਾ (ਪੰਨਾ-26).

25. 'ਦਬਿਸਤਾਨ-ਏ-ਮਜ਼ਾਹਿਬ', *ਮਾਖ਼ਜ਼-ਏ-ਤਵਾਰੀਖ਼-ਏ-ਸਿੱਖਾਂ*, ਪੰਨਾ 35; ਮਸੰਦਾਂ ਦਾ ਸਮਾਜੀ ਮਹੱਤਵ ਦਸਦਿਆਂ ਹੋਇਆਂ ਭਾਈ ਗੁਰਦਾਸ ਅਤੇ *ਗੁਰਬਿਲਾਸ ਪਾਤਸ਼ਾਹੀ ਛੇਵੀਂ* ਦਾ ਲੇਖਕ ਦਸਦਾ ਹੈ ਕਿ ਗੁਰੂ ਸਾਹਿਬ ਦੇ ਬਹੁਤ ਸਾਰੇ ਅਨੁਯਾਈ ਖੱਤਰੀ ਸਨ ਅਤੇ ਉਹਨਾਂ ਦਾ ਮੁੱਖ ਧੰਦਾ ਵਿਉਪਾਰ ਜਾਂ ਨੌਕਰੀ ਸੀ। *ਦਬਿਸਤਾਨ-ਏ-ਮਜ਼ਾਹਿਬ* ਦਾ ਲੇਖਕ ਦੋ ਤੋਂ ਛੁੱਟ ਤੀਜੇ ਕੰਮ ਖੇਤੀ ਬਾੜੀ ਦਾ ਵਰਣਨ ਕਰਦਾ ਹੈ ਜੋ ਜੱਟ ਲੋਕਾਂ ਦਾ ਮੁੱਖ ਧੰਦਾ ਸੀ। ਉਹ ਗੁਰੂ ਹਰਿਗੋਬਿੰਦ ਦੇ ਗੁਰ ਗੱਦੀ ਸਮੇਂ ਦੇ ਵੇਰਵੇ ਅੰਕਿਤ ਕਰਦਾ ਹੋਇਆ ਸਿੱਖਾਂ ਵੱਲੋਂ ਗੁਰੂ ਨੂੰ ਰੱਬ ਅਨੁਭਵ ਕਰਕੇ ਪੂਜਣ ਦਾ ਵਰਣਨ ਵੀ ਕਰਦਾ ਹੈ। ਗੁਰੂ ਅਰਜਨ ਦੇ ਗੁਰਗੱਦੀ ਸਮੇਂ ਤੋਂ ਮਸੰਦ ਪ੍ਰਣਾਲੀ ਰਾਹੀਂ ਸਿੱਖ ਦੀ ਗਿਣਤੀ ਵਿਚ ਵਾਧਾ ਹੋਇਆ। ਉਹ ਇਸ ਤੱਥ ਦਾ ਲਿਖਾਇਕ ਹੈ ਕਿ ਮਸੰਦ ਗੁਰੂ ਸਾਹਿਬ ਅਤੇ ਉਹਨਾਂ ਦੇ ਸਿੱਖਾਂ ਵਿਚ ਕੜੀ ਦਾ ਕੰਮ ਕਰਦੇ ਰਹੇ ਅਤੇ ਲੋੜੀਂਦਾ ਧਾਰਮਿਕ ਉਤਸ਼ਾਹ ਪ੍ਰਾਪਤ ਕਰਦੇ ਰਹੇ। ਮਸੰਦਾਂ ਦੁਆਰਾ ਗੁਰੂ ਨਾਲ ਜੁੜੇ ਸਿੱਖਾਂ ਨੂੰ 'ਮੇਲੀ' ਤੇ 'ਸਹਲੰਗ' ਕਿਹਾ ਜਾਂਦਾ ਸੀ। ਸਮਾਂ ਪਾ ਕੇ ਮਸੰਦਾਂ ਦਾ ਅਦਾਰਾ ਪਹਿਲੇ ਪਦਧਾਰੀ ਦੇ ਪਰਿਵਾਰ ਵਿਚ ਜੱਦੀ-ਪੁਸ਼ਤੀ ਬਣ ਗਿਆ ਅਤੇ ਮਸੰਦਾਂ ਨੇ ਅਨੁਯਾਈਆਂ ਉੱਤੇ ਜ਼ੁਲਮ ਢਾਉਣੇ ਅਰੰਭ ਕਰ ਦਿੱਤੇ। (ਜੀ.ਸੀ.ਨਾਰੰਗ, *ਟਰਾਂਸਫਾਰਮੇਸ਼ਨ ਆਫ਼ ਸਿੱਖਇਜ਼ਮ*, ਪ.ਟ. 70-71) ਇਸ ਦਾ ਵੱਡਾ

ਕਾਰਨ ਗੁਰੂ ਘਰ ਵਲੋਂ ਪਈ ਢਿੱਲ ਸੀ। ਫਲਸਰੂਪ ਮਸੰਦ ਗੁਰੂ ਸਾਹਿਬ ਦਾ ਵਿਸ਼ਵਾਸ ਖੋਹ ਬੈਠੇ ਅਤੇ ਉਹਨਾਂ ਨੇ ਸਦੀਵੀ ਰੂਪ ਵਿਚ ਇਸ ਅਦਾਰੇ ਦਾ ਅੰਤ ਕਰ ਦਿੱਤਾ।

26. 'ਦਬਿਸਤਾਨ', *ਮਾਖਜ਼-ਏ-ਤਵਾਰੀ-ਏ-ਸਿੱਖਾਂ*, ਪੰਨਾ 35.
27. *ਉਪਰੋਕਤ*
28. *ਉਪਰੋਕਤ*
29. ਨੂਰ-ਉਦ-ਦੀਨ ਮੁਹਮੰਦ ਜਹਾਂਗੀਰ, *ਤਜ਼ਕ-ਏ-ਜਹਾਂਗੀਰੀ* (ਲਖਨਊ ਐਡੀਸ਼ਨ), ਪੰਨਾ 35.
30. *ਉਪਰੋਕਤ*
31. *ਉਪਰੋਕਤ*
32. ਕੇਸਰ ਸਿੰਘ ਛਿਬੜ, *ਬੰਸਾਵਲੀ ਨਾਮਾ* (ਹੱਥ ਲਿਖਤ ਨੰ. 5290), ਖ਼ਾਲਸਾ ਕਾਲਜ ਸਿੱਖ ਰੈਫਰੈਂਸ ਲਾਇਬਰੇਰੀ, ਪੰ. 55
33. ਸਰੂਪ ਦਾਸ ਭੱਲਾ, *ਮਹਿਮਾਂ ਪ੍ਰਕਾਸ਼* (ਕਵਿਤਾ), ਭਾਸ਼ਾ ਵਿਭਾਗ, ਪੰਜਾਬ ਪਟਿਆਲਾ (ਰਿਪ੍ਰਿੰਟ) 1970, ਪੰਨਾ 40.
34. ਪ੍ਰਿਥੀ ਚੰਦ ਨੇ ਜੋ ਸਿੱਖ ਇਤਿਹਾਸ ਵਿਚ ਪ੍ਰਿਥੀਏ ਦੇ ਨਾਮ ਨਾਲ ਜਾਣਿਆ ਜਾਂਦਾ ਹੈ ਅਤੇ ਗੁਰੂ ਅਰਜਨ ਦੇਵ ਜੀ ਦਾ ਵੱਡਾ ਭਾਈ ਸੀ ਨੂੰ ਗੁਰੂ ਰਾਮ ਦਾਸ ਜੀ ਨੇ ਗੁਰ ਗੱਦੀ ਦੇ ਯੋਗ ਨਾ ਸਮਝਦਿਆਂ ਹੋਇਆਂ ਆਪਣੇ ਛੋਟੇ ਪੁੱਤਰ ਅਰਜਨ ਦੇਵ ਨੂੰ ਗੁਰਗੱਦੀ ਦੀ ਜ਼ਿਮੇਦਾਰੀ ਦੀ ਸੌਂਪਣਾ ਕੀਤੀ। ਪ੍ਰਿਥੀ ਚੰਦ ਨੇ ਗੁਰੂ ਅਰਜਨ ਕੋਲੋਂ ਗੱਦੀ ਪ੍ਰਾਪਤ ਕਰਨ ਦੇ ਕਈ ਯਤਨ ਕੀਤੇ ਪਰੰਤੂ ਅਸਫਲਤਾ ਦਾ ਸਾਹਮਣਾ ਕਰਨਾ ਪਿਆ।
35. ਭਾਈ ਗੁਰਦਾਸ ਨੇ ਆਪਣੀ ਰਚਨਾ ਵਾਰਾਂ ਵਿਚ ਇਸ ਵਿਸ਼ੇ ਉੱਤੇ ਡੂੰਘੀ ਤੇ ਲਾਭਦਾਇਕ ਰੌਸ਼ਨੀ ਪਾਈ ਹੈ। ਉਦਾਹਰਣ ਲਈ ਵੇਖੋ ਵਾਰ 7, ਪੌੜੀ 19, ਵਾਰ 31 ਪੌੜੀ 20.
36. 'ਦਬਿਸਤਾਨ', ਪੰਨਾ 33.
37. *ਉਪਰੋਕਤ*, ਪੰਨਾ 35.
38. *ਉਪਰੋਕਤ*, ਪੰਨਾ 38, ਵਿਸਤਾਰ ਲਈ ਵੇਖੋ ਭਾਈ ਕਾਨ੍ਹ ਸਿੰਘ ਨਾਭਾ, *ਗੁਰ ਸ਼ਬਦ ਰਤਨਾਕਾਰ ਮਹਾਨ ਕੋਸ਼*, ਪਟਿਆਲਾ, 1974, ਪੰਨਾ 973 ਅਤੇ ਭਾਈ ਗੁਰਦਾਸ, *ਵਾਰਾਂ*, ਵਾਰ 36, ਪਾਉੜੀ 1.
39. 'ਬਰਖਿਲਾਫ-ਏ-ਪਿਦਰ ਸ਼ਮਸ਼ੀਰ ਦਸਤ' ਦੇ ਸ਼ਬਦ ਇਕ ਵਿਸ਼ੇਸ਼ ਸੰਦਰਭ ਵਿਚ ਵੇਖੇ ਜਾਣ ਉੱਤੇ ਸਪੱਸ਼ਟੀਕਰਣ ਮਿਲਦਾ ਹੈ ਕਿ ਗੁਰੂ ਹਰਿਗੋਬਿੰਦ ਸਾਹਿਬ ਨੇ ਆਪਣੇ ਪਿਤਾ ਦੀ ਰੌਹ ਰੀਤੀ ਤੋਂ ਉਲਟ ਤਲਵਾਰ ਪਹਿਨੀ ਸੀ ਨਾਂ ਕਿ ਆਪਣੇ ਪਿਤਾ ਵਿਰੁੱਧ। ਅਸਲ ਵਿਚ ਕੈਪਟਨ ਟਰੋਇਰ ਦਾ ਅਨੁਵਾਦ ਗ਼ਲਤ ਹੋਣ ਕਾਰਨ ਭੁਲੇਖਾ ਪਿਆ ਪ੍ਰਤੀਤ ਹੁੰਦਾ ਹੈ। ਅਨੁਵਾਦਕ ਦੇ ਇਹ ਕੱਥਨ ਵੀ ਸਚਾਈ ਦੇ ਨੇੜੇ ਨਹੀਂ ਹਨ ਕਿ ਗੁਰੂ ਹਰਿਗੋਬਿੰਦ ਸਾਹਿਬ ਵੱਲੋਂ ਫੌਜੀ ਸਿਪਾਹੀਆਂ ਨੂੰ ਪੇਸ਼ਗੀ ਦੇਣ ਯੋਗ ਵੇਤਨ ਨਾ ਦੇਣ ਕਾਰਨ ਗੁਰੂ ਸਾਹਿਬ ਨੂੰ ਗਵਾਲੀਅਰ ਦੇ ਕਿਲ੍ਹੇ ਵਿਚ ਭੇਜ ਦਿੱਤਾ ਗਿਆ। ਅਜਿਹੇ ਸ਼ਬਦ ਦਬਿਸਤਾਨ ਦਾ ਵਿਸ਼ਾ ਨਹੀਂ ਹਨ। ਮੈਕਾਲਿਫ ਨੇ ਆਪਣੀ ਰਚਨਾ *ਸਿੱਖ ਧਰਮ : ਗੁਰੂ ਸਾਹਿਬਾਨ, ਪਵਿੱਤਰ ਰਚਨਾਵਾਂ ਅਤੇ ਰਚਨਾਕਾਰ* (ਅੰਗਰੇਜ਼ੀ) (1909, ਪੰਨੇ 21-22) ਵਿਚ ਇਸ ਮਸਲੇ ਉੱਤੇ ਵਿਸਤਾਰ ਸਹਿਤ ਰੌਸ਼ਨੀ ਪਾਈ ਹੈ। ਹੋਰ ਵਿਸਤਾਰ ਲਈ ਵੇਖੋ *ਗੁਰਬਿਲਾਸ*

*ਪਾਤਸ਼ਾਹੀ ਛੇਵੀਂ* (ਰਚਿਤ ਸੋਹਨ ਕਵੀ, ਅੰਮ੍ਰਿਤਸਰ, 1968, ਪੰਨੇ 171-73), ਗੁਰੂ ਹਰਿਗੋਬਿੰਦ ਜੀ ਨੇ ਸਮਕਾਲੀ ਪ੍ਰਸਥਿਤੀ ਅਨੁਸਾਰ ਨਵੀਨ ਨੀਤੀ ਅਪਣਾਈ ਪਰੰਤੂ ਇਸ ਵਿਚ ਗੁਰੂ ਨਾਨਕ ਸਾਹਿਬ ਦੇ ਦੱਸੇ ਮਾਰਗ ਤੋਂ ਉਲਟ ਕੁਝ ਵੀ ਨਹੀਂ ਸੀ। ਭਾਈ ਗੁਰ ਦਾਸ ਆਪਣੀ ਵਾਰ 26, ਪੌੜੀ 24 ਵਿਚ ਪ੍ਰਭਾਵਪੂਰਨ ਸਪੱਸ਼ਟੀਕਰਣ ਦਿੰਦੇ ਹਨ ਅਤੇ ਗੁਰੂ ਘਰ ਦੇ ਅਨੁਯਾਈਆਂ ਦਾ ਪ੍ਰਤੀਕਰਮ ਦੱਸਦਿਆਂ ਹੋਇਆਂ ਸਿੱਟੇ ਵਜੋਂ ਗੁਰੂ ਹਰਿਗੋਬਿੰਦ ਸਾਹਿਬ ਦੀ ਚੜ੍ਹਦੀ ਕਲਾ ਦੇ ਲਿਖਾਇਕ ਹਨ। ਭਾਈ ਗੁਰਦਾਸ ਦੀਆਂ ਵਾਰਾਂ ਨਾ ਕੇਵਲ ਗੁਰੂ ਹਰਿਗੋਬਿੰਦ ਸਾਹਿਬ ਸਬੰਧੀ ਨਵੀਂ ਨੀਤੀ ਦੇ ਸਪੱਸ਼ਟੀਕਰਣ ਦੀਆਂ ਹੀ ਲਿਖਾਇਕ ਹਨ ਸਗੋਂ ਵਿਸਤਾਰ ਪੂਰਨ ਜਾਣਕਾਰੀ ਦੀਆਂ ਸੂਚਿਕ ਹਨ। ਉਹ ਲਿਖਦੇ ਹਨ :

*ਧਰਮਸ਼ਾਲ ਕਰਿ ਬਹੀਦਾ ਇਕਤ ਥਾਉਂ ਨ ਟਿਕੈ ਟਿਕਾਇਆ।*
*ਪਾਤਿਸ਼ਾਹ ਘਰਿ ਆਵਦੇਂ ਗੜਿ ਚੜਿਆ ਪਾਤਿਸ਼ਾਹ ਚੜਾਇਆ।*
*ਉਮਤਿ ਮਹਲੁ ਨ ਪਾਵਦੀ ਨਠਾ ਫਿਰੈ ਨ ਡਰੈ ਡਰਾਇਆ।*
*ਮੰਜੀ ਬਹਿ ਸੰਤੋਖਦਾ ਕੁਤੇ ਰਖਿ ਸ਼ਿਕਾਰੁ ਖਿਲਾਇਆ।*
*ਬਾਣੀ ਕਰਿ ਸੁਣ ਗਾਵਦਾਂ ਕਥੈ ਨ ਸੁਣੈ ਨ ਗਾਵਿ ਸੁਣਾਇਆ।*
*ਸੇਵਕ ਪਾਸ ਨ ਰਖੀਅਨਿ ਦੋਖੀ ਦੁਸਟ ਆਗੂ ਮੁਹਿ ਲਾਇਆ।*
*ਸਚੁ ਨ ਲੁਕੈ ਲੁਕਾਇਆ ਚਰਣ ਕਵਲ ਸਿਖ ਭਵਰ ਲੁਭਾਇਆ।*
*ਅਜਰੁ ਜਰੈ ਨ ਆਪੁ ਜਣਾਇਆ।*

40. 'ਦਬਿਸਤਾਨ-ਏ-ਮਜ਼ਾਹਿਬ', *ਮਾਖਜ਼-ਏ-ਤਵਾਰੀਖ-ਏ-ਸਿੱਖਾਂ*, ਪੰਨਾ 38.

41. ਉਪਰੋਕਤ, ਪੰਨਾ 39; ਵਿਸਤਾਰ ਲਈ ਵੇਖੋ ਜੀ.ਐਸ. ਨਈਅਰ, *ਦਾ ਸਿੱਖਸ ਇਨ ਫਰਮੈਂਟ : ਬੈਟਲਜ਼ ਆਫ ਦਾ ਸਿੱਖ ਗੁਰੂਜ਼*, ਨਵੀਂ ਦਿੱਲੀ, 1992, ਪੰਨੇ 48-51 ਇਥੇ ਇਹ ਵਰਣਨ ਕਰਨਾ ਵੀ ਜ਼ਰੂਰੀ ਹੋਵੇਗਾ ਕਿ ਕੁਝ ਸਰੋਤ ਜਿਵੇਂ 'ਸਾਖੀ ਭਾਈ ਗੁਰਦਾਸ' ਜਾਂ 'ਸਿੱਖਾਂ ਦੀ ਭਗਤ ਮਾਲ' ਇਹ ਦਲੀਲ ਦਿੰਦੇ ਹਨ ਕਿ ਗੁਰੂ ਅਰਜਨ ਦੇਵ ਜੀ ਖੁਦ ਆਪਣੇ ਅਕਾਲ ਚਲਾਣੇ ਤੋਂ ਪਹਿਲਾਂ ਇਸ ਗਲ ਨਾਲ ਸਹਿਮਤ ਸਨ ਕਿ ਸਤਿਵਾਦ ਅਤੇ ਅਧਿਆਤਮਕਤਾ ਦੀ ਰੱਖਿਆ ਲਈ ਹਥਿਆਰ ਚੁਕਣਾ ਉਚਿਤ ਸੀ। ਉਹਨਾਂ ਕਿਹਾ ਕਿ ਇਹ ਕੰਮ ਉਹਨਾਂ ਦੇ ਉਤਰਾਧਿਕਾਰੀ ਗੁਰੂ ਹਰਿਗੋਬਿੰਦ ਕਰਨਗੇ। ਅਸਲ ਵਿਚ ਉਪਰੋਕਤ ਵਰਣਨ ਨੀਤੀ ਹੱਥ ਲਿਖਤ (ਐਮ/687, ਪੰਜਾਬ ਸਟੇਟ ਆਰਕਾਈਵਜ਼, ਪਟਿਆਲਾ, ਫ. 282 ਬੀ-283-ਏ, ਫ 302 ਬੀ-303 ਏ) ਅਤੇ ਕਈ ਅਜਿਹੇ ਹੋਰ ਸੋਮੇਂ ਹਥਿਆਰ ਪਕੜਣ ਦੇ ਕੰਮ ਨੂੰ ਗੁਰੂ ਅਰਜਨ ਦੇਵ ਜੀ ਦੀ ਰਜ਼ਾ ਦਰਸਾਉਂਦੇ ਹਨ। ਪਰੰਤੂ ਗੁਰੂ ਅਰਜਨ ਦੇਵ ਜੀ ਨਾਲ ਹਥਿਆਰਾਂ ਦਾ ਸਬੰਧ ਜੋੜਨਾ ਕਠਿਨ ਪ੍ਰਤੀਤ ਹੁੰਦਾ ਹੈ ਭਾਵੇਂ ਇਸ ਵਿਚ ਕੋਈ ਸ਼ਕ ਨਹੀਂ ਕੀਤਾ ਜਾ ਸਕਦਾ ਕਿ ਨਿਆਏਸ਼ੀਲ ਹੋਣ ਉੱਤੇ ਗੁਰੂ ਨਾਨਕ ਦੇਵ ਜੀ ਨੇ ਮੁੱਢ ਤੋਂ ਹੀ ਜ਼ੋਰ ਦਿੱਤਾ ਸੀ ਜੋ ਤੱਥ ਉਹਨਾਂ ਦੀ ਬਾਣੀ ਤੋਂ ਸਪੱਸ਼ਟ ਹੈ।

42. 'ਦਬਿਸਤਾਨ-ਏ-ਮਜ਼ਾਹਿਬ', *ਮਾਖਜ਼-ਏ-ਤਵਾਰੀਖ-ਏ-ਸਿੱਖਾਂ ਪੰਨਾ 39.*

43. ਉਪਰੋਕਤ

44. *ਉਪਰੋਕਤ*
45. *ਉਪਰੋਕਤ*, ਪੰਨਾ 40
46. *ਉਪਰੋਕਤ*
47. *ਉਪਰੋਕਤ*
48. ਉਪਰੋਕਤ, ਭਾਈ ਗੁਰਦਾਸ ਗੁਰੂ ਹਰਿਗੋਬਿੰਦ ਸਾਹਿਬ ਨੂੰ 'ਦਲ ਭੰਜਨ ਗੁਰ ਸੂਰਮਾ ਬਡ ਜੋਧਾ ਪਰਉਪਕਾਰੀ' ਲਿਖਦੇ ਹਨ। ਗਵਾਲੀਆਰ ਦੇ ਕਿਲ੍ਹੇ ਵਿਚ ਗੁਰੂ ਸਾਹਿਬ ਦੀ ਨਜ਼ਰਬੰਦੀ ਦਾ ਕਾਰਨ ਹੋ ਸਕਦਾ ਹੈ ਉਹਨਾਂ ਦੀ ਫੌਜੀ ਦਿਲਚਸਪੀ ਹੋਵੇ। *ਦਬਿਸਤਾਨ-ਏ-ਮਜ਼ਾਹਿਬ* ਵਿਚ ਗੁਰੂ ਹਰਿਗੋਬਿੰਦ ਸਾਹਿਬ ਦੀ ਸਮੇਂ ਅਨੁਸਾਰ ਦੂਰਦਰਸ਼ੀ ਅਤੇ ਅਕਾਲ ਤਖਤ ਦੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੇ ਸਾਹਮਣੇ ਨੀਂਹ ਰੱਖਣਾ ਅਤੇ ਮੀਰੀ ਤੇ ਪੀਰੀ ਦੀਆਂ ਦੋ ਤਲਵਾਰਾਂ ਅੰਗੀਕਾਰ ਕਰਨਾ ਜੋ ਉਹਨਾਂ ਦੀ ਭਵਿੱਖ ਵਿਚ ਫੌਜੀ ਨੀਤੀ ਦਾ ਆਧਾਰ ਸਨ ਦਾ ਵਿਸਤਾਰ ਸਹਿਤ ਵੇਰਵਾ ਨਹੀਂ ਮਿਲਦਾ। ਇਸ ਸਬੰਧੀ ਸੋਹਨ ਕਵੀ ਰਚਿਤ *ਗੁਰਬਿਲਾਸ ਪਾਤਸ਼ਾਹੀ ਛੇਵੀਂ* ਤੋਂ ਅਥਾਹ ਜਾਣਕਾਰੀ ਪ੍ਰਾਪਤ ਹੁੰਦੀ ਹੈ ਜੋ ਹੋਰਨਾਂ ਸਰੋਤਾਂ ਦੀ ਸਹਾਇਤਾ ਨਾਲ ਪ੍ਰਮਾਣਿਕ ਸਿੱਧ ਹੋ ਸਕਦੀ ਹੈ। ਗੁਰੂ ਹਰਿਗੋਬਿੰਦ ਦੇ ਸਮੇਂ ਵਿਚ ਹੀ ਅਕਾਲ ਤਖਤ ਇਕ ਚੰਗਾ ਵਿਕਾਸਪੂਰਨ ਅਦਾਰਾ ਬਣ ਗਿਆ ਸੀ ਅਤੇ ਅਠ੍ਹਾਰਵੀਂ ਸਦੀ ਵਿਚ ਆਏ ਸੰਕਟ ਸਮੇਂ ਇਸ ਦਾ ਸਿਰਜੀਵ ਹੋਣਾ ਕੋਈ ਹੈਰਾਨੀ ਵਾਲੀ ਗੱਲ ਨਹੀਂ ਸੀ।
49. 'ਦਬਿਸਤਾਨ-ਏ-ਮਜ਼ਾਹਿਬ', *ਮਾਖਜ਼-ਏ-ਤਵਾਰੀਖ-ਏ-ਸਿੱਖਾਂ*, ਪੰਨੇ 40-41.
50. ਉਪਰੋਕਤ, ਪੰਨੇ 42-43.
51. ਵਿਸਤਾਰ ਲਈ ਵੇਖੋ 'ਦਬਿਸਤਾਨ-ਏ-ਮਜ਼ਾਹਿਬ', ਮਾਖਜ਼-ਏ-ਤਵਾਰੀਖ-ਏ-ਸਿੱਖਾਂ, ਪੰਨਾ 44 ਅਤੇ 'ਪੰਜਾਬ ਪਾਸਟ ਐਂਡ ਪ੍ਰੈਜ਼ੰਟ' ਅਪ੍ਰੈਲ 1967, ਪੰਨਾ 67.
52. 'ਦਬਿਸਤਾਨ-ਏ-ਮਜ਼ਾਹ' ਵਿਚ ਇਸ ਘਟਨਾ ਦਾ ਸਾਲ 1053 ਹਿਜਰੀ ਅੰਕਿਤ ਹੈ।
53. 'ਦਬਿਸਤਾਨ-ਏ-ਮਜ਼ਾਹਿਬ', *ਮਾਖਜ਼-ਏ-ਤਵਾਰੀਖ-ਏ-ਸਿੱਖਾਂ*, ਪੰਨੇ 44.
54. ਉਪਰੋਕਤ, ਪੰਨਾ 48.
55. ਉਪਰੋਕਤ, ਪੰਨੇ 48-49.
56. ਉਪਰੋਕਤ, ਪੰਨੇ 47-48.
57. ਉਪਰੋਕਤ, ਪੰਨੇ 45-46.
58. ਉਪਰੋਕਤ, ਪੰਨਾ 48.

## ਸਾਰਾਂਸ਼

## ਨਾਨਕ ਪੰਥੀ

ਨਾਨਕ ਪੰਥੀ ਜਿਹਨਾਂ ਨੂੰ ਗੁਰੂ ਸਿੱਖ ਜਾਂ ਗੁਰੂਆਂ ਦੇ ਮੁਰੀਦ ਕਰਕੇ ਜਾਣਿਆ ਜਾਂਦਾ ਹੈ ਬੁੱਤ ਜਾਂ ਬੁੱਤ-ਖਾਨਿਆਂ ਵਿਚ ਵਿਸ਼ਵਾਸ ਨਹੀਂ ਰੱਖਦੇ। ਨਾਨਕ ਬੇਦੀਆਂ ਵਿੱਚੋਂ ਹੈ ਅਤੇ ਬੇਦੀ ਖੱਤਰੀਆਂ ਦੇ ਉਪ-ਵਰਗ ਵਿੱਚੋਂ ਹਨ। ਉਹ ਸਵਰਗਵਾਸੀ ਬਾਦਸ਼ਾਹ ਜ਼ਹੀਰੁਦੀਨ ਬਾਬਰ ਦੇ ਰਾਜ ਕਾਲ ਸਮੇਂ ਪ੍ਰਸਿੱਧ ਹੋਏ। ਸਵਰਗਵਾਸੀ ਬਾਦਸ਼ਾਹ ਬਾਬਰ ਦੀ ਜਿੱਤ ਤੋਂ ਪਹਿਲਾਂ ਉਹ ਦੌਲਤ ਖਾਂ ਲੋਧੀ ਦੇ ਮੋਦੀ ਸਨ ਜੋ ਦਿੱਲੀ ਦੇ ਬਾਦਸ਼ਾਹ ਇਬਰਾਹਿਮ ਖਾਂ ਲੋਧੀ ਵਲੋਂ ਸ਼ਾਸਕ ਨਿਯੁਕਤ ਹੋਇਆ ਸੀ।

ਨਾਨਕ ਦੇ ਮੁਰੀਦ ਬੁੱਤ ਪੂਜਾ ਨੂੰ ਘਿਰਣਾ ਕਰਦੇ ਹਨ। ਉਹਨਾਂ ਦਾ ਵਿਸ਼ਵਾਸ ਹੈ ਕਿ ਉਹਨਾਂ ਦੇ ਸਾਰੇ ਗੁਰੂ-ਪੁਰਖ ਨਾਨਕ ਦਾ ਰੂਪ ਹਨ। ਉਹ ਹਿੰਦੂਆਂ ਵਾਲੇ ਮੰਤਰ ਨਹੀਂ ਪੜ੍ਹਦੇ। ਉਹ ਉਹਨਾਂ ਦੇ ਬੁੱਤ ਖਾਨਿਆਂ ਦਾ ਸਨਮਾਨ ਨਹੀਂ ਕਰਦੇ ਤੇ ਨਾ ਹੀ ਉਹਨਾਂ ਦੇ ਅਵਤਾਰਾਂ ਨੂੰ ਕੋਈ ਮਹੱਤਵ ਪ੍ਰਧਾਨ ਕਰਦੇ ਹਨ।

ਹਰ ਮਹੱਲ ਦੇ ਸਮੇਂ ਦੌਰਾਨ ਸਿੱਖ ਵੱਧਦੇ ਗਏ। ਗੁਰੂ ਅਰਜਨ ਦੇ ਸਮੇਂ ਤਕ ਉਹਨਾਂ ਦੀ ਗਿਣਤੀ ਬਹੁਤ ਵੱਧ ਗਈ ਅਤੇ ਕੋਈ ਸ਼ਹਿਰ ਜਾਂ ਮੁਲਕ ਅਜਿਹਾ ਨਾ ਰਿਹਾ ਜਿਥੇ ਕੁਝ ਸਿੱਖ ਵਸਦੇ ਨਾ ਹੋਣ। ਉਹਨਾਂ ਵਿਚ ਅਜਿਹੀ ਬੰਦਸ਼ ਨਹੀਂ ਹੈ ਕਿ ਬ੍ਰਾਹਮਣ ਖੱਤਰੀ ਦਾ ਮੁਰੀਦ ਨਹੀਂ ਬਣ ਸਕਦਾ ਕਿਉਂਕਿ ਗੁਰੂ ਨਾਨਕ ਆਪ ਖੱਤਰੀ ਸਨ ਅਤੇ ਉਹਨਾਂ ਵਿਚੋਂ ਕੋਈ ਵੀ ਗੁਰੂ ਬ੍ਰਾਹਮਣ ਨਹੀਂ। ਇਸੇ ਪ੍ਰਕਾਰ ਖੱਤਰੀ ਨੂੰ ਜੱਟ ਦੀ ਤਾਬੇਦਾਰੀ ਵਿੱਚ ਕੀਤਾ ਗਿਆ ਜੋ ਵੈਸ਼ ਹਨ ਕਿਉਂ ਜੋ ਗੁਰੂ ਸਾਹਿਬ ਦੇ ਵੱਡੇ ਮਸੰਦ ਅਕਸਰ ਜੱਟ ਹਨ। ਬ੍ਰਾਹਮਣ, ਖੱਤਰੀ, ਮੇਲੀ ਤੇ ਸ਼ਹਿਲੰਗ ਭਾਵ ਮੁਰੀਦ ਤੇ ਸ਼ਾਗਿਰਦ ਮਸੰਦ ਦੇ ਮਾਧਿਅਮ ਰਾਹੀਂ ਗੁਰੂ ਦੇ ਸਿੱਖ ਬਣਦੇ ਹਨ।

ਅਫ਼ਗਾਨ ਸੁਲਤਾਨਾਂ ਦੇ ਰਾਜ ਵਿਚ ਅਮੀਰਾਂ-ਵਜ਼ੀਰਾਂ ਨੂੰ "ਮਸਨਦੇ ਆਲੀ" ਲਿਖਿਆ ਜਾਂਦਾ ਸੀ। ਹਿੰਦੁਸਤਾਨੀਆਂ ਨੇ ਬਾਅਦ ਵਿਚ ਇਸ ਦੀ ਆਮ ਵਰਤੋਂ ਵਿਚ ਇਸ ਸ਼ਬਦ ਨੂੰ 'ਮਸੰਦ' ਬਣਾ ਦਿੱਤਾ। ਸਿੱਖ ਕਿਉਂਕਿ ਗੁਰੂਆਂ ਨੂੰ ਸੱਚਾ ਬਾਦਸ਼ਾਹ ਭਾਵ ਹਕੀਕੀ ਅਧਿਆਤਮਕ ਬਾਦਸ਼ਾਹ ਆਖਦੇ ਹਨ ਉਹ ਉਹਨਾਂ ਦੇ ਨਿਯੁਕਤ ਕੀਤੇ ਨੁਮਾਇੰਦਿਆਂ ਨੂੰ ਮਸੰਦ ਆਖਦੇ ਹਨ ਅਤੇ ਰਾਮਦਾਸ ਦੇ ਨਾਮ ਦੀ ਵਰਤੋਂ ਕਰਦੇ ਹਨ।

ਪੰਜਵੇਂ ਮਹੱਲ ਤੋਂ ਪਹਿਲਾਂ ਸਿੱਖਾਂ ਕੋਲੋਂ ਭੇਟਾ ਭਾਵ ਨਜ਼ਰਾਨਾ ਨਹੀਂ ਲਿਆ

ਜਾਂਦਾ ਸੀ ਅਤੇ ਸਿੱਖਾਂ ਵਲੋਂ ਜੋ ਕੁਝ ਵੀ ਭੇਟਾਂ ਕੀਤਾ ਜਾਂਦਾ, ਸਵੀਕਾਰ ਕਰ ਲਿਆ ਜਾਂਦਾ। ਗੁਰੂ ਅਰਜਨ ਮੱਲ ਨੇ ਆਪਣੇ ਗੁਰਗੱਦੀ ਦੇ ਸਮੇਂ ਵਿਚ ਸਿੱਖਾਂ ਲਈ ਹਰ ਸ਼ਹਿਰ ਵਿਚ ਇਕ ਆਦਮੀ ਨਿਯੁਕਤ ਕਰ ਦਿੱਤਾ ਤਾਂ ਕਿ ਉਹ ਉਹਨਾਂ ਕੋਲੋਂ ਇਹ ਭੇਟਾ ਅਤੇ ਨਜ਼ਰਾਨਾ ਲੈ ਲਵੇ।

ਉਹਨਾਂ ਇਹ ਵੀ ਨਿਸ਼ਚਿਤ ਕੀਤਾ ਕਿ ਉਹਨਾਂ ਲਈ ਉਦਾਸੀ ਭਾਵ ਸੰਸਾਰ ਤਿਆਗ ਸਲਾਹੁਣਯੋਗ ਨਹੀਂ ਹੈ। ਇਸ ਲਈ ਗੁਰੂ ਦੇ ਕਈ ਸਿੱਖ ਖੇਤੀਬਾੜੀ, ਕਈ ਵਪਾਰ ਅਤੇ ਕਈ ਨੌਕਰੀ ਵੀ ਕਰਦੇ ਹਨ। ਹਰ ਸਾਲ ਉਹ ਆਪਣੇ ਵਿੱਤ ਅਨੁਸਾਰ, ਪੈਸੇ ਨਜ਼ਰਾਨੇ ਵਜੋਂ ਮਸੰਦਾਂ ਨੂੰ ਭੇਜਦੇ ਹਨ। ਮਸੰਦ ਉਸ ਪੈਸੇ ਨੂੰ ਹੱਥ ਨਹੀਂ ਲਾਉਂਦੇ ਭਾਵ ਉਸ ਦੀ ਆਪਣੇ ਲਈ ਵਰਤੋਂ ਨਹੀਂ ਕਰਦੇ। ਇਸ ਤੋਂ ਛੁੱਟ ਉਹ ਸਾਲ ਵਿਚ ਮਸੰਦ ਲਈ ਗੁਰੂ ਸਾਹਿਬ ਦੇ ਦਰਬਾਰ ਵਿਚ ਭੇਟ ਲਿਆਉਣ ਵਜੋਂ; ਜੋ ਕੁਝ ਲਿਆਉਂਦੇ ਹਨ ਉਸ ਦੁਆਰਾ ਆਪਣੇ ਲਈ ਖਰਚ ਕੀਤਾ ਜਾਂਦਾ ਹੈ। ਪਰੰਤੂ ਜੇਕਰ ਮਸੰਦ ਆਪ ਕਿਸੇ ਵਿਉਪਾਰ ਜਾਂ ਕਿੱਤੇ ਵਿਚ ਲੱਗਾ ਹੋਵੇ ਅਤੇ ਆਪਣਾ ਨਿਰਬਾਹ ਕਰਦਾ ਹੋਵੇ ਤਾਂ ਉਹ ਇਸ ਧੰਨ ਨਾਲ ਆਪਣੇ ਆਪ ਨੂੰ ਕਦੇ ਨਹੀਂ ਲਬੇੜਦਾ। ਸਭ ਕੁਝ ਇਕੱਠਾ ਕਰਨ ਉਪਰੰਤ ਉਹ ਇਸ ਦੀ ਗੁਰੂ ਸਾਹਿਬ ਨੂੰ ਸੌਂਪਣਾ ਕਰਦਾ ਹੈ। ਵਿਸਾਖ ਦੇ ਮਹੀਨੇ ਵਿਚ ਜਦੋਂ ਸੂਰਜ ਮੇਖ ਰਾਸ਼ੀ ਵਿਚ ਹੁੰਦਾ ਹੈ ਤਾ ਮਸੰਦ ਗੁਰੂ ਸਾਹਿਬ ਦੇ ਦਰਬਾਰ ਵਿਚ ਇਕੱਤਰ ਹੁੰਦੇ ਹਨ। ਉਹਨਾਂ ਦੇ ਮੇਲੀਆਂ ਵਿੱਚੋਂ ਜੋ ਵੀ ਇੱਛਕ ਹੋਵੇ ਅਤੇ ਆਉਣ ਦੇ ਸਮਰੱਥ ਹੋਵੇ ਮਸੰਦ ਦੇ ਨਾਲ ਗੁਰੂ ਸਾਹਿਬ ਕੋਲ ਪੁੱਜਦਾ ਹੈ ਅਤੇ ਵਿਦਾਅ ਹੋਣ ਸਮੇਂ ਗੁਰੂ ਹਰ ਮਸੰਦ ਨੂੰ ਇਕ ਦਸਤਾਰ ਬਖ਼ਸ਼ਦੇ ਹਨ।

ਗੁਰੂ ਅਰਜਨ ਮੱਲ ਤੋਂ ਪਿੱਛੋਂ ਉਹਨਾਂ ਦੇ ਸਪੁੱਤਰ (ਗੁਰੂ) ਹਰਿਗੋਬਿੰਦ ਗੁਰਗੱਦੀ ਦਾ ਦਾਅਵਾ ਕਰਦੇ ਹੋਏ ਆਪਣੇ ਪਿਤਾ ਦੇ ਉਤਰਾਧਿਕਾਰੀ ਬਣੇ... ਉਹਨਾਂ ਨੂੰ ਵੀ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਿਆ। ਉਹਨਾਂ ਵਿਚੋਂ ਇਕ ਤਾਂ ਇਹ ਸੀ ਕਿ ਉਹਨਾਂ ਨੇ ਸਿਪਾਹੀਆਂ ਵਾਲੀ ਸੂਰਤ ਇਖਤਿਆਰ ਕਰ ਲਈ ਅਤੇ ਆਪਣੇ ਪਿਤਾ ਦੀ ਰੀਤੀ ਦੇ ਉਲਟ ਤਲਵਾਰ ਪਹਿਨਣ ਲੱਗੇ। ਉਹਨਾਂ ਨੇ ਨੌਕਰ ਰਖੇ ਅਤੇ ਸ਼ਿਕਾਰ ਖੇਡਣ ਲੱਗੇ।

ਸਵਰਗਵਾਸੀ ਬਾਦਸ਼ਾਹ ਜਹਾਂਗੀਰ ਨੇ ਗੁਰੂ ਅਰਜਨ ਮੱਲ ਉੱਤੇ ਲਗਾਏ ਜੁਰਮਾਨੇ ਦੀ ਪੂਰਤੀ ਨਾ ਕਰਨ ਦੇ ਦੋਸ਼ ਲਈ ਗੁਰੂ ਹਰਿਗੋਬਿੰਦ ਨੂੰ ਗਵਾਲੀਅਰ ਦੇ ਕਿਲ੍ਹੇ ਵਿਚ ਭੇਜ ਦਿੱਤਾ। ਉਹ ਉੱਥੇ 12 ਸਾਲ ਰਹੇ। ਉੱਥੇ ਉਹਨਾਂ ਨੂੰ ਨਮਕੀਨ ਭੋਜਨ ਦੀ ਮਨਾਹੀ ਕਰ ਦਿੱਤੀ ਗਈ। ਉਸ ਸਮੇਂ ਮਸੰਦ ਅਤੇ ਸਿੱਖ ਉੱਥੇ ਜਾਇਆ ਕਰਦੇ ਅਤੇ ਕਿਲ੍ਹੇ ਦੀ ਕੰਧ ਨੂੰ ਮੱਥਾ ਟੇਕਦੇ। ਅੰਤ ਵਿਚ ਸਵਰਗਵਾਸੀ ਜਹਾਂਗੀਰ ਨੇ ਕਿਰਪਾ ਸਹਿਤ ਗੁਰੂ ਸਾਹਿਬ ਨੂੰ ਆਜ਼ਾਦ ਕਰ ਦਿੱਤਾ।

ਸ਼ਾਹੀ ਏਜੰਟਾਂ ਦੀ ਫ਼ੌਜ ਅਤੇ ਬਾਦਸ਼ਾਹ ਸ਼ਾਹ ਜਹਾਨ ਦੇ ਨੌਕਰਾਂ-ਚਾਕਰਾਂ ਨਾਲ ਜੋ ਬਾਦਸ਼ਾਹ ਦੇ ਹੁਕਮ ਨਾਲ ਗੁਰੂ ਸਾਹਿਬ (ਹਰਿਗੋਬਿੰਦ) ਵਿਰੁੱਧ ਭੇਜੇ ਗਏ ਸਨ ਲੜਾਈ ਹੋਈ। ਗੁਰੂ ਸਾਹਿਬ ਦਾ ਸਮਾਨ ਅਤੇ ਸੰਪਤੀ ਆਦਿ ਲੁੱਟ ਲਏ ਗਏ। ਗੁਰੂ ਸਾਹਿਬ ਉਸ ਅਸਥਾਨ (ਅੰਮ੍ਰਿਤਸਰ) ਤੋਂ ਕਰਤਾਰਪੁਰ ਚਲੇ ਗਏ। ਉੱਥੇ ਵੀ ਇਕ ਲੜਾਈ ਹੋਈ। ਉਸ ਲੜਾਈ ਵਿਚ ਪੀਰ ਬੁਧਹਰ ਅਤੇ ਫਤਹਿ ਖਾਨ ਕਨੇਦ ਦਾ ਪੁੱਤਰ

ਪਾਇੰਦਾ ਖਾਨ ਮਾਰਿਆ ਗਿਆ। ਉਸ ਤੋਂ ਉਪਰੰਤ ਪਹਿਲਾਂ ਅਤੇ ਬਾਅਦ ਵਿੱਚ ਵੀ ਵੱਡੀ ਫੌਜ ਨੇ ਉਹਨਾਂ ਦਾ ਪਿੱਛਾ ਕੀਤਾ। ਅਕਾਲ ਪੁਰਖ ਦੀ ਕਿਰਪਾ ਨਾਲ ਉਹ ਬੱਚ ਕੇ ਨਿਕਲ ਗਏ....

ਕਰਤਾਰਪੁਰ ਦੀ ਲੜਾਈ ਤੋਂ ਉਪਰੰਤ ਗੁਰੂ ਸਾਹਿਬ ਫਗਵਾੜਾ ਵਿਖੇ ਚਲੇ ਗਏ। ਉਹਨਾਂ ਦੀ ਰਿਹਾਇਸ਼ ਕਿਉਂਕਿ ਲਾਹੌਰ ਜਿਹੇ ਅਸਥਾਨ ਦੇ ਨਜ਼ਦੀਕ ਕਠਿਨ ਸੀ, ਉਹ ਉਥੋਂ ਕੀਰਤਪੁਰ ਚਲੇ ਗਏ ਜੋ ਪੰਜਾਬ ਦੀਆਂ ਪਹਾੜੀਆਂ ਵਿਚ ਸਥਿਤ ਹੈ...। ਉਹ ਧਰਤੀ ਰਾਜਾ ਤਾਰਾ ਚੰਦ ਦੀ ਹੈ ਜਿਸ ਨੇ ਸ਼ਾਹਜਹਾਂ ਬਾਦਸ਼ਾਹ ਦੀ ਅਧੀਨਗੀ ਜਾਂ ਖਿਦਮਤ ਦਾ ਰਾਹ ਇਖਤਿਆਰ ਨਹੀਂ ਕੀਤਾ।

ਮੁਹਰਮ ਦੇ ਮਹੀਨੇ ਦੀ ਤਿੰਨ ਤਾਰੀਖ 1055 ਹਿਜਰੀ ਦੇ ਦਿਨ ਗੁਰੂ ਸਾਹਿਬ ਨੇ ਅਕਾਲ ਚਲਾਣੇ ਦੀ ਤਿਆਰੀ ਕੀਤੀ। ਉਹਨਾਂ ਦੇ ਸ਼ਰੀਰ ਨੂੰ ਜਦੋਂ ਲਕੜਾਂ ਉੱਪਰ ਰੱਖ ਕੇ ਅੱਗ ਦੇ ਹਵਾਲੇ ਕੀਤਾ ਗਿਆ, ਲਾਟਾਂ ਉੱਚੀਆਂ ਉਠੀਆਂ ਤਾਂ ਰਾਜਾ ਰਾਮ ਨਾਮੀ ਇਕ ਰਾਜਪੂਤ ਜੋ ਸੇਵਕ ਸੀ ਨੇ ਅੱਗ ਵਿਚ ਛਾਲ ਮਾਰੀ। ਉਹ ਕੁਝ ਕਦਮ ਅੱਗ ਵਿੱਚ ਤੁਰਦਾ ਰਿਹਾ ਤੇ ਗੁਰੂ ਸਾਹਿਬ ਦੇ ਪੈਰਾਂ ਤਕ ਪੁੱਜ ਗਿਆ। ਉਸ ਨੇ ਆਪਣਾ ਮੂੰਹ ਗੁਰੂ ਸਾਹਿਬ ਦੇ ਚਰਨਾਂ ਵਿੱਚ ਰੱਖਿਆ ਅਤੇ ਅਸਥਿਰ ਰਿਹਾ ਤੇ ਆਪਣੀ ਜਾਨ ਦੇ ਦਿੱਤੀ। ਉਸ ਦੇ ਪਿੱਛੋਂ ਇਕ ਜੱਟ ਦਾ ਪੁੱਤਰ ਜੋ ਗੁਰੂ ਸਾਹਿਬ ਦੀ ਸੇਵਾ ਵਿੱਚ ਸੀ ਅੱਗ ਵਿਚ ਕੁੱਦ ਪਿਆ। ਫਿਰ ਬਹੁਤ ਸਾਰੇ ਲੋਕਾਂ ਨੇ ਅੱਗ ਵਿੱਚ ਕੁੱਦਣ ਦਾ ਯਤਨ ਕੀਤਾ ਪਰੰਤੂ ਗੁਰੂ ਹਰਿਰਾਏ ਨੇ ਉਹਨਾਂ ਨੂੰ ਰੋਕ ਦਿੱਤਾ। ਗੁਰੂ ਹਰਿਗੋਬਿੰਦ ਨੇ ਲੇਖਕ ਨੂੰ ਲਿਖੀਆਂ ਚਿੱਠੀਆਂ ਵਿਚ ਆਪਣੇ ਆਪ ਨੂੰ ਨਾਨਕ ਜੋ ਇਸ ਸੰਪਰਦਾਇਆ ਦਾ ਅਧਿਆਤਮਕ ਮੁੱਖੀ ਹੈ, ਦੇ ਨਾਮ ਨਾਲ ਯਾਦ ਕੀਤਾ। ਉਹ ਉਹਨਾਂ ਨੂੰ 1053 ਹਿਜ਼ਰੀ ਨੂੰ ਕੀਰਤਪੁਰ ਮਿਲਿਆ।

ਗੁਰੂ ਹਰਿਰਾਏ ਕੀਰਤਪੁਰ ਵਿਖੇ ਇਕ ਸਾਲ ਰਹੇ। 1055 ਹਿਜ਼ਰੀ ਵਿਚ ਸ਼ਾਹਜਹਾਂ ਬਾਦਸ਼ਾਹ ਦੇ ਹੁਕਮ ਨਾਲ ਭੇਜੀ ਗਈ ਫ਼ੌਜ ਨੇ ਰਾਜਾ ਤਾਰਾ ਚੰਦ ਦੇ ਇਲਾਕੇ ਉੱਤੇ ਹਮਲਾ ਕਰਕੇ ਰਾਜੇ ਨੂੰ ਕੈਦੀ ਬਣਾ ਲਿਆ ਤਾਂ ਗੁਰੂ ਹਰਿ ਰਾਏ ਰਾਜਾ ਕਰਮ ਪ੍ਰਕਾਸ਼ ਦੇ ਇਲਾਕੇ ਵਿਚ ਥਾਪਲ ਚਲੇ ਗਏ। ਸਿੱਖ ਗੁਰੂ ਹਰਿ ਰਾਏ ਨੂੰ ਸਤਵਾਂ ਮਹੱਲ ਕਹਿੰਦੇ ਹਨ। ਲੇਖਕ ਉਹਨਾਂ ਨੂੰ ਚੰਗੀ ਤਰ੍ਹਾਂ ਜਾਣਦਾ ਹੈ।

# ਜ਼ਫ਼ਰਨਾਮਾ

**ਲੇਖਕ ਸਬੰਧੀ :**

ਗੁਰੂ ਗੋਬਿੰਦ ਸਿੰਘ ਜੀ (1666-1708) ਸਿੱਖਾਂ ਦੇ ਨੌਵੇਂ ਗੁਰੂ ਤੇਗ ਬਹਾਦਰ ਦੇ ਆਦਰਸ਼ਕ ਪੁੱਤਰ ਸਨ ਜਿਹਨਾਂ ਦਾ ਜੀਵਨ ਨੈਤਿਕਤਾ ਦੀ ਸੁੰਦਰ ਤਸਵੀਰ ਪੇਸ਼ ਕਰਦਾ ਹੈ। ਸਰਵਗੁਣ ਸੰਪੂਰਨ ਵਿਅਕਤੀ ਹੋਣ ਕਾਰਣ ਆਪ ਜੀ ਨਿਡਰ ਅਤੇ ਸੁਤੰਤਰ ਵਿਚਾਰਾਂ ਦੇ ਮਾਲਕ ਸਨ। ਆਪ ਨੇ ਆਪਣੇ ਪਰਿਵਾਰ ਅਤੇ ਸਿੱਖਾਂ ਦਾ ਬਲੀਦਾਨ ਦੇਣਾ ਸਵੀਕਾਰ ਕੀਤਾ ਪਰੰਤੂ ਜੀਵਨ ਦੀਆਂ ਉੱਚ ਕੀਮਤਾਂ ਦਾ ਸਾਥ ਨਾ ਛੱਡਿਆ। ਆਪ ਦੁਆਰਾ ਰਚਿਆ ਗਿਆ ਸਾਹਿਤ ਆਪ ਦੀ ਸਾਹਿਤਕ ਸੂਝ-ਬੂਝ ਦਾ ਸੂਚਿਕ ਹੈ। ਆਪ ਨੇ ਉੱਤਮ ਅਧਿਆਤਮਕ ਸਾਹਿਤ ਲਿਖਵਾਉਣ ਵਿਚ ਵੀ ਨਾਮ ਪੈਦਾ ਕੀਤਾ। ਆਪ ਦੀਆਂ ਸਾਹਿਤਕ ਰੁਚੀਆਂ ਨੇ ਆਮ ਜਨਤਾ ਵਿਚ ਜਾਗਰਤੀ ਪੈਦਾ ਕੀਤੀ ਅਤੇ ਉਸ ਨੇ ਜ਼ਮੀਰ ਦੇ ਹੱਕਾਂ ਦੀ ਰਾਖੀ ਲਈ ਸੰਘਰਸ਼ ਕੀਤਾ।

ਆਪ ਜੀ ਨੇ ਮੁਰਦਾ ਵਿਅਕਤੀਆਂ ਵਿਚ ਨਵੀਂ ਰੂਹ ਫੂਕਦਿਆਂ ਹੋਇਆਂ ਸੰਨ 1699 ਈ. ਵਿਚ ਖਾਲਸੇ ਦੀ ਸਾਜਨਾ ਕੀਤੀ। ਆਪ ਨੇ ਨਿਤਾਣੇ ਹੋ ਚੁੱਕੇ ਵਿਅਕਤੀਆਂ ਨੂੰ ਉੱਚਾ ਚੁੱਕਿਆ ਅਤੇ ਸਮਾਜ ਦਾ ਇਕ ਲੋੜੀਂਦਾ ਅੰਗ ਬਣਾਇਆ। ਆਪ ਦੇ ਬਹੁ-ਪੱਖੀ ਗੁਣਾਂ ਕਾਰਣ ਲੋਕ ਉਹਨਾਂ ਨੂੰ ਪਰਮਾਤਮਾ ਸਮਝਣ ਲੱਗੇ ਪਰੰਤੂ ਉਹਨਾਂ ਨੇ ਆਪਣੇ ਆਪ ਨੂੰ ਪਰਮਾਤਮਾ ਦਾ ਸੇਵਕ ਦਰਸਾਇਆ। ਆਪ ਦੁਆਰਾ ਖਾਲਸੇ ਦੀ ਸਥਾਪਨਾ ਦੇ ਫਲਸਰੂਪ ਸਿੱਖਾਂ ਨੂੰ ਸੰਗਠਨ ਪ੍ਰਦਾਨ ਹੋਇਆ। ਉਹ ਵਿਅਕਤੀ ਜੋ ਮਾਨਵਤਾ ਦੇ ਵਾਧੂ ਅੰਸ਼ ਸਮਝੇ ਜਾਂਦੇ ਸਨ ਖਾਲਸੇ ਦੀ ਸਥਾਪਨਾ ਉਪਰੰਤ ਇਕ ਵਚਿੱਤਰ ਰੂਪ ਵਿਚ ਉਭਰ ਕੇ ਸਾਹਮਣੇ ਆਏ ਅਤੇ ਖਾਲਸੇ ਨੇ ਭਿਆਨਕ ਤੋਂ ਭਿਆਨਕ ਪਰਿਸਥਿਤੀਆਂ ਵਿਚ ਵੀ ਚੜ੍ਹਦੀ ਕਲਾ ਦਾ ਪਰਦਰਸ਼ਨ ਨਾ ਕੀਤਾ। ਪਹਾੜੀ ਰਾਜਿਆਂ ਅਤੇ ਮੁਗ਼ਲਾਂ ਵਿਰੁੱਧ ਲੜਾਈਆਂ ਵਿਚ ਆਪ ਦੇ ਸਜੇ ਸੰਤ ਸਿਪਾਹੀ ਨਿਸ਼ਚਿਤ ਯੋਜਨਾ ਨਾਲ ਸੰਘਰਸ਼ ਕਰਦੇ ਰਹੇ। ਸਦੀਵੀਂ ਚੜ੍ਹਦੀ ਕਲਾ ਵਿਚ ਰਹਿਣ ਦੇ ਫਲਸਰੂਪ ਚਮਕੌਰ ਦੇ ਯੁੱਧ ਵਿਚ ਕੇਵਲ 40 ਸੈਨਿਕਾਂ ਨੇ ਹੀ ਵੈਰੀ ਦੀ ਵੱਡੀ ਮਾਤਰਾ ਵਿਚ ਫੌਜ ਦਾ ਡਟ ਕੇ ਮੁਕਾਬਲਾ ਕੀਤਾ।

ਗੁਰੂ ਗੋਬਿੰਦ ਸਿੰਘ ਜੀ ਦੇ ਦੋ ਛੋਟੇ ਸਾਹਿਬਜ਼ਾਦੇ ਸਰਹੰਦ ਵਿਖੇ ਸੂਬੇਦਾਰ ਵਜ਼ੀਰ ਖਾਂ ਦੇ ਹੁਕਮਾਂ ਅਧੀਨ ਅਕਹਿ ਕਸ਼ਟ ਸਹਾਰਦੇ ਹੋਏ ਸ਼ਹੀਦੀ ਪਾ ਗਏ ਅਤੇ ਵੱਡੇ ਦੋ ਸਾਹਿਬਜ਼ਾਦੇ ਚਮਕੌਰ ਸਾਹਿਬ ਦੀ ਲੜਾਈ ਵਿਚ ਮੁਗ਼ਲ ਸੈਨਾ ਵਿਰੁੱਧ ਜੂਝਦੇ ਹੋਏ

ਅਕਾਲ ਚਲਾਣਾ ਕਰ ਗਏ। ਮੁਕਤਸਰ ਦੀ ਲੜਾਈ ਵਿੱਚ ਜੋ ਦੂਜੀਆਂ ਲੜਾਈਆਂ ਵਾਂਗ ਇਕ ਆਕਰਸ਼ਣਸ਼ੀਲ ਅਤੇ ਰੱਖਿਆਤਮਕ ਯੁੱਧ ਸੀ ਗੁਰੂ ਗੋਬਿੰਦ ਸਿੰਘ ਜੇਤੂ ਰਹੇ ਅਤੇ ਮੁਗ਼ਲਾਂ ਨੂੰ ਭਾਰੀ ਹਾਨੀ ਦਾ ਸਾਹਮਣਾ ਕਰਨਾ ਪਿਆ। ਇਸ ਸਮੇਂ ਆਪ ਨੇ ਔਰੰਗਜ਼ੇਬ ਨੂੰ ਇਕ ਪੱਤਰ ਲਿਖਿਆ ਜੋ ਆਪ ਦੀ ਨੈਤਿਕ ਤੇ ਸਦਾਚਾਰੀ ਜਿੱਤ ਕਾਰਣ ਜ਼ਫ਼ਰਨਾਮਾ (Letter of Victory) ਦੇ ਨਾਮ ਨਾਲ ਪ੍ਰਸਿੱਧ ਹੈ। ਇਸ ਪੱਤਰ ਵਿਚ ਆਪ ਜੀ ਨੇ ਔਰੰਗਜ਼ੇਬ ਅਤੇ ਉਸ ਦੇ ਅਧਿਕਾਰੀਆਂ ਦੀ ਦੁਸ਼ਟਤਾ ਨੂੰ ਖੁੱਲ੍ਹੇ ਰੂਪ ਵਿਚ ਨਿੰਦਿਆ। ਇਸ ਪੱਤਰ ਦਾ ਔਰੰਗਜ਼ੇਬ ਉੱਤੇ ਡੂੰਘਾ ਅਸਰ ਪਿਆ।

ਗੁਰੂ ਗੋਬਿੰਦ ਸਿੰਘ ਦੇ ਬਾਦਸ਼ਾਹ ਔਰੰਗਜ਼ੇਬ ਦੇ ਉਤਰਾਧਿਕਾਰੀ ਬਹਾਦਰ ਸ਼ਾਹ ਨਾਲ ਮਹੱਤਵਪੂਰਨ ਅਤੇ ਸੁਖਾਵੇਂ ਸੰਬੰਧ ਰਹੇ। ਬਹਾਦਰ ਸ਼ਾਹ ਨੇ ਵਿਰਾਸਤ ਸਬੰਧੀ ਯੁੱਧ ਵਿਚ ਗੁਰੂ ਸਾਹਿਬ ਦੀ ਸਹਾਇਤਾ ਮੰਗੀ। 1708 ਈ. ਵਿਚ ਬਹਾਦਰ ਸ਼ਾਹ ਦੇ ਦੱਖਣ ਵੱਲ ਕੂਚ ਕਰਨ ਸਮੇਂ ਗੁਰੂ ਜੀ ਨੇ ਉਸ ਦਾ ਸਾਥ ਦਿਤਾ ਤਾਂ ਜੋ ਸ਼ਾਇਦ 'ਜ਼ਫ਼ਰਨਾਮਾ' ਵਿਚ ਅੰਕਿਤ ਕੀਤੇ ਮਸਲਿਆਂ ਦਾ ਹੱਲ ਕੱਢਿਆ ਜਾ ਸਕੇ ਪਰੰਤੂ ਅਜਿਹਾ ਨਾ ਹੋ ਸਕਿਆ। ਆਪ ਦੇ ਨੰਦੇੜ ਵਿਖੇ ਠਹਿਰਾ ਦੇ ਸਮੇਂ ਦੌਰਾਨ ਇਕ ਪਠਾਣ ਨੌਜਵਾਨ ਨੇ ਉਹਨਾਂ ਨੂੰ ਛੁਰਾ ਮਾਰ ਕੇ ਜ਼ਖ਼ਮੀ ਕਰ ਦਿੱਤਾ। ਇਸ ਘਟਨਾ ਦੇ ਕੁਝ ਚਿਰ ਉਪਰੰਤ 7 ਅਕਤੂਬਰ, 1708 ਨੂੰ ਆਪ ਜੀ ਨੰਦੇੜ ਵਿਖੇ ਜੋਤੀ ਜੋਤ ਸਮਾ ਗਏ।

**ਜ਼ਫ਼ਰਨਾਮਾ ਸਬੰਧੀ**

ਯੁੱਗ ਪਲਟਾਊ ਸੰਤ ਸਿਪਾਹੀ ਗੁਰੂ ਗੋਬਿੰਦ ਸਿੰਘ ਜੀ ਨੇ ਦੀਨਾ ਕਾਂਗੜ ਤੋਂ ਫ਼ਾਰਸੀ ਜੋ ਉਸ ਸਮੇਂ ਦੀ ਸਰਕਾਰੀ ਭਾਸ਼ਾ ਸੀ, ਵਿਚ ਇਕ ਪੱਤਰ ਸਮੇਂ ਦੇ ਮੁਗ਼ਲ ਸਮਰਾਟ ਔਰੰਗਜ਼ੇਬ ਨੂੰ ਲਿਖਿਆ ਸੀ ਜੋ ਜਿਵੇਂ ਪਹਿਲਾਂ ਜ਼ਿਕਰ ਆ ਚੁਕਾ ਹੈ 'ਜ਼ਫ਼ਰਨਾਮਾ' ਜਾਂ 'Letter of Voctory' ਜਾਂ 'Epistle of Victory' (ਵਿਜੇ ਪੱਤਰ) ਦੇ ਨਾਮ ਨਾਲ ਪ੍ਰਸਿੱਧ ਹੈ। ਦੀਨਾ ਤੇ ਕਾਂਗੜ ਵਾਸਤਵ ਵਿਚ ਦੋ ਜੁੜਵੇਂ ਪਿੰਡ ਹਨ ਤੇ ਨਾਲ ਨਾਲ ਹੋਣ ਕਾਰਨ ਇਤਿਹਾਸਕ ਸੰਦਰਭ ਵਿਚ ਇਕੋ ਨਾਮ ਦੇ ਸੂਚਿਕ ਹਨ।[1] ਗੁਰੂ ਗੋਬਿੰਦ ਸਿੰਘ ਨੇ ਇਥੇ ਲਗਭਗ ਆਪਣੇ ਦੋ ਮਹੀਨਿਆਂ ਦੇ ਠਹਿਰਾ ਸਮੇਂ ਇਹ ਪੱਤਰ ਲਿਖਿਆ ਸੀ। ਇਹ ਪੱਤਰ ਭਾਈ ਦਇਆ ਸਿੰਘ ਹੱਥ ਭੇਜਿਆ ਗਿਆ ਸੀ ਜੋ ਅਹਿਮਦਗੜ੍ਹ ਪੁੱਜਣ ਤੋਂ ਪਹਿਲਾਂ ਭਾਰਤ ਦੇ ਭਿੰਨ-ਭਿੰਨ ਨਗਰਾਂ ਵਿਚੋਂ ਲੰਘੇ ਅਤੇ ਅਤਿਅੰਤ ਕਠਿਨਾਈਆਂ ਸਹਿਨ ਕਰਨ ਉਪਰੰਤ ਜ਼ਫ਼ਰਨਾਮਾ ਬਾਦਸ਼ਾਹ ਔਰੰਗਜ਼ੇਬ ਤੱਕ ਪਹੁੰਚਾਇਆ ਗਿਆ। ਇਸ ਪੱਤਰ ਨੇ ਬਾਦਸ਼ਾਹ ਨੂੰ ਨਿਸਚੇ ਹੀ ਪ੍ਰਭਾਵਿਤ ਕੀਤਾ ਪ੍ਰਤੀਤ ਹੁੰਦਾ ਹੈ ਕਿਉਂਕਿ ਬਾਦਸ਼ਾਹ ਨੇ ਗੁਰੂ ਸਾਹਿਬ ਨੂੰ ਮਿਲਣ ਦੀ ਇੱਛਾ ਪ੍ਰਗਟ ਕੀਤੀ ਅਤੇ ਉਹਨਾਂ ਦੇ ਸੁਰੱਖਿਅਤ ਰੂਪ ਵਿਚ ਉਥੋਂ ਤੁਰਨ ਹਿਤ ਫ਼ਰਮਾਨ ਵੀ ਜਾਰੀ ਕੀਤਾ। ਪਰੰਤੂ ਕੁਦਰਤ ਨੂੰ ਅਜਿਹਾ ਮਨਜ਼ੂਰ ਨਹੀਂ ਸੀ ਅਤੇ ਜਲਦੀ ਹੀ ਔਰੰਗਜ਼ੇਬ ਦੀ ਮੌਤ ਹੋ ਗਈ। ਜ਼ਫ਼ਰਨਾਮਾ ਗੁਰੂ ਸਾਹਿਬ ਦੀ ਨੈਤਿਕ ਤੇ ਸਦਾਚਾਰਕ ਜਿੱਤ ਦਾ ਲਿਖਾਇਕ ਹੈ। *ਅਹਿਕਾਮ-ਏ-ਆਲਮਗੀਰੀ* ਵਿਚ ਅੰਕਿਤ ਸ਼ਾਹੀ ਫਰਮਾਨਾਂ ਦਾ ਖ਼ੁਲਾਸਾ ਇਸ ਵਿਸ਼ੇ ਉੱਤੇ ਵਿਸ਼ੇਸ਼ ਸੋਧ ਪ੍ਰਦਾਨ ਕਰਨ ਦਾ ਸੂਚਿਕ ਹੈ।

ਜ਼ਫ਼ਰਨਾਮਾ ਗੁਰੂ ਸਾਹਿਬ ਦੇ ਅਕਾਲ ਪੁਰਖ ਉਤੇ ਭਰੋਸੇ, ਅਣਖ ਤੇ ਸਵੈਮਾਨ

ਦਾ ਲਿਖਾਇਕ ਹੈ ਜਿਹਨਾਂ ਨੇ ਗੁਲਾਮੀ ਦੀਆਂ ਬੇੜੀਆਂ ਵਿਚ ਜਕੜੇ ਹੋਏ ਪੰਜਾਬੀਆਂ ਨੂੰ ਸੁਤੰਤਰਤਾ ਪ੍ਰਾਪਤ ਕਰਨ ਲਈ ਹਲੂਣਿਆਂ ਤੇ ਜੀਵਨ ਦੀਆਂ ਬੁਨਿਆਦੀ ਕਦਰਾਂ-ਕੀਮਤਾਂ ਨੂੰ ਨਿਸਚੇ ਹੀ ਦ੍ਰਿੜ੍ਹ ਕਰਵਾਇਆ। ਇਹ ਇਤਿਹਾਸਿਕ ਦਸਤਾਵੇਜ਼ ਮਨੁੱਖ ਨੂੰ ਸਦੀਵੀ ਆਦੇਸ਼ ਦਿੰਦੀ ਹੈ ਕਿ ਮੁਸੀਬਤਾਂ ਦੇ ਮੂੰਹ ਵਿਚ ਵੀ ਚੜ੍ਹਦੀ ਕਲਾ ਤੇ ਈਸ਼ਵਰ ਉੱਤੇ ਵਿਸ਼ਵਾਸ ਰੱਖਣਾ ਅਤੀ ਲੋੜੀਂਦਾ ਹੈ। ਅਜਿਹਾ ਕਰਨ ਨਾਲ ਮਨ ਦੀ ਇਕਾਗਰਤਾ ਸਥਿਰ ਰਹਿੰਦੀ ਹੈ ਤੇ ਸਫ਼ਲਤਾ ਪੈਰ ਚੁੰਮਦੀ ਹੈ। ਗੁਰੂ ਸਾਹਿਬ ਦਾ ਦਰਬਾਰੀ ਕਵੀ ਸੈਨਾਪਤਿ ਲਿਖਦਾ ਹੈ ਕਿ ਜ਼ਫ਼ਰਨਾਮਾ ਗੁਰੂ ਗੋਬਿੰਦ ਸਿੰਘ ਜੀ ਰਾਹੀਂ ਦਰਸਾਏ ਗਏ ਉਹਨਾਂ ਅਸੂਲਾਂ ਦਾ ਪ੍ਰਤੀਕ ਹੈ ਜਿਹਨਾਂ ਉੱਤੇ ਉਹ ਸਾਰੀ ਉਮਰ ਅੜੇ ਰਹੇ। ਸ਼ਾਂਤੀ ਅਵੱਸ਼ ਰੂਪ ਵਿਚ ਲੋੜੀਂਦੀ ਹੈ ਪਰੰਤੂ ਸਵੈਮਾਨ ਨੂੰ ਦਾਓ ਉੱਤੇ ਲਗਾ ਕੇ ਨਹੀਂ। ਸਮਝੌਤਾ ਜੋ ਆਪਣੇ ਆਪ ਨੂੰ ਨੀਵਾਂ ਪਾ ਕੇ ਕੀਤਾ ਜਾਵੇ ਆਪਣਾ ਉਦੇਸ਼ ਹੀ ਖੋਹ ਲੈਂਦਾ ਹੈ। ਸੁਲਹ ਸਫਾਈ ਸਦੀਵੀਂ ਲੋੜੀਂਦੀ ਹੈ ਪਰੰਤੂ ਤਾਨਾਸ਼ਾਹੀ ਇਖਤਿਆਰਾਂ ਵਾਲੇ ਹਾਕਮ ਰਾਹੀਂ ਪੇਸ਼ ਕੀਤੀਆਂ ਗਈਆਂ ਪਰਿਸਥਿਤੀਆਂ ਰਾਹੀਂ ਨਹੀਂ।

ਭਾਈ ਮਨੀ ਸਿੰਘ ਜੋ ਗੁਰੂ ਗੋਬਿੰਦ ਸਿੰਘ ਦੇ ਮੁੱਢਲੇ ਜੀਵਨ ਤੋਂ ਹੀ ਉਹਨਾਂ ਦੇ ਨਿਕਟਵਰਤੀ ਅਤੇ ਗੁਰੂ ਘਰ ਦੇ ਸ਼ਰਧਾਲੂ ਸਨ ਨੇ ਦਸਵੇਂ ਗੁਰੂ ਸਾਹਿਬ ਦੀਆਂ ਲਿਖਤਾਂ ਦਾ ਸੰਕਲਨ ਕੀਤਾ ਜੋ ਦਸਮ ਗ੍ਰੰਥ ਦੇ ਨਾਮ ਨਾਲ ਜਾਣਿਆ ਜਾਂਦਾ ਹੈ। ਇਸ ਵਿਚ ਫ਼ਾਰਸੀ ਭਾਸ਼ਾ ਵਿਚ ਲਿਖਿਆ ਜ਼ਫ਼ਰਨਾਮਾ ਵੀ ਮੌਜੂਦ ਹੈ ਜੋ ਸਮਰਾਟ ਔਰੰਗਜ਼ੇਬ ਦੀ ਜ਼ਮੀਰ ਨੂੰ ਟੁੰਬਨ ਦੇ ਸੰਦਰਭ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਦੀਆਂ ਉਘੀਆਂ ਘਟਨਾਵਾਂ ਰੌਸ਼ਨ ਕਰਦਾ ਹੈ।

ਜ਼ਫ਼ਰਨਾਮੇ ਦਾ ਪਹਿਲਾ ਭਾਗ ਅਕਾਲ ਪੁਰਖ ਦੀ ਸਿਫਤ ਸਲਾਹ ਤੇ ਬੰਦਗੀ ਤੋਂ ਆਰੰਭ ਹੁੰਦਾ ਹੈ ਜਿਸ ਵਿਚ ਉਸ ਦੇ ਲੱਛਣ ਤੇ ਮਹਿਮਾ ਦਰਸਾਈ ਗਈ ਹੈ। ਦੂਜਾ ਭਾਗ ਜਿਸ ਦਾ ਅਨੁਵਾਨ 'ਦਾਸਤਾਨ' ਭਾਵ ਵਿਥਿਆ ਰੱਖਿਆ ਗਿਆ ਹੈ ਗੁਰੂ ਸਾਹਿਬ ਦੀਆਂ ਹੱਡ ਬੀਤੀਆਂ ਅਤੇ ਉਹਨਾਂ ਦੇ ਸਿੱਖਾਂ ਨਾਲ ਵਾਪਰੀਆਂ ਘਟਨਾਵਾਂ ਦਾ ਲਿਖਾਇਕ ਹੈ।

ਜ਼ਫ਼ਰਨਾਮੇ ਦੀ ਆਰੰਭਕ ਸਮੱਗਰੀ ਜਾਂ ਵਿਸ਼ਾ-ਵਸਤੂ ਗੁਰੂ ਸਾਹਿਬ ਦੀ ਅਕਾਲ ਪੁਰਖ ਉੱਤੇ ਟੇਕ ਦਾ ਸੂਚਿਕ ਹੈ ਜੋ ਅਸਿੱਧੇ ਅਰਥਾਂ ਵਿਚ ਬਾਦਸ਼ਾਹ ਔਰੰਗਜ਼ੇਬ ਨੂੰ ਵੰਗਾਰ ਦਾ ਪ੍ਰਤੀਕ ਹੈ। ਅਕਾਲ ਪੁਰਖ ਅਲੌਕਿਕ ਸ਼ਕਤੀਆਂ ਦਾ ਪ੍ਰਤੀਕ ਜਾਂ ਪਰੰਪਰਾਗਤ ਚਿੰਨ ਹੈ ਜੋ ਸਦਾ ਹੀ ਕਿਰਪਾਲੂ ਤੇ ਦਇਆਵਾਨ ਹੈ। ਉਹ ਖੁਸ਼ੀਆਂ ਦੀ ਬਖ਼ਸ਼ਿਸ਼ ਕਰਦਾ ਹੈ ਅਤੇ ਰਿਜ਼ਕ ਦੇਣ ਵਾਲਾ ਹੈ ਅਤੇ ਮਨੁੱਖ ਦੇ ਸੰਸਾਰਿਕ ਬੰਧਨਾਂ ਨੂੰ ਕੱਟਣ ਉਪਰੰਤ ਰਿਹਾਈ ਅਰਥਾਤ ਮੁਕਤੀ ਦਿਵਾਉਣ ਦਾ ਲਿਖਾਇਕ ਹੈ। ਉਹ ਸ਼ਰਨ ਦੇਣ ਵਾਲਾ ਅਤੇ ਔਖੀ ਘੜੀ ਬਾਹਾਂ ਪਕੜਨ ਵਾਲਾ ਹੈ। ਇਸ ਦੇ ਨਾਲ ਹੀ ਉਹ ਭੁੱਲਾਂ ਦੀ ਖਿਮਾ ਕਰਦਾ ਹੈ ਅਤੇ ਦਿਲ-ਪਜ਼ੀਰ ਭਾਵ ਦਿਲ ਨੂੰ ਆਕਰਸ਼ਿਤ ਕਰਨ ਵਾਲਾ ਹੈ।[2]

ਅਸਲ ਵਿਚ ਜ਼ਫ਼ਰਨਾਮੇ ਵਿਚ ਵਰਣਨ ਕੀਤੀ ਗਈ ਸਿਫਤ ਸਲਾਹ ਗੁਰੂ ਗੋਬਿੰਦ ਸਿੰਘ ਦੀ ਔਰੰਗਜ਼ੇਬ ਅਤੇ ਉਸ ਦੇ ਰਾਜ ਦੇ ਕਰਿੰਦਿਆਂ ਵਿਰੁੱਧ ਨੈਤਿਕ ਜਿੱਤ ਦੀ ਸੂਚਿਕ ਹੈ ਅਤੇ ਇਸ ਪੱਤਰ ਦੇ ਸਿਰਲੇਖ ਦੀ ਪ੍ਰੋੜ੍ਹਤਾ ਕਰਦੀ ਹੈ। ਅਕਾਲ ਪੁਰਖ ਸੰਸਾਰ ਦੇ ਸਮੂਹ ਗਿਆਨ ਦਾ ਜਾਣਨਹਾਰ ਅਤੇ ਸੰਸਾਰਿਕ ਕਠਿਨਾਈਆਂ ਦੂਰ ਕਰਨ ਵਾਲਾ ਹੈ।

ਉਹ ਇਕ ਮਹਾਨ ਹਸਤੀ ਹੈ ਜੋ ਸੰਸਾਰਕ ਧੰਦਿਆਂ ਨੂੰ ਚਲਾ ਰਹੀ ਹੈ ਅਤੇ ਸੰਸਾਰਿਕ ਗਿਆਨ ਦੀ ਮੁੱਖ ਸ਼ਨਾਖਤ ਕਰਦਾ ਹੈ।[3]

ਜ਼ਫ਼ਰਨਾਮਾ ਦੇ 'ਦਾਸਤਾਨ' ਵਾਲੇ ਭਾਗ ਵਿਚ ਗੁਰੂ ਗੋਬਿੰਦ ਸਿੰਘ ਕੁੱਝ ਅਜਿਹੇ ਤੱਥਾਂ ਦਾ ਜ਼ਿਕਰ ਕਰਦੇ ਹਨ ਜਿਹਨਾਂ ਵਿਚ ਉਹਨਾਂ ਦੇ ਸਿੱਖਾਂ ਦੀ ਬੁੱਤ ਪੂਜ ਪਹਾੜੀ ਰਾਜਿਆਂ ਨਾਲ ਟੱਕਰ, ਗੁਰੂ ਸਾਹਿਬ ਦੇ ਆਨੰਦਪੁਰ ਸਾਹਿਬ ਛੱਡਣ ਤੋਂ ਪਹਿਲਾਂ ਦਿੱਤੇ ਮੁਗ਼ਲ ਸ਼ਾਹੀ ਕਰਿੰਦਿਆਂ ਦੇ ਝੂਠੇ ਵਚਨ ਅਤੇ ਸਿੱਖਾਂ ਤੇ ਮੁਗ਼ਲ ਫ਼ੌਜਾਂ ਵਿਚਕਾਰ ਲੜੀ ਗਈ ਚਮਕੌਰ ਸਾਹਿਬ ਦੀ ਲੜਾਈ ਦੀ ਹੂ-ਬ-ਹੂ ਪਰੰਤੂ ਸੰਖੇਪ ਤਸਵੀਰ ਖਿੱਚੀ ਗਈ ਹੈ। ਗੁਰੂ ਸਾਹਿਬ ਕੁਝ ਇਕ ਫ਼ਾਰਸੀ ਦੇ ਉੱਚ ਪੱਧਰ ਦੇ ਸ਼ੇਅਰਾਂ ਵਿਚ ਬਾਦਸ਼ਾਹ ਔਰੰਗਜ਼ੇਬ ਅੱਗੇ ਸਪੱਸ਼ਟ ਕਰਦੇ ਹਨ ਕਿ ਉਹਨਾਂ ਨੂੰ ਉਸ ਉੱਤੇ ਰਤਾ ਵੀ ਵਿਸ਼ਵਾਸ ਨਹੀਂ ਹੈ ਜਿਸ ਦੇ ਕਰਿੰਦੇ ਅਰਥਾਤ ਬਖ਼ਸ਼ੀ ਤੇ ਦੀਵਾਨ ਸਾਰੇ ਹੀ ਝੂਠ ਉੱਤੇ ਨਿਰਭਰ ਕਰਦੇ ਹੋਣ।[4]

ਗੁਰੂ ਸਾਹਿਬ ਆਪਣੇ ਵਰਣਨ ਕੀਤੇ ਇਹਨਾਂ ਤੱਥਾਂ ਦੀ ਪ੍ਰੋੜਤਾ ਵਿਚ ਕੁਝ ਇਕ ਉਦਾਹਰਣ ਦੇ ਕੇ ਬਾਦਸ਼ਾਹ ਅੱਗੇ ਆਪਣੇ ਵਿਸ਼ੇ ਦਾ ਸੰਕੇਤ ਸਪੱਸ਼ਟ ਕਰਦੇ ਹਨ। ਉਹ ਵਿਅਕਤੀ ਜਿਸ ਉੱਤੇ ਹੁਮਾ (ਅਰਥਾਤ ਉਹ ਪੰਛੀ ਜਿਸ ਸਬੰਧੀ ਇਹ ਕਹਾਵਤ ਜੁੜੀ ਹੋਈ ਹੈ ਕਿ ਉਹ ਜਿਸ ਦੇ ਸਿਰ ਉਤੋਂ ਲੰਘ ਜਾਵੇ ਅਵੱਸ਼ ਹੀ ਸਮਰਾਟ ਬਣ ਜਾਂਦਾ ਹੈ) ਦਾ ਪਰਛਾਵਾਂ ਪੈ ਗਿਆ ਉਸ ਨੂੰ ਤਾਂ ਕੋਈ ਹਾਨੀ ਨਹੀਂ ਪਹੁੰਚਾ ਸਕਦਾ। ਇਥੇ ਗੁਰੂ ਸਾਹਿਬ ਸੰਕੇਤ ਦਿੰਦੇ ਪ੍ਰਤੀਤ ਹੁੰਦੇ ਹਨ ਕਿ ਉਹਨਾਂ ਦੇ ਸਿਰ ਉੱਤੇ ਅਕਾਲ ਪੁਰਖ ਦਾ ਸਾਇਆ ਹੋਣ ਕਰਕੇ ਔਰੰਗਜ਼ੇਬ ਵੱਲੋਂ ਉਹਨਾਂ ਨੂੰ ਕੋਈ ਹਾਨੀ ਨਹੀਂ ਪੁੱਜ ਸਕਦੀ। ਇਸੇ ਪ੍ਰਕਾਰ ਉਹ ਨਰ ਜੋ ਸ਼ੇਰ ਦੀ ਪਨਾਹ ਥੱਲੇ ਆ ਜਾਂਦਾ ਹੈ, ਬੱਕਰੀ, ਭੇਡ ਅਤੇ ਹਿਰਨ ਅਰਥਾਤ ਮਾਮੂਲੀ ਜਾਨਵਰ ਉਸ ਦੇ ਕੋਲੋਂ ਵੀ ਨਹੀਂ ਗੁਜ਼ਰ ਸਕਦੇ। ਸੰਕੇਤ ਇਹ ਹੈ ਕਿ ਗੁਰੂ ਸਾਹਿਬ ਅਤੇ ਉਹਨਾਂ ਦੇ ਸਿੱਖ ਜੋ ਸਰਕਾਰੀ ਅਹੁਦੇਦਾਰਾਂ ਦੇ ਅਨਿਆਂ ਦੇ ਸ਼ਿਕਾਰ ਹਨ, ਅਕਾਲ ਪੁਰਖ ਦੀ ਮਿੱਤਰਤਾ ਤੇ ਸ਼ਰਣ ਵਿਚ ਹਨ ਤੇ ਉਹਨਾਂ ਦਾ ਕੋਈ ਵਾਲ ਵੀ ਵਿੰਗਾ ਨਹੀਂ ਕਰ ਸਕਦਾ।[5]

ਗੁਰੂ ਗੋਬਿੰਦ ਸਿੰਘ ਬਾਦਸ਼ਾਹ ਔਰੰਗਜ਼ੇਬ ਨੂੰ ਸੂਚਤ ਕਰਦੇ ਹੋਏ ਭਰੋਸੇ ਨਾਲ ਲਿਖਦੇ ਹਨ ਕਿ ਝੂਠੇ ਵਚਨ ਦੇਣ ਵਾਲੇ ਸ਼ਾਹੀ ਲਸ਼ਕਰ ਨੇ ਉਹਨਾਂ ਉੱਤੇ ਲੜਾਈ ਦੇ ਹਥਿਆਰ ਅਰਥਾਤ ਤਲਵਾਰਾਂ, ਤੀਰਾਂ ਤੇ ਬੰਦੂਕਾਂ ਨਾਲ ਅਚਨਚੇਤ ਤੇ ਇਕਦਮ ਹੀ ਹਮਲਾ ਕਰ ਦਿੱਤਾ।[6]

ਗੁਰੂ ਸਾਹਿਬ ਇਸ ਵਿਸ਼ੇ ਨੂੰ ਵਿਸਤ੍ਰਿਤ ਕਰਦੇ ਹੋਏ ਲਿਖਦੇ ਹਨ ਕਿ ਭੁੱਖ ਦੇ ਸਤਾਏ ਹੋਏ 40 ਵਿਅਕਤੀ ਕੀ ਕਰ ਸਕਦੇ ਹਨ ਭਾਵ ਲਾਚਾਰ ਹੋ ਜਾਂਦੇ ਹਨ ਜੇਕਰ ਉਹਨਾਂ ਉਤੇ 'ਦਸ ਲੱਖ' ਫੌਜੀ ਭਾਵ ਬਹੁ-ਗਿਣਤੀ ਵਿਚ ਫੌਜ ਅਚਨਚੇਤ ਹੱਲਾ ਕਰ ਦੇਵੇ। ਇਹ ਸ਼ਬਦ ਸੰਕੇਤਕ ਲਿਪੀ ਚਿੰਨ੍ਹ ਵਜੋਂ ਵਰਤੇ ਗਏ ਹਨ। ਇਥੇ ਇਹ ਕਹਿਣਾ ਸੁਭਾਵਿਕ ਹੀ ਹੋਵੇਗਾ ਕਿ ਵਿਆਪਕ ਰੂਪ ਵਿਚ ਇਹ ਮੰਨਿਆ ਜਾਂਦਾ ਹੈ ਕਿ ਗੁਰੂ ਸਾਹਿਬ ਨਾਲ ਉਸ ਵੇਲੇ ਚਮਕੌਰ ਸਾਹਿਬ ਵਿਖੇ ਕੁੱਲ ਚਾਲੀ ਹੀ ਸਿੰਘ ਸਨ।[7]

ਉਪਰੋਕਤ ਦਿੱਤੀ ਬੇਚਾਰਗੀ ਦੀ ਦਲੀਲ ਨਾਲ ਗੁਰੂ ਸਾਹਿਬ ਨੂੰ ਮਜ਼ਬੂਰ ਹੋ ਕੇ

ਲੜਾਈ ਦੇ ਮੈਦਾਨ ਵਿਚ ਕੁੱਦਣਾ ਪਿਆ। ਇਸ ਵਿਸ਼ੇ ਦੀ ਪ੍ਰੋੜਤਾ ਤੇ ਵਿਆਖਿਆ ਕਰਨ ਲਈ ਗੁਰੂ ਸਾਹਿਬ ਸ਼ੇਖ ਸਾਹਦੀ ਦੇ ਇਕ ਸ਼ੇਅਰ ਰਾਹੀਂ ਭਰਵੀਂ ਦਲੀਲ ਦਿੰਦੇ ਹਨ ਕਿ ਜਦੋਂ ਸਾਰੇ ਹੀਲੇ ਤੇ ਯਤਨ ਅਰਥਹੀਣ ਹੋ ਜਾਂਦੇ ਹਨ ਤਾਂ ਤਲਵਾਰ ਨੂੰ ਹੱਥ ਵਿਚ ਲੈਣਾ ਹਲਾਲ ਅਰਥਾਤ ਜਾਇਜ਼ ਹੋ ਜਾਂਦਾ ਹੈ।[8]

ਗੁਰੂ ਗੋਬਿੰਦ ਸਿੰਘ ਜੀ ਦੀ ਇਸ ਦਲੀਲ ਨੇ ਭਵਿੱਖ ਵਿਚ ਵਾਪਰਣ ਵਾਲੇ ਸਿੱਖ ਇਤਿਹਾਸ ਵਿਚ ਸਿੱਖਾਂ ਦੀ ਪੂਰਨ ਰੂਪ ਵਿਚ ਰਹਿਨੁਮਾਈ ਕੀਤੀ ਜਿਸ ਦੇ ਫਲਸਰੂਪ ਖਾਲਸੇ ਨੇ ਵੱਡੇ ਵੱਡੇ ਕਦਮ ਪੁੱਟ ਕੇ ਆਪਣੇ ਆਪ ਨੂੰ ਸੰਵਾਰਿਆ ਅਤੇ ਜ਼ਾਲਮ ਮੁਗ਼ਲ-ਅਫ਼ਗਾਨ ਫੌਜਾਂ ਦਾ ਚੜ੍ਹਦੀ ਕਲਾ ਵਿਚ ਰਹਿ ਕੇ ਟਾਕਰਾ ਕੀਤਾ ਜੋ ਸੁਤੰਤਰਤਾ ਪ੍ਰਾਪਤੀ ਵੱਲ ਇਕ ਮਹੱਤਪੂਰਨ ਕਦਮ ਸੀ।

ਜ਼ਫ਼ਰਨਾਮਾ ਵਿਚ ਗੁਰੂ ਸਾਹਿਬ ਦੀ ਅਤਿ ਅਵੱਸ਼ਕਤਾ ਤੀਬਰ ਮਹੱਤਵ ਰੱਖਦੀ ਹੈ। ਉਹ ਬਾਦਸ਼ਾਹ ਨੂੰ ਲਿਖਦੇ ਹਨ ਕਿ ਉਹਨਾਂ ਨੂੰ ਹਰਗਿਜ਼ ਇਹ ਪਤਾ ਨਹੀਂ ਸੀ ਕਿ ਉਸ ਦੇ ਇਹ ਵਿਅਕਤੀ ਲੂੰਬੜੀ ਦੇ ਨਿਆਈਂ ਦਾਉ ਪੇਚਾਂ ਉੱਤੇ ਵਿਸ਼ਵਾਸ ਰੱਖਦੇ ਸਨ ਨਹੀਂ ਤਾਂ ਕੋਈ ਹੋਰ ਗੱਲ ਉਹਨਾਂ ਨੂੰ ਇਸ ਪਾਸੇ ਨਹੀਂ ਲਿਆ ਸਕਦੀ ਸੀ ਅਰਥਾਤ ਲੜਾਈ ਦੇ ਰਸਤੇ ਵਿਚ ਖੜਾ ਨਹੀਂ ਕਰ ਸਕਦੀ ਸੀ।[9]

ਚਮਕੌਰ ਸਾਹਿਬ ਦੇ ਦੂਜੇ ਯੁੱਧ ਦਾ ਵਿਸਤਾਰ ਗੁਰੂ ਸਾਹਿਬ ਨੇ ਜ਼ਫ਼ਰਨਾਮਾ ਦਾ ਇਕ ਚੋਣਵਾਂ ਵਿਸ਼ਾ ਬਣਾਇਆ ਹੈ। ਪਹਿਲਾ ਯੁੱਧ ਚਮਕੌਰ ਸਾਹਿਬ ਦੀ ਜੂਹ ਵਿਚ ਹੀ ਲੜਿਆ ਗਿਆ ਸੀ ਜੋ ਉਸ ਸਮੇਂ ਅੰਬਾਲਾ ਜ਼ਿਲ੍ਹੇ ਦੀ ਰੋਪੜ ਤਹਿਸੀਲ ਦੇ ਮੋਰਿੰਡਾ ਥਾਣਾ ਵਿਚ ਸਥਿਤ ਸੀ। ਇਸ ਸਮੇਂ ਅਜਮੇਰ ਚੰਦ ਰਾਜਾ ਕਹਿਲੂਰ ਜੋ ਰਾਜਾ ਭੀਮ ਚੰਦ ਦਾ ਸਪੁੱਤਰ ਸੀ ਨੇ ਦੋ ਮੁਗ਼ਲ ਜਰਨੈਲਾਂ ਸਈਅਦ ਬੇਗ ਅਤੇ ਅਲਿਫ ਖਾਂ ਦੀਆਂ ਫੌਜੀ ਟੁਕੜੀਆਂ ਦੀ ਸਹਾਇਤਾ ਨਾਲ ਗੁਰੂ ਸਾਹਿਬ ਦੇ ਸਿੱਖਾਂ ਉੱਤੇ ਅਚਨਚੇਤ ਹਮਲਾ ਕੀਤਾ ਸੀ। ਇਹ ਦੋਵੇਂ ਮੁਗ਼ਲ ਜਰਨੈਲ ਲੱਖੀ ਜੰਗਲ ਤੋਂ ਵਾਪਸ ਪਰਤ ਕੇ ਲਾਹੌਰ ਜਾ ਰਹੇ ਸਨ। ਸਰਹੰਦ ਦੇ ਨਵਾਬ ਵਜ਼ੀਰ ਖਾਂ ਨੇ ਉਹਨਾਂ ਨੂੰ ਰੋਜ਼ਾਨਾ ਭੱਤਾ ਦੇਣਾ ਮੰਨ ਲਿਆ। ਪਰੰਪਰਾ ਦੱਸਦੀ ਹੈ ਕਿ ਦੋਵਾਂ ਜਰਨੈਲਾਂ ਨੇ ਦੋ ਹਜ਼ਾਰ ਰੁਪਈਏ ਲੈ ਕੇ ਆਪਣੀਆਂ ਫੌਜਾਂ ਦੇ ਠਹਿਰਾ ਦਾ ਹੁਕਮ ਦਿੱਤਾ ਅਤੇ ਚਮਕੌਰ ਸਾਹਿਬ ਦੇ ਨਜ਼ਦੀਕ ਗੁਰੂ ਸਾਹਿਬ ਉੱਤੇ ਅਚਨਚੇਤ ਹਮਲਾ ਕੀਤਾ ਜਦੋਂ ਉਹਨਾਂ ਦੇ ਨਾਲ ਕੇਵਲ ਇਕ ਛੋਟੀ ਜਿਹੀ ਫੌਜੀ ਟੁਕੜੀ ਸੀ। ਫਲਸਰੂਪ ਇਕ ਗੰਭੀਰ ਜਿਹੀ ਮੁੱਠ-ਭੇੜ ਤੋਂ ਉਪਰੰਤ ਸਈਅਦ ਬੇਗ ਆਪਣੇ ਕੁਝ ਫੌਜੀਆਂ ਨਾਲ ਸਿੱਖਾਂ ਨਾਲ ਜਾ ਮਿਲਿਆ। ਕਿਹਾ ਜਾਂਦਾ ਹੈ ਕਿ ਉਸ ਨੇ ਲੜਾਈ ਦੇ ਵਿਚਕਾਰ ਗੁਰੂ ਸਾਹਿਬ ਦੀਆਂ ਨੈਤਿਕ ਕਿਰਿਆਵਾਂ ਤੇ ਕਾਰਨਾਮਿਆਂ ਸਬੰਧੀ ਸੁਣਿਆ ਜਿਸ ਤੋਂ ਉਹ ਬਹੁਤ ਪ੍ਰਭਾਵਿਤ ਹੋਇਆ। ਇਸ ਘਟਨਾ ਦੇ ਫਲਸਰੂਪ ਅਲਫ ਖਾਂ ਅਤੇ ਉਸ ਦੇ ਸਾਥੀਆਂ ਲਈ ਸਵਾਏ ਲੜਾਈ ਦਾ ਮੈਦਾਨ ਛੱਡ ਕੇ ਪਿੱਛੇ ਮੁੜਨ ਦੇ ਹੋਰ ਕੋਈ ਚਾਰਾ ਨਹੀਂ ਸੀ। ਸਈਅਦ ਬੇਗ ਨੇ ਕੁਝ ਦੇਰ ਗੁਰੂ ਸਾਹਿਬ ਪਾਸ ਠਹਿਰਾ ਕੀਤਾ ਜਿਸ ਉਪਰੰਤ ਉਹ ਕਾਬਲ ਵਿਖੇ ਚਲਾ ਗਿਆ। ਸਮਕਾਲੀ ਸਰੋਤ ਇਸ ਸੰਬੰਧ ਵਿਚ ਸਾਡੇ ਸਹਾਇਕ ਹਨ। ਮੈਕਾਲਿਫ ਲਿਖਦਾ ਹੈ ਕਿ ਇਸ ਲੜਾਈ ਉਪਰੰਤ ਗੁਰੂ ਸਾਹਿਬ ਅਨੰਦਪੁਰ ਸਾਹਿਬ ਆ ਗਏ।[10]

ਚਮਕੌਰ ਸਾਹਿਬ ਦੀ ਦੂਜੀ ਲੜਾਈ ਦਾ ਵਰਣਨ ਗੁਰੂ ਗੋਬਿੰਦ ਸਿੰਘ ਨੇ ਖੁਦ *ਜ਼ਫ਼ਰਨਾਮਾ* ਵਿਚ ਕੀਤਾ ਹੈ ਅਤੇ ਗੁਰੂ ਸਾਹਿਬ ਦੇ ਦਰਬਾਰੀ ਕਵੀ ਸੈਨਾਪਤਿ ਨੇ ਵੀ ਇਸ ਸਬੰਧੀ ਰੋਸ਼ਨੀ ਪਾਈ ਹੈ। ਸੈਨਾਪਤਿ ਨੇ ਇਸ ਦਾ ਸਪੱਸ਼ਟ ਰੂਪ ਵਿਚ ਵਿਸਤਾਰ ਦਿੱਤਾ ਹੈ। ਉਹ ਲਿਖਦਾ ਹੈ ਕਿ ਗੁਰੂ ਸਾਹਿਬ ਨੇ ਉਦੇ ਸਿੰਘ ਨੂੰ (ਜੋ ਉਹਨਾਂ ਦਾ ਇਕ ਸ਼ਰਧਾਵਾਨ ਸ਼ਰਧਾਲੂ ਸੀ ਅਤੇ ਸਿੱਖਾਂ ਦੇ ਇਕ ਜਥੇ ਦਾ ਆਗੂ ਵੀ ਸੀ ਸ਼ਾਹੀ ਟਿੱਬੀ ਵਿਖੇ ਛੱਡ ਕੇ ਕੁਝ ਸਿੱਖਾਂ ਨਾਲ ਚਮਕੌਰ ਸਾਹਿਬ ਦੇ ਨਜ਼ਦੀਕ ਆ ਕੇ ਇਕ ਬਾਗ ਵਿਚ ਠਹਿਰਾ ਕੀਤਾ।

*ਉਦੇ ਸਿੰਘ ਕੋ ਛੋਰ ਕੈ ਚਲ ਆਏ ਤਿਹ ਠਉਰ।*
*ਬਾਗ ਦੇਖਿ ਬੈਠੇ ਤਹਾਂ ਨਿਕਟਿ ਗਾਂਵ ਚਮਕੌਰ॥*[11]

ਪਿੰਡ ਦਾ ਇਕ ਜ਼ਿਮੀਂਦਾਰ ਗੁਰੂ ਸਾਹਿਬ ਦੀ ਆਮਦ ਸੁਣ ਕੇ ਉਹਨਾਂ ਪਾਸ ਹਾਜ਼ਰ ਹੋਇਆ ਅਤੇ ਆਪਣੀ ਹਵੇਲੀ ਵਿਖੇ ਠਹਿਰਾ ਕਰਨ ਸਬੰਧੀ ਬੇਨਤੀ ਕੀਤੀ। ਸੈਨਾਪਤਿ ਦੇ ਆਪਣੇ ਸ਼ਬਦਾਂ ਵਿਚ :

*ਖ਼ਬਰ ਸੁਨੀ ਜ਼ਿਮੀਂਦਾਰ ਨੇ ਮੱਧ ਬਸੇ ਚਮਕੌਰ।*
*ਸੁਨਤ ਬਚਨ ਤਤਕਾਲ ਹੀ ਵਹੁ ਆਯੋ ਉਠਿ ਦਉਰ॥*
*ਹਾਥ ਜੋਰਿ ਐਸੇ ਕਹਿਓ ਬਿਨਤੀ ਸੁਨੋ ਕਰਤਾਰ।*
*ਬਸੋ ਮਧਿ ਚਮਕੌਰ ਕੈ ਆਪਨੀ ਕ੍ਰਿਪਾ ਧਾਰਿ॥*
*ਤਬ ਸੁਆਰ ਸਾਹਿਬ ਭਏ ਛਾਡਿ ਬਾਗ ਕੀ ਠਉਰ।*
*ਸਿੰਘ ਸਾਥ ਸਬਹੀ ਲੀਏ ਆਇ ਬਸੇ ਚਮਕੌਰ॥*[12]

ਸੈਨਾਪਤਿ ਸਪੱਸ਼ਟ ਰੂਪ ਵਿਚ ਵਰਣਨ ਕਰਦਾ ਹੈ ਕਿ ਗੁਰੂ ਗੋਬਿੰਦ ਸਿੰਘ ਕੁਝ ਸਿੰਘਾਂ ਨਾਲ ਚਮਕੌਰ ਨਿਵਾਸੀ ਜ਼ਿਮੀਂਦਾਰ ਨਾਲ ਰਵਾਨਾ ਹੋ ਗਏ ਪਰੰਤੂ ਸੁੱਖਾ ਸਿੰਘ ਦਾ ਅਨੁਭਵ ਹੈ ਕਿ ਗੁਰੂ ਸਾਹਿਬ ਨੇ ਆਪ ਚਮਕੌਰ ਦੀ ਗੜ੍ਹੀ ਉੱਤੇ ਕਬਜ਼ਾ ਕਰ ਲਿਆ।[13] ਜਿਵੇਂ ਕਿਵੇਂ ਵੀ ਘੋਰ ਲੜਾਈ ਹੋਈ। ਗੁਰੂ ਸਾਹਿਬ ਦੇ ਸਿੱਖ ਕੇਵਲ 40 ਹੀ ਸਨ ਜਿਥੇ ਕਿ ਸ਼ਾਹੀ ਸੈਨਾ ਦਸ ਲੱਖ ਭਾਵ ਬਹੁਤ ਵੱਡੀ ਅਰਥਾਤ ਭਾਰੀ ਗਿਣਤੀ ਵਿਚ ਸੀ। ਗੁਰੂ ਸਾਹਿਬ ਨੇ ਖੁਦ ਆਪਣੇ ਲਿਖੇ *ਜ਼ਫ਼ਰਨਾਮਾ* ਵਿਚ ਇਸ ਅੰਤਰ ਜਾਂ ਅਸਮਾਨਤਾ ਦਾ ਜ਼ਿਕਰ ਕੀਤਾ ਹੈ ਜੋ ਸ਼ਾਬਦਕ ਅਰਥਾਂ ਦਾ ਮੁਤਾਜ ਨਹੀਂ ਸਗੋਂ ਗੁਰੂ ਸਾਹਿਬ ਦੇ ਅਕਾਲ ਪੁਰਖ ਉੱਤੇ ਅਟੁੱਟ ਭਰੋਸੇ ਦਾ ਲਿਖਾਇਕ ਹੈ।[14] ਪਰੰਪਰਾ ਦੱਸਦੀ ਹੈ ਕਿ ਵਜ਼ੀਰ ਖਾਂ ਨੇ ਦਿਨ ਚੜ੍ਹਦੇ ਹੀ ਘੋਸ਼ਣਾ ਕਰ ਦਿੱਤੀ ਕਿ ਗੁਰੂ ਸਾਹਿਬ ਦੀ ਜਾਨ ਬਖ਼ਸ਼ ਦਿੱਤੀ ਜਾਵੇਗੀ ਜੇਕਰ ਉਹ ਆਪਣੇ ਸਾਥੀ ਸਿੰਘਾਂ ਨਾਲ ਆਪਣੇ ਆਪ ਨੂੰ ਸ਼ਾਹੀ ਸੈਨਾ ਦੇ ਹਵਾਲੇ ਕਰ ਦੇਣ ਕਿਉਂਕਿ ਦੁਸ਼ਮਨ ਦੀਆਂ ਫੌਜਾਂ ਨੇ ਸਮੂਹ ਪਾਸੇ ਤੋਂ ਘੇਰਾ ਘੱਤਿਆ ਹੋਇਆ ਸੀ। ਸੈਨਾਪਤਿ ਇਸ ਸੰਦਰਭ ਵਿਚ ਲਿਖਦਾ ਹੈ:

*ਮਾਨੋ ਘਟਾ ਉਮਡੀ ਚਹੁੰ ਓਰ ਤੇ ਯੋ ਉਮਡੇ ਦਲ ਦੂਤ ਕੇ ਆਈ।*
*ਘੇਰਿ ਲਈ ਚਮਕਉਰ ਸਬੈ ਸੁ ਰਹਿਓ ਨਹੀਂ ਰਾਹ ਕਹੋ ਕਿਤ ਜਾਹੀ।*[15]

ਗੁਰੂ ਸਾਹਿਬ ਦੇ ਸਿੰਘਾਂ ਨੇ ਸ਼ਤਰੂ ਦਾ ਡਟ ਕੇ ਮੁਕਾਬਲਾ ਕੀਤਾ ਅਤੇ ਚੋਖਾ ਸਮਾਂ ਵੈਰੀ ਨੂੰ ਦੂਰ ਰੱਖਿਆ ਗਿਆ। ਸੈਨਾਪਤਿ ਲਿਖਦਾ ਹੈ ਕਿ ਇਹ ਲੜਾਈ ਦਿਨ ਦਾ

ਚੌਥਾਈ ਹਿੱਸਾ ਜਾਰੀ ਰਹੀ ਅਤੇ ਤੀਰ, ਕਮਾਨ, ਨੇਜ਼ਿਆਂ ਅਤੇ ਬੰਦੂਕਾਂ ਦੀ ਵਰਤੋਂ ਹੁੰਦੀ ਰਹੀ। ਸੈਨਾਪਤਿ ਦੇ ਆਪਣੇ ਸ਼ਬਦਾਂ ਵਿਚ :

*ਕੇਤੇ ਸਿਖ ਸਾਥ ਲੈ ਲੈ ਹਥਿਆਰ ਹਾਥ ਪਰੇ ਜਾਇ*
*ਫਉਜਨ ਮੈਂ ਭਾਰੀ ਰਨ ਕਰਹੀ।*
*ਕਿਨਹੂੰ ਤਲਵਾਰ ਕਿਨਹੀ ਲੀਨੀ ਬਰਛੀ ਸੰਭਾਰਿ ਮੁਖ ਤੇ*
*ਕਹਿ ਮਾਰਿ ਮਾਰਿ ਧਾਇ ਧਾਇ ਪਰਹੀ।*
*ਕੋਊ ਚਲਾਵੈ ਬਾਨ ਕਿਸ ਹੀ ਕਰ ਮੈ ਕਮਾਨ ਮਾਰਤ ਹੈ*
*ਤੀਰ ਧੀਰ ਲਗੇ ਤੰਨ ਧਰਹੀ।*
*ਐਸੀ ਕਰੀ ਹੈ ਮਾਰਿ ਨਾਹਨ ਕਛੂ ਵਾਰਿ ਪਾਰਿ।*
*ਲੋਥ ਕੇ ਕੀਏ ਪਹਾਰ ਐਸੇ ਸਿੰਘ ਲਰਹੀ।*[16]

ਗੁਰੂ ਸਾਹਿਬ ਨੇ ਜ਼ਫ਼ਰਨਾਮਾ ਵਿਚ ਇਸ ਪ੍ਰਕਾਰ ਵਰਣਨ ਕੀਤਾ ਹੈ ਕਿ ਤੀਰ ਤੇ ਕਮਾਨ ਦੀ ਟੁਣਕਾਰ ਨੇ ਚੀਕ ਪੁਕਾਰ ਮਚਾ ਦਿੱਤੀ। ਮਾਰੂ ਬਰਛਿਆਂ ਨੇ ਇਸ ਪ੍ਰਕਾਰ ਹਾਹਾਕਾਰ ਮਚਾਈ ਕਿ ਮਹਾਨ ਸੂਰਮੇ ਵੀ ਹੋਸ਼ ਖੋਹ ਬੈਠੇ।[17]

ਗੁਰੂ ਸਾਹਿਬ ਨੇ ਥੋੜ੍ਹੇ-ਥੋੜ੍ਹੇ ਜੱਥੇ ਲੜਾਈ ਲਈ ਭੇਜੇ। ਸੈਨਾਪਤਿ ਦੇ ਸ਼ਬਦਾਂ ਵਿਚ:

*ਠਉਰ ਠਉਰ ਧਰਿ ਮੋਰਚੇ ਤਬੈ ਪਹੂਚੇ ਆਇ।*
*ਰਚੈ ਜੁਧ ਤਾਹੀ ਸਮੈ ਦਈ ਪਲੀਤੀ ਲਾਇ।*[18]

ਮਦਨ ਸਿੰਘ ਤੇ ਖੁਦਾ ਸਿੰਘ ਦੇ ਜਥੇ ਤੋਂ ਪਿਛੋਂ ਮੁਹਕਮ ਸਿੰਘ, ਖਜ਼ਾਨ ਸਿੰਘ, ਧਿਆਨ ਸਿੰਘ, ਈਸ਼ਰ ਸਿੰਘ, ਕੇਸਰ ਸਿੰਘ, ਮਹਿਰ ਸਿੰਘ ਆਦਿ ਦੇ ਜੱਥੇ ਲੜਦੇ ਹੋਏ ਸ਼ਹੀਦੀਆਂ ਪ੍ਰਾਪਤ ਕਰਨ ਲਗੇ। ਦੂਜੇ ਪਾਸੇ ਵਜ਼ੀਰ ਖਾਂ ਦੇ ਨਾਲ ਹੋ ਕੇ ਲੜਨ ਵਾਲੇ ਜਰਨੈਲ ਸਨ ਭੂਰੇ ਖਾਂ, ਇਸਮਾਈਲ ਖਾਂ, ਖਲੀਲ ਖਾਂ, ਹਦਾਇਤ ਖਾ, ਸੁਲਤਾਨ ਖਾਂ, ਜਹਾਨ ਖਾਂ, ਉਸਮਾਨ ਖਾਂ ਆਦਿ। ਗੁਰੂ ਗੋਬਿੰਦ ਸਿੰਘ ਜੋ ਆਪ ਵੀ ਲੜਾਈ ਦੇ ਮੈਦਾਨ ਵਿਚ ਉਤਰੇ ਹੋਏ ਸਨ ਜ਼ਫ਼ਰਨਾਮੇ ਵਿੱਚ ਬਾਦਸ਼ਾਹ ਨੂੰ ਲਿਖਦੇ ਹਨ ਕਿ ਜਦੋਂ ਉਹਨਾਂ ਨੇ ਨਾਹਰ ਖਾਂ ਨੂੰ ਲੜਾਈ ਦੇ ਮੈਦਾਨ ਵਿੱਚ ਵੇਖਿਆ ਤਾਂ ਉਹਨਾਂ ਨੇ ਫੌਰਨ ਹੀ ਉਸ ਨੂੰ ਤੀਰ ਮਾਰ ਕੇ ਢਹਿ ਢੇਰੀ ਕਰ ਦਿੱਤਾ।[19]

ਗੁਰੂ ਸਾਹਿਬ ਲਿਖਦੇ ਹਨ ਕਿ ਵੈਰੀ ਫੌਜ ਦਾ ਜੋ ਵੀ ਸਿਪਾਹੀ ਦੀਵਾਰ ਦੀ ਓਟ ਤੋਂ ਬਾਹਰ ਨਿਕਲਿਆ ਉਹ ਤੀਰ ਦਾ ਨਿਸ਼ਾਨਾ ਬਣਾ ਲਿਆ ਗਿਆ ਅਤੇ ਲਹੂ ਵਿਚ ਲੱਥ-ਪੱਥ ਹੋ ਗਿਆ। ਖੁਆਜਾ ਮਰਦੂਦ, ਸ਼ਾਇਦ ਖੁਆਜਾ ਜ਼ਫ਼ਰ ਬੇਗ ਵੱਲ ਸੰਕੇਤ ਕੀਤਾ ਗਿਆ ਹੈ, ਦੀਵਾਰ ਦੀ ਓਟ ਵਿਚ ਹੀ ਰਿਹਾ ਤੇ ਬਹਾਦਰਾਂ ਦੇ ਨਿਆਈ ਲੜਾਈ ਦੇ ਮੈਦਾਨ ਵਿਚ ਨਾ ਆਇਆ।[20]

ਗੁਰੂ ਸਾਹਿਬ ਬਾਦਸ਼ਾਹ ਔਰੰਗਜ਼ੇਬ ਨੂੰ ਲਿਖਦੇ ਹਨ ਕਿ ਅਫਸੋਸ ਹੈ ਕਿ ਜੇਕਰ ਉਹ ਉਸ ਦਾ ਚਿਹਰਾ ਵੇਖ ਲੈਂਦੇ ਤਾਂ ਇਕ ਤੀਰ ਨਾਲ ਉਸ ਨੂੰ ਵੀ ਘਾਇਲ ਕਰ ਦਿੰਦੇ।[21]

ਅੰਤ ਵਿਚ ਤੀਰਾਂ ਤੇ ਬੰਦੂਕਾਂ ਦੇ ਬਾਰ ਬਾਰ ਫੱਟ ਖਾਣ ਦੇ ਫਲਸਰੂਪ ਦੋਹਾਂ ਤਰਫਾਂ ਦੇ ਬਹੁਤ ਸਾਰੇ ਵਿਅਕਤੀ ਮਾਰੇ ਗਏ।[22] ਮਰੇ ਹੋਇਆਂ ਦੇ ਸਿਰ ਤੇ ਪੈਰਾਂ ਦੇ ਢੇਰ ਲਗ ਗਏ ਜਿਵੇਂ ਖੇਡ ਦਾ ਮੈਦਾਨ ਖਿਦੋ ਖੂੰਡੀਆਂ ਨਾਲ ਭਰ ਜਾਂਦਾ ਹੈ।[23]

ਇਹ ਵੇਖ ਕੇ ਕਿ ਸਿੱਖਾਂ ਦੀ ਗਿਣਤੀ ਸ਼ਾਹੀ ਸੈਨਿਕਾਂ ਦੀ ਗਿਣਤੀ ਸਾਹਮਣੇ ਆਟੇ ਵਿਚ ਲੂਣ ਵੀ ਨਹੀਂ ਸੀ ਅਤੇ ਬੇਚਾਰਗੀ ਤੇ ਬੇ-ਮਦਤਗਾਰੀ ਦੀ ਸਥਿਤੀ ਨੂੰ ਮੁੱਖ ਰੱਖਦਿਆਂ ਹੋਇਆਂ ਗੁਰੂ ਸਾਹਿਬ ਨੇ ਆਪਣੇ ਸਪੁੱਤਰ ਸਾਹਿਬਜ਼ਾਦਾ ਅਜੀਤ ਸਿੰਘ ਨੂੰ ਕੁਝ ਸਿੱਖਾਂ ਦੇ ਨਾਲ ਲੜਾਈ ਵਿਚ ਕੁੱਦਣ ਦੀ ਆਗਿਆ ਦੇ ਦਿੱਤੀ। ਫਲਸਰੂਪ ਸਾਹਿਬਜ਼ਾਦਾ ਵੈਰੀ ਦੇ ਕਈ ਸਿਪਾਹੀਆਂ ਨੂੰ ਹਲਾਕ ਕਰਦਾ ਹੋਇਆ ਲੜਾਈ ਵਿਚ ਮਾਰਿਆ ਗਿਆ। ਸੈਨਾਪਤਿ ਨੂੰ ਸਾਹਿਬਜ਼ਾਦਾ ਅਜੀਤ ਸਿੰਘ ਅਤੇ ਇਕ ਹੋਰ ਅਜੀਤ ਸਿੰਘ ਜੋ ਕਿ ਸਿਖ ਸੂਰਮਾ ਸੀ ਪ੍ਰਤੀ ਭੁਲੇਖਾ ਲੱਗਾ ਪ੍ਰਤੀਤ ਹੁੰਦਾ ਹੈ ਪਰੰਤੂ ਕੋਇਰ ਸਿੰਘ ਤੇ ਭਾਈ ਸੁਖਾ ਸਿੰਘ ਦੀਆਂ ਲਿਖਤਾਂ ਸਪੱਸ਼ਟ ਕਰਦੀਆਂ ਹਨ ਕਿ ਇਹ ਸਾਹਿਬਜ਼ਾਦਾ ਅਜੀਤ ਸਿੰਘ ਹੀ ਸਨ ਜੋ ਬਹੁਤ ਸਾਰੇ ਵੈਰੀਆਂ ਦੀਆਂ ਜਾਨਾਂ ਲੈਣ ਉਪਰੰਤ ਚਮਕੌਰ ਸਾਹਿਬ ਦੀ ਲੜਾਈ ਵਿਚ ਸ਼ਹੀਦ ਹੋਏ।[24] ਸੈਨਾਪਤਿ ਲਿਖਦਾ ਹੈ ਕਿ ਗੁਰੂ ਸਾਹਿਬ ਦੀ ਉਂਗਲ ਉੱਤੇ ਇਕ ਜ਼ਖ਼ਮ ਲੱਗਾ।

*ਤਾਹਿ ਸਮੈ ਪ੍ਰਭ ਕੌਤਕ ਕੈ ਇਕ ਦੂਤ ਨੇ ਚੋਟ ਕਰੀ ਖੁਨਸਾਇ।*
*ਯੋ ਪ੍ਰਭ ਜੀ ਕਰਨੀ ਇਵ ਹੀ ਇਕ ਉਂਗਲ ਪੋਰ ਰਹੀ ਤਿਹ ਠਾਏ।*[25]

ਪਰੰਤੂ ਅਜਿਹਾ ਹਵਾਲਾ ਸਾਨੂੰ ਕਿਸੇ ਹੋਰ ਸਰੋਤ ਤੋਂ ਨਹੀਂ ਮਿਲਦਾ। ਇਥੋਂ ਤੱਕ ਕਿ ਗੁਰੂ ਸਾਹਿਬ ਆਪ ਜ਼ਫ਼ਰਨਾਮਾ ਵਿਚ ਲਿਖਦੇ ਹਨ ਕਿ ਲੜਾਈ ਉਪਰੰਤ ਉਹ ਚਮਕੌਰ ਸਾਹਿਬ ਤੋਂ ਬਿਨਾ ਵਾਲ ਵਿੰਗਾ ਹੋਣ ਦੇ ਆ ਗਏ ਕਿਉਂਕਿ ਅਕਾਲ ਪੁਰਖ ਨੇ ਉਹਨਾਂ ਨੂੰ ਬਾਹਰ ਕੱਢ ਲਿਆ।[26]

ਗੁਰੂ ਸਾਹਿਬ ਲਿਖਦੇ ਹਨ ਕਿ ਲੜਾਈ ਵਿਚ ਕੇਵਲ ਸੂਰਮਤਾਈ ਤੇ ਮਰਦਾਨਗੀ ਕੁਝ ਨਹੀਂ ਕਰ ਸਕਦੀ ਜੇਕਰ ਚਾਲੀ ਵਿਅਕਤੀਆਂ ਉੱਤੇ ਬੇਸ਼ੁਮਾਰ ਗਿਣਤੀ ਵਿਚ ਹਮਲਾ ਕਰ ਦਿੱਤਾ ਜਾਵੇ।[27]

ਅਹਿਮਦ ਸ਼ਾਹ ਬਟਾਲਾ ਲਿਖਦਾ ਹੈ ਕਿ ਵੈਰੀ ਨੇ ਉਹਨਾਂ ਸਿੱਖਾਂ ਉੱਤੇ ਹਮਲੇ ਕੀਤੇ ਜੋ ਚਮਕੌਰ ਦੀ ਗੜ੍ਹੀ ਤੋਂ ਬਾਹਰ ਨਿਕਲ ਕੇ ਜੱਥਿਆਂ ਦੇ ਰੂਪ ਵਿਚ ਆਪਣੀ ਰੱਖਿਆ ਕਰ ਰਹੇ ਸਨ। ਉਹ ਸਿਖ ਜੋ ਗੜ੍ਹੀ ਵਿਚ ਰਹੇ ਉਹਨਾਂ ਨੇ ਗੜ੍ਹੀ ਦੇ ਦਰਵਾਜ਼ੇ ਖੋਲ੍ਹ ਦਿੱਤੇ ਅਤੇ ਤਲਵਾਰਾਂ ਨਾਲ ਵੈਰੀ ਦਾ ਮੁਕਾਬਲਾ ਕੀਤਾ। ਫਲਸਰੂਪ ਗੁਰੂ ਗੋਬਿੰਦ ਸਿੰਘ ਨੇ ਭਾਈ ਧਰਮ ਸਿੰਘ, ਭਾਈ ਦਇਆ ਸਿੰਘ, ਮਾਨ ਸਿੰਘ ਆਦਿ ਸਿੰਘਾਂ ਨਾਲ ਗੜ੍ਹੀ ਨੂੰ ਛੱਡ ਦਿੱਤਾ। ਗੜ੍ਹੀ ਵਿਚ ਬਚੇ ਸਿੰਘ ਆਖਰੀ ਸਾਹ ਤੱਕ ਬਹਾਦਰੀ ਨਾਲ ਲੜਦੇ ਰਹੇ। ਸੰਗਤ ਸਿੰਘ ਜਿਸ ਦੀ ਸ਼ਕਲ ਗੁਰੂ ਸਾਹਿਬ ਨਾਲ ਮਿਲਦੀ ਜੁਲਦੀ ਸੀ ਅਤੇ ਗੁਰੂ ਸਾਹਿਬ ਦਾ ਚੋਲਾ ਪਹਿਨੇ ਹੋਏ ਸੀ ਦੁਸ਼ਮਨ ਦੁਆਰਾ ਮਾਰ ਦਿੱਤਾ ਗਿਆ। ਇਸ ਉੱਤੇ ਵੈਰੀ ਨੂੰ ਇਹ ਅਨੁਭਵ ਹੋ ਗਿਆ ਕਿ ਗੁਰੂ ਸਾਹਿਬ ਲੜਾਈ ਵਿਚ ਸ਼ਹੀਦ ਹੋ ਗਏ ਸਨ। ਗਿਆਨੀ ਗਿਆਨ ਸਿੰਘ ਲਿਖਦੇ ਹਨ ਕਿ ਸੰਗਤ ਸਿੰਘ ਦਾ ਸੀਸ ਗੁਰੂ ਸਾਹਿਬ ਦਾ ਸੀਸ ਸਮਝ ਕੇ ਸ਼ਹਿਨਸ਼ਾਹ ਨੂੰ ਭੇਜਣ ਹਿੱਤ ਧੜ ਤੋਂ ਵੱਖ ਕਰ ਦਿੱਤਾ ਗਿਆ। ਚਮਕੌਰ ਸਾਹਿਬ ਤੋਂ ਵਾਪਸੀ ਉੱਤੇ ਗੁਰੂ ਸਾਹਿਬ ਨਬੀ ਖਾਂ ਤੇ ਗਨੀ ਖਾਂ ਦੋ ਭਰਾਵਾਂ ਨੂੰ ਜੋ ਸਿੱਖ ਇਤਿਹਾਸ ਵਿਚ ਉਚੇਚਾ ਦਰਜਾ ਰੱਖਦੇ ਹਨ ਮਾਖੋਵਾਲ ਦੇ ਅਸਥਾਨ ਉੱਤੇ ਮਿਲੇ।

ਚਮਕੌਰ ਦੀ ਲੜਾਈ ਸਬੰਧੀ ਸਾਨੂੰ ਸਿੱਖ ਪੁਰਾਤਨ ਸਾਹਿਤ ਤੋਂ ਲਾਭਦਾਇਕ

ਰੌਸ਼ਨੀ ਪ੍ਰਾਪਤ ਹੁੰਦੀ ਹੈ। ਸੈਨਾਪਤਿ, ਕੋਇਰ ਸਿੰਘ, ਕੇਸਰ ਸਿੰਘ ਛਿੱਬਰ, ਸਰੂਪ ਦਾਸ ਭੱਲਾ ਤੇ ਸੁੱਖਾ ਸਿੰਘ ਆਦਿ ਦੇ ਨਾਮ ਇਸ ਸੰਦਰਭ ਵਿਚ ਇਕ ਵਿਸ਼ੇਸ਼ ਮਹਾਨਤਾ ਰੱਖਦੇ ਹਨ। ਇਹਨਾਂ ਸਰੋਤਾਂ ਤੋਂ ਛੁੱਟ ਭੱਟ ਵਹੀਆਂ ਇਸ ਲੜਾਈ ਬਾਰੇ ਲਾਭਦਾਇਕ ਜਾਣਕਾਰੀ ਦਿੰਦੀਆਂ ਹਨ। ਭੱਟ ਵਹੀਆਂ ਇਸ ਲੜਾਈ ਵਿਚ ਸ਼ਹੀਦੀ ਪ੍ਰਾਪਤ ਕਰ ਗਏ ਸਿੰਘਾਂ ਬਾਰੇ ਵਿਸ਼ੇਸ਼ ਰੂਪ ਵਿਚ ਉੱਤਮ ਰੌਸ਼ਨੀ ਪਾਉਂਦੀਆਂ ਹਨ।

*ਭੱਟ ਵਹੀ ਮੁਲਤਾਨੀ ਸਿੰਧੀ ਅਨੁਸਾਰ* 'ਜੁਝਾਰ ਸਿੰਘ ਬੇਟਾ ਗੁਰੂ ਗੋਬਿੰਦ ਸਿੰਘ ਮਹਲ ਦਸਵੇਂ ਕਾ ਸਮਵਤ ਸਤਰਾਂ ਸੈ ਬਾਸਠ...ਮਾਸੇ ਸੁਦੀ ਤੀਜ ਵੀਰਵਾਰ ਕੇ ਦਿਹੋਂ ਭਾਈ ਅਨੇਕ ਸਿੰਘ ਬੇਟਾ ਮਨੀ ਸਿੰਘ ਕਾ, ਅਜਾਇਬ ਸਿੰਘ ਬੇਟਾ ਮਨੀ ਸਿੰਘ ਕਾ ਪੋਤਾ ਮਤੀ ਦਾਸ ਕਾ, ਕਿਰਪਾ ਸਿੰਘ ਬੇਟਾ ਅਰੂ ਦਾਸ ਕਾ, ਸਨਮੁਖ ਸਿੰਘ ਬੇਟਾ ਅਰੂ ਰਾਮ ਕਾ ਪੋਤਾ ਨਰਾਇਨ ਦਾਸ ਕਾ, ਮੁਝੈਲ ਦੱਤ ਬਰਾਹਮਨ, ਮੁਕੰਦ ਸਿੰਘ ਬੇਟਾ ਮਤੀ ਦਾਸ ਕਾ ਪੋਤਾ ਹੀਰਾ ਨੰਦ ਕਾ, ਸਰਸੁਤ ਛਿੱਬਰ ਬਰਾਹਮਨ, ਆਠ ਘੜੀ ਦਿਹੁੰ ਚਮਕੌਰ ਕੇ ਮਲਹਨ ਪਰਗਨਾ ਰੋਪੜ ਤੁਰਕ ਫੌਜ ਗੈਲ ਸਾਮ੍ਹੇਂ ਮਾਥੇ ਜੂਝ ਕੇ ਸ਼ਹਾਦਤਾਂ ਪਾਏ ਗਏ।[28]

ਭੱਟ ਵਹੀ ਤਲਾਉਂਡਾ, ਪਰਗਨਾ ਜੀਂਦ, ਖਾਤਾ ਜਲਹਾਨੋ ਕਾ ਅਨੁਸਾਰ ਦਾਨ ਸਿੰਘ, ਮਾਈ ਦਾਸ ਕਾ ਪੋਹ ਦਿਨ ਆਠ, ਸਾਲ ਸਤਰਾਂ ਸੌ ਬਾਸਠ ਚਮਕੌਰ ਕੇ ਮਲਹਨ ਗੈਲ ਲੜ ਕਰ ਆਠ ਘੜੀ ਦਿਨ ਖਰੇ ਜੂਝ ਕਰ ਮਰਾ। ਗੈਲੋਂ ਮੁਕੰਦ ਸਿੰਘ ਬੇਟਾ ਮਤੀ ਦਾਸ ਕਾ, ਪੋਤਾ ਕਾਬੁਲੇ ਕਾ, ਪੜਪੋਤਾ ਦੁਵਾਰਕਾ ਦਾਸ ਕਾ, ਬਨਸ ਗੌਤਮ ਜੀ ਕਾ ਭਗਵਤ ਗੋਤ ਛਿੱਬਰ ਬ੍ਰਾਹਮਣ ਮਰਾ।[29]

ਨੈਤਿਕਤਾ ਦੇ ਪੁੰਜ ਤੇ ਜੀਵਨ ਦੀਆਂ ਉੱਚੀਆਂ ਕਦਰਾਂ-ਕੀਮਤਾਂ ਦੇ ਹਾਮੀ ਗੁਰੂ ਗੋਬਿੰਦ ਸਿੰਘ *ਜ਼ਫ਼ਰਨਾਮਾ* ਵਿਚ ਬਾਰ ਬਾਰ ਬਾਦਸ਼ਾਹ ਔਰੰਗਜ਼ੇਬ ਅਤੇ ਉਸ ਦੇ ਅਹਿਲਕਾਰਾਂ ਰਾਹੀਂ ਚੁੱਕੀਆਂ ਗਈਆਂ ਝੂਠੀਆਂ ਕਸਮਾਂ ਨੂੰ ਦੁਹਰਾਉਂਦੇ ਹਨ। ਗੁਰੂ ਸਾਹਿਬ ਦੁਆਰਾ ਫ਼ਾਰਸੀ ਵਿਚ ਲਿਖੇ ਕਈ ਸ਼ੇਅਰ ਇਸੇ ਹੀ ਵਿਸ਼ੇ ਦੇ ਸੂਚਿਕ ਹਨ। ਚਮਕੌਰ ਦਾ ਯੁੱਧ ਵੀ ਅਸਲ ਵਿਚ ਬਾਦਸ਼ਾਹ ਅਤੇ ਉਸ ਦੇ ਕਰਮਚਾਰੀਆਂ ਦੀਆਂ ਝੂਠੀਆਂ ਕਸਮਾਂ ਦੇ ਫਲਸਰੂਪ ਹੋਇਆ। *ਜ਼ਫ਼ਰਨਾਮਾ* ਵਿਚ ਇਕ ਥਾਂ ਗੁਰੂ ਸਾਹਿਬ ਦਲੀਲ ਦਿੰਦੇ ਹਨ ਕਿ ਜੇ ਕੋਈ ਕੁਰਾਨ ਦੀ ਸਹੁੰ ਉੱਤੇ ਵਿਸ਼ਵਾਸ ਕਰ ਲਵੇ ਤਾਂ ਅਕਾਲ ਪੁਰਖ ਉਸ ਨੂੰ ਰਸਤਾ ਵਿਖਾ ਦਿੰਦਾ ਹੈ। ਗੁਰੂ ਸਾਹਿਬ ਦੇ ਨੈਤਿਕਤਾ ਦੇ ਅਸੂਲਾਂ ਉੱਤੇ ਅਤੇ ਰਹਿਣ ਕਾਰਨ ਹੀ ਸਿੰਘ ਅਤਿਅੰਤ ਮੁਸੀਬਤ ਸਮੇਂ ਵੀ ਸੰਗਠਨ ਰਹੇ ਕਿਉਂਕਿ ਉਹਨਾਂ ਨੂੰ ਆਪਣੇ ਗੁਰੂ ਉੱਤੇ ਪੂਰਨ ਵਿਸ਼ਵਾਸ ਸੀ। ਗੁਰੂ ਸਾਹਿਬ ਬਾਦਸ਼ਾਹ ਨੂੰ ਇਹ ਤੱਥ ਗ੍ਰਹਿਣ ਕਰਾਉਣਾ ਚਾਹੁੰਦੇ ਸਨ ਕਿ ਬਾਦਸ਼ਾਹ ਖੁਦ ਵੀ ਅਤੇ ਉਸ ਦੇ ਨੀਅਤ ਕੀਤੇ ਗਏ ਅਫਸਰਾਂ ਨੇ ਕੁਰਾਨ ਨੂੰ ਹਾਜ਼ਰ ਨਾਜ਼ਰ ਜਾਣ ਕੇ ਝੂਠੀਆਂ ਕਸਮਾਂ ਖਾਣ ਦੇ ਸਿੱਟੇ ਵਜੋਂ ਉਹਨਾਂ ਨਾਲ ਅਨਿਆਏ ਭਰਿਆ ਸੰਘਰਸ਼ ਜਾਰੀ ਰੱਖਿਆ ਸੀ। ਬਾਦਸ਼ਾਹ ਨੂੰ ਕਤਈ ਇਹ ਭੁਲਣਾ ਨਹੀਂ ਚਾਹੀਦਾ ਸੀ ਕਿ ਉਸ ਦੇ ਕਰਿੰਦੇ ਸਹੀ ਮਾਰਗ ਉੱਤੇ ਚਲ ਰਹੇ ਸਨ ਜਾਂ ਨਹੀਂ। ਬਾਦਸ਼ਾਹ ਨੂੰ ਰੱਬੀ ਸ਼ਕਤੀ ਗਰੀਬਾਂ ਦੀ ਰੱਖਿਆ ਕਾਰਨ ਪ੍ਰਾਪਤ ਹੁੰਦੀ ਹੈ ਅਤੇ ਉਹਨਾਂ ਦੇ ਖੂਨ ਨਿਚੋੜਨ ਲਈ ਨਹੀਂ। ਬਾਦਸ਼ਾਹ ਸਬੰਧੀ ਉਹ ਲਿਖਦੇ

ਹਨ ਕਿ ਇਸ ਮਨੁੱਖ ਉੱਤੇ ਉਹਨਾਂ ਨੂੰ ਰਤਾ ਭਰ ਵੀ ਭਰੋਸਾ ਨਹੀਂ ਸੀ ਅਤੇ ਇਸ ਲਈ ਕੁਰਾਨ ਦੀ ਕਸਮ ਖਾਣਾ ਅਤੇ ਤੌਹੀਦ ਦਾ ਨਿਯਮ ਕੁਝ ਅਰਥ ਨਹੀਂ ਰੱਖਦੇ ਸਨ।[30]

ਗੁਰੂ ਸਾਹਿਬ ਜੀਵਨ ਦੀਆਂ ਉੱਚੀਆਂ ਤੇ ਸੁੱਚੀਆਂ ਕਦਰਾਂ ਕੀਮਤਾਂ ਉੱਤੇ ਅਥਾਹ ਭਰੋਸਾ ਰੱਖਦੇ ਹੋਏ ਬੜੀ ਨਿਡਰਤਾ ਨਾਲ ਬਾਰ ਬਾਰ ਲਿਖਦੇ ਹਨ ਕਿ ਉਹਨਾਂ ਨੂੰ ਬਾਦਸ਼ਾਹ ਦੀਆਂ ਕੁਰਾਨ ਦੀਆਂ ਭਾਵੇਂ ਉਹ ਸੌ ਕਸਮਾਂ ਵੀ ਖਾਵੇ ਇਤਬਾਰ ਨਹੀਂ ਸੀ।[31] ਉਹ ਬਾਦਸ਼ਾਹ ਅੱਗੇ ਇਕ ਪ੍ਰਮਾਣ ਰੱਖਦੇ ਹੋਏ ਦਲੀਲ ਦਿੰਦੇ ਹਨ ਕਿ ਜੇਕਰ ਉਸ ਨੂੰ ਭਰੋਸਾ ਹੁੰਦਾ ਤਾਂ ਉਹ ਕਮਰਕਸਾ ਕਰਕੇ ਉਹਨਾਂ ਦੇ ਸਾਹਮਣੇ ਆ ਸਕਦਾ ਸੀ।[32] ਅਸਲ ਵਿਚ ਸਮੱਸਿਆ ਦੇ ਹੱਲ ਲਈ ਗੁਰੂ ਸਾਹਿਬ ਬਾਦਸ਼ਾਹ ਨਾਲ ਆਹਮਣੇ ਸਾਹਮਣੇ ਬੈਠ ਕੇ ਗੱਲ ਕਰਨਾ ਚਾਹੁੰਦੇ ਸਨ। ਜ਼ਫ਼ਰਨਾਮਾ ਦੇ ਕਈ ਸ਼ੇਅਰ ਇਸ ਗੱਲ ਦਾ ਪ੍ਰਮਾਣ ਦਿੰਦੇ ਹਨ ਜਿਵੇਂ 'ਜੇ ਤੁਸੀਂ ਰੂ ਬਰੂ ਹੁੰਦੇ ਤਾਂ ਸਾਰੀ ਗੱਲ ਸੰਜੀਦਗੀ ਨਾਲ ਹੋ ਜਾਂਦੀ'।[33]

ਗੁਰੂ ਸਾਹਿਬ ਜ਼ਫ਼ਰਨਾਮਾ ਵਿਚ ਲਿਖਦੇ ਹਨ ਕਿ ਜੋ ਕੁਝ ਵੀ ਬਾਦਸ਼ਾਹ ਦੇ ਕਾਜ਼ੀ ਨੇ ਉਹਨਾਂ ਨੂੰ ਕਿਹਾ ਹੈ ਉਹ ਉਸ ਤੋਂ ਬਾਹਰ ਨਹੀਂ ਹਨ ਪਰੰਤੂ ਜੇ ਬਾਦਸ਼ਾਹ ਸੱਚਾ ਹੈ ਤਾਂ ਉਹ ਖੁਦ ਉਹਨਾਂ ਕੋਲ ਆਵੇ; ਜੇਕਰ ਬਾਦਸ਼ਾਹ ਉਹ ਕਸਮਨਾਮਾ ਵੀ ਵੇਖਣਾ ਚਾਹਵੇ ਤਾਂ ਉਸ ਨੂੰ ਉਹ ਭੇਜਿਆ ਜਾ ਸਕਦਾ ਹੈ।[34] ਗੁਰੂ ਸਾਹਿਬ ਬਾਦਸ਼ਾਹ ਨੂੰ ਦਾਅਵਤ ਦਿੰਦੇ ਹੋਏ ਲਿਖਦੇ ਹਨ ਕਿ ਜੇ ਉਹ ਕਾਂਗੜ ਦੇ ਕਸਬੇ ਵਿਚ ਤਸ਼ਰੀਫ ਲੈ ਆਵੇ ਤਾਂ ਉੱਥੇ ਉਹ ਦੋਵੇਂ ਮੁਲਾਕਾਤ ਕਰ ਲੈਣ। ਵਿਸਥਾਰ ਵਿਚ ਜਾਂਦੇ ਹੋਏ ਗੁਰੂ ਸਾਹਿਬ ਲਿਖਦੇ ਹਨ ਕਿ ਬਾਦਸ਼ਾਹ ਨੂੰ ਉਸ ਮਾਰਗ ਉੱਤੇ ਆਉਣ ਸਮੇਂ ਕੋਈ ਖਤਰਾ ਪੇਸ਼ ਨਹੀਂ ਆਵੇਗਾ ਕਿਉਂਕਿ ਉਸ ਖਿੱਤੇ ਵਿਚ ਰਹਿਣ ਵਾਲੀ ਬਰਾੜ ਕੌਮ ਉਹਨਾਂ ਦੇ ਹੁਕਮ ਵਿਚ ਹਨ।[35]

ਉਪਰੋਕਤ ਵਿਸ਼ੇ ਉੱਤੇ ਜ਼ਫ਼ਰਨਾਮੇ ਵਿਚ ਵਰਣਨ ਕੀਤੀ ਗਈ ਮੁਲਾਕਾਤ ਦੀ ਤਜਵੀਜ਼ ਨਿਰਸੰਦੇਹ ਹੀ ਗੁਰੂ ਸਾਹਿਬ ਦੀ ਕਸਬਾ ਕਾਂਗੜ ਅਤੇ ਉਸ ਦੇ ਆਸ ਪਾਸ ਦੇ ਖਿੱਤੇ ਵਿਚ ਸਿੱਖੀ ਸੇਵਕੀ ਤੇ ਹਰ ਮਨ ਭਾਉਣ ਦੀ ਸੰਕੇਤਕ ਹੈ। ਉਹ ਲਿਖਦੇ ਹਨ ਕਿ ਜੇ ਬਾਦਸ਼ਾਹ ਦਾ ਪਰਮਾਤਮਾ ਉੱਤੇ ਭਰੋਸਾ ਹੈ (ਉਹ ਖੁਦਾ ਪ੍ਰਸਤ ਹੈ) ਤਾਂ ਉਹਨਾਂ ਦੇ ਇਸ ਕੰਮ ਵਿਚ ਢਿੱਲ-ਮੱਠ ਨਹੀਂ ਕਰੇਗਾ।[36]

ਗੁਰੂ ਸਾਹਿਬ ਅਸਲ ਵਿਚ ਬਾਦਸ਼ਾਹ ਨੂੰ ਮਿਲਣ ਵਿਚ ਸਮੱਸਿਆ ਦਾ ਹੱਲ ਢੂੰਢਦੇ ਹੋਏ ਜ਼ਫ਼ਰਨਾਮਾ ਵਿਚ ਥਾਂ-ਥਾਂ ਤਜਵੀਜ਼ ਦਿੰਦੇ ਹਨ ਕਿ ਉਹ ਜਦ ਕਦੇ ਵੀ ਹੋ ਸਕੇ ਉਹਨਾਂ ਕੋਲ ਆਵੇ। ਉਹ ਇਹ ਵੀ ਸੰਕੇਤ ਦਿੰਦੇ ਹਨ ਕਿ ਜਦੋਂ ਬਾਦਸ਼ਾਹ ਉਹਨਾਂ ਕੋਲ ਆਵੇਗਾ ਤਾਂ ਉਹ ਉਸੇ ਦਿਨ ਤੋਂ ਆਪਣਾ ਗਵਾਹ ਆਪ ਬਣ ਜਾਵੇਗਾ ਅਰਥਾਤ ਸੱਚਾਈ ਆਪਣੇ ਆਪ ਉਸ ਦੇ ਸਾਹਮਣੇ ਆ ਜਾਵੇਗੀ।[37]

ਅਸਲ ਵਿਚ ਜ਼ਫ਼ਰਨਾਮਾ ਗੁਰੂ ਸਾਹਿਬ ਦੁਆਰਾ ਦਿੱਤੀਆਂ ਗਈਆਂ ਦਲੀਲਾਂ ਅਤੇ ਤਰਕ ਵਿਤਰਕ ਕਰਨ ਦਾ ਵਿਸ਼ੇਸ਼ ਰੂਪ ਵਿਚ ਲਿਖਾਇਕ ਹੈ। ਬਾਦਸ਼ਾਹ ਔਰੰਗਜ਼ੇਬ ਜੋ ਬੁੱਤ ਸ਼ਿਕਨ ਹੋਣ ਦਾ ਮਾਨ ਰੱਖਦਾ ਸੀ, ਦਾ ਬੁੱਤ ਪੂਜ ਪਹਾੜੀ ਰਾਜਿਆਂ ਦੀ ਸਹਾਇਤਾ ਕਰਨਾ ਅਨਿਆ ਤੇ ਅਧਰਮੀ ਕਾਰਜ ਸੀ।

ਗੁਰੂ ਸਾਹਿਬ ਜ਼ਫ਼ਰਨਾਮਾ ਵਿਚ ਬਾਦਸ਼ਾਹ ਅੱਗੇ ਇਹ ਸਪੱਸ਼ਟ ਕਰਦੇ ਹਨ ਕਿ ਉਸ ਦਾ ਇਨਸਾਫ ਤੇ ਦੀਨ ਦੀ ਪਾਲਣਾ ਅਜੀਬ ਜਿਹੀ ਗੱਲ ਹੈ। ਬਾਦਸ਼ਾਹ ਦੀ ਇਸ

ਸਰਕਰਦਗੀ ਤੇ ਸਰਦਾਰੀ ਉੱਤੇ ਅਫਸੋਸ ਹੈ, ਸੌ ਵਾਰੀ ਅਫਸੋਸ ਹੈ। ਉਹ ਬਾਦਸ਼ਾਹ ਨੂੰ ਚੇਤੰਨ ਕਰਦੇ ਹਨ ਕਿ ਉਸ ਦੀ ਪਰਹੇਜ਼ਗਾਰੀ ਬੜੀ ਹੀ ਅਜੀਬ ਹੈ—ਸੱਚਾਈ ਤੋਂ ਛੁਟ ਕੋਈ ਵੀ ਹੋਰ ਗੱਲ ਕਰਨਾ ਹਾਨੀਕਾਰਕ ਹੈ।[38]

ਗੁਰੂ ਸਾਹਿਬ ਦੇ ਜ਼ਫ਼ਰਨਾਮਾ ਤੋਂ ਅਨੁਭਵ ਹੁੰਦਾ ਹੈ ਕਿ ਬਾਦਸ਼ਾਹ ਔਰੰਗਜ਼ੇਬ ਨੇ ਉਹਨਾਂ ਨੂੰ ਪੱਤਰ ਵੀ ਲਿਖਿਆ ਸੀ ਅਤੇ ਜ਼ਬਾਨੀ ਸੁਨੇਹਾ ਵੀ ਭੇਜਿਆ ਸੀ ਜਿਸ ਉੱਤੇ ਗੁਰੂ ਸਾਹਿਬ ਨੇ ਉਸ ਤੋਂ ਫਿਰ ਸਮੱਸਿਆ ਸੁਲਝਾਉਣ ਦੀ ਮੰਗ ਕੀਤੀ ਸੀ।[39]

ਪਰੰਤੂ ਬਾਦਸ਼ਾਹ ਨੇ ਲਾਪਰਵਾਹੀ ਤੋਂ ਕੰਮ ਲਿਆ। ਗੁਰੂ ਸਾਹਿਬ ਲਿਖਦੇ ਹਨ ਕਿ ਉਸ ਨੂੰ ਅਵੇਸਲਾ ਨਹੀਂ ਹੋਣਾ ਚਾਹੀਦਾ ਅਤੇ ਅਕਾਲ ਪੁਰਖ ਦੀ ਸ਼ਨਾਖਤ ਕਰਨੀ ਚਾਹੀਦੀ ਹੈ ਭਾਵ ਉਸ ਨੂੰ ਪਛਾਨਣਾ ਚਾਹੀਦਾ ਹੈ ਕਿ ਪਰਮਾਤਮਾ ਬੜਾ ਬੇਨਿਆਜ਼ (ਬੇ-ਪਰਵਾਹ) ਤੇ ਖੁਸ਼ਾਮਦ ਰਹਿਤ ਹੈ।[40]

ਗੁਰੂ ਸਾਹਿਬ ਬਾਦਸ਼ਾਹ ਨੂੰ ਯਾਦ ਦਿਵਾਉਂਦੇ ਹਨ ਕਿ ਉਸ ਦੇ ਸਿਰ ਉੱਤੇ ਅਕਾਲ ਪੁਰਖ ਦੀ ਕਸਮ ਦਾ ਫਰਜ਼ ਆਇਦ ਹੁੰਦਾ ਹੈ। ਇਸ ਲਈ ਉਹ ਉਹਨਾਂ ਦੇ ਆਖੇ ਹੋਏ ਕੰਮ ਨੂੰ ਭਲੀ-ਭਾਂਤੀ ਪੂਰਿਆਂ ਕਰੇ। ਉਸ ਨੂੰ ਸਿਆਣਪ ਤੋਂ ਕੰਮ ਲੈਣਾ ਚਾਹੀਦਾ ਹੈ ਤੇ ਪੂਰੀ 'ਚੀਰ-ਦਸਤੀ' ਸਖ਼ਤੀ ਨਾਲ ਕੰਮ ਨੂੰ ਸਿਰੇ ਚੜ੍ਹਾਉਣਾ ਚਾਹੀਦਾ ਹੈ।[41] ਅਸਲ ਵਿਚ ਜ਼ਫ਼ਰਨਾਮੇ ਦਾ ਮਹੱਤਵ ਹੀ ਇਸ ਗੱਲ ਵਿਚ ਹੈ ਕਿ ਇਸ ਵਿਚ ਅੰਕਿਤ ਗੁਰੂ ਸਾਹਿਬ ਵੱਲੋਂ ਬਾਦਸ਼ਾਹ ਨੂੰ ਦਿੱਤੀਆਂ ਦਲੀਲਾਂ ਅਤੇ ਸਾਖਸ਼ਾਤ ਵਿਚਾਰਾਂ ਨੂੰ ਵੇਖਿਆ ਤੇ ਵਿਚਾਰਿਆ ਜਾਵੇ। ਜ਼ਫ਼ਰਨਾਮਾ ਵਿਚ ਦਿੱਤੀਆਂ ਗਈਆਂ ਦਲੀਲਾਂ ਅਤੇ ਉਹਨਾਂ ਉੱਤੇ ਪਹਿਰਾ ਦੇਣਾ ਆਪਣੀ ਇਕ ਵਿਸ਼ੇਸ਼ ਮਹੱਤਤਾ ਰੱਖਦਾ ਹੈ। ਗੁਰੂ ਸਾਹਿਬ ਦੇ ਜੀਵਨ ਨਾਲ ਜੁੜੀਆਂ ਘਟਨਾਵਾਂ ਦੇ ਹਵਾਲੇ ਆਪਣੀ ਵਿਸ਼ੇਸ਼ ਤੇ ਅਨੋਖੀ ਕੀਮਤ ਰੱਖਦੇ ਹਨ। ਇਹਨਾਂ ਹਵਾਲਿਆਂ ਨੂੰ ਸਮੁੱਚੀ ਦਸਤਾਵੇਜ਼ ਦੇ ਸੰਦਰਭ ਵਿਚ ਵੇਖਣ ਦੀ ਲੋੜ ਹੈ ਅਤੇ ਇਸ ਦੇ ਨਾਲ ਹੀ ਦੂਜੀ ਉਪਲਬਧ ਸਮਕਾਲੀ ਗਵਾਹੀ ਨੂੰ ਵੀ ਮੁੱਖ ਰੱਖਣ ਦੀ ਲੋੜ ਹੈ। ਗੁਰੂ ਸਾਹਿਬ ਨੇ ਜ਼ਫ਼ਰਨਾਮਾ ਉਸ ਸਮੇਂ ਲਿਖਿਆ ਜਦੋਂ ਉਹਨਾਂ ਨੂੰ ਉਹਨਾਂ ਦੇ ਦੂਜੇ ਦੋ ਸਾਹਿਬਜ਼ਾਦਿਆਂ ਦੇ ਜੋਤੀ ਜੋਤ ਸਮਾਉਣ ਦਾ ਪਤਾ ਲੱਗਾ। ਉਹ ਦਲੇਰੀ ਅਤੇ ਸ਼ਹਿਨਸ਼ੀਲਤਾ ਦੇ ਪੁੰਜ ਹੋਣ ਦੇ ਨਾਤੇ ਡੋਲਦੇ ਨਹੀਂ ਅਤੇ ਔਰੰਗਜ਼ੇਬ ਨੂੰ ਤਾੜਨਾ ਕਰਦੇ ਹਨ।[42]

ਕੀ ਹੋਇਆ ਕਿ ਉਹਨਾਂ ਦੇ ਚਾਰ ਬਚੇ ਮਾਰੇ ਗਏ ਪਰੰਤੂ ਕੁੰਡਲੀਦਾਰ ਭੁਜੰਗੀ (ਖਾਲਸਾ) ਬਾਕੀ ਹੈ। ਗੁਰੂ ਸਾਹਿਬ ਨੇ ਖਾਲਸੇ ਲਈ ਆਪਣੇ ਦਿਲ ਦਾ ਸਤਿਕਾਰ ਆਪਣੇ ਇਕ ਸਵਈਏ ਵਿਚ ਪ੍ਰਗਟਾਇਆ ਹੈ :

*ਇਨਹੀ ਕੀ ਕਿਰਪਾ ਸੇ ਸਜੇ ਹਮ ਹੈਂ*
*ਨਹੀਂ ਮੋ ਸੋ ਗਰੀਬ ਕਰੋਰ ਪਰੇ....*

ਗੁਰੂ ਸਾਹਿਬ ਜ਼ਫ਼ਰਨਾਮਾ ਵਿਚ ਇਹ ਵੀ ਵਾਜ਼ਿਆ ਕਰਦੇ ਹਨ ਕਿ ਬਾਦਸ਼ਾਹ ਦੀ ਚੰਗਿਆੜੀਆਂ ਨੂੰ ਬੁਝਾਉਣ ਵਿਚ ਕੋਈ ਬਹਾਦਰੀ ਨਹੀਂ ਹੈ ਜਦੋਂ ਕਿ ਉਹ ਆਪ ਹੀ ਤਾਂ ਇਕ ਪਰਚੰਡ ਜਵਾਲਾ ਨੂੰ ਭੜਕਾ ਰਿਹਾ ਹੈ।[43]

ਗੁਰੂ ਸਾਹਿਬ ਦੀਆਂ ਦਲੀਲਾਂ ਠੋਸ, ਤਾਰਕਿਕ ਤੇ ਅਨੁਭਵੀ ਹਨ ਪਰੰਤੂ ਤਰਕ-ਸ਼ੈਲੀ, ਤਰਕ ਵਿਧੀ, ਜ਼ੋਰਦਾਰ ਸ਼ਬਦ ਤੇ ਪ੍ਰਮਾਣ ਕਿਸੇ ਪ੍ਰਕਾਰ ਦੀ ਕਾਹਲੀ ਦਾ ਸੰਕੇਤ

ਨਹੀਂ ਦਿੰਦੇ। ਉਹ ਆਪਣੇ ਹੀ ਢੰਗ ਨਾਲ ਫਰਦੋਸੀ ਦੇ ਸ਼ੇਅਰ ਵਿਚ ਕਹਿੰਦੇ ਹਨ ਕਿ ਕਾਹਲੀ ਕਰਨਾ ਸ਼ੈਤਾਨ ਦਾ ਕੰਮ ਹੈ।[44]

ਉਹਨਾਂ ਨੇ ਤਾਂ ਔਰੰਗਜ਼ੇਬ ਨੂੰ ਇਥੋਂ ਤੱਕ ਕਹਿ ਦਿੱਤਾ ਸੀ ਕਿ ਜੇ ਰੱਬ ਦੋਸਤ ਹੋਵੇ ਤਾਂ ਦੁਸ਼ਮਣ ਕੀ ਵਿਗਾੜ ਸਕਦਾ ਹੈ, ਭਾਵੇਂ ਉਹ ਸੌ ਗੁਣਾ ਵਧੀਕ ਵੀ ਵੈਰ ਕਮਾ ਲਵੇ।[45]

ਨਿਸਚੇ ਹੀ ਜ਼ਫਰਨਾਮੇ ਦਾ ਮਹੱਤਵ ਇਸ ਤੱਥ ਵਿਚ ਹੈ ਕਿ ਇਹ ਗੁਰੂ ਸਾਹਿਬ ਦੇ ਨਾਲ ਪੇਸ਼ ਆਉਣ ਵਾਲੀਆਂ ਘਟਨਾਵਾਂ ਨੂੰ ਉਸੇ ਭਾਵਨਾ ਨਾਲ ਸਾਡੇ ਸਾਹਮਣੇ ਲਿਆਉਂਦਾ ਹੈ ਜਿਸ ਭਾਵਨਾ ਨਾਲ ਗੁਰੂ ਸਾਹਿਬ ਨੇ ਇਹਨਾਂ ਨੂੰ ਆਪਣੇ ਜੀਵਨ ਵਿਚ ਅਨੁਭਵ ਕੀਤਾ, ਵਿਚਾਰਿਆ ਤੇ ਅਮਲੀ ਜਾਮਾ ਪਹਿਨਾਇਆ। ਭਾਵੇਂ ਗੁਰੂ ਸਾਹਿਬ ਨੂੰ ਅਸਹਿ ਹਾਨੀਆਂ ਪੁੱਜੀਆਂ ਜਿਸ ਵਿਚ ਉਹਨਾਂ ਦੇ ਚਾਰ ਸਾਹਿਬਜ਼ਾਦੇ ਅਤੇ ਮਾਤਾ ਜੀ ਵੀ ਸ਼ਾਮਲ ਸਨ ਪਰੰਤੂ ਫਿਰ ਵੀ ਉਹਨਾਂ ਅਤੇ ਸਰਹੰਦ ਦੇ ਫੌਜਦਾਰ ਵਿਚ ਮਸਲਾ ਕਿਸੇ ਢੰਗ ਨਾਲ ਵੀ ਅਜੇ ਹੱਲ ਨਹੀਂ ਹੋਇਆ ਸੀ ਜਦੋਂ ਉਹਨਾਂ ਨੇ ਬਾਦਸ਼ਾਹ ਔਰੰਗਜ਼ੇਬ ਨੂੰ ਆਪਣੀ ਸਥਿਤੀ ਦੀ ਸਪੱਸ਼ਟਤਾ ਦੇਣ ਹਿੱਤ ਜ਼ਫਰਨਾਮਾ ਲਿਖਿਆ ਸੀ। ਗੁਰੂ ਸਾਹਿਬ ਦੇ ਉਸ ਸਮੇਂ ਤੱਕ ਦੇ ਅਨੁਭਵ ਸੰਖੇਪ ਰੂਪ ਵਿਚ ਜ਼ਫਰਨਾਮਾ ਵਿਚ ਉਪਲਬਧ ਹਨ। ਗੁਰੂ ਸਾਹਿਬ ਨੇ ਆਪਣਾ ਕੋਈ ਵੀ ਕਸੂਰ ਨਹੀਂ ਮੰਨਿਆ ਅਤੇ ਨਾ ਹੀ ਬਿਨਾ ਸ਼ਰਤ ਬਾਦਸ਼ਾਹ ਸਾਹਮਣੇ ਆਪਣੇ ਆਪ ਨੂੰ ਵਿਰੋਧ ਬਧ ਕੀਤਾ। ਉਹਨਾਂ ਨੇ ਕਿਸੇ ਪ੍ਰਕਾਰ ਦੀ ਕੋਈ ਹਾਰ ਨਹੀਂ ਸਹੀ ਅਤੇ ਝੁਕੇ ਨਹੀਂ। ਉਹ ਸਦੀਵੀ ਹੀ ਆਪਸੀ ਵਿਚਾਰ ਵਟਾਂਦਰੇ ਲਈ ਤਿਆਰ ਬਰ ਤਿਆਰ ਰਹੇ ਅਤੇ ਆਪਸੀ ਮੁਲਾਕਾਤ ਦੀ ਤਜਵੀਜ਼ ਬਾਦਸ਼ਾਹ ਸਾਹਮਣੇ ਰੱਖੀ ਪਰੰਤੂ ਇਸ ਸ਼ਰਤ ਉੱਤੇ ਕਿ ਜੇਕਰ ਪੂਰਨ ਵਿਸ਼ਵਾਸ ਦਿਵਾਇਆ ਜਾਵੇ ਅਤੇ ਜ਼ਿੰਮੇਦਾਰੀ ਲਈ ਜਾਵੇ। ਉਹਨਾਂ ਨੇ ਬਾਦਸ਼ਾਹ ਦੇ ਅਹਿਲਕਾਰਾਂ ਉੱਤੇ, ਛਲ, ਧੋਖਾ, ਵਿਸਾਹਘਾਤ, ਧ੍ਰੋਹ, ਕਪਟਤਾ ਅਤੇ ਪ੍ਰਤਿਗਿਆ ਭੰਗ ਕਰਨ ਦਾ ਦੋਸ਼ ਲਗਾਇਆ। ਉਹਨਾਂ ਨੇ ਬਾਦਸ਼ਾਹ ਨੂੰ ਆਪਣੀ ਸ਼ਕਤੀ ਦੀ ਗ਼ਲਤ ਵਰਤੋਂ ਕਰਨ ਦਾ ਦੋਸ਼ੀ ਠਹਿਰਾਇਆ। ਉਹਨਾਂ ਨੇ ਬਾਦਸ਼ਾਹ ਦੀ ਬੇਇਨਸਾਫੀ ਵੱਲ ਸੰਕੇਤ ਦਿੱਤਾ ਕਿ ਉਸ ਨੇ ਪਹਾੜੀ ਰਾਜਿਆਂ ਦੀ ਗੁਰੂ ਸਾਹਿਬ ਵਿਰੁੱਧ ਸਹਾਇਤਾ ਕੀਤੀ ਅਤੇ ਇਹ ਕਤਮੀ ਤੌਰ ਉਤੇ ਨਾ ਵੇਖਿਆ ਗਿਆ ਕਿ ਇਸ ਨਾਜ਼ਾਇਜ਼ ਸਹਾਇਤਾ ਵਿਚ ਕੋਈ ਤਾਰਕਿਕ ਕਾਰਨ ਨਹੀਂ ਸੀ। ਇਸ ਵਿਚ ਸੰਦੇਹ ਨਹੀਂ ਕਿ ਗੁਰੂ ਸਾਹਿਬ ਨੇ ਪਹਾੜੀ ਰਾਜਿਆਂ ਨੂੰ ਮਾਰ ਮੁਕਾਉਣ ਦੇ ਯਤਨ ਕੀਤੇ ਜੋ ਬੁੱਤ ਪ੍ਰਸਤ ਸਨ ਜਦੋਂ ਕਿ ਗੁਰੂ ਸਾਹਿਬ ਬੁੱਤ ਸ਼ਿਕਨ।[46]

ਗੁਰੂ ਗੋਬਿੰਦ ਸਿੰਘ ਨੇ ਆਪਣੇ ਉਦੇਸ਼ ਦੇ ਨਿਆਂ ਸਮਰਥਨ ਉੱਤੇ ਨਿਸਚੇ ਪੂਰਵਕ ਦਾਅਵਾ ਕੀਤਾ ਜੋ ਨਿਰੋਲ ਰੂਪ ਵਿਚ ਅਧਿਆਤਮਕ ਸੀ ਅਤੇ ਬਿਲਕੁਲ ਹੀ ਰਾਜਨੀਤਿਕ ਨਹੀਂ। ਇਸੇ ਹੀ ਸੰਦਰਭ ਵਿਚ ਉਹਨਾਂ ਨੇ ਆਪਣੀਆਂ ਹੋਰਨਾਂ ਲਿਖਤਾਂ ਤੋਂ ਛੁੱਟ ਜ਼ਫਰਨਾਮਾ ਵਿਚ ਵੀ ਇਹਨਾਂ ਸ਼ਬਦਾਂ ਦੀ ਵਰਤੋਂ ਕੀਤੀ ਹੈ ਕਿ ਜਦੋਂ ਸਾਰੇ ਹੀਲੇ ਅਸਫਲ ਹੋ ਜਾਂਦੇ ਹਨ ਤਾਂ ਹਥਿਆਰ ਪਕੜਨਾ ਨਿਆਂਸ਼ੀਲ ਹੈ।

ਆਪਣੇ ਸਾਰੇ ਜੀਵਨ ਵਿਚ ਗੁਰੂ ਸਾਹਿਬ ਨੇ ਆਪਣਾ ਇਹ ਦਾਅਵਾ ਜਾਂ ਅਨੰਦਪੁਰ ਸਾਹਿਬ ਉੱਤੇ ਹੱਕ ਨਹੀਂ ਛੱਡਿਆ। ਗੁਰੂ ਸਾਹਿਬ ਦੀ ਇਕ ਪ੍ਰਸਿੱਧ

ਅਰਦਾਸ ਵਿਚ ਨੇਕੀ ਜਾਂ ਸਦਾਚਾਰ ਨਾਲ ਤਾਕਤ ਦੀ ਵਰਤੋਂ ਦਾ ਨਾ-ਘੁਲਨਸ਼ੀਲ ਸੰਬੰਧ ਬੜੇ ਦਿਲਖਿਚਵੇਂ ਢੰਗ ਨਾਲ ਦ੍ਰਿਸ਼ਟੀਮਾਨ ਹੁੰਦਾ ਹੈ[੪੭]

*ਦੇਹ ਸ਼ਿਵਾ ਬਰ ਮੋਹਿ ਇਹੈ।*
*ਸ਼ੁਭ ਕਰਮਨ ਤੇ ਕਬਹੂੰ ਨ ਟਰੋਂ।*
*ਨ ਡਰੋਂ ਅਰਿ ਸੋ ਜਬ ਜਾਇ ਲਰੋਂ।*
*ਨਿਸਚੇ ਕਰ ਆਪਨੀ ਜੀਤ ਕਰੋਂ।*
*ਜਬ ਆਵਕੀ ਅਉਧ ਨਿਧਾਨ ਬਨੇ।*
*ਅਤ ਹੀ ਰਨ ਮੋਂ ਤਬ ਜੂਝ ਮਰੋਂ।*

ਗੁਰੂ ਗੋਬਿੰਦ ਸਿੰਘ ਦਾ ਅਕਾਲ ਪੁਰਖ ਦਾ ਸੰਕਲਪ, ਸੰਬੰਧ ਜਾਂ ਧਾਰਨਾ ਸਮਝਣਯੋਗ ਹੈ। ਇਕ ਥਾਂ ਉੱਤੇ ਉਹ ਅਕਾਲ ਪੁਰਖ ਨੂੰ 'ਸਰਬ ਲੋਹ' ਮੰਨਦੇ ਹਨ, 'ਸਰਬ ਲੋਹ ਕੀ ਰੱਛਾ ਹਮਕੋ'।

ਬਚਿੱਤਰ ਨਾਟਕ ਵਿਚ ਇਹ ਵਿਚਾਰ ਵੀ ਮਿਲਦੇ ਹਨ :

*ਕ੍ਰਿਪਾਣ ਪਾਣ ਧਾਰੀਐਂ*
*ਕਰੋਰ ਪਾਪ ਟਾਰੀਐਂ*[੪੮]

ਗੁਰੂ ਸਾਹਿਬ ਇਸ ਵਿਚਾਰ ਨੂੰ ਹੋਰ ਵੀ ਸਪੱਸ਼ਟਤਾ ਪ੍ਰਦਾਨ ਕਰਦੇ ਹਨ :

*ਮਨੋ ਤੀਰ ਤੋਪੰ॥ ਜਿਨੈ ਸਤ੍ਰੁ ਘੋਪੰ॥*
*ਨਮੋ ਧੋਪ ਪੱਟੰ॥ ਜਿਨੈ ਦੁਸ਼ਟ ਦੱਟੰ॥*

...

*ਜਿਤੇ ਸ਼ਸਤ੍ਰ ਨਾਮੰ*
*ਨਮਸ਼ਕਾਰ ਤਾਮੰ॥*[੪੯]

ਗੁਰੂ ਸਾਹਿਬ ਦਾ ਰੱਬ ਤਰਸ ਦਾ ਪੁੰਜ ਹੈ। ਇਹ ਤਰਸ ਉਸ ਵਿਅਕਤੀ ਉੱਤੇ ਹੁੰਦਾ ਹੈ ਜੋ ਲਗਨ ਨਾਲ ਉਸ ਦੀ ਸੇਵਾ ਵਿਚ ਜੁਟਿਆ ਹੋਇਆ ਹੈ। ਵਾਹਿਗੁਰੂ ਅਜਿਹੇ ਵਿਅਕਤੀ ਨੂੰ ਵੈਰੀ ਤੋਂ ਬਚਾਉਂਦਾ ਹੈ ਤੇ ਆਪਣੀ ਸ਼ਰਨ ਬਖ਼ਸ਼ਦਾ ਹੈ। ਗੁਰੂ ਸਾਹਿਬ ਜ਼ਫ਼ਰਨਾਮਾ ਵਿਚ ਲਿਖਦੇ ਹਨ ਕਿ ਜੋ ਵਿਅਕਤੀ ਅਕਾਲ ਪੁਰਖ ਦੀ ਸ਼ਰਨ ਵਿਚ ਆ ਜਾਂਦਾ ਹੈ ਉਹ ਉਸ ਨੂੰ ਆਪਣੀ ਰੱਖਿਆ ਵਿਚ ਲੈ ਲੈਂਦਾ ਹੈ ਅਤੇ ਜਿਸ ਉੱਤੇ ਉਹ ਆਪ ਕ੍ਰਿਪਾ ਦ੍ਰਿਸ਼ਟੀ ਰੱਖਦਾ ਹੈ ਉਸ ਨਾਲ ਕੋਈ ਧੋਖਾ ਨਹੀਂ ਵਾਪਰ ਸਕਦਾ।[੫੦]

ਜ਼ਫ਼ਰਨਾਮਾ ਦੀ ਲਿਖਤ ਦੀ ਲੋਅ ਵਿਚ ਉਪਰੋਕਤ ਲਏ ਗਏ ਨਿਰਣਿਆਂ ਤੋਂ ਛੁੱਟ ਅਸੀਂ ਸਹਿਜੇ ਹੀ ਕਹਿ ਸਕਦੇ ਹਾਂ ਕਿ ਗੁਰੂ ਗੋਬਿੰਦ ਸਿੰਘ ਨੇ ਪੰਜਾਬ ਦੇ ਪਹਾੜੀ ਰਾਜਿਆਂ ਜਾਂ ਮੁਗ਼ਲ ਸੁਲਤਾਨਾਂ ਦੀ ਸ਼ਕਤੀ ਨੂੰ ਸਿੱਧੇ ਰੂਪ ਵਿਚ ਚੇਤਾਵਨੀ ਨਹੀਂ ਦਿੱਤੀ ਜਾਂ ਅਪ੍ਰਵਾਨ ਨਹੀਂ ਕੀਤਾ ਪਰੰਤੂ ਉਹ ਕਿਸੇ ਵੀ ਕੀਮਤ ਉੱਤੇ ਇਸ ਸ਼ਕਤੀ ਨੂੰ ਸਵੀਕਾਰ ਕਰਨ ਤੋਂ ਇਨਕਾਰੀ ਸਨ। ਜਦੋਂ ਅਤੇ ਜੇਕਰ ਸੱਤਾ ਅਧਿਕਾਰੀਆਂ ਨੇ ਉਹਨਾਂ ਦੇ ਪ੍ਰੋਗਰਾਮ ਵਿਚ ਦਖ਼ਲ-ਅੰਦਾਜ਼ੀ ਕੀਤੀ ਜੋ ਨਿਰੋਲ ਅਧਿਆਤਮਕ ਸੀ ਤਾਂ ਗੁਰੂ ਸਾਹਿਬ ਨੇ ਪ੍ਰਭਾਵਿਤ ਹੋ ਕੇ ਪ੍ਰਤਿਆਕਰਮਣ ਕੀਤਾ ਅਤੇ ਹਥਿਆਰਾਂ ਦੀ ਸਹਾਇਤਾ ਜਾਂ ਸਹਾਰਾ ਲਿਆ। ਇਵੇਂ ਪ੍ਰਤੀਤ ਹੁੰਦਾ ਹੈ ਕਿ ਗੁਰੂ ਸਾਹਿਬ ਨੇ ਆਪਣੇ ਆਪ ਨੂੰ ਨਾ ਹੀ

ਪੰਜਾਬ ਦੇ ਪਹਾੜੀ ਰਾਜਿਆਂ ਅਤੇ ਨਾ ਹੀ ਮੁਗ਼ਲ ਹੁਕਮਰਾਨਾਂ ਦੇ ਅਧੀਨ ਸਮਝਿਆ। ਉਹ ਸਮਕਾਲੀ ਰਾਜਾਂ ਨਾਲ ਅਭੇਦ ਨਹੀਂ ਹੋਣਾ ਚਾਹੁੰਦੇ ਸਨ ਜੋ ਸਿਧੇ ਪਾਸੇ ਤੋਂ ਉਹਨਾਂ ਦੇ ਪ੍ਰੋਗਰਾਮ ਨਾਲ ਅਸੰਬੰਧਿਤ ਜਾਂ ਬੇਜੋੜ ਸਨ ਅਤੇ ਪੁੱਠੇ ਪਾਸੇ ਤੋਂ ਉਹਨਾਂ ਦੇ ਵਿਪੱਖੀ ਜਾਂ ਵੈਰੀ ਸਨ। ਗੁਰੂ ਸਾਹਿਬ ਨੇ ਜ਼ਫ਼ਰਨਾਮਾ ਵਿਚ ਪੂਰਨ ਸਪੱਸ਼ਟਤਾ ਨਾਲ ਲਿਖਿਆ ਕਿ ਜੇਕਰ ਬਾਦਸ਼ਾਹ ਦੀ ਨਿਗਾਹ ਆਪਣੀਆਂ ਫ਼ੌਜਾਂ ਤੇ ਦੌਲਤ ਦੇ ਖ਼ਜ਼ਾਨਿਆਂ ਵੱਲ ਸੀ ਤਾਂ ਗੁਰੂ ਸਾਹਿਬ ਦੀ ਦ੍ਰਿਸ਼ਟੀ ਅਕਾਲ ਪੁਰਖ ਦਾ ਸ਼ੁਕਰਾਨਾ ਪ੍ਰਗਟ ਕਰਨ ਵੱਲ ਸੀ। ਬਾਦਸ਼ਾਹ ਨੂੰ ਜੇਕਰ ਆਪਣੇ ਮੁਲਕ ਤੇ ਮਾਲ ਦਾ ਗਰੂਰ ਸੀ ਨਿਸਚੇ ਹੀ ਗੁਰੂ ਸਾਹਿਬ ਤਾਂ ਅਕਾਲ ਪੁਰਖ ਦੀ ਸ਼ਰਨ ਵਿਚ ਸਨ।[51]

ਉਪਰੋਕਤ ਚਰਚਾ ਦੀ ਸਮੁੱਚੀ ਲੋਅ ਵਿਚ ਅਸੀਂ ਕਹਿ ਸਕਦੇ ਹਾਂ ਕਿ ਜ਼ਫ਼ਰਨਾਮਾ ਸਮਕਾਲੀ ਹਾਕਮਾਂ ਦੇ ਤਸ਼ੱਦਦ, ਜ਼ੁਲਮ ਤੇ ਅਨਿਆਂ ਦੀ ਬੋਲਦੀ ਹੋਈ ਤਸਵੀਰ ਹੈ ਜੋ ਗੁਰੂ ਗੋਬਿੰਦ ਸਿੰਘ ਦੀ ਨਿਡਰਤਾ, ਦਲੇਰੀ, ਸਾਹਸ, ਨੈਤਿਕ ਦ੍ਰਿੜਤਾ ਤੇ ਜੀਵਨ ਦੀਆਂ ਉੱਚੀਆਂ ਕਦਰਾਂ-ਕੀਮਤਾਂ ਦੀ ਪਹਿਚਾਣ ਦੀ ਲਿਖਾਇਕ ਹੈ।

ਹੱਥਲੀ ਲਿਖਤ ਦੀ ਭੂਮਿਕਾ ਵਿਚ ਜਿਵੇਂ ਸੰਕੇਤ ਕੀਤਾ ਗਿਆ ਹੈ ਜ਼ਫ਼ਰਨਾਮਾ ਬਾਦਸ਼ਾਹ ਔਰੰਗਜ਼ੇਬ ਅਤੇ ਗੁਰੂ ਗੋਬਿੰਦ ਸਿੰਘ ਵਿਚਕਾਰ ਕਸ਼ਮਕਸ਼ ਨੂੰ ਧੀਮਾ ਕਰਨ ਵਿਚ ਅਤਿਅੰਤ ਸਹਾਈ ਹੋਇਆ। ਬਾਦਸ਼ਾਹ ਦੇ ਗੁਰੂ ਸਾਹਿਬ ਦੇ ਸੁਰੱਖਸ਼ਤ ਵਿਚਰਨ ਦੇ ਸ਼ਾਹੀ ਫ਼ਰਮਾਨ ਦੇ ਸੰਕੇਤ ਮਿਲਦੇ ਹਨ। ਉਹਨਾਂ ਨੂੰ ਬਾਹਮੀ ਮੁਲਾਕਾਤ ਲਈ ਬੁਲਾਇਆ ਗਿਆ ਜਿਵੇਂ ਗੁਰੂ ਸਾਹਿਬ ਨੇ ਜ਼ਫ਼ਰਨਾਮੇ ਵਿਚ ਇੱਛਾ ਪ੍ਰਗਟ ਕੀਤੀ ਸੀ ਪਰੰਤੂ ਬਾਦਸ਼ਾਹ ਦੀ ਅਚਾਨਕ ਮੌਤ ਦੇ ਫਲਸਰੂਪ ਜ਼ਫ਼ਰਨਾਮੇ ਵਿਚ ਅੰਕਿਤ ਵਿਸ਼ਿਆਂ ਉੱਤੇ ਕੋਈ ਨਿਰਨਾ ਨਾ ਲਿਆ ਜਾ ਸਕਿਆ।

## ਪੈਰ ਟਿੱਪਣੀਆਂ

1. ਇਹ ਪਿੰਡ ਅੱਜ-ਕੱਲ੍ਹ ਗੁਰੂ ਗੋਬਿੰਦ ਸਿੰਘ ਮਾਰਗ ਦੀ ਸ਼ਾਨ ਵਧਾ ਰਹੇ ਹਨ। ਇਹ ਮਾਰਗ ਅਨੰਦਪੁਰ ਸਾਹਿਬ ਤੋਂ ਅਰੰਭ ਹੋ ਕੇ ਨਿਰਮੋਹਗੜ੍ਹ, ਕੀਰਤਪੁਰ ਸਾਹਿਬ, ਰੋਪੜ, ਚਮਕੌਰ ਸਾਹਿਬ, ਮਾਛੀਵਾੜਾ, ਆਲਮਗੀਰ, ਰਾਏਕੋਟ, ਈਨਾ ਕਾਂਗੜ, ਕੋਟ ਕਪੂਰਾ ਮੁਕਤਸਰ ਤੇ ਲੱਖੀ ਜੰਗਲ ਵਿਚੋਂ ਲੰਘਦਾ ਹੋਇਆ ਬਠਿੰਡਾ ਤੇ ਦਮਦਮਾ ਸਾਹਿਬ ਨੂੰ ਮਿਲਾਉਂਦਾ ਹੈ। ਗੁਰੂ ਗੋਬਿੰਦ ਸਿੰਘ, ਜ਼ਫ਼ਰਨਾਮਾ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1973 (ਅਰੰਭਕ ਪੰਨੇ)
2. ਉਪਰੋਕਤ, 1-2
3. ਉਪਰੋਕਤ, 11-12
4. ਉਪਰੋਕਤ, 14
5. ਉਪਰੋਕਤ, 17
6. ਉਪਰੋਕਤ, 20
7. ਉਪਰੋਕਤ, 19

8. ਉਪਰੋਕਤ, 22
9. ਉਪਰੋਕਤ, 18
10. ਮੈਕਸ ਆਰਥਰ ਮੈਕਾਲਿਫ਼, *ਦੀ ਸਿਖ ਰਿਲੀਜਨ: ਇਟਸ ਗੁਰੂਜ਼, ਸੇਕਰਿਡ ਰਾਈਟਿੰਗਜ਼ ਐਂਡ ਆਥਰਜ਼*, ਆਕਸਫੋਰਡ, 1909, ਪੰਨਾ 944
11. ਸੈਨਾਪਤਿ, *ਸ੍ਰੀ ਗੁਰ ਸੋਭਾ* (ਸੰਪਾਦਕ ਗੰਡਾ ਸਿੰਘ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1967, ਪੰਨਾ 74.
12. ਉਪਰੋਕਤ, 74
13. ਸੁਖਾ ਸਿੰਘ, *ਗੁਰਬਿਲਾਸ ਦਸਵੀਂ ਪਾਤਸ਼ਾਹੀ* (1797), ਲਾਹੌਰ, 1912, ਪੰਨਾ 424.
14. ਵਿਸਤਾਰ ਲਈ ਵੇਖੋ ਗੰਡਾ ਸਿੰਘ 'ਜ਼ਫ਼ਰਨਾਮਾ ਅਜ਼ਕਲਮ ਗੁਰੂ ਗੋਬਿੰਦ ਸਿੰਘ', ਮਾਖਜ਼-ਏ-ਤਵਾਰੀਖ-ਏ ਸਿੱਖਾਂ, ਅੰਮ੍ਰਿਤਸਰ, 1949, ਪੰਨੇ 64-65, ਸੰਖੇਪ ਆਲੋਚਨਾਤਮਕ ਅਧਿਐਨ ਲਈ, ਜੇ.ਐਸ. ਗਰੇਵਾਲ 'ਇੰਨਟਰੋਂਡਕਸ਼ਨ', *ਸਿੱਖ ਹਿਸਟਰੀ ਫਰਾਮ ਪ੍ਰਸ਼ੀਅਨ ਸਰੋਸਿਜ਼*, ਨਵੀਂ ਦਿੱਲੀ, 2001, ਪੰਨਾ 15 (ਪੈਰ ਟਿੱਪਣੀ ਨੰ: 40 ਸਮੇਤ) ਅਤੇ ਜੇ.ਐਸ. ਗਰੇਵਾਲ, 'ਦਾ ਜ਼ਫ਼ਰਨਾਮਾ ਆਫ ਗੁਰੂ ਗੋਬਿੰਦ ਸਿੰਘ', *ਐਸੇਜ਼ ਇਨ ਸਿੱਖ ਹਿਸਟਰੀ*, ਅੰਮ੍ਰਿਤਸਰ, 1972, ਪੰਨੇ 62-66.
15. ਸੈਨਾਪਤਿ, *ਉਪਰੋਕਤ*, ਪੰਨਾ 75
16. *ਉਪਰੋਕਤ*, ਪੰਨਾ 75
17. ਗੁਰੂ ਗੋਬਿੰਦ ਸਿੰਘ, *ਜ਼ਫ਼ਰਨਾਮਾ*, ਪੰਨਾ 39-40
18. ਸੈਨਾਪਤਿ, ਉਪਰੋਕਤ, ਪੰਨਾ 75
19. ਗੁਰੂ ਗੋਬਿੰਦ ਸਿੰਘ, *ਉਪਰੋਕਤ*, ਸ਼ੇਅਰ 29
20. *ਉਪਰੋਕਤ*, ਸ਼ੇਅਰ 27
21. *ਉਪਰੋਕਤ*, ਸ਼ੇਅਰ 35
22. ਉਪਰੋਕਤ, ਸ਼ੇਅਰ 37
23. *ਉਪਰੋਕਤ*, ਸ਼ੇਅਰ 38
24. ਕੋਇਰ ਸਿੰਘ, *ਗੁਰਬਿਲਾਸ ਪਾਤਸ਼ਾਹੀ 10* (1751) (ਸੰਪਾ. ਸਮਸ਼ੇਰ ਸਿੰਘ ਅਸ਼ੋਕ), ਪਟਿਆਲਾ, 1968, ਪੰਨਾ 201; ਸੁਖਾ ਸਿੰਘ, *ਉਪਰੋਕਤ*, ਪੰਨਾ 432.
25. ਸੈਨਾਪਤਿ, *ਉਪਰੋਕਤ*, ਪੰਨਾ 83
26. ਗੁਰੂ ਗੋਬਿੰਦ ਸਿੰਘ, *ਉਪਰੋਕਤ*, ਸ਼ੇਅਰ 44
27. *ਉਪਰੋਕਤ*, ਸ਼ੇਅਰ 41
28. ਭੱਟ ਵਹੀਆਂ (Extracts), ਪੰਜਾਬ ਇਤਿਹਾਸ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ।
29. *ਉਪਰੋਕਤ*
30. ਗੁਰੂ ਗੋਬਿੰਦ ਸਿੰਘ, *ਉਪਰੋਕਤ*, 48
31. *ਉਪਰੋਕਤ*, 49
32. *ਉਪਰੋਕਤ*, 50

33. ਉਪਰੋਕਤ, 52
34. ਉਪਰੋਕਤ, 56-57
35. ਉਪਰੋਕਤ, 58-59
36. ਉਪਰੋਕਤ, 60-61
37. ਉਪਰੋਕਤ, 78
38. ਉਪਰੋਕਤ, 64-65
39. ਉਪਰੋਕਤ, 54
40. ਉਪਰੋਕਤ, 67
41. ਉਪਰੋਕਤ, 73-74
42. ਉਪਰੋਕਤ, 75
43. ਉਪਰੋਕਤ, 76
44. ਉਪਰੋਕਤ, 77 ਇਥੇ ਇਹ ਵੀ ਵੇਖ ਕੇ ਹੈਰਾਨੀ ਹੁੰਦੀ ਹੈ ਕਿ ਜਦੋਂ ਗੁਰੂ ਸਾਹਿਬ ਨੇ ਜ਼ੁਲਮ ਤੇ ਅਨਿਆਂ ਦਾ ਨਾਸ ਕਰਨ ਲਈ ਸੰਘਰਸ਼ ਅਰੰਭਿਆ ਹੋਇਆ ਸੀ ਤਾਂ ਉਸ ਸਮੇਂ ਜਾਂ ਉਸ ਤੋਂ ਪਹਿਲਾਂ ਦੇ ਉਹਨਾਂ ਸਾਹਮਣੇ ਪੇਸ਼ ਆਉਣ ਵਾਲੇ ਹਾਲਾਤ ਵਿਚ ਫ਼ਾਰਸੀ, ਬ੍ਰਜ ਭਾਸ਼ਾ ਆਦਿ ਪੜ੍ਹਨਾ ਜੋ ਪ੍ਰਾਚੀਨ ਲਿਖਤਾਂ (Classic Writings) ਮੰਨੀਆਂ ਜਾਂਦੀਆਂ ਹਨ, ਇਕ ਅਦਭੁਤ ਕੰਮ ਭਾਸਦਾ ਹੈ।
45. ਗੁਰੂ ਗੋਬਿੰਦ ਸਿੰਘ, ਜ਼ਫ਼ਰਨਾਮਾ, 85
46. ਉਪਰੋਕਤ, 92
47. ਦਸਮ ਗ੍ਰੰਥ, ਸਵਈਆ ਪਾਦਸ਼ਾਹੀ ਦਸ, 99
48. ਬਚਿੱਤ੍ਰ ਨਾਟਕ, ਪ੍ਰਿਥਮ ਧਿਆਇ, 47
49. ਉਪਰੋਕਤ, 90-91
50. ਗੁਰੂ ਗੋਬਿੰਦ ਸਿੰਘ ਜ਼ਫ਼ਰਨਾਮਾ 100
51. ਉਪਰੋਕਤ, 102-103

## ਸਾਰਾਂਸ਼

'ਜ਼ਫ਼ਰਨਾਮਾ' ਗੁਰੂ ਗੋਬਿੰਦ ਸਿੰਘ ਦੁਆਰਾ ਫ਼ਾਰਸੀ ਕਵਿਤਾ ਵਿਚ ਰਚਿਤ ਬਾਦਸ਼ਾਹ ਔਰੰਗਜ਼ੇਬ ਨੂੰ ਲਿਖਿਆ ਵਿਜੈ-ਪੱਤਰ ਹੈ ਜਿਸ ਦੇ ਕੁਝ ਚੋਣਵੇਂ ਸਾਰਾਂਸ਼ਾਂ ਦਾ ਪੰਜਾਬੀ ਅਨੁਵਾਦ ਨਿਮਨ ਲਿਖਤ ਹੈ:

ਮੰਗਲਾਚਰਣ : ਅਕਾਲਪੁਰਖ ਸਰਬ ਸ਼ਕਤੀਮਾਨ, ਅਟਲ, ਕ੍ਰਿਪਾਲੂ, ਅਨੰਦ ਦਾਤਾ, ਰਿਜ਼ਕ ਦਾਤਾ, ਮੁਕਤੀ ਦਾਤਾ ਤੇ ਰਹੀਮ ਹੈ—1

ਅਕਾਲ ਪੁਰਖ ਪਰਮ ਬੁਧੀਮਾਨ ਹੈ ਤੇ ਨਿਮਾਣਿਆਂ ਨੂੰ ਨਿਵਾਜਣ ਵਾਲਾ ਹੈ। ਉਹ ਅਨਾਥਾਂ ਦਾ ਪਾਲਣਹਾਰ ਤੇ ਦੁਸ਼ਮਣਾਂ ਦਾ ਨਾਸ਼ ਕਰਨ ਵਾਲਾ ਹੈ—8

ਦਾਸਤਾਨ (ਵਿਥਿਆ)

ਗੁਰੂ ਗੋਬਿੰਦ ਸਿੰਘ ਬਾਦਸ਼ਾਹ ਔਰੰਗਜ਼ੇਬ ਨੂੰ ਸੰਬੋਧਤ ਕਰਦੇ ਹਨ:

ਕੇਵਲ ਅਕਾਲ ਪੁਰਖ ਸਾਖੀ ਹੈ ਕਿ ਮੈਨੂੰ ਤੇਰੀ ਇਸ ਕਸਮ ਉੱਤੇ ਕੋਈ ਭਰੋਸਾ ਨਹੀਂ ਹੈ।—13... ਮੈਨੂੰ ਉਸ ਉੱਤੇ ਜ਼ਰਾ ਵੀ ਵਿਸ਼ਵਾਸ ਨਹੀਂ ਜਿਸ ਦੇ ਬਖ਼ਸ਼ੀ ਤੇ ਦੀਵਾਨ ਸਾਰੇ ਹੀ ਝੂਠ ਬੋਲਣ ਵਾਲੇ ਹਨ—14 ਜੇ ਕੋਈ ਵਿਅਕਤੀ ਤੇਰੀ ਕੁਰਾਨ ਦੀ ਕਸਮ ਉੱਤੇ ਵਿਸ਼ਵਾਸ ਕਰ ਲਵੇ ਤਾਂ ਉਹ ਅੰਤ ਨੂੰ ਖੁਆਰ ਹੁੰਦਾ ਹੈ—15

— ਭੁੱਖੇ-ਭਾਣੇ 40 ਆਦਮੀ ਕੀ ਕਰ ਸਕਦੇ ਹਨ ਜੇ ਉਹਨਾਂ ਉੱਤੇ ਅਚਨਚੇਤ ਹੀ ਅਣਗਿਣਤ ਫ਼ੌਜ ਹਮਲਾ ਕਰ ਦੇਵੇ—19

— ਜਦੋਂ ਕੋਈ ਕੰਮ ਸਮੂਹ ਉਪਾਵਾਂ ਤੋਂ ਲੰਘ ਜਾਵੇ ਤਾਂ ਉਸ ਸਮੇਂ ਤਲਵਾਰ ਨੂੰ ਹੱਥ ਵਿਚ ਲੈਣਾ ਜਾਇਜ਼ ਹੈ—22

— ਮੈਂ ਹੁਣ ਤੇਰੀ ਕੁਰਾਨ ਦੀ ਕਸਮ ਦਾ ਕੀ ਭਰੋਸਾ ਕਰਾਂ ਤੂੰ ਆਪ ਹੀ ਦਸ ਕਿ ਮੈਨੂੰ ਅਜਿਹਾ ਕਰਨ ਦੀ ਕੀ ਲੋੜ ਸੀ—23

— ਜੇ ਕੋਈ ਵਿਅਕਤੀ ਕੁਰਾਨ ਦੀ ਕਸਮ ਉੱਤੇ ਇਤਬਾਰ ਕਰ ਕੇ ਆਵੇ ਤਾਂ ਉਸ ਨੂੰ ਪਕੜਨਾ ਜਾਂ ਮਾਰਨਾ ਠੀਕ ਨਹੀਂ ਹੈ—25

— ਮੈਨੂੰ ਪਤਾ ਨਹੀਂ ਸੀ ਕਿ ਇਕਰਾਰ ਤੋੜਨ ਵਾਲਾ ਇਹ ਵਿਅਕਤੀ (ਔਰੰਗਜ਼ੇਬ) ਦੌਲਤ ਪਰਸਤ ਹੈ ਅਤੇ ਧਰਮ-ਇਮਾਨ ਨੂੰ ਪਰੇ ਸੁੱਟਣ ਵਾਲਾ ਹੈ—45... ਔਰੰਗਜ਼ੇਬ ! ਤੂੰ ਨਾ ਤਾਂ ਧਰਮ-ਇਮਾਨ ਉੱਤੇ ਸਥਿਰ ਹੈ ਤੇ ਨਾ ਹੀ ਸ਼ਰਾ-ਸ਼ਰੀਅਤ ਦਾ ਪਾਬੰਦ ਹੈਂ। ਤੈਨੂੰ ਨਾ ਹੀ ਅਕਾਲ ਪੁਰਖ ਦੀ ਪਛਾਣ ਹੈਂ ਅਤੇ ਨਾ ਹੀ ਤੇਰਾ ਹਜ਼ਰਤ ਮੁਹੰਮਦ ਸਾਹਿਬ ਉੱਤੇ ਵਿਸ਼ਵਾਸ ਹੈ—46

— ਮੈਨੂੰ ਤੇਰਾ ਲਿਖਿਆ ਹੋਇਆ ਅਤੇ ਜ਼ਬਾਨੀ ਸੁਨੇਹਾ ਪ੍ਰਾਪਤ ਹੋਇਆ। ਤੈਨੂੰ ਹੁਣ ਲੋੜੀਂਦਾ ਹੈ ਕਿ ਤੂੰ ਇਸ ਕਾਰਜ ਨੂੰ ਭਲੀ-ਭਾਂਤ ਸਿਰੇ ਚੜ੍ਹਾਹ ਦੇਵੇਂ—54

— ਆਦਮੀ ਨੂੰ ਚਾਹੀਦਾ ਹੈ ਕਿ ਉਹ ਆਪਣੇ ਬਚਨਾਂ ਨੂੰ ਪੂਰਾ ਕਰੇ। ਇਹ ਮੁਨਾਸਬ ਨਹੀਂ ਕਿ ਦਿਲ ਵਿਚ ਕੁਝ ਹੋਰ ਅਤੇ ਮੂੰਹ ਵਿਚ ਕੁਝ ਹੋਰ ਹੋਵੇ—55

— ਜੇਕਰ ਤੂੰ ਕਾਂਗੜ ਦੇ ਕਸਬੇ ਵਿਚ ਤਸ਼ਰੀਫ ਲੈ ਆਵੇਂ ਤਾਂ ਇਸ ਤੋਂ ਪਿਛੋਂ ਸਾਡੀ ਆਪਸੀ ਮੁਲਾਕਾਤ ਹੋ ਸਕਦੀ ਹੈ—58... ਤੈਨੂੰ ਇਸ ਪਾਸੇ ਆਉਣ ਵਿਚ ਕੋਈ ਖਤਰਾ ਨਹੀਂ ਕਿਉਂਕਿ ਇਸ ਖੇਤਰ ਵਿਚ ਵਸਦੀ ਸਮੂਹ ਬੈਰਾੜ ਕੌਮ ਮੇਰੇ ਹੁਕਮ ਵਿਚ ਹੈ—59

— ਤੇਰਾ ਇਹ ਨਿਆਏਂ ਤੇ ਇਹ ਦੀਨਦਾਰੀ (ਧਰਮਪਰਸਤੀ) ਅਜੀਬ ਹੈ। ਤੇਰੀ ਇਸ ਬਾਦਸ਼ਾਹੀ ਉੱਤੇ ਅਫਸੋਸ ਹੈ—ਸੌ ਵਾਰੀ ਅਫਸੋਸ—67... ਤੂੰ ਅਵੇਸਲਾ ਨਾ ਹੋ ਤੇ ਨਾ ਹੀ ਰੱਬੀ ਬੰਦਿਆਂ ਨੂੰ ਤੰਗ ਕਰ। ਅਕਾਲ ਪੁਰਖ ਬੇਪਰਵਾਹ ਹੈ ਤੇ ਖੁਸ਼ਾਮਤ ਰਹਿਤ ਹੈ—70 ਤੇਰੇ ਉਤੇ ਕੁਰਾਨ ਦੀ ਕਸਮ ਦਾ ਫ਼ਰਜ਼ ਲਾਗੂ ਹੁੰਦਾ ਹੈ। ਤੂੰ ਆਪਣੇ ਬਚਨਾਂ ਅਨੁਸਾਰ ਆਖੀਆਂ ਗਈਆਂ ਗੱਲਾਂ ਨੂੰ ਭਲੀ-ਭਾਂਤ ਪੂਰੀਆਂ ਕਰ-76

— ਕੀ ਹੋਇਆ ਜੇ ਮੇਰੇ ਚਾਰ ਬਚੇ ਮਾਰੇ ਗਏ ਅਜੇ ਤਾਂ ਕੁੰਡਲੀਦਾਰ ਨਾਗ (ਕੁਝੰਗੀ ਖਾਲਸਾ) ਬਾਕੀ ਹੈ—78

— ਮੈਂ ਬੁੱਤਪਰਸਤ ਪਹਾੜੀਆਂ ਨੂੰ ਮਾਰਨ ਵਾਲਾ ਹਾਂ ਕਿਉਂਕਿ ਉਹ ਫਸਾਦੀ ਅਤੇ ਬੁੱਤਪਰਸਤ ਹਨ। ਮੈਂ ਬੁੱਤ ਘਾਤਕ ਹਾਂ—95... ਦੁਸ਼ਮਣ ਕੀ ਉਪਾਏ ਕਰ ਸਕਦਾ ਹੈ ਜੇਕਰ ਅਕਾਲ ਪੁਰਖ ਰਹਿਨੁਮਾ ਅਤੇ ਪ੍ਰਸੰਨ ਹੋਵੇ—103

— ਤੇਰੀ ਨਜ਼ਰ ਜੇਕਰ ਆਪਣੀ ਫੌਜ ਅਤੇ ਦੌਲਤ ਉੱਤੇ ਹੈ ਤਾਂ ਸਾਡੀ ਨਿਗਾਹ ਕੇਵਲ ਅਕਾਲ ਪੁਰਖ ਦੇ ਸ਼ੁਕਰਾਨੇ ਉੱਤੇ ਹੈ—105

— ਤੂੰ ਜੇਕਰ ਅਤਿਆਚਾਰੀ ਵੀ ਹੈਂ ਤਾਂ ਨਿਮਾਣਿਆਂ ਨੂੰ ਨਾ ਸਤਾ ਅਤੇ ਆਪਣੀ ਕੁਰਾਨ ਦੀ ਖਾਧੀ ਕਸਮ ਨੂੰ ਤੇਸੇ ਨਾਲ ਨਾ ਛਿੱਲ ਅਰਥਾਤ ਆਪਣੇ ਬਚਨਾਂ ਨੂੰ ਭੰਗ ਨ ਕਰ—109

— *ਮਾਖਜ਼-ਏ-ਤਵਾਰੀਖ-ਏ-ਸਿੱਖਾਂ* (ਸੰਪਾ ਤੇ ਸੰਕਲਨ ਕਰਤਾ ਗੰਡਾ ਸਿੰਘ), ਜਿਲਦ 1, ਅੰਮ੍ਰਿਤਸਰ, 1949

# ਅਮਰਨਾਮਾ

ਅਮਰਨਾਮਾ ਭਾਈ ਨੱਥ ਮੱਲ ਦੀ ਰਚਨਾ ਮੰਨੀ ਗਈ ਹੈ ਜੋ ਗੁਰੂ ਹਰਿਗੋਬਿੰਦ ਦੇ ਦਰਬਾਰ ਦਾ ਪ੍ਰਸਿੱਧ ਢਾਡੀ ਸੀ। ਇਹ ਢਾਡੀ ਭਾਈ ਅਬਦੁਲ ਨਾਲ ਮਿਲ ਕੇ ਸੂਰਬੀਰਤਾ ਦੀਆਂ ਵਾਰਾਂ ਗਾਉਂਦਾ ਸੀ ਕਿਉਂਕਿ ਉਸ ਸਮੇਂ ਸੂਰਮਿਆਂ ਦੀਆਂ ਵਾਰਾਂ ਗਾਉਣਾ ਇਕ ਪ੍ਰਕਾਰ ਦਾ ਰਿਵਾਜ ਬਣ ਗਿਆ ਸੀ। ਸਿੱਖ ਸੰਗਤਾਂ ਵਿਚ ਇਹ ਵਾਰਾਂ ਗੁਰਮਤ ਦੇ ਪ੍ਰਚਾਰ ਤੇ ਗੁਰੂ ਸਾਹਿਬਾਨ ਲਈ ਸ਼ਰਧਾ ਦਰਸਾਉਣ ਲਈ ਉਚੇਚੇ ਰੂਪ ਵਿਚ ਗਾਈਆਂ ਜਾਂਦੀਆਂ ਸਨ।

ਭਾਈ ਨੱਥ ਮਲ ਢਾਡੀ ਅਤੇ ਭਾਈ ਅਬਦੁਲ ਦੋਵੇਂ ਮਾਸੀ ਦੇ ਪੁੱਤਰ ਭਰਾ ਸਨ। ਇਕ ਅਜੋਕੇ ਇਤਿਹਾਸਕਾਰ ਨੇ ਨੱਥ ਮਲ ਦੀ ਆਉਣ ਵਾਲੀ ਪੀੜ੍ਹੀ ਨੂੰ ਕਿਸੇ ਵਿਸ਼ੇਸ਼ ਸੰਦਰਭ ਵਿਚ ਦਰਸਾਇਆ ਹੈ।[1] ਭਾਈ ਨੱਥ ਮੱਲ ਦੇ ਖਾਨਦਾਨ ਨੂੰ ਭਾਈ ਮਰਦਾਨੇ ਦੇ ਨਾਲ ਜੋੜਨ ਦੇ ਵੀ ਸੰਕੇਤ ਮਿਲਦੇ ਹਨ ਪਰੰਤੂ *ਇਤਿਹਾਸਕ* ਦ੍ਰਿਸ਼ਟੀਕੋਣ ਤੋਂ ਇਹ ਤੱਥ ਖੋਜ ਦਾ ਲਿਖਾਇਕ ਹੈ। ਭਾਈ ਨੱਥ ਮੱਲ ਦਾ ਕੁਰਸੀਨਾਮਾ ਕੁਝ ਪੀੜ੍ਹੀਆਂ ਤਕ ਸੰਕੇਤਕ ਰੂਪ ਵਿਚ ਉਲੀਕਿਆ ਗਿਆ ਹੈ—ਭਾਈ ਹੁਲੜ, ਭਾਈ ਮਾਹੀਆ, ਭਾਈ ਲਖੀਦਰਿਆ, ਭਾਈ ਜਸ ਦਰਿਆ, ਭਾਈ ਖਜ਼ਾਨਾ, ਭਾਈ ਪਸ਼ੌਰਾ, ਭਾਈ ਵਲੈਤਾ, ਭਾਈ ਫੱਤਾ।

ਭਾਈ ਨੱਥ ਮੱਲ ਗੁਰੂ ਹਰਿਗੋਬਿੰਦ ਦੇ ਸਮੇਂ ਤੋਂ ਗੁਰੂ ਗੋਬਿੰਦ ਸਿੰਘ ਦੇ ਸਮੇਂ ਤੱਕ ਜਿਉਂਦਾ ਰਿਹਾ। ਇਹ ਢਾਡੀ ਗੁਰੂ ਸਾਹਿਬ ਦੇ ਦੱਖਣ ਵਲ ਦੇ ਆਖੀਰਲੇ ਸਮੇਂ ਤਕ ਉਹਨਾਂ ਦੇ ਨਾਲ ਸੀ। ਅਮਰਨਾਮੇ ਦੀ ਅੰਦਰਲੀ ਗਵਾਹੀ ਅਨੁਸਾਰ ਅਮਰਨਾਮਾ ਉਹਨਾਂ ਨੇ ਇਸੇ ਢਾਡੀ ਨੂੰ ਬਖਸ਼ਿਸ਼ ਵਜੋਂ ਦਿੱਤਾ ਸੀ। ਅਮਰਨਾਮੇ ਵਿਚ ਨੱਥ ਮੱਲ ਦਾ ਨਾਮ ਕਈ ਵਾਰੀ ਆਇਆ ਹੈ ਜੋ ਇਸ ਗੱਲ ਦਾ ਸੰਕੇਤਕ ਹੈ ਕਿ ਉਹ ਗੁਰੂ ਸਾਹਿਬ ਦੇ ਜੋਤੀ ਜੋਤ ਸਮਾਉਣ ਤੋਂ ਕੁਝ ਦੇਰ ਪਹਿਲਾਂ ਨੰਦੇੜ ਵਿਖੇ ਗੁਰਮਤ ਸਬੰਧੀ ਵਿਖਿਆਨਾਂ ਅਤੇ ਦੀਵਾਨਾਂ ਵਿਚ ਹਾਜ਼ਰੀ ਭਰਦਾ ਰਿਹਾ ਸੀ ਅਤੇ ਗੁਰੂ ਗੋਬਿੰਦ ਸਿੰਘ ਦੀ ਸ਼ਖਸੀਅਤ ਦਾ ਅੰਤਲੇ ਸਮੇਂ ਤਕ ਆਨੰਦ ਮਾਨਣ ਦਾ ਸੁਭਾਗ ਪ੍ਰਾਪਤ ਕਰਦਾ ਰਿਹਾ ਸੀ।

ਅਮਰਨਾਮਾ ਦੀ ਅੰਦਰਲੀ ਗਵਾਹੀ ਅਨੁਸਾਰ ਇਹ ਸੰਮਤ 1765 (1708 ਈ.) ਦੀ ਰਚਨਾ ਹੈ। ਇਹ ਢਾਡੀ ਨੱਥ ਮੱਲ ਜਾਂ ਉਸ ਦੇ ਪੁੱਤ ਪੋਤਰੇ ਦੁਆਰਾ ਰਚੀ ਗਈ ਵਾਰ ਹੈ ਪਰੰਤੂ ਇਕ ਵਿਚਾਰਧਾਰਾ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਨੇ ਆਪ ਇਸ

ਦੀ ਰਚਨਾ ਕੀਤੀ ਹੈ। ਇਹ ਤੱਥ ਇਸ ਰਚਨਾ ਦੇ ਇਤਿਹਾਸਕ ਮਹੱਤਵ ਨੂੰ ਵਧਾਉਂਦੇ ਹਨ। ਅਸੀਂ ਜੇਕਰ ਇਹ ਵੀ ਮੰਨ ਲਈਏ ਕਿ ਇਹ ਵਾਰ ਗੁਰੂ ਗੋਬਿੰਦ ਸਿੰਘ ਦੀ ਆਪਣੀ ਲਿਖੀ ਹੋਈ ਨਹੀਂ ਤਾਂ ਸਮਕਾਲੀ ਢਾਡੀਆਂ ਦੀ ਲਿਖੀ ਵਾਰ ਵੀ ਨਿਸਚੇ ਹੀ ਇਤਿਹਾਸਕ ਸੰਦਰਭ ਵਿਚ ਇਕ ਠੋਸ ਗਵਾਹੀ ਦਾ ਕੰਮ ਕਰਦੀ ਹੈ।

ਇਸ ਵਾਰ ਵਿਚ ਵਰਤੇ ਗਏ ਕਈ ਬੰਦ ਉੱਤਮ ਪੁਰਖ ਵਿਚ ਅਤੇ ਕਈ ਅਨਯ ਪੁਰਖ ਵਿਚ ਲਿਖੇ ਗਏ ਹਨ। ਉੱਤਮ ਪੁਰਖ ਵਿਚ ਲਿਖੇ ਗਏ ਬੰਦ ਸੰਕੇਤ ਦਿੰਦੇ ਹਨ ਕਿ ਇਸ ਵਾਰ ਦਾ ਕਰਤਾ ਗੁਰੂ ਗੋਬਿੰਦ ਸਿੰਘ ਤੋਂ ਛੁੱਟ ਹੋਰ ਕੋਈ ਨਹੀਂ ਹੋ ਸਕਦਾ ਪਰੰਤੂ ਅਨਯ ਪੁਰਖ ਦੀ ਵਰਤੋਂ ਇਸ ਗੱਲ ਨੂੰ ਸਪੱਸ਼ਟ ਕਰ ਦਿੰਦੀ ਹੈ ਕਿ ਇਹ ਵਾਰ ਕਿਸੇ ਉੱਤਮ ਢਾਡੀ ਦੀ ਲਿਖੀ ਹੋਈ ਹੈ ਅਤੇ ਢਾਡੀ ਨੱਥ ਮੱਲ ਦੀ ਸੰਭਾਵਨਾ ਵਧੇਰੇ ਪ੍ਰਤੀਤ ਹੁੰਦੀ ਹੈ ਜੋ ਗੁਰੂ ਹਰਗੋਬਿੰਦ ਸਾਹਿਬ ਦੇ ਸਮੇਂ ਤੋਂ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਤੱਕ ਜਿਉਂਦਾ ਰਿਹਾ। ਇਹ ਢਾਡੀ ਗੁਰੂ ਗੋਬਿੰਦ ਸਿੰਘ ਦੇ ਦੱਖਣ ਵੱਲ ਸਫਰ ਦੇ ਅਵਸਰ ਉੱਤੇ ਉਹਨਾਂ ਦੇ ਨਾਲ ਸੀ ਅਤੇ ਨਾਂਦੇੜ ਵਿਖੇ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਸਮੇਂ ਵੀ ਉਥੇ ਹੀ ਸੀ ਜਿਥੋਂ ਦੀ ਪੇਸ਼ਕਸ਼ ਇਹ 'ਅਮਰਨਾਮਾ' ਕਿਹਾ ਜਾ ਸਕਦਾ ਹੈ। ਪੁਸਤਕ ਦੀ ਅੰਦਰਲੀ ਗਵਾਹੀ ਅਨੁਸਾਰ "ਨੱਥ ਮੱਲ ਢਾਡੀ ਸਦਾ ਸਾਡੇ ਪਾਸ ਹੈ। ਅਮਰਨਾਮਾ ਅਸਾਂ ਢਾਡੀ ਨੂੰ ਬਖਸ਼ਿਆ ਹੈ" ਇਹ ਤੱਥ ਇਸ ਵਾਰ ਦੇ ਪਹਿਲਾਂ ਫ਼ਾਰਸੀ ਵਿਚ ਲਿਖੇ ਜਾਣ ਦੀ ਸੰਭਾਵਨਾ ਦਰਸਾਉਂਦੇ ਹਨ। ਫ਼ਾਰਸੀ, ਨਾ ਕਿ ਪੰਜਾਬੀ, ਉਸ ਸਮੇਂ ਉੱਥੋਂ ਦੇ ਲੋਕਾਂ ਵਿਚ ਪ੍ਰਚੱਲਿਤ ਸੀ। ਨਿਰਸੰਦੇਹ ਹੀ ਹੱਥਲੀ ਵਾਰ ਵਿਚ ਵਰਤੇ ਗਏ ਕਈ ਸ਼ਬਦ ਭਾਵੇਂ ਉੱਤਮ ਪੁਰਖ ਵਿਚ ਅੰਕਿਤ ਕੀਤੇ ਗਏ ਹਨ ਪਰੰਤੂ ਇਹਨਾਂ ਦਾ ਸੰਕੇਤ ਜਾਂ ਭਾਵਅਰਥ ਅਨਯ ਪੁਰਖ ਵਿਚ ਨਿਕਲਦਾ ਹੈ। ਇਸ ਵਾਰ ਵਿਚ ਵਰਤੇ ਗਏ ਉੱਤਮ ਪੁਰਖ ਅਤੇ ਅਨਯ ਪੁਰਖਾਂ ਦੀ ਵਰਤੋਂ ਕੀਤੇ ਜਾਣ ਵਾਲੇ ਕੁਝ ਬੰਦ ਇਸ ਵਿਸ਼ੇ ਦੀ ਵਿਆਖਿਆ ਅਤੇ ਸਪੱਸ਼ਟਤਾ ਲਈ ਦ੍ਰਿਸ਼ਟੀਗੋਚਰ ਕਰਨੇ ਜ਼ਰੂਰੀ ਅਨੁਭਵ ਹੁੰਦੇ ਹਨ।

ਬੰਦ ਨੰ. 25 ਵਿਚ ਗੁਰੂ ਸਾਹਿਬ ਵੱਲੋਂ ਇਹ ਸੰਕੇਤ ਦਿਵਾਇਆ ਗਿਆ ਹੈ ਕਿ 'ਮੈਂ' ਇਕ ਅਕਾਲ ਪੁਰਖ ਦੀ ਹਜ਼ੂਰੀ ਵਿਚ ਬੰਦਗੀ ਲਈ ਸਿਰ ਨਿਵਾਉਂਦਾ ਹਾਂ ਕਿਉਂਕਿ 'ਮੈਂ' ਉਸ ਕੋਲੋਂ ਸਤਿਕਾਰ ਪ੍ਰਾਪਤ ਕੀਤਾ ਹੈ। ਇਸੇ ਪ੍ਰਕਾਰ ਨਿਮਨਲਿਖਤ ਬੰਦ (ਅਨੁਵਾਦ) ਇਥੇ ਦ੍ਰਿਸ਼ਟੀਗੋਚਰ ਕੀਤਾ ਜਾਂਦਾ ਹੈ ਜਿਸ ਵਿਚ ਉੱਤਮ ਪੁਰਖ ਦੀ ਵਰਤੋਂ ਕੀਤੀ ਗਈ ਹੈ।[3]

'ਮੈਂ' ਰਹਿਰਾਸ ਦਾ ਪਰਸਾਦ ਨਾਲ ਲੈ ਲਿਆ ਉਸ ਉਪਰੰਤ ਸਿੰਘਾਂ ਨੂੰ ਆਗਿਆ ਦੇ ਦਿੱਤੀ।

ਬੰਦ ਨੰ : 56 ਉੱਤਮ ਪੁਰਖ ਵਿਚ ਦਰਸਾਉਂਦਾ ਹੈ ਕਿ ਗੁਰੂ ਸਾਹਿਬ ਸਪੱਸ਼ਟ ਰੂਪ ਵਿਚ ਦੱਸਦੇ ਹਨ ਕਿ "ਉਹ ਵਿਅਕਤੀ 'ਸਾਡੇ' ਚਰਨੀ ਢਹਿ ਪਿਆ। ਉਹ ਮਿਹਰ ਅਤੇ ਕਿਰਪਾ ਦਾ ਜਾਚਕ ਬਣਿਆ।[4]"

ਉੱਤਮ ਪੁਰਖ ਦੀ ਵਰਤੋਂ ਵਾਲੇ ਕਈ ਬੰਦਾਂ ਵਿਚੋਂ ਇਕ ਹੋਰ ਬੰਦ ਵਿਚ ਗੁਰੂ

ਸਾਹਿਬ ਲਿਖਦੇ ਹਨ ਕਿ "ਸਾਡੇ ਸਿੰਘ" ਸਦੀਵੀਂ ਤੌਰ ਉੱਤੇ ਆਪਣੇ ਮਨ ਨੂੰ ਇਕਾਗਰ ਜਾਂ ਬਰਕਰਾਰ ਰੱਖਣਗੇ ਅਤੇ ਢਾਡੀਆਂ ਤੋਂ ਵਾਰਾਂ ਸੁਣਦੇ ਰਹਿਣਗੇ।[5]

ਇਸੇ ਪੁਸਤਕ ਅਰਥਾਤ ਅਮਰਨਾਮਾ ਵਿਚ ਅਨਯਪੁਰਖ ਵੱਲੋਂ ਵਰਤੇ ਗਏ ਕੁਝ ਇਕ ਬੰਦਾਂ ਦੀ ਵਿਆਖਿਆ ਨਿਮਨਲਿਖਤ ਹੈ ਜੋ ਇਸ ਗੱਲ ਦੀ ਨਿਸਚੇ ਹੀ ਸਪੱਸ਼ਟਤਾ ਕਰਦੀ ਹੈ ਕਿ ਇਹ ਗੁਰੂ ਗੋਬਿੰਦ ਸਿੰਘ ਦੀ ਆਪਣੀ ਰਚਨਾ ਨਹੀਂ ਹੈ। ਨਿਮਨਲਿਖਤ ਵਿਆਖਿਆ ਇਹ ਦਰਸਾਉਂਦੀ ਹੈ ਕਿ ਸ਼ਹਿਨਸ਼ਾਹ ਵੱਲੋਂ ਹੀਰੇ ਭੇਟ ਕੀਤੇ ਅਤੇ ਇਕ ਮੋਤੀ 'ਸਤਿਗੁਰ' ਦੇ ਹੱਥ ਉੱਤੇ ਰੱਖਿਆ ਗਿਆ।[6]

"ਸ਼ਹਿਨਸ਼ਾਹ ਨੇ ਹੀਰੇ ਭੇਟ ਕੀਤੇ ਅਤੇ ਇਕ ਮੋਤੀ 'ਗੁਰੂ ਸਾਹਿਬ' ਦੇ ਹੱਥ ਵਿਚ ਰੱਖਿਆ"

ਉਦਾਹਰਨ ਵੱਜੋਂ ਅਨਯ ਪੁਰਖ ਦਾ ਇਕ ਹੋਰ ਹਵਾਲਾ ਇੱਥੇ ਵਿਸ਼ੇ ਦੀ ਸਪੱਸ਼ਟਤਾ ਲਈ ਦਿੱਤਾ ਜਾਂਦਾ ਹੈ। ਲੇਖਕ ਸੰਕੇਤ ਦਿੰਦਾ ਹੈ ਕਿ 'ਗੁਰੂ ਜੀ' ਨੇ ਮੋਤੀ ਦਰਿਆ ਵਿਚ ਸੁੱਟ ਦਿੱਤਾ। ਸ਼ਹਿਨਸ਼ਾਹ ਨੇ ਇਸ ਉੱਤੇ ਬਹੁਤ ਹੈਰਾਨੀ ਪ੍ਰਗਟ ਕੀਤੀ।[7]

ਇਸੇ ਪੁਸਤਕ ਦੇ ਇਕ ਹੋਰ ਬੰਦ ਵਿਚ ਲੇਖਕ ਸੰਕੇਤ ਕਰਦਾ ਹੈ ਕਿ ਤੁਰਕਾਂ ਨੇ ਬਹੁਤ ਸਾਰਾ ਸ਼ੋਰ ਸ਼ਰਾਬਾ ਕੀਤਾ। 'ਸਤਿਗੁਰੂ ਜੀ' ਨੇ ਚਮਤਕਾਰੀ ਕਰਾਮਾਤ ਵਿਖਾਈ।[8]

ਇਸੇ ਪ੍ਰਕਾਰ ਇਕ ਹੋਰ ਬੰਦ ਬੜੇ ਸਪੱਸ਼ਟ ਰੂਪ ਵਿਚ ਦਰਸਾਉਂਦਾ ਹੈ ਕਿ ਦਰਿਆ ਗੋਦਾਵਰੀ ਦੇ ਕੰਢੇ ਉੱਤੇ 'ਗੁਰੂ ਸਾਹਿਬ' ਨੇ ਇਕ ਅਜਿਹੇ ਅਸਥਾਨ ਉੱਤੇ ਖੇਮੇ ਲਗਵਾਏ ਜਿਥੇ 'ਅਹਿਲੇ-ਏ-ਕਬੂਲ' ਭਾਵ ਅਕਾਲ ਪੁਰਖ ਦੀ ਦਰਗਾਹ ਵਿਚ ਕਬੂਲ ਵਿਅਕਤੀਆਂ ਦੀਆਂ ਕਬਰਾਂ ਸਨ। ਨਿਸਚੇ ਹੀ ਅਮਰਨਾਮਾ ਵਿਚ ਅਨਯ ਪੁਰਖ ਦੀ ਵਰਤੋਂ ਵਾਲੇ ਬੰਦਾਂ ਦੀ ਕੋਈ ਘਾਟ ਨਹੀਂ ਹੈ।[9]

ਉਪਰੋਕਤ ਤੋਂ ਸਪੱਸ਼ਟ ਹੈ ਕਿ ਅਮਰਨਾਮਾ ਦੇ ਆਰੰਭ ਅਤੇ ਵਿਸ਼ੇ ਦੀ ਵਿਆਖਿਆ ਸਮੇਂ ਉੱਤਮ ਪੁਰਖ ਵਿਚ ਬੰਦ ਇਸ ਵਾਰ ਦੇ ਮਹੱਤਵ ਨੂੰ ਵਧਾਉਣ ਲਈ ਗੁਰੂ ਗੋਬਿੰਦ ਸਿੰਘ ਦੇ ਨਾਮ ਨਾਲ ਜੋੜੇ ਗਏ ਹਨ ਅਤੇ ਇਸ ਦਾ ਪਹਿਲਾ ਬੰਦ 'ਅਬ ਅਮਰਨਾਮਾ ਤਟ ਗੋਦਾਵਰੀ ਸ੍ਰੀ ਮੁਖਵਾਕ ਪਾਤਿਸ਼ਾਹੀ ਦਸਵੀਂ ਕੇਵਲ ਪਾਠਕਾਂ ਵਿਚ ਰੌਚਕਤਾ ਭਰਨ ਦਾ ਕੰਮ ਕਰਦਾ ਹੈ ਅਤੇ ਅਧਿਆਤਮਕ ਪੱਖ ਤੋਂ ਵਾਰ ਨੂੰ ਵਧੇਰੇ ਪਵਿੱਤਰਤਾ ਪ੍ਰਦਾਨ ਕਰਦਾ ਹੈ।[10] ਇਸ ਤੋਂ ਛੁੱਟ ਕਈ ਬੰਦ ਅਜਿਹੇ ਵੀ ਦ੍ਰਿਸ਼ਟੀਗੋਚਰ ਹੁੰਦੇ ਹਨ ਜੋ ਕੇਵਲ ਢਾਡੀਆਂ ਦੀ ਉਸਤਤ ਕਰਨ ਤੋਂ ਛੁੱਟ ਕਿਸੇ ਹੋਰ ਮਨੋਰਥ ਦੇ ਲਿਖਾਇਕ ਨਹੀਂ ਹਨ। ਅਜਿਹੇ ਬੰਦਾਂ ਦੀ ਗਿਣਤੀ ਵੀ ਇੰਨੀ ਹੈ ਕਿ ਪਰਤੱਖ ਦ੍ਰਿਸ਼ਟੀਗੋਚਰ ਹੋ ਜਾਂਦਾ ਹੈ ਕਿ ਅਮਰਨਾਮਾ ਕਿਸੇ ਢਾਡੀ ਦੀ ਵਾਰ ਹੈ ਜੋ ਢਾਡੀਆਂ ਦੀ ਲੋੜ ਤੇ ਉਸਤਤ ਦਾ ਸੂਚਿਕ ਹੈ। ਨਿਮਨਲਿਖਤ ਬੰਦ-ਵਿਆਖਿਆ ਦਰਸਾਉਂਦੀ ਹੈ ਕਿ ਢਾਡੀ ਸਦਾ ਸਿੰਘਾਂ ਦੇ ਨਾਲ-ਨਾਲ ਰਹਿਣ-ਸਿੰਘ ਢਾਡੀਆਂ ਤੋਂ ਬਗੈਰ ਕਦੇ ਵੀ ਪਰਸ਼ਾਦ ਨਾ ਛਕਣ।[11]

*"ਢਾਡੀ ਸਦਾ ਸਿੰਘ ਦੇ ਨਾਲ ਰਹੇ।*
*ਢਾਡੀ ਤੋਂ ਬਿਨਾ ਪਰਸ਼ਾਦ ਨਾ ਛਕੇ"*

*ਅਮਰਨਾਮਾ* ਦੇ ਅੰਤ ਵਿਚ ਲੇਖਕ ਨੇ ਨਿਮਨਲਿਖਤ ਸ਼ਬਦਾਂ ਦੀ ਵਰਤੋਂ ਕੀਤੀ ਹੈ :

ਇਤਿ ਸ੍ਰੀ ਅਮਰਨਾਮਾ ਮੁਖਵਾਕ ਪਾਤਿਸ਼ਾਹੀ
ਦਸਮ ਹੁਕਮ ਸਤਿ ਸੰਪੂਰਣੰ॥੧॥
ਸਾਲ 1765 ਮਾਹ ਕਤਕ। ਜਮਾ ਦਰਜ ਕੀਤਾ
ਗੁਰਸੋਭਾ ਮੇ॥[12]

*ਅਮਰਨਾਮਾ* ਵਿਚ ਅੰਕਿਤ ਮਿਤੀ ਮੂਲ ਰੂਪ ਵਿਚ ਸੱਚਾਈ ਦੇ ਨੇੜੇ ਪ੍ਰਤੀਤ ਹੁੰਦੀ ਹੈ ਪਰੰਤੂ ਕੁਝ ਸ਼ੁਬੇ ਇਸ ਨੂੰ ਸ਼ੱਕੀ ਬਣਾ ਦਿੰਦੇ ਹਨ। *ਅਮਰਨਾਮਾ* ਵਿਚ ਦਿੱਤੇ ਬੰਦਾਂ ਦੇ ਪੂਰਨ ਰੂਪ ਵਿਚ ਅਧਿਐਨ ਉਪਰੰਤ ਸਾਨੂੰ ਇਸ ਦੀ ਅੰਦਰਲੀ ਗਵਾਹੀ ਹੀ ਮੰਨਣੀ ਪਵੇਗੀ ਕਿਉਂਕਿ ਇਹ ਸ਼ੱਕ ਸ਼ੁਬੇ ਬਹੁਤ ਠੋਸ ਨਹੀਂ ਕਹੇ ਜਾ ਸਕਦੇ। ਇਕ ਨੁਕਤਾ ਆਮ ਤੌਰ ਉੱਤੇ ਇਹ ਉਠਾਇਆ ਜਾਂਦਾ ਹੈ ਕਿ *ਅਮਰਨਾਮਾ* ਦੇ ਅੰਤ ਵਿਚ ਅੰਕਿਤ ਸ਼ਬਦ 'ਜਮਾ ਦਰਜ ਕੀਤਾ ਗੁਰ ਸੋਭਾ ਮੇ" ਇਹ ਸੰਕੇਤ ਕਰਦਾ ਪ੍ਰਤੀਤ ਹੁੰਦਾ ਹੈ ਕਿ *ਅਮਰਨਾਮਾ* ਵਿਚ ਦਰਜ ਵਾਰ ਸ੍ਰੀ ਗੁਰੂ ਸੋਭਾ ਰਚਿਤ ਕਵੀ ਸੈਨਾਪਤਿ ਤੋਂ ਪਹਿਲਾਂ ਲਿਖੀ ਗਈ ਪਰੰਤੂ ਅਜਿਹਾ ਨਹੀਂ ਹੈ। ਵਾਰਾਂ ਪੁਰਾਣਿਆਂ ਸਮਿਆਂ ਵਿਚ ਲਿਖ ਕੇ ਨਹੀਂ ਗਾਈਆਂ ਜਾਂਦੀਆਂ ਸਨ ਸਗੋਂ ਗਾਉਣ ਦੇ ਪਿੱਛੋਂ ਲਿਖਤੀ ਰੂਪ ਦੇਣ ਦੀ ਲੋੜ ਹੀ ਨਹੀਂ ਸਮਝੀ ਜਾਂਦੀ ਸੀ। ਇਸ ਲਈ ਵਾਰ ਨੂੰ ਬੋਲਣ-ਸੁਣਨ ਉਪਰੰਤ ਜਦੋਂ ਮਰਜ਼ੀ ਕਿਸੇ ਵੀ ਪੁਸਤਕ ਵਿਚ ਦਰਜ ਕੀਤਾ ਜਾ ਸਕਦਾ ਸੀ ਅਤੇ ਇਸ ਸਮੇਂ *ਸ੍ਰੀ ਗੁਰੂ ਸੋਭਾ ਵਿਚ ਦਿੱਤੇ* ਗੁਰੂ ਸਾਹਿਬ ਦੇ ਇਤਿਹਾਸ ਨਾਲ ਸ਼ਾਮਲ ਕੀਤਾ ਗਿਆ ਹੋਵੇਗਾ। ਬਾਕੀ ਰਹੀ ਗੱਲ ਇਹ ਕਿ *ਗੁਰ ਸੋਭਾ* ਦੇ ਕਿਸੇ ਕਿਸੇ ਖਰੜੇ ਵਿਚ *ਅਮਰਨਾਮਾ* ਦਰਜ ਹੋਇਆ ਤੇ ਕਿਸੇ ਵਿਚ ਨਹੀਂ— ਇਥੇ ਇਹ ਕਹਿਣਾ ਹੀ ਕਾਫੀ ਹੋਵੇਗਾ ਕਿ ਅਜੋਕੇ ਸਮੇਂ ਵਿਚ ਪੁਰਾਤਨ ਖਰੜਿਆਂ ਦੀ ਉਪਲਬਧਤਾ ਕੋਈ ਸੌਖੀ ਗੱਲ ਨਹੀਂ। *ਅਮਰਨਾਮਾ* ਵਾਲੀ *ਸ੍ਰੀ ਗੁਰ ਸੋਭਾ* ਦੀ ਪੋਥੀ ਦਾ ਤਾਂ ਉਪਲਬਧ ਹੋਣਾ ਦਰਕਨਾਰ ਰਿਹਾ, *ਸ੍ਰੀ ਗੁਰ ਸੋਭਾ* ਦੇ ਮੂਲ ਖਰੜੇ ਵੀ ਵੇਖਣ ਵਿਚ ਨਹੀਂ ਆਉਂਦੇ। (ਡਾ. ਗੰਡਾ ਸਿੰਘ ਦਾ ਇਹ ਸੰਕੇਤ ਕਿ ਭਾਈ ਫੱਤੇ ਵਾਲੀ ਪੋਥੀ ਵਿਚ ਇਹ ਦਰਜ ਹੈ ਇਤਿਹਾਸਕ ਖੋਜ ਨੂੰ ਹੋਰ ਵਧੇਰੇ ਤੀਬਰਤਾ ਨਾਲ ਦ੍ਰਿਸ਼ਟੀਗੋਚਰ ਕਰਨ ਦਾ ਸੂਚਿਕ ਹੈ।)

ਇਤਿਹਾਸਕਾਰ ਅਤੇ ਲੇਖਕ ਇਸ ਰਾਇ ਵਿਚ ਕੋਈ ਅੰਤਰ ਨਹੀਂ ਰੱਖਦੇ ਕਿ ਗੁਰੂ ਗੋਬਿੰਦ ਸਿੰਘ ਕੱਤਕ ਸੁਦੀ 5 ਸੰਮਤ 1765 ਬਿਕਰਮੀ ਸੰਨ 7 ਅਕਤੂਬਰ 1708 ਈ. ਵਿਚ ਜੋਤੀ ਜੋਤ ਸਮਾ ਗਏ। ਇਸ ਤੋਂ ਭਾਵ ਇਹ ਹੈ ਕਿ ਗੁਰੂ ਸਾਹਿਬ ਦੇ ਜੋਤੀ ਜੋਤ ਸਮਾਉਣ ਦੇ ਨੇੜੇ ਨੇੜੇ ਹੀ *ਅਮਰਨਾਮਾ* ਦੀ ਰਚਨਾ ਹੋਈ। ਲੇਖਕ ਨੇ ਜੇਕਰ ਕੱਤਕ ਦੇ ਮਹੀਨੇ ਦੇ ਨਾਲ ਮਿਤੀ ਵੀ ਦਰਸਾਈ ਹੁੰਦੀ ਤਾਂ ਥੋੜ੍ਹੀ ਹੋਰ ਸਪੱਸ਼ਟਤਾ ਦੀ ਸੂਚਿਕ ਹੁੰਦੀ। ਇਹ ਭਾਵ ਤਾਂ ਲਿਆ ਜਾ ਸਕਦਾ ਹੈ ਕਿ *ਅਮਰਨਾਮਾ* ਦੀ ਰਚਨਾ ਗੁਰੂ ਸਾਹਿਬ ਦੇ ਜੋਤੀ ਜੋਤ ਸਮਾਉਣ ਤੋਂ ਕੁਝ ਦਿਨਾਂ ਉਪਰੰਤ ਕੀਤੀ ਗਈ ਪਰੰਤੂ ਕਈ ਵਿਦਵਾਨਾਂ ਦੀ ਵਿਚਾਰਧਾਰਾ ਇਹ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦਾ ਜੋਤੀ ਜੋਤ ਸਮਾਉਣਾ ਨਾ

ਕੇਵਲ ਸਿੱਖ ਇਤਿਹਾਸ ਵਿਚ ਸਗੋਂ ਵਿਸ਼ਾਲ ਰੂਪ ਵਿਚ ਇਕ ਮਹੱਤਵਪੂਰਨ ਇਤਿਹਾਸਕ ਘਟਨਾ ਹੈ ਜਿਸਦਾ ਵਰਣਨ ਵਿਸਤਾਰ ਸਹਿਤ ਕੀਤਾ ਜਾਣਾ ਅਮਰਨਾਮਾ ਵਿਚ ਅਤਿਅੰਤ ਜ਼ਰੂਰੀ ਸੀ। ਇਸ ਘਟਨਾ ਦਾ ਵਰਣਨ ਇਸ ਰਚਨਾ ਵਿਚ ਖੁੱਲ੍ਹ ਕੇ ਨਹੀਂ ਕੀਤਾ ਗਿਆ। ਇਸੇ ਕਾਰਣ ਇਸ ਦੀ ਮਿਤੀ ਸੰਦੇਹਪੂਰਨ ਕਹੀ ਜਾਂਦੀ ਹੈ। ਪਰੰਤੂ ਅਜਿਹਾ ਨਹੀਂ ਹੈ। ਅਜਿਹਾ ਵੀ ਵੇਖਣ ਵਿਚ ਆਇਆ ਹੈ ਕਿ ਢਾਡੀ ਲੋਕ ਆਮ ਤੌਰ ਉੱਤੇ ਸੂਰਬੀਰਾਂ ਅਤੇ ਨਾਇਕਾਂ ਦੀਆਂ ਵਿਸ਼ੇਸ਼ ਰੂਪ ਵਿਚ ਸਿੱਖ ਇਤਿਹਾਸਕ ਸੰਦਰਭ ਵਿਚ ਵਾਰਤਾਵਾਂ ਗਾਉਂਦੇ ਸਨ। ਉਹਨਾਂ ਦਾ ਮੁੱਖ ਜ਼ੋਰ ਸਿੱਖ ਨਾਇਕਾਂ ਜਾਂ ਸ਼ਹੀਦਾਂ ਦੀ ਦਲੇਰੀ ਅਤੇ ਕੁਰਬਾਨੀ ਨੂੰ ਦਰਸਾਉਣਾ ਹੁੰਦਾ ਸੀ। ਹੋ ਸਕਦਾ ਹੈ ਕਿ ਅਮਰਨਾਮਾ ਵਿਚ ਲੇਖਕ ਨੇ ਗੁਰੂ ਗੋਬਿੰਦ ਸਿੰਘ ਦਾ ਅਕਾਲ ਚਲਾਣਾ ਇਸ ਦ੍ਰਿਸ਼ਟੀ ਤੋਂ ਸੰਮਿਲਤ ਕਰਨਾ ਮੁਨਾਸਿਬ ਨਾ ਸਮਝਿਆ ਹੋਵੇ।

ਅਮਰਨਾਮਾ ਦੀ ਅੰਦਰਲੀ ਗਵਾਹੀ ਨੂੰ ਇਤਿਹਾਸਕ ਸੰਦਰਭ ਵਿਚ ਘੋਖਣ ਉਪਰੰਤ ਇਸ ਵਿਚ ਦਿੱਤੇ (ਮਹੀਨੇ ਤੇ ਸੰਮਤ ਕੱਤਕ 1765) (1708 ਈ.) ਨੂੰ ਪ੍ਰਮਾਣਿਕ ਸਵੀਕਾਰ ਕਰਨਾ ਉਚਿਤ ਹੋਵੇਗਾ। ਗੁਰੂ ਗੋਬਿੰਦ ਸਿੰਘ ਦੇ ਜੋਤੀ ਜੋਤ ਸਮਾਉਣ ਦੀ ਇਸ ਮਹੱਤਵਯੋਗ ਘਟਨਾ ਨੂੰ ਛੱਡ ਜਾਣ ਦੇ ਕਈ ਹੋਰ ਕਾਰਣ ਵੀ ਹੋ ਸਕਦੇ ਹਨ। ਲੇਖਕ ਦੇ ਬੰਦ ਜੋ ਉਸ ਨੇ ਗੁਰੂ ਸਾਹਿਬ ਦੇ ਜੋਤੀ ਜੋਤ ਸਮਾਉਣ ਸਬੰਧੀ ਅਮਰਨਾਮਾ ਵਿਚ ਦਰਜ ਕੀਤੇ ਹਨ ਹੋਰ ਵੀ ਮਹੱਤਵ ਰੱਖਦੇ ਹਨ। ਉਹ ਇਸ ਗੱਲ ਦੇ ਸੰਕੇਤਕ ਹਨ ਕਿ ਗੁਰੂ ਸਾਹਿਬ ਨੇ ਸਪੱਸ਼ਟ ਰੂਪ ਵਿਚ ਆਪਣੇ ਅਕਾਲ ਚਲਾਣੇ ਅਤੇ ਸਦੀਵੀਂ ਨਿਵਾਸ ਸਬੰਧੀ ਆਪਣੇ ਅਨੁਯਾਈਆਂ ਨੂੰ ਸੂਚਿਤ ਕਰ ਦਿੱਤਾ ਸੀ ਅਤੇ ਉਹਨਾਂ ਨੂੰ ਇਹ ਬਚਨ ਵੀ ਕੀਤੇ ਸਨ ਕਿ ਉਹਨਾਂ ਦੇ ਸਿੰਘ ਡੋਲਣ ਤੋਂ ਬਿਨਾ ਹੀ ਰਹਿਣਗੇ ਅਤੇ ਢਾਡੀਆਂ ਦੀਆਂ ਵਾਰਾਂ ਸੁਣਦੇ ਰਹਿਣਗੇ। ਢਾਡੀਆਂ ਦੀਆਂ ਵਾਰਾਂ ਸੁਣਦੇ ਰਹਿਣਾ ਚੜ੍ਹਦੀ ਕਲਾ ਦਾ ਪ੍ਰਤੀਕ ਹੈ। ਇਸ ਲਈ ਹੋ ਸਕਦਾ ਹੈ ਕਿ ਇਸ ਬਾਰੇ ਵਿਚ ਗੁਰੂ ਸਾਹਿਬ ਦੇ ਅਕਾਲ ਚਲਾਣੇ ਸਬੰਧੀ ਜਾਣ ਬੁਝ ਕੇ ਵਰਣਨ ਨਾ ਕੀਤਾ ਗਿਆ ਹੋਵੇ। ਅਮਰਨਾਮਾ ਵਿਚ ਇਹ ਵੀ ਗੁਰੂ ਸਾਹਿਬ ਦੇ ਮੁਖ ਤੋਂ ਕਹਾਇਆ ਹੋਇਆ ਵਰਣਨ ਮਿਲਦਾ ਹੈ ਕਿ ਢਾਡੀ ਉਹਨਾਂ ਲਈ ਸਿੰਘਾਂ ਦੇ ਨਿਆਈਂ ਹੀ ਸਨ ਅਤੇ ਇਹ 'ਸਫਰਨਾਮਾ' ਢਾਡੀਆਂ ਲਈ ਉਹਨਾਂ ਦੀ ਜਿੰਦ ਜਾਨ ਹੋਵੇਗਾ।[13]

ਅਮਰਨਾਮਾ ਕਿਉਂਕਿ ਢਾਡੀਆਂ ਦੀ ਵਾਰ ਹੈ ਅਤੇ ਇਤਿਹਾਸ ਨਹੀਂ ਇਸ ਲਈ ਇਸ ਦੀ ਸ਼ੈਲੀ ਭਿੰਨ ਹੈ। ਵਾਰ ਵਿਚ ਕਿਹਾ ਗਿਆ ਵਿਸ਼ਾ ਇਸ ਦਾ ਇਕ ਅੰਗ ਬਣ ਗਿਆ ਅਤੇ ਵਾਰਤਕ ਵਿਚ ਕਹੀ ਹੋਈ ਗੱਲ ਲਿਖਤ ਵਿਚ ਨਾ ਆ ਸਕੀ। ਅਜਿਹੀ ਲਿਖਤ ਵਿਚ ਕਈ ਹੋਰ ਪੱਖ ਵੀ ਹਾਵੀ ਹੁੰਦੇ ਹਨ। ਫਲਸਰੂਪ ਹੱਥਲੀ ਲਿਖਤ ਗੁਰੂ ਗੋਬਿੰਦ ਸਿੰਘ ਤੇ ਬੰਦਾ ਸਿੰਘ ਬਹਾਦਰ ਸਬੰਧੀ ਵਿਸ਼ਾਲ ਕਾਰਜ ਖੇਤਰ ਨਹੀਂ ਰੱਖਦੀ। ਗੁਰੂ ਸਾਹਿਬ ਦੇ ਜੋਤੀ ਜੋਤ ਸਮਾਉਣ ਅਤੇ ਇਸ ਸਬੰਧੀ ਹੋਰ ਘਟਨਾਵਾਂ ਦਾ ਇਸ ਵਾਰ ਵਿਚ ਸਮਿਲਤ ਨਾ ਹੋਣਾ ਇਸੇ ਤੱਥ ਦਾ ਪ੍ਰਤੀਕ ਹੈ।

ਅਮਰਨਾਮਾ ਵਿਚ ਅੰਕਿਤ ਕੀਤੀ ਗਈ ਸਮੱਗਰੀ ਗੁਰੂ ਗੋਬਿੰਦ ਸਿੰਘ ਦੇ ਜੀਵਨ ਦੇ ਵੱਖ-ਵੱਖ ਪੱਖ ਦਰਸਾਉਂਦੀ ਹੈ ਜਿਹਨਾਂ ਨੂੰ ਸੰਖੇਪ ਰੂਪ ਵਿਚ ਅਲੋਚਨਾ ਸਹਿਤ ਦ੍ਰਿਸ਼ਟੀਗੋਚਰ ਕਰਨਾ ਅਤਿ ਲੋੜੀਂਦਾ ਹੈ। ਲੇਖਕ ਦਾ ਅਨੁਭਵ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਗੋਦਾਵਰੀ ਦਰਿਆ ਦੇ ਕੰਢੇ ਉੱਤੇ ਦੱਖਣ ਵਿਚ ਇਕ ਥਾਂ ਆਪਣਾ ਤੰਬੂ ਲਾਇਆ ਜਿਥੇ ਦਰਗਾਹੇ ਕਬੂਲ ਹੋਣ ਵਾਲਿਆਂ ਦੀਆਂ ਕਬਰਾਂ ਸਨ। ਲੇਖਕ ਇਕ ਕੌੜੇ ਸੁਭਾਅ ਵਾਲੇ ਸੰਤ ਸਾਧ ਦੀ ਗੱਲ ਕਰਦਾ ਹੈ ਜਿਸ ਦੇ ਵੱਸ ਵਿਚ ਜੰਗਲੀ ਭੂਤ ਪਰੇਤ ਸਨ। ਉਹ ਖੜਾਵਾਂ ਤੇ ਦੁੱਧ ਦੀ ਗੜਵੀ ਰੱਖਦਾ ਸੀ ਤੇ ਉਸਦਾ ਆਸਣ ਬਾਦਸ਼ਾਹੀ ਸਿੰਘਾਸਨਾਂ ਦੇ ਨਿਆਈਂ ਸਜਿਆ ਹੋਇਆ ਸੀ। ਇਸ ਬ੍ਰਿਤਾਂਤ ਵਿਚ ਲੇਖਕ ਗੁਰੂ ਗੋਬਿੰਦ ਸਿੰਘ ਜੀ ਦੀ ਦੱਖਣ ਫੇਰੀ ਤੇ ਬੰਦਾ ਬਹਾਦਰ ਦੇ ਮਿਲਾਪ ਦਾ ਪ੍ਰਸੰਗ ਪੇਸ਼ ਕਰਦਾ ਹੈ ਜੋ ਇਤਿਹਾਸਕ ਸੰਦਰਭ ਵਿਚ ਆਪਣੇ ਆਪ ਵਿਚ ਵਡਮੁੱਲਾ ਤੇ ਮਹੱਤਵਪੂਰਨ ਘਟਨਾ ਹੈ।

ਲੇਖਕ ਸੰਕੇਤ ਦਿੰਦਾ ਹੈ ਕਿ ਗੁਰੂ ਸਾਹਿਬ ਨੂੰ ਗੋਦਾਵਰੀ ਦੇ ਕੰਢੇ ਉੱਤੇ ਜੋ ਮਾਧੋਦਾਸ ਨਾਮੀ ਬਿਰਾਗੀ ਸਾਧ ਮਿਲਿਆ (ਬੰਦਾ ਬਹਾਦਰ) ਉਸ ਦਾ ਦਿਲ ਪ੍ਰੇਮ ਰਹਿਤ ਤੇ ਗਰੂਰ ਦਾ ਭਰਿਆ ਹੋਇਆ ਸੀ।[14] ਉਸ ਨੇ ਗੁਰੂ ਸਾਹਿਬ ਨੂੰ ਇਕ ਅਜਿਹੀ ਝੂਠੀ ਗੱਲ ਕਹੀ ਕਿ ਉਹਨਾਂ ਨੂੰ ਬਾਦਸ਼ਾਹ ਦੀ ਦੋਸਤੀ ਉਤੇ ਫਕ਼ਰ ਨਹੀਂ ਮਾਰਨੀ ਚਾਹੀਦੀ ਸੀ। ਇਹ ਬੰਦ ਗੁਰੂ ਗੋਬਿੰਦ ਸਿੰਘ ਜੀ ਦੀ ਬਹਾਦਰਸ਼ਾਹ ਬਾਦਸ਼ਾਹ ਨਾਲ ਕੁਝ ਸਮੇਂ ਨੇੜਤਾ ਦੇ ਲਿਖਾਇਕ ਪ੍ਰਤੀਤ ਹੁੰਦੇ ਹਨ।[15]

ਲੇਖਕ ਬੰਦ ਨੰਬਰ ਦਸ ਵਿਚ ਸਪੱਸ਼ਟ ਰੂਪ ਵਿਚ ਦੱਸਦਾ ਹੈ ਕਿ ਬੰਦਾ ਬਹਾਦਰ ਗੋਦਾਵਰੀ ਦਰਿਆ ਵੱਲ ਗਿਆ ਅਤੇ ਉਸ ਦੇ ਪਿੱਛੋਂ ਉਸ ਦਾ ਬਿਸਤਰਾ ਖਾਲੀ ਸੀ।[16] ਗੁਰੂ ਸਾਹਿਬ ਨੇ ਆਪਣੇ ਸਿੰਘਾਂ ਨੂੰ ਬੰਦੇ ਬਹਾਦਰ ਦੀਆਂ ਬੱਕਰੀਆਂ ਫੜਨ ਦਾ ਹੁਕਮ ਦਿੱਤਾ। ਸਿੰਘਾਂ ਦੁਆਰਾ ਬੱਕਰੀਆਂ ਪਕੜ ਕੇ ਝਟਕਾ ਦਿੱਤੀਆਂ ਗਈਆਂ।

ਇਸ ਉੱਤੇ ਜਾਂਗਲੀ ਲੋਕ ਦੌੜੇ ਆਏ। ਇਸ ਉਪਰੰਤ ਲੇਖਕ ਗੁਰੂ ਸਾਹਿਬ ਦੁਆਰਾ ਗਰੀਬ ਗੁਰਬੇ ਨੂੰ ਖੁੱਲ੍ਹੇ ਦਿਲ ਦਾਨ ਦੇਣ ਦੀ ਗੱਲ ਕਰਦਾ ਹੈ। ਇਸ ਤੋਂ ਬਾਅਦ ਗੁਰੂ ਸਾਹਿਬ ਨੇ ਇਕ ਬਹੁਤ ਵੱਡਾ ਜਸ਼ਨ ਕੀਤਾ। ਗੁਰੂ ਸਾਹਿਬ ਦੀ ਸਥਿਤੀ ਉਸ ਸਮੇਂ ਇਹ ਦੱਸੀ ਗਈ ਹੈ ਕਿ ਉਹਨਾਂ ਦੇ ਦਿਲ ਵਿਚ ਕੇਵਲ ਪਰਵਦਗਾਰ (ਅਕਾਲਪੁਰਖ) ਦੀ ਯਾਦ ਸੀ ਅਤੇ ਕਿਸੇ ਹੋਰ ਇਸ਼ਟ ਨੂੰ ਨਹੀਂ ਧਿਆਉਂਦੇ ਸਨ। ਇਸ ਸਥਿਤੀ ਵਿਚ ਇਕ ਬੰਦ ਲੇਖਕ ਨੇ ਹਿੰਦੂ ਰਹੁ-ਰੀਤੀ ਦੇ ਸੰਦਰਭ ਵਿਚ ਵੀ ਦਿੱਤਾ ਹੈ ਜਿਸ ਵਿਚ ਵੀ ਅਕਾਲਪੁਰਖ ਉੱਤੇ ਭਰੋਸਾ ਅਤੇ ਟੇਕ ਰੱਖਣ ਲਈ ਚੇਤਨ ਕੀਤਾ ਗਿਆ ਹੈ।[17]

ਬੰਦਾ ਬਹਾਦਰ ਦੀ ਮੁਲਾਕਾਤ ਸਬੰਧੀ ਲੇਖਕ ਦੱਸਦਾ ਹੈ ਕਿ ਜਦ ਉਹ ਆਪਣੇ ਡੇਰੇ ਉੱਤੇ ਪੁੱਜਾ ਤਾਂ ਉਸ ਨੇ ਦੇਖਿਆ ਕਿ ਸਾਰੀਆਂ ਬੱਕਰੀਆਂ ਹਲਾਕ ਹੋ ਚੁਕੀਆਂ ਸਨ।[18] ਬੰਦਾ ਬਹਾਦਰ ਦੇ ਗੁਰੂ ਸਾਹਿਬ ਅਗੇ ਝੁਕਨ ਅਤੇ ਸ਼ਰਨ ਆਉਣ ਤੋਂ ਪਹਿਲਾਂ ਸਿੰਘਾਂ ਅਤੇ ਬੰਦੇ ਦੇ ਸ਼ਰਧਾਲੂਆਂ ਵਿਚ ਜਿਹਨਾਂ ਲਈ ਅਮਰਨਾਮਾ ਵਿਚ 'ਬੀਰ' ਜਾਂ 'ਹਿੰਦੂ' ਸ਼ਬਦਾਂ ਦੀ ਵਰਤੋਂ ਕੀਤੀ ਗਈ ਹੈ, ਕਸ਼ਮਕਸ਼ ਦਾ ਵਿਸਤਰਿਤ ਵਰਣਨ ਕਿਸੇ

ਥਾਂ ਉਪਲਬਧ ਨਹੀਂ ਹੈ ਪਰੰਤੂ ਅਮਰਨਾਮਾ ਇਸ ਦਾ ਵਿਸਥਾਰ ਦਿੰਦਾ ਹੈ ਜਿਸ ਨੂੰ ਇਤਿਹਾਸਕ ਪੱਖ ਤੋਂ ਸੰਕਲਪ ਵੀ ਕਿਹਾ ਜਾ ਸਕਦਾ ਹੈ ਕਿਉਂਕਿ ਢਾਡੀ ਇਤਿਹਾਸਕਾਰ ਨਹੀਂ ਸੀ ਅਤੇ ਸੰਕਲਪ ਤੋਂ ਕਿਸੇ ਹੱਦ ਤਕ ਕੰਮ ਲੈਣਾ ਉਸ ਲਈ ਅਸੰਭਵ ਨਹੀਂ ਸੀ।

ਅਮਰਨਾਮਾ ਅਨੁਸਾਰ ਗੁਰੂ ਸਾਹਿਬ ਵੱਲ ਉਸ ਦੁਆਰਾ ਪੰਜ ਸੂਰਬੀਰ ਭੇਜੇ ਗਏ ਤਾਂ ਕਿ ਉਹਨਾਂ ਨੂੰ ਮਾਰ ਮੁਕਾਇਆ ਜਾਵੇ। ਉਹਨਾਂ ਯੋਧਿਆਂ ਨੇ ਗੁਰੂ ਸਾਹਿਬ ਲਈ ਬਹੁਤ ਸਾਰੀਆਂ ਮੁਸੀਬਤਾਂ ਖੜੀਆਂ ਕਰ ਦਿੱਤੀਆਂ ਪਰੰਤੂ ਅਕਾਲ ਪੁਰਖ ਦੀ ਪਨਾਹ ਹੇਠ ਉਹ ਬਚੇ ਰਹੇ ਅਤੇ ਬੀਰਾਂ ਨਾਲ ਲੜਦੇ ਰਹੇ। ਉਸ ਵੇਲੇ ਸੂਰਬੀਰਾਂ ਤੇ ਯੋਧਿਆਂ ਦੁਆਰਾ 'ਜੰਗ' ਬੰਦ ਕਰ ਦਿੱਤੀ ਗਈ ਕਿਉਂਕਿ ਸਿੰਘ ਉਹਨਾਂ ਉੱਤੇ ਹਾਵੀ ਹੋ ਗਏ ਸਨ। ਸਾਰੇ ਹੀ ਯੋਧੇ ਬੰਦਾ ਬਹਾਦਰ ਕੋਲ ਜਲਦੀ ਜਲਦੀ ਦੌੜੇ ਗਏ ਕਿਉਂਕਿ ਉਹ ਸਾਰੇ ਹੀ ਲੜਾਈ ਵਿਚ ਲਹੂ ਨਾਲ ਗਲਤਾਨ ਹੋ ਚੁੱਕੇ ਸਨ। ਯੋਧਿਆਂ ਨੇ ਬੰਦਾ ਬਹਾਦਰ ਨੂੰ ਦੱਸਿਆ ਕਿ ਉਹ ਲੜਾਈ ਵਿਚ ਚੂਰ ਚੂਰ ਹੋ ਗਏ ਸਨ ਅਤੇ ਬੜੀ ਕਠਿਨਾਈ ਨਾਲ ਉਹਨਾਂ ਨੇ ਗੁਰੂ ਸਾਹਿਬ ਤੋਂ ਜਾਨ ਬਚਾਈ ਸੀ। ਇਸ ਸਮੇਂ ਬਹੁਤ ਸਾਰੇ ਹੋਰ ਸੂਰਬੀਰ ਵੀ ਗੁਰੂ ਸਾਹਿਬ ਨਾਲ ਜਾਨ ਕੁਰਬਾਨ ਕਰਨ ਲਈ ਤਿਆਰ ਸਨ ਅਤੇ ਉਹਨਾਂ ਨਾਲ ਗੁਪਤ ਰੂਪ ਵਿਚ ਘੋੜਸਵਾਰ ਬਣ ਗਏ ਸਨ।[19]

ਲੇਖਕ ਆਪਣੇ ਬ੍ਰਿਤਾਂਤ ਨੂੰ ਜਾਰੀ ਰੱਖਦਾ ਹੋਇਆ ਸੰਕੇਤ ਕਰਦਾ ਹੈ ਕਿ ਬੰਦਾ ਨੰਦੇੜ ਵੱਲ ਭੱਜ ਗਿਆ ਅਤੇ ਬਹੁਤ ਸਾਰੇ 'ਹਿੰਦੂ' ਇਕੱਤਰ ਕਰ ਲਏ ਗਏ।[20] ਉਸ ਨੇ ਉਹਨਾਂ ਅੱਗੇ ਸ਼ਿਕਾਇਤ ਕੀਤੀ ਕਿ ਉਸ ਦੀਆਂ ਸਿੰਘਾਂ ਦੁਆਰਾ ਬੱਕਰੀਆਂ ਮਾਰ ਦਿੱਤੀਆਂ ਗਈਆਂ ਹਨ। ਬੰਦੇ ਦੀ ਸ਼ਿਕਾਇਤ ਵੱਲ ਧਿਆਨ ਦਿੱਤਾ ਗਿਆ ਅਤੇ ਉਸ ਦੀ ਫਰਿਆਦ ਬਾਦਸ਼ਾਹ ਕੋਲ ਪਹੁੰਚਾਈ ਗਈ। ਸਮੂਹ ਉਪਸਥਿਤ ਅਮੀਰ ਅਤੇ ਵਜ਼ੀਰ ਜੋ ਬਾਦਸ਼ਾਹ ਦੀ ਦਰਗਾਹ ਵਿਚ ਉਸ ਦੇ ਨਿਕਟਵਰਤੀ ਸਨ ਬਾਦਸ਼ਾਹ ਅੱਗੇ ਪੁਕਾਰ ਕਰਨ ਲੱਗੇ ਕਿ ਗੁਰੂ ਸਾਹਿਬ ਨੇ ਹਿੰਦੂਆਂ ਨੂੰ ਤਬਾਹ ਕਰ ਦਿੱਤਾ ਸੀ।[21]

ਲੇਖਕ ਸੰਕੇਤ ਕਰਦਾ ਹੈ ਕਿ ਸਾਰੇ ਫਰਿਆਦੀ ਲੋਕ ਅਤੇ ਨਿਆਂ ਦੇ ਇਛੱਕ ਬਾਦਸ਼ਾਹ ਦੇ ਹਜ਼ੂਰ ਖੜੇ ਸਨ ਅਤੇ ਆਪਣੀ ਫਰਿਆਦ ਸ਼ਹਿਨਸ਼ਾਹ ਅੱਗੇ ਪੇਸ਼ ਕਰ ਰਹੇ ਸਨ। ਬਾਦਸ਼ਾਹ ਦੇ ਵਜ਼ੀਰਾਂ ਵਿਚੋਂ ਇਕ ਨੰਦ ਲਾਲ ਨਾਮੀ ਵਜ਼ੀਰ ਸੀ ਜੋ ਬਾਦਸ਼ਾਹ ਦੇ ਨਾਲ ਸੀ।[22]

ਸਮੂਹ ਹਿੰਦੂ ਲੋਕ ਬੜੀ ਬੇਕਸੀ ਨਾਲ ਸ਼ਹਿਨਸ਼ਾਹ ਨਾਲ ਗੋਦਾਵਰੀ ਦਰਿਆ ਉੱਤੇ ਗਏ। ਸ਼ਹਿਨਸ਼ਾਹ ਨੇ ਗੁਰੂ ਸਾਹਿਬ ਨੂੰ ਹੀਰੇ ਭੇਟ ਕੀਤੇ ਅਤੇ ਇਕ ਮੋਤੀ ਉਹਨਾਂ ਦੇ ਹੱਥ ਦੀ ਤਲੀ ਉੱਤੇ ਰੱਖਿਆ। ਗੁਰੂ ਸਾਹਿਬ ਨੇ ਮੋਤੀ ਨੂੰ ਜਦ ਦਰਿਆ ਵਿਚ ਸੁੱਟਿਆ ਤਾਂ ਬਾਦਸ਼ਾਹ ਹੈਰਾਨ ਰਹਿ ਗਿਆ। ਬਾਦਸ਼ਾਹ ਨੇ ਗੁਰੂ ਸਾਹਿਬ ਨੂੰ ਦੱਸਿਆ ਕਿ ਹਿੰਦੂਆਂ ਨੇ ਆਪਣੀ ਚੀਖ ਪੁਕਾਰ ਨਾਲ ਆਕਾਸ਼ ਨੂੰ ਸਿਰ ਉੱਤੇ ਚੁੱਕ ਰੱਖਿਆ ਸੀ। ਲੇਖਕ ਬੰਦਾ ਬਹਾਦਰ ਦਾ ਗੁਰੂ ਸਾਹਿਬ ਨਾਲ ਮਿਲਾਪ ਦਰਸਾਉਂਦਾ ਹੋਇਆ ਲਿਖਦਾ ਹੈ ਕਿ ਉਹ ਗੁਰੂ ਸਾਹਿਬ ਦੇ ਚਰਨੀ ਢਹਿ ਪਿਆ ਅਤੇ ਉਹਨਾਂ ਦੇ ਰਹਿਮ ਅਤੇ ਕਰਮ ਦਾ ਜਾਚਕ ਬਣਿਆ।[23]

ਗੁਰੂ ਸਾਹਿਬ ਨੇ ਪੰਜ ਭਲੇ ਪੁਰਖਾਂ ('ਆਜ਼ਾਦ ਚਿੱਤ ਸਿੰਘਾਂ') ਨਾਲ ਬੰਦੇ ਨੂੰ ਪੰਜਾਬ ਵੱਲ ਜਾਣ ਦੀ ਆਗਿਆ ਦਿੱਤੀ[24] ਅਤੇ ਇਹ ਸਭ ਕੁਝ ਅਕਾਲ ਪੁਰਖ ਦੇ ਹੁਕਮ ਵਿਚ ਕੀਤਾ ਗਿਆ।

ਇੱਥੇ ਇਹ ਗੱਲ ਵਰਣਨਯੋਗ ਹੈ ਕਿ *ਅਮਰਨਾਮਾ* ਵਿਚ ਇਸ ਗੱਲ ਦਾ ਵਰਣਨ ਨਹੀਂ ਕੀਤਾ ਗਿਆ ਕਿ ਗੁਰੂ ਸਾਹਿਬ ਨੇ ਆਪਣੇ ਤੀਰਾਂ ਦੇ ਭੱਥੇ ਵਿਚੋਂ ਪੰਜ ਤੀਰ ਕੱਢ ਕੇ ਬੰਦਾ ਬਹਾਦਰ ਨੂੰ ਪੰਜਾਬ ਰਵਾਨਾ ਹੋਣ ਸਮੇਂ ਦਿੱਤੇ। ਇੱਥੇ ਕੇਵਲ ਪੰਜ ਸਿੰਘਾਂ ਦਾ ਵਰਣਨ ਹੀ ਮਿਲਦਾ ਹੈ। ਇਤਿਹਾਸਕਾਰ ਅਤੇ ਲੇਖਕ ਬਹੁ ਗਿਣਤੀ ਵਿਚ ਇਸ ਘਟਨਾ ਨੂੰ ਮੰਨਦੇ ਹਨ ਕਿ ਗੁਰੂ ਗੋਬਿੰਦ ਸਿੰਘ ਨੇ ਦੱਖਣ ਤੋਂ ਬੰਦਾ ਬਹਾਦਰ ਨੂੰ ਪੰਜਾਬ ਵਿਖੇ ਭੇਜਿਆ ਸੀ। ਕੁਝ ਸਰੋਤ ਬੰਦਾ ਬਹਾਦਰ ਦੇ ਪੰਜਾਬ ਵੱਲ ਭੇਜਣ ਦਾ ਉਦੇਸ਼ ਵੀ ਅੰਕਿਤ ਕਰਦੇ ਹਨ ਪਰੰਤੂ *ਅਮਰਨਾਮਾ* ਵਿਚ ਅਜਿਹਾ ਬਿਰਤਾਂਤ ਅੰਕਿਤ ਨਹੀਂ ਹੈ। ਇਤਿਹਾਸਕ ਘਟਨਾਵਾਂ ਦੇ ਸੰਦਰਭ ਵਿਚ ਨਿਰਸੰਦੇਹ ਹੀ ਕਿਹਾ ਜਾ ਸਕਦਾ ਹੈ ਕਿ ਗੁਰੂ ਸਾਹਿਬ ਨੇ ਬੰਦਾ ਬਹਾਦਰ ਨੂੰ ਖਾਲਸੇ ਦੁਆਰਾ ਮੁਗਲਾਂ ਵਿਰੁੱਧ ਛੇੜੇ ਸੰਘਰਸ਼ ਦੀ ਪੈਰਵਾਈ ਕਰਨ ਲਈ ਭੇਜਿਆ ਸੀ। ਬੰਦਾ ਬਹਾਦਰ ਨੂੰ ਗੁਰੂ ਸਾਹਿਬ ਦੁਆਰਾ ਅੰਮ੍ਰਿਤ ਛਕਾਉਣਾ ਜਾਂ ਕੁਝ ਹੋਰ ਸਿੱਖੀ ਸਬੰਧੀ ਰਹੁ ਰੀਤੀ ਨੂੰ ਅਪਣਾਉਣ ਦਾ ਸੰਕੇਤ *ਅਮਰਨਾਮਾ* ਵਿਚ ਨਹੀਂ ਮਿਲਦਾ। ਬੰਦਾ ਬਹਾਦਰ ਲਈ *ਅਮਰਨਾਮਾ* ਵਿਚ ਕੇਵਲ 'ਬੰਦਾ' ਦੇ ਸ਼ਬਦ ਹੀ ਦ੍ਰਿਸ਼ਟੀਗੋਚਰ ਹੁੰਦੇ ਹਨ 'ਬੰਦਾ ਬਹਾਦਰ' ਜਾਂ ਬੰਦਾ ਸਿੰਘ ਬਹਾਦਰ ਆਦਿ ਸ਼ਬਦਾਂ ਦੀ ਵਰਤੋਂ ਨਹੀਂ ਮਿਲਦੀ।

ਬੰਦੇ ਨੂੰ ਪੰਜਾਬ ਭੇਜਣ ਦੇ ਬਿਰਤਾਂਤ ਤੋਂ ਉਪਰੰਤ ਲੇਖਕ ਗੁਰੂ ਸਾਹਿਬ ਦੇ ਪਰਲੋਕ ਸਿਧਾਰਨ ਦੇ ਇਰਾਦੇ ਸਬੰਧੀ ਗੱਲ ਕਰਦਾ ਹੈ ਅਤੇ ਸਿੰਘਾਂ ਨੂੰ ਪਿੱਛੋਂ ਅਡੋਲ ਰਹਿਣ ਦੀ ਦ੍ਰਿੜ੍ਹਤਾ ਕਰਵਾਈ ਗਈ ਮਿਲਦੀ ਹੈ। ਢਾਡੀਆਂ ਨੂੰ *ਅਮਰਨਾਮਾ* ਦੀ ਵਾਰ ਵਿਚ ਬਹੁਤ ਸਲਾਹਿਆ ਗਿਆ ਹੈ ਅਤੇ ਉਹਨਾਂ ਨੂੰ ਸਿੰਘਾਂ ਜਿੰਨਾ ਹੀ ਮਾਣ ਦਿੱਤਾ ਗਿਆ ਹੈ।

ਲੇਖਕ ਪੁਰਾਣੇ ਸਮੇਂ ਦੇ ਰੀਤੀ-ਰਿਵਾਜਾਂ ਦਾ ਵਿਰੋਧੀ ਸੀ। ਉਦਾਹਰਨ ਵਜੋਂ ਉਹ ਲਿਖਦਾ ਹੈ ਕਿ ਇਕ ਸਮੇਂ ਗੁਰੂ ਸਾਹਿਬ ਦਾ ਇਕ ਸਿੱਖ ਮੰਜੀ ਉੱਤੇ ਹੀ ਪਰਲੋਕ ਸਿਧਾਰ ਗਿਆ ਅਤੇ ਉਸ ਦੇ ਮੁਕਤ ਹੋਣ ਸਬੰਧੀ ਚਿੰਤਾ ਪ੍ਰਗਟ ਕੀਤੀ ਗਈ ਕਿਉਂਕਿ ਉਸ ਦੀ ਜਾਨ ਚਾਰਪਾਈ ਉੱਤੇ ਹੀ ਨਿਕਲ ਗਈ ਸੀ। ਸਿੱਖ ਧਰਮ ਵਿਚ ਅਜਿਹੇ ਵਹਿਮਾਂ ਅਤੇ ਰਹੁ ਰੀਤੀਆਂ ਦੀ ਕੋਈ ਥਾਂ ਨਹੀਂ ਹੈ। ਸਿੱਖ ਗੁਰੂ ਸਾਹਿਬਨ ਨੇ ਇਕ ਅਕਾਲਪੁਰਖ ਅਤੇ ਨਾਮ ਸਿਮਰਨ ਉੱਤੇ ਜ਼ੋਰ ਦਿੱਤਾ ਹੈ। ਜ਼ਾਤ ਪਾਤ ਦੀ ਸਿੱਖ ਧਰਮ ਵਿਚ ਨਿਖੇਧੀ ਕੀਤੀ ਗਈ ਅਤੇ ਕਰਮਾਂ ਉੱਤੇ ਜ਼ੋਰ ਦਿੱਤਾ ਗਿਆ ਹੈ।

*ਅਮਰਨਾਮਾ* ਵਿਚ ਗੁਰੂ ਅਰਜਨ ਦੇਵ ਜੀ ਅਤੇ ਉਹਨਾਂ ਦੇ ਕਰਤਾਰਪੁਰ ਨਿਵਾਸ ਸਬੰਧੀ ਸੰਕੇਤ ਮਿਲਦੇ ਹਨ। ਕਰਤਾਰਪੁਰ ਵਿਖੇ ਸ਼ਕਰਗੰਜ ਨਾਮੀ ਇਕ ਖੂਹ ਅਤੇ ਥੰਮ ਸੀ ਜਿਸ ਦੇ ਹਵਾਲੇ ਵਿਚ ਗੁਰੂ ਅਰਜਨ ਦੇਵ ਜੀ ਨੇ ਇਕ ਸਿੱਖ ਦਾ ਬ੍ਰਿਤਾਂਤ ਅੰਕਿਤ ਕੀਤਾ ਹੈ ਅਤੇ ਸਿੱਖ ਰਹੁ-ਰੀਤੀ ਤੇ ਮਰਿਆਦਾ ਸੰਬੰਧਾਂ ਦ੍ਰਿੜ੍ਹਤਾ ਕਰਵਾਈ ਹੈ।

ਅਮਰਨਾਮਾ ਵਿਚ ਇਹ ਵੀ ਦਲੀਲ ਮਿਲਦੀ ਹੈ ਕਿ ਗੁਰੂ ਤੋਂ ਭੁੱਲੇ ਹੋਏ ਵਿਅਕਤੀਆਂ ਨੂੰ ਬਹੁਤ ਸਾਰੀਆਂ ਬਿਪਤਾਵਾਂ ਦਾ ਟਾਕਰਾ ਕਰਨਾ ਪੈਂਦਾ ਹੈ। ਗੰਗਾ ਨਦੀ ਸਬੰਧੀ ਬਹੁਤ ਸਾਰੇ ਭੁਲੇਖੇ ਦੂਰ ਕਰਨ ਦਾ ਯਤਨ ਵੀ ਕੀਤਾ ਗਿਆ ਹੈ। ਇਸ ਸੰਬੰਧ ਵਿਚ ਗੰਗਾ-ਹਰਿਦੁਆਰ ਤਾਂ ਨਹੀਂ ਪਰੰਤੂ 'ਮੈਂ ਉਸ ਦਾ ਨਜ਼ਾਰਾ ਸ਼ਕਰਗੰਜ ਖੂਹ ਵਿਚ ਵੇਖ ਰਿਹਾ ਹਾਂ' ਦੇ ਸ਼ਬਦਾਂ ਦੀ ਵਰਤੋਂ ਕੀਤੀ ਗਈ ਹੈ। ਹਰ ਆਯੂ ਦੇ ਸਿੱਖ ਲਈ ਅੰਮ੍ਰਿਤ ਛਕਣ ਦੇ ਆਦੇਸ਼ ਦਰਜ ਕੀਤੇ ਗਏ ਹਨ।

ਅਮਰਨਾਮਾ ਦੇ ਲੇਖਕ ਅਨੁਸਾਰ ਵਾਹਿਗੁਰੂ ਦਾ ਨਾਮ ਜਪਣ ਦਾ ਇਕ ਢੰਗ ਇਹ ਵੀ ਹੈ ਕਿ ਕਥਾ ਸਮੇਂ ਢਾਡੀ ਵੱਲੋਂ ਵਾਰ ਲਾਈ ਜਾਵੇ। ਮਰਦਾਨੇ ਦੀ ਸੰਤਾਨ ਸ਼ਬਦ ਗਾਵੇ ਅਤੇ ਇਸ ਉਪਰੰਤ ਢਾਡੀਆਂ ਦਾ ਦਰਬਾਰ ਲਾਇਆ ਜਾਵੇ। ਇਸ ਉਪਰੰਤ ਭਲੇ ਪੁਰਖਾਂ ਦੀ ਸੰਗਤ ਵਿਚ ਲੰਗਰ ਛਕਿਆ ਜਾਵੇ ਅਤੇ ਕਿਸੇ ਭੁੱਖੇ ਤਿਹਾਏ ਨੂੰ ਸਵਾਲੀ ਨਾ ਬਣਾਇਆ ਜਾਵੇ। ਜਾਨਵਰਾਂ ਨੂੰ ਹਲਾਲ ਦੇ ਢੰਗ ਨਾਲ ਨਾ ਮਾਰਿਆ ਜਾਵੇ। ਸਿੰਘਾਂ ਨੂੰ ਅਕਾਲਪੁਰਖ ਨੇ ਅਜਿਹੀ ਬਾਦਸ਼ਾਹੀ ਬਖਸ਼ੀ ਹੈ ਕਿ ਉਹ ਹਰ ਹਾਲਤ ਵਿਚ ਖੁਸ਼ ਰਹਿੰਦੇ ਹਨ। ਗੁਰੂ ਨਾਨਕ ਦੁਆਰਾ ਇਹ ਭਵਿੱਖ ਬਾਣੀ ਕੀਤੀ ਗਈ ਹੈ ਕਿ ਢਾਡੀ ਨੱਥ ਮੱਲ ਸਦਾ ਉਹਨਾਂ ਦੇ ਨਾਲ ਹੈ।

ਅਮਰਨਾਮਾ ਦਾ ਲੇਖਕ ਬ੍ਰਾਹਮਣਾਂ ਦੀ ਬਹੁਤ ਥਾਂ ਵਿਰੋਧਤਾ ਕਰਦਾ ਹੈ ਅਤੇ ਇਥੋਂ ਤੱਕ ਵੀ ਕਹਿੰਦਾ ਹੈ ਕਿ ਉਹ ਗੁਰੂ ਸਾਹਿਬ ਦੇ ਪੁੱਤਰ ਮਰਵਾਏ ਜਾਣ ਦੇ ਜ਼ਿੰਮੇਵਾਰ ਹਨ। ਆਧੁਨਿਕ ਸਮੇਂ ਦੇ ਕੁਝ ਇਕ ਪ੍ਰਸਿੱਧ ਇਤਿਹਾਸਕਾਰਾਂ ਦੀ ਇਸ ਸਬੰਧੀ ਇਹ ਅਲੋਚਨਾ ਹੈ ਕਿ ਗੁਰੂ ਸਾਹਿਬ ਦੇ ਦੋ ਸਾਹਿਬਜ਼ਾਦੇ ਸਹੇੜੀ ਪਿੰਡ ਦੇ ਬ੍ਰਾਹਮਣ ਗੰਗੂ ਨੇ ਮਰਿੰਡੇ ਦੇ ਰੰਘੜਾਂ ਦੇ ਸਪੁਰਦ ਕਰ ਦਿੱਤੇ ਸਨ ਜਿਨ੍ਹਾਂ ਨੇ ਉਹਨਾਂ ਨੂੰ ਵਜ਼ੀਰ ਖਾਂ ਫੌਜਦਾਰ ਸਰਹੰਦ ਦੇ ਹਵਾਲੇ ਕਰ ਦਿੱਤਾ ਸੀ। ਇਹਨਾਂ ਸਾਹਿਬਜ਼ਾਦਿਆਂ ਨੂੰ ਅਤਿਆਚਾਰ ਸਹਿਣ ਉਪਰੰਤ ਫਤਹਿਗੜ੍ਹ ਸਾਹਿਬ ਸਰਹੰਦ ਵਿਖੇ ਨੀਹਾਂ ਵਿਚ ਚਿਣ ਕੇ ਘਾਤ ਕਰਨ ਦੀ ਪਰੰਪਰਾ ਨਿਗਰ ਰੂਪ ਵਿਚ ਪ੍ਰਚੱਲਿਤ ਹੈ।

ਗੁਰੂ ਸਾਹਿਬ ਦੇ ਦੋ ਸਾਹਿਬਜ਼ਾਦੇ ਬ੍ਰਾਹਮਣਾਂ ਵੱਲੋਂ ਉਕਸਾਏ ਹੋਏ ਪਹਾੜੀ ਰਾਜਿਆਂ ਵੱਲੋਂ ਸੱਦੀ ਹੋਈ ਮੁਗ਼ਲ ਫੌਜ ਦੇ ਆਕਰਮਣ ਕਾਰਣ ਆਨੰਦਪੁਰ ਨੂੰ ਛੱਡਣ ਉਪਰੰਤ ਚਮਕੌਰ ਦੀ ਲੜਾਈ ਵਿਚ ਸ਼ਹੀਦ ਹੋ ਗਏ ਦਸੇ ਗਏ ਹਨ। ਬ੍ਰਾਹਮਣਾਂ ਵਲੋਂ ਉਕਸਾਏ ਜਾਣ ਸਬੰਧੀ ਸ਼ਬਦ ਨਿਰੀਖਣ ਦੇ ਲਿਖਾਇਕ ਹਨ।

ਅਰਮਨਾਮਾ ਦਾ ਲੇਖਕ ਹੱਥਲੀ ਵਾਰ ਨੂੰ ਬੰਦ ਕਰਦਿਆਂ ਹੋਇਆਂ ਗੁਰੂ ਸਾਹਿਬ ਦੇ ਮੁਖ ਤੋਂ ਇਹ ਸ਼ਬਦ ਕਹਾਉਂਦਾ ਹੈ ਕਿ ਉਹਨਾਂ ਦੇ ਸਿੰਘਾਂ ਦੀ ਗਿਣਤੀ ਕਾਫ਼ੀ ਵਧ ਗਈ ਸੀ ਅਤੇ ਉਹਨਾਂ ਨੇ ਢਾਡੀਆਂ ਨੂੰ ਅਮਰਨਾਮਾ ਬਖਸ਼ਿਆ ਕਿਉਂਕਿ ਢਾਡੀਆਂ ਰਾਹੀਂ ਬਹੁਤ ਸੋਭਾ ਪ੍ਰਾਪਤ ਹੁੰਦੀ ਹੈ। ਅਮਰਨਾਮਾ ਢਾਡੀਆਂ ਰਾਹੀਂ ਹੀ ਸੋਭਾ ਦਿੰਦਾ ਹੈ। ਇਸ ਪ੍ਰਕਾਰ ਦੇ ਬੰਦਾ ਤੋਂ ਸਪੱਸ਼ਟ ਹੁੰਦਾ ਹੈ ਕਿ ਅਮਰਨਾਮਾ ਢਾਡੀ ਦੁਆਰਾ ਲਿਖਿਆ ਗਿਆ ਅਤੇ ਗੁਰੂ ਗੋਬਿੰਦ ਸਿੰਘ ਕਤਮੀ ਤੌਰ ਉੱਤੇ ਇਸ ਦੇ ਰਚਨਹਾਰ ਨਹੀਂ ਹਨ। ਇਸ ਪੱਖ ਵਿਚ ਇਕ ਹੋਰ ਨਿਗਰ ਦਲੀਲ ਵੀ ਦਿੱਤੀ ਜਾ ਸਕਦੀ ਹੈ ਕਿ

ਅਮਰਨਾਮਾ ਵਿਚ ਵਰਤੀ ਫ਼ਾਰਸੀ ਸਰਲ ਹੈ ਤੇ ਕਿਸੇ ਵਿਦਵਾਨ ਦੀ ਲਿਖਤ ਨਹੀਂ ਕਹੀ ਜਾ ਸਕਦੀ। ਗੁਰੂ ਸਾਹਿਬ ਦੁਆਰਾ ਸਮੇਂ ਦੇ ਸਮਰਾਟ ਔਰੰਗਜ਼ੇਬ ਨੂੰ ਫ਼ਾਰਸੀ ਵਿਚ ਲਿਖੀ ਗਈ ਪੱਤਰਕਾ ਜੋ ਇਤਿਹਾਸ ਵਿਚ ਜ਼ਫ਼ਰਨਾਮਾ ਦੇ ਨਾਮ ਨਾਲ ਜਾਣੀ ਜਾਂਦੀ ਹੈ ਗੁਰੂ ਸਾਹਿਬ ਦੀ ਫ਼ਾਰਸੀ ਭਾਸ਼ਾ ਉੱਤੇ ਪ੍ਰਤਿਭਾ ਦੀ ਲਿਖਾਇਕ ਹੈ। ਅਮਰਨਾਮਾ ਦੀ ਬੋਲੀ ਤੇ ਸ਼ੈਲੀ ਨਿਸਚੇ ਹੀ ਜ਼ਫ਼ਰਨਾਮਾ ਦੇ ਤੁੱਲ ਨਹੀਂ ਕਹੀ ਜਾ ਸਕਦੀ।

## ਪੈਰ ਟਿੱਪਣੀਆਂ

1. ਅਮਰਨਾਮਾ ਦੀ ਵਾਰ ਜਿਸ ਨੂੰ ਹੱਥਲੀ ਲਿਖਤ ਦਾ ਆਧਾਰ ਬਣਾਇਆ ਜਾ ਰਿਹਾ ਹੈ ਡਾ. ਗੰਡਾ ਸਿੰਘ ਦੁਆਰਾ ਉਲਥਾਈ ਤੇ ਸੰਪਾਦਨ ਕੀਤੀ ਗਈ ਹੈ। ਉਹ ਸੰਪਾਦਨਾ ਦੇ ਅਰੰਭ ਵਿਚ ਲਿਖਦੇ ਹਨ: "ਹੋ ਸਕਦਾ ਹੈ ਕਿ ਇਸ ਵਾਰ ਦੀ ਪਹਿਲੀ ਲਿਖਤ ਫ਼ਾਰਸੀ ਅੱਖਰਾਂ ਵਿਚ ਹੋਵੇ ਤੇ ਇਹ ਉਸਦਾ ਗੁਰਮੁੱਖੀ ਵਿਚ ਉਤਾਰਾ ਹੋਵੇ ਜਾਂ ਪਹਿਲੀ ਲਿਖਤ ਗੁਰਮੁੱਖੀ ਵਿਚ ਹੀ ਹੋਵੇ ਤੇ ਇਹ ਉਸ ਤੋਂ ਕੀਤੀਆਂ ਹੋਈਆਂ ਬਾਅਦ ਦੀਆਂ ਨਕਲਾਂ ਵਿਚੋਂ ਹੋਵੇ। ... ਇਸ ਉਤਾਰੇ ਤੋਂ... ਮੈਂ ਆਪ ਇਸ ਨੂੰ ਫ਼ਾਰਸੀ ਅੱਖਰਾਂ ਵਿਚ ਉਲਟਾਇਆ। ਗੁਰਮੁੱਖੀ ਅੱਖਰਾਂ ਵਿਚ ਬਿਨਾਂ ਪਦਛੇਦ ਲਿਖੇ ਹੋਏ ਅਤੇ ਦੋ ਤਿੰਨ ਹੱਥੀ ਨਕਲਾਂ ਹੋਣ ਵੇਲੇ ਕੁਝ ਕੁ ਗ਼ਲਤੀਆਂ ਹੋ ਜਾਣ ਦੇ ਕਾਰਣ ਕਈ ਥਾਂਈ ਫ਼ਾਰਸੀ ਲਿਖਤ ਠੀਕ ਨਹੀਂ ਸੀ ਬਣਦੀ ਤੇ ਅਰਥ ਸਾਫ ਨਹੀਂ ਸੀ ਹੁੰਦੇ..." ਅਮਰਨਾਮਾ (ਸੰਪਾਦਨ ਗੰਡਾ ਸਿੰਘ), ਸਿੱਖ ਹਿਸਟਰ ਸੋਸਾਇਟੀ, ਅੰਮ੍ਰਿਤਸਰ, 1953, 2
2. ਉਪਰੋਕਤ, ਆਰੰਭਕ ਵਿਚਾਰ
3. ਉਪਰੋਕਤ, 25
4. ਉਪਰੋਕਤ, 56
5. ਉਪਰੋਕਤ, 62
6. ਉਪਰੋਕਤ, 45
7. ਉਪਰੋਕਤ, 46
8. ਉਪਰੋਕਤ, 3
9. ਉਪਰੋਕਤ, 2
10. ਉਪਰੋਕਤ, ਆਰੰਭਕ ਸ਼ਬਦ
11. ਉਪਰੋਕਤ, 137
12. ਉਪਰੋਕਤ, ਆਰੰਭਕ ਸ਼ਬਦ
13. ਉਪਰੋਕਤ, 61-63
14. ਉਪਰੋਕਤ, 6; ਹੋਰ ਜਾਣਕਾਰੀ ਲਈ ਵੇਖੋ ਜਾਰਜ ਫੌਰਸਟਰ, ਏ ਜਰਨੀ ਫਰਾਮ ਬੰਗਾਲ ਟੂ ਇੰਗਲੈਂਡ (ਰੀਪ੍ਰਿੰਟ), ਪਟਿਆਲਾ, 1990 ਇਸ ਸਬੰਧੀ ਵਿਸਤਾਰ ਤੇ ਮੁਲਾਕਾਤ

ਸਬੰਧੀ ਭਿੰਨ ਭਿੰਨ ਰਾਇ ਲਈ ਵੇਖੋ 'ਜ਼ਿਕਰ-ਏ-ਗੁਰੂਆਂ-ਵਾ-ਇਬਤਿਦਾ-ਏ-ਸਿੰਘ-ਵਾ-ਮਜ਼ਹਬ-ਏ-ਏਸ਼ਾਂ' ਤਤਮਾ (ਪੂਰਕ ਭਾਗ) *ਉਮਦਤ-ਉਤ-ਤਵਾਰੀਖ* ਰਚਿਤ ਸੋਹਨ ਲਾਲ ਸੂਰੀ; ਰਤਨ ਸਿੰਘ ਭੰਗੂ, *ਪ੍ਰਾਚੀਨ ਪੰਥ ਪ੍ਰਕਾਸ਼*, ਅੰਮ੍ਰਿਤਸਰ, 1962, ਪੰਨੇ 78-79.

15. *ਅਮਰਨਾਮਾ*, 7-ਗੁਰੂ ਗੋਬਿੰਦ ਸਿੰਘ ਦੇ ਸਮੇਂ ਦੇ ਬਾਦਸ਼ਾਹ ਬਹਾਦਰ ਸ਼ਾਹ ਨਾਲ ਸੰਬੰਧਾਂ ਬਾਰੇ ਇਤਿਹਾਸ ਵਿਚ ਵਿਸਤਾਰ ਉਪਲਬਧ ਹੈ ਪਰੰਤੂ ਇਹ ਤੱਥ ਨਿਖਰ ਕੇ ਸਾਹਮਣੇ ਆਉਂਦਾ ਹੈ ਕਿ ਗੁਰੂ ਸਾਹਿਬ ਨੇ ਕਿਸੇ ਵੀ ਸਮੇਂ ਬਹਾਦਰ ਸ਼ਾਹ ਦੀ ਫੌਜ ਵਿਚ ਨੌਕਰੀ ਕਬੂਲ ਨਹੀਂ ਕੀਤੀ ਸੀ। ਬਹਾਦਰ ਸ਼ਾਹ ਨਾਲ ਗੁਰੂ ਗੋਬਿੰਦ ਸਿੰਘ ਦੇ ਸੰਬੰਧਾਂ ਦੀ ਆਲੋਚਨਾ ਲਈ ਵੇਖੋ ਜੇ.ਐਸ.ਗਰੇਵਾਲ, 'ਬਹਾਦਰਸ਼ਾਹ ਐਂਡ ਗੁਰੂ ਗੋਬਿੰਦ ਸਿੰਘ', *ਐਸੇਜ ਇਨ ਸਿੱਖ ਹਿਸਟਰੀ*, ਅੰਮ੍ਰਿਤਸਰ, 1972, ਪੰਨੇ 67-71.

16. *ਅਮਰਨਾਮਾ*, 10

17. ਉਪਰੋਕਤ, 23

18. ਉਪਰੋਕਤ, 26; ਰਤਨ ਸਿੰਘ ਭੰਗੂ, ਉਪਰੋਕਤ, ਪੰਨਾ 78 :

*ਪਹੁਚਯੋ ਸਤਿਗੁਰ ਜਿਹ ਸਮੇਂ ਗਯੋ ਬੰਦੋ ਕੂਹੰ ਔਰ*
*ਪਲੰਘ ਸ਼ਿੰਗਾਰਯੋ ਦੇਖਿ ਕੈ ਗੁਰ ਚੜ੍ਹ ਬੈਠੇ ਦੌਰ।*
*ਤਿਸ ਕੇ ਬਕਰੇ ਸਿੰਘਨ ਘਾਏ ਕਾਟ ਕੂਟ ਦਏ ਦੰਗ ਨ ਪਾਏ।*

19. *ਅਮਰਨਾਮਾ*, 31,32

20. ਉਪਰੋਕਤ, 35

21. ਉਪਰੋਕਤ, 39

22. ਉਪਰੋਕਤ, 42

23. ਉਪਰੋਕਤ, 56

24. ਉਪਰੋਕਤ, 57; ਵਿਸਤਾਰ ਲਈ ਵੇਖੋ ਅਹਿਮਦਸ਼ਾਹ ਬਟਾਲੀਆ, ਤਤਮਾ (ਪੂਰਕ ਭਾਗ); ਫਾਰਸਟਰ, ਉਪਰੋਕਤ 308; ਰਤਨ ਸਿੰਘ ਭੰਗੂ, ਉਪਰੋਕਤ, ਪੰਨੇ 78-79.

## ਸਾਰਾਂਸ਼

### ਅਮਰਨਾਮਾ

| | |
|---|---|
| | – ਅਥ ਅਮਰਨਾਮਾ ਤਟ ਗੋਦਾਵਰੀ ਸ੍ਰੀ ਮੁਖਵਾਕ ਪਾਤਿਸ਼ਾਹੀ ੧੦॥ * |
| ਗੋਦਾਵਰੀ ਦਰਿਆ ਦੇ ਕੰਡੇ ਗੁਰੂ ਗੋਬਿੰਦ ਸਿੰਘ ਦਾ ਠਹਿਰਾ ਤੇ ਕੌੜੇ ਸੁਭਾਅ ਵਾਲੇ ਸਾਧੂ (ਬੰਦਾ ਬਹਾਦਰ) ਦਾ ਆਸਨ | – ਗੋਦਾਵਾਰੀ ਦੇ ਕੰਢੇ ਉਤੇ ਗੁਰੂ ਸਾਹਿਬ ਨੇ ਇਕ ਐਸੀ ਥਾਂ ਸ਼ਾਨਦਾਰ ਤੰਬੂ ਲਗਵਾਇਆ ਜਿਥੇ ਰੱਬ ਦੀ ਦਰਗਾਹ ਵਿਚ ਪਰਵਾਣ ਹੋਇਆਂ ਦੀਆਂ ਕਬਰਾਂ ਸਨ। ** ਉਥੇ ਇਕ ਕੌੜੇ ਸੁਭਾਉ ਵਾਲਾ ਸਾਧ ਸੀ ਜਿਸ ਦੇ ਵੱਸ ਵਿਚ ਜੰਗਲੀ ਭੂਤ ਪਰੇਤ ਸਨ। ਉਸ ਕੋਲ ਲਕੜੀ ਦੀਆਂ ਖੜਾਵਾਂ ਤੇ ਦੁੱਧ ਦੀ ਇਕ ਗੜਵੀ ਸੀ। ਉਸ ਨੇ ਆਪਣਾ ਆਸਣ ਸਜਾ ਰੱਖਿਆ ਸੀ।... ਉਸ ਦਾ ਦਿਲ ਪਿਆਰ ਤੋਂ ਖਾਲੀ ਤੇ ਦਿਮਾਗ ਹੰਕਾਰ ਨਾਲ ਭਰਿਆ ਹੋਇਆ ਸੀ। ਉਹ ਭਗਤਾਂ ਅਤੇ ਰੱਬ ਦੇ ਉਪਾਸ਼ਕਾਂ ਨੂੰ ਘਿਰਣਾ ਕਰਦਾ ਸੀ।[5] |
| ਮਾਧੋ ਦਾਸ ਬੈਰਾਗੀ (ਬੰਦਾ ਸਿੰਘ ਬਹਾਦਰ) ਨਾਲ ਮੁਲਾਕਾਤ | – ...ਸਿੰਘਾਂ ਨੇ ਸਾਡਾ ਹੁਕਮ ਸੁਣਿਆ ਅਤੇ ਉਹਨਾਂ ਨ ਬੱਕਰੀਆਂ ਝਟਕਾ ਦਿੱਤੀਆਂ।... ਬੰਦਾ ਜਦੋਂ ਗੋਦਾਵਰੀ ਦਰਿਆ ਤੋਂ ਬਾਹਰ ਆਇਆ ਤਾਂ ਉਸ ਨੇ ਸਾਰੀਆਂ ਬੱਕਰੀਆਂ ਨੂੰ ਲਹੂ-ਲੁਹਾਣ ਹੋਇਆ ਵੇਖਿਆ।[26]... ਉਸ ਨੇ ਮੇਰੀ ਤਰਫ਼ ਪੰਜ ਬੀਰ ਭੇਜੇ। ਉਹਨਾਂ ਵਿਚੋਂ ਹਰ ਕੋਈ ਮੈਨੂੰ ਮਾਰਨਾ ਚਾਹੁੰਦਾ ਸੀ।[27] ਬੀਰਾਂ ਨੇ ਮੇਰੇ ਉਤੇ ਕਈ ਮੁਸੀਬਤਾਂ ਲਿਆਂਦੀਆਂ ਪਰ ਮੈਂ ਰੱਬ ਦੀ ਪਨਾਹ ਵਿਚ ਬਚਿਆ ਰਿਹਾ।[28] |

---

* ਅਮਰਨਾਮੇ ਦੇ ਆਰੰਭ ਵਿਚ ਲਿਖੀ ਗਈ ਪਹਿਲੀ ਸਤੱਰ ਦਰਸਾਉਂਦੀ ਹੈ ਕਿ ਇਹ ਲਿਖਤ ਗੁਰੂ ਗੋਬਿੰਦ ਸਿੰਘ ਦੀ ਆਪਣੀ ਰਚਨਾ ਹੈ। ਉੱਤਮ ਪੁਰਖ ਵਿਚ ਲਿਖੇ ਗਏ ਕਈ ਵਾਕ ਵੀ ਅਜਿਹਾ ਦਰਸਾਉਂਦੇ ਹਨ ਪਰੰਤੂ ਅੰਦਰਲੀ ਗਵਾਹੀ ਇਹ ਸਿੱਧ ਨਹੀਂ ਕਰਦੀ।

** ਸਾਰਾਂਸ਼ ਵਿਚ ਦਰਜ ਕੀਤੇ ਬੰਦਾਂ ਦੇ ਅੰਕਾਂ ਲਈ ਵੇਖੋ ਅਮਰਨਾਮਾ (ਸੰਕਲਨ ਕਰਤਾ ਤੇ ਸੰਪਾ. ਗੰਡਾ ਸਿੰਘ), ਅੰਮ੍ਰਿਤਸਰ, 1953, ਪੰਨੇ 18-39

ਉਸ ਸਮੇਂ ਬੀਰਾਂ ਨੇ ਜੰਗ ਬੰਦ ਕਰ ਦਿੱਤੀ ਕਿਉਂਕਿ ਸਿੰਘ ਉਹਨਾਂ ਉੱਤੇ ਭਾਰੂ ਹੋ ਗਏ।[29]... ਬੰਦਾ ਨੰਦੇੜ ਵੱਲ ਭੱਜ ਗਿਆ ਅਤੇ 'ਹਨੂਦ' ਇਕਠੇ ਕਰ ਲਏ।[35]... ਸ਼ਹਿਨਸ਼ਾਹ ਨੇ ਸਤਿਗੁਰ ਦੀ ਮਹਿਮਾ ਸੁਣੀ ਅਤੇ ਉਸ ਨੇ ਨਿਮਰਤਾ ਸਹਿਤ ਹੱਥ ਜੋੜੇ।[48]...

ਉਹ (ਬੰਦਾ) ਮੇਰੇ ਚਰਨਾਂ ਵਿਚ ਢਹਿ ਪਿਆ ਅਤ ਰਹਿਮ ਤੇ ਕ੍ਰਿਪਾ-ਦ੍ਰਿਸ਼ਟੀ ਦਾ ਤਲਬਗਾਰ ਬਣਿਆ।[56] ਮੈਂ 'ਪੰਜ ਆਜ਼ਾਦ-ਚਿਤ ਮਰਦ' (ਸਿੰਘ) ਦੇ ਕੇ ਉਸ ਨੂੰ ਪੰਜਾਬ ਵੱਲ ਭੇਜਿਆ।[57]... ਮੈਂ ਸੱਚੇ ਮਨੁੱਖਾਂ ਦੇ ਨਿਆਈ ਗੱਲ-ਬਾਤ ਕਰਦਾ ਹਾਂ। ਕਈ ਸ਼ਕਸਤਾ ਦਿਲਾਂ ਦੀ ਮੇਰੇ ਵੱਲ ਰੁਚੀ ਹੋ ਗਈ।[59]

**ਢਾਡੀਆਂ ਦਾ ਸਨਮਾਨ** – ਢਾਡੀ ਮੇਰੇ ਲਈ ਸਿੰਘਾਂ ਦੇ ਨਿਆਈ ਹਨ। ਇਹ ਸਫ਼ਰਨਾਮਾ (ਅਮਰਨਾਮਾ) ਢਾਡੀਆਂ ਲਈ ਜਾਨ ਦ ਬਰਾਬਰ ਹੋਵੇਗਾ।[63] ਮੈਂ ਢਾਡੀਆਂ ਨੂੰ ਆਗਿਆ ਦਿੱਤੀ ਕਿ ਉਹ ਇਹ ਸਫ਼ਰਨਾਮਾ (ਅਮਰਨਾਮਾ) ਸਿੰਘਾਂ ਦੇ ਸਨਮੁੱਖ ਪੜ੍ਹਿਆ ਕਰਨ।[64] ਜਦੋਂ ਢਾਡੀ ਸਿੰਘ ਚੜ੍ਹਦੀਆਂ ਕਲਾਂ ਵਿਚ ਜਾਣਗੇ ਤਾਂ ਉਹਨਾਂ ਨੂੰ ਧਨ-ਦੌਲਤ ਪ੍ਰਾਪਤ ਹੋਵੇਗੀ।[65]

**ਭਰਮਾਂ ਤੇ ਅੰਧ ਵਿਸ਼ਵਾਸ ਦੀ ਨਿਖੇਧੀ** – ਨੰਦੇੜ ਵਿੱਚ ਮੇਰਾ ਇਕ ਸਿੰਘ ਰਿਹਾਇਸ਼ ਰੱਖਦਾ ਸੀ। ਉਸ ਨੂੰ ਮੰਜੀ ਉੱਤੇ ਹੀ ਕੱਫਨ ਦੀ ਲੋੜ ਪੈ ਗਈ।[66] ਸਿੰਘਾਂ ਨੇ ਮੇਰੇ ਕੋਲ ਜਲਦੀ ਹੀ ਇਹ ਖ਼ਬਰ ਪਹੁੰਚਾਈ ਕਿ ਸਿੰਘ ਜੀ ਚਾਰਪਾਹੀ ਉੱਤੇ ਹੀ ਪੂਰੇ ਹੋ ਗਏ ਹਨ। ਦਰਗਾਹ ਵਿਚ ਉਹਨਾਂ ਦੀ ਮੁਕਤੀ ਕਿਵੇਂ ਹੋਵੇਗੀ।[67-68] ਉਸ ਸਿੰਘ ਦੇ ਪੁੱਤਰ ਨੇ ਬ੍ਰਾਹਮਣ ਨੂੰ ਪੁੱਛਿਆ ਤਾਂ ਉਸ ਨੇ ਕਿਹਾ ਕਿ ਤੇਰਾ ਪਿਤਾ ਸੰਸਾਰ ਤੋਂ ਪਾਪੀ ਹੋ ਗੁਜਰਿਆ ਹੈ। ਇਸ ਲਈ ਉਸ ਦੇ ਉਪਾਉ ਨਾਲ ਜਲਦੀ ਹੀ ਉਸ ਦਾ ਕਲਿਆਣ ਹੋ ਜਾਵੇਗਾ[83-84]। ਸਿੱਖ ਨੇ ਕਿਹਾ ਕਿ ਸੰਸਾਰ ਵਿਚ ਉਸ ਦਾ ਸਨਮਾਨ ਬਣਿਆ ਰਹੇ। ਉਹ ਆਪਣੇ ਪਿਤਾ ਦੇ ਕਲਿਆਣ ਦੀ ਉਸ ਤੋਂ ਇੱਛਾ ਰੱਖਦਾ ਹੈ।[86] ਬ੍ਰਾਹਮਣ ਨੇ ਉਸ ਨੂੰ ਦੀਨਾਰ ਲਿਆਉਣ ਅਤੇ ਆਪਣੇ ਪ੍ਰੋਹਿਤ ਨੂੰ ਅਣਗਿਣਤ ਦਾਨ ਦੇਣ ਲਈ ਕਿਹਾ।[87] ਉਸ ਨੇ ਕਿਹਾ ਕਿ ਪਿਤਾ ਨੂੰ ਜਲਦੀ ਅਗਨੀ ਦਾਹ ਕਰ ਦੇਵੇਂ ਅਤੇ ਗੰਗਾ 'ਤੇ ਖੁੱਲਾ ਦਾਨ ਕਰੇ।[88] ... ਗੁਰੂ ਦੀ ਕ੍ਰਿਪਾ ਨਾਲ ਬਖ਼ਸ਼ਿਸ਼ ਹੋਈ। ਗੁਰੂ ਤੋਂ ਭੁਲਿਆਂ ਨੂੰ ਸੈਂਕੜੇ ਬਿਪਤਾ ਵਾਪਰਦੀਆਂ ਹਨ।[109]... ਮੈਂ ਸਿੱਖਾਂ ਨੂੰ

ਹੁਕਮ ਦਿੱਤਾ ਕਿ ਉਹ ਹਿੰਮਤ ਕਰਨ ਤੇ ਮੇਰੇ ਕੋਲੋਂ ਅੰਮ੍ਰਿਤ ਛੱਕਣ।[137]

ਢਾਡੀ ਨੱਥ ਮੱਲ ਸਦਾ ਸਾਡੇ ਨਾਲ ਹੈ, ਗੁਰੂ ਨਾਨਕ ਨੇ ਇਹ ਗੱਲ ਕਹਿਣ ਦੀ ਪ੍ਰੇਰਨਾ ਦਿੱਤੀ ਹੈ।[139] ਬ੍ਰਾਹਮਣਾ ਦੀ ਪੂਜਾ ਤੋਂ ਸਿਖ ਸ਼ਰਮ ਕਰਨ। ਇਹਨਾਂ ਸਾਡੇ ਚਾਰ ਪੁੱਤਰ ਮਾਰੇ ਹਨ।[140] ਬ੍ਰਾਹਮਣ ਜੋ ਵੀ ਕਿਰਿਆ ਕਰਮ ਕਹਿੰਦੇ ਹਨ ਨਾ ਕਰੋ... ਅੰਤ ਕਾਲ ਸਮੇਂ ਅੰਮ੍ਰਿਤ ਸੁਖਦਾਈ ਹੁੰਦਾ ਹੈ ਅਤੇ ਅੰਮ੍ਰਿਤ ਨਾਲ ਸਾਡੇ ਖੁੱਲੇ ਦੀਦਾਰ ਹੁੰਦੇ ਹਨ।[144]

ਇਤ ਸ੍ਰੀ ਅਮਰਨਾਮਾ ਮੁਖਵਾਕ ਪਾਤਸ਼ਾਹੀ ਦਸਮ ਹੁਕਮ ਸਤਿ ਸੰਪੂਰਣ॥ ਸਾਲ 1765 ਮਾਹ ਕਤਕ॥ ਜਮਾ ਦਰਜ ਕੀਤਾ ਗੁਰਸੋਭਾ ਮੇ॥

# ਮਆਸਿਰ ਆਲਮਗੀਰੀ[1]

ਸਾਕੀ ਮੁਸਤਾਦ ਖਾਂ ਮੁਗਲ ਬਾਦਸ਼ਾਹ ਔਰੰਗਜ਼ੇਬ ਦਾ ਇਕ ਖਾਸ ਮਨਸਬਦਾਰ ਸੀ। ਮਨਸਬਦਾਰ ਬਖਤਾਵਰ ਖਾਂ ਨੇ ਉਸ ਦੀ ਪਾਲਣਾ-ਪੋਸ਼ਣਾ ਕੀਤੀ। ਉਸ ਨੇ ਆਪ ਔਰੰਗਜ਼ੇਬ ਦਾ ਨਿਕਟਵਰਤੀ ਅਫ਼ਸਰ ਹੋਣ ਕਾਰਨ ਮੁਸਤਾਦ ਖਾਂ ਨੂੰ ਮੁਨਸ਼ੀ ਦੇ ਪਦ ਉੱਤੇ ਨਿਯੁਕਤ ਕੀਤਾ ਅਤੇ ਇਸ ਉਪਰੰਤ ਦੀਵਾਨ ਦੀ ਪਦਵੀ ਪ੍ਰਦਾਨ ਕੀਤੀ। ਸਾਕੀ ਮੁਸਤਾਦ ਖਾਂ ਨੇ ਬਖਤਾਵਰ ਖਾਂ ਦੀ ਪੁਸਤਕ *ਮਿਰਾਤ-ਉਲ-ਆਲਮ* ਵਿਚ ਉਸ ਦੀ ਅਤਿਅੰਤ ਸਹਾਇਤਾ ਕੀਤੀ। ਫਲਸਰੂਪ ਉਹ ਬਹੁਤ ਪ੍ਰਭਾਵਿਤ ਹੋਇਆ। ਇਸ ਪੁਸਤਕ ਨੂੰ ਆਪਣੇ ਸਰਪਰਸਤ ਦੀ ਮੌਤ ਉਪਰੰਤ ਮੁਸਤਾਦ ਖਾਂ ਨੇ ਬਾਦਸ਼ਾਹ ਦੀ ਪ੍ਰਵਾਨਗੀ ਉਪਰੰਤ ਰਿਲੀਜ਼ ਕਰਵਾਇਆ।

ਸਾਕੀ ਮੁਸਤਾਦ ਖਾਂ ਨੇ ਆਪਣੇ ਸਰਪਰਸਤ ਦੀ 17 ਸਾਲ ਸੇਵਾ ਕੀਤੀ ਅਤੇ ਆਪਣੀ ਵਫ਼ਾਦਾਰੀ ਦਾ ਸਬੂਤ ਦਿੱਤਾ। ਮੁਸਤਾਦ ਖਾਂ ਨੂੰ ਬਾਦਸ਼ਾਹ ਨੇ ਉਸ ਦੇ ਕੰਮ ਤੋਂ ਪ੍ਰਸੰਨ ਹੋ ਕੇ ਉਸ ਨੂੰ ਯੋਗ ਮਨਸਬ ਦਿੱਤਾ ਜਿਸ ਉਪਰੰਤ ਉਹ ਭਿੰਨ-ਭਿੰਨ ਪਦਵੀਆਂ ਉੱਤੇ ਕੰਮ ਕਰਦਾ ਰਿਹਾ ਅਤੇ 1684 ਈ. ਤੱਕ *ਵਕਾਇ-ਨਵੀਸ* ਰਿਹਾ ਜਿਸ ਕਾਰਣ ਲੰਬੇ ਸਮੇਂ ਤੱਕ ਸ਼ਾਹੀ ਦਰਬਾਰ ਦੀਆਂ ਘਟਨਾਵਾਂ ਨੂੰ ਵੇਖਣ ਅਤੇ ਸੁਣਨ ਦਾ ਅਵਸਰ ਉਸ ਨੂੰ ਪ੍ਰਾਪਤ ਹੁੰਦਾ ਰਿਹਾ।

ਸੰਨ 1684 ਈ. ਵਿਚ ਉਹ ਜਾ-ਨਮਾਜ-ਖਾਨਾ ਦਾ ਮੁਸ਼ੱਰਿਫ ਹੋਇਆ। ਸੰਨ 1698 ਈ. ਵਿਚ ਉਹ ਖਵਾਸਾ ਦੇ ਮੁਸ਼ੱਰਿਫ ਦੀ ਪਦਵੀ ਉੱਤੇ ਰਿਹਾ। ਇਸ ਤੋਂ ਤਿੰਨ ਸਾਲ ਉਪਰੰਤ ਉਸ ਨੂੰ ਨਜ਼ਾਰਤ ਦੇ ਮੁਨਸ਼ੀ ਦੀ ਪਦਵੀ ਪ੍ਰਾਪਤ ਹੋਈ। ਇਸ ਪ੍ਰਕਾਰ ਉਹ 40 ਸਾਲ ਤੱਕ ਸ਼ਾਹੀ ਖਿਦਮਤ ਵਿਚ ਰਿਹਾ। ਸੰਨ 1707 ਵਿਚ ਬਾਦਸ਼ਾਹ ਔਰੰਗਜ਼ੇਬ ਦੀ ਮੌਤ ਉਪਰੰਤ ਇਨਾਇਤ ਉੱਲਾ ਖਾਂ ਕਸ਼ਮੀਰੀ ਨੇ ਜੋ ਬਾਦਸ਼ਾਹ ਦਾ ਆਖਰੀ ਸਕੱਤਰ ਸੀ ਸਾਕੀ ਮੁਸਤਾਦ ਖਾਂ ਨੂੰ ਸ਼ਾਹੀ ਦਰਬਾਰ ਦੇ ਸਮੁੱਚੇ ਰਿਕਾਰਡ ਨੂੰ ਵਰਤਣ ਦੀ ਖੁੱਲ ਦੇ ਕੇ ਬਾਦਸ਼ਾਹ ਔਰੰਗਜ਼ੇਬ ਦੇ ਰਾਜ ਕਾਲ ਦਾ ਇਤਿਹਾਸ ਲਿਖਣ ਲਈ ਨਿਸ਼ਚਿਤ ਕੀਤਾ।

*ਮਆਸਿਰ ਆਲਮਗੀਰੀ* ਇਸੇ ਵਿਦਵਾਨ ਦੀ ਕਲਮ ਤੋਂ ਲਿਖੀ ਗਈ ਮਹੱਤਵਪੂਰਨ ਰਚਨਾ ਹੈ ਜੋ ਮੁਗ਼ਲ ਸ਼ਹਿਨਸ਼ਾਹ ਔਰੰਗਜ਼ੇਬ ਦੇ ਦਰਬਾਰ ਸਬੰਧੀ ਵੱਡਮੁੱਲੀ ਰੌਸ਼ਨੀ ਦੀ ਲਿਖ਼ਾਇਕ ਹੈ।

ਅਸਲ ਵਿਚ ਇਤਿਹਾਸ ਲਿਖਣ ਦਾ ਸਰਕਾਰੀ ਦਫ਼ਤਰ ਕਈ ਕਾਰਨਾਂ ਕਰਕੇ ਔਰੰਗਜ਼ੇਬ ਦੇ ਰਾਜ ਕਾਲ ਦੇ ਦਸ ਸਾਲਾਂ ਉਪਰੰਤ ਬੰਦ ਕਰ ਦਿੱਤਾ ਗਿਆ। *ਮਆਸਿਰਿ ਆਲਮੀਗੀ* ਔਰੰਗਜ਼ੇਬ ਦੇ ਰਾਜ ਦੇ ਪੰਜਾਹ ਸਾਲਾਂ ਦਾ ਸਰਕਾਰੀ ਸੋਮਿਆਂ ਉੱਤੇ ਅਧਾਰਤ ਇਤਿਹਾਸ ਹੈ ਜੋ ਕਾਲਕ੍ਰਮ ਘਟਨਾ ਚਿਤਰਣ ਦੀ ਵਿਧੀ ਨਾਲ ਲਿਖਿਆ ਗਿਆ ਹੈ। ਇਸ ਲਈ ਇਸ ਨੂੰ ਸਹੀ ਅਰਥਾਂ ਵਿਚ ਇਤਿਹਾਸਕ ਡਾਇਰੀ ਕਿਹਾ ਜਾ ਸਕਦਾ ਹੈ। ਇਸ ਵਿਚ ਅੰਕਿਤ ਮਿਤੀਆਂ ਰੋਜ਼ਨਾਮਚਾ ਹੋਣ ਦੇ ਨਾਤੇ ਝੁਠਲਾਉਣ ਦੀ ਸੰਭਾਵਨਾ ਬਹੁਤ ਘੱਟ ਨਜ਼ਰ ਆਉਂਦੀ ਹੈ। ਘਟਨਾਵਾਂ ਦੇ ਸਾਲ ਸ਼ਹਿਨਸ਼ਾਹ ਦੀ ਤਾਜਪੋਸ਼ੀ ਦੇ ਜਲੂਸ ਦੇ ਸਾਲਾਂ ਅਨੁਸਾਰ ਤਰਤੀਬ ਦਿੱਤੇ ਗਏ ਹਨ ਜਿਹਨਾਂ ਦਾ ਆਰੰਭ 1068 ਹਿਜਰੀ ਹੈ।

ਮਆਸਿਰੀ ਆਲਮਗੀਰੀ ਉਹ ਰਚਨਾ ਹੈ ਜੋ ਇਸ ਸਮੇਂ ਦਾ ਇਤਿਹਾਸ ਲਿਖਣ ਲਈ ਸਾਨੂੰ ਲੋੜੀਂਦੀਆਂ ਮਿਤੀਆਂ ਤੋਂ ਜਾਣੂ ਕਰਾਉਂਦੀ ਹੈ ਜੋ ਇਤਿਹਾਸ ਦੀ ਮੁੜ ਸਿਰਜਨਾ ਕਰਨ ਵਿਚ ਸਹਾਈ ਹੁੰਦੀਆਂ ਹਨ। ਇਹ ਰਚਨਾ ਪੰਜਾਬ ਦੇ ਸਮਕਾਲੀ ਮੁਗ਼ਲ ਕਾਲ ਦੇ ਇਤਿਹਾਸ ਲਈ ਇਕ ਵੱਡਮੁੱਲਾ ਸੋਮਾ ਹੈ ਜੋ ਨਿਰਧਾਰਤ ਰੂਪ ਵਿਚ ਸਿੱਖ ਇਤਿਹਾਸ ਹੈ। ਸਾਨੂੰ ਇਹ ਭਲੀ-ਭਾਂਤੀ ਪਤਾ ਹੈ ਕਿ ਸਿੱਖ ਲਗਾਤਾਰ ਔਰੰਗਜ਼ੇਬ ਨਾਲ ਸਬੰਧਤ ਰਹੇ ਜੋ ਕੇਵਲ ਆਪਣੇ ਧਰਮ ਦੇ ਕਿਸੇ ਹੋਰ ਧਰਮ ਨੂੰ ਪਸੰਦ ਨਹੀਂ ਕਰਦਾ ਸੀ। ਕੱਟੜ ਧਰਮੀ ਹੋਣ ਕਾਰਨ ਉਸ ਦੇ ਸਿੱਖਾਂ ਨਾਲ ਸੰਬੰਧ ਕਦੇ ਵੀ ਸੁਖਾਵੇਂ ਨਾ ਰਹੇ। ਇਸ ਵਿਸ਼ੇ ਨੂੰ ਸਾਕੀ ਮੁਸਤਾਦ ਖਾਂ ਨੇ ਭਾਵੇਂ ਸਿੱਧੇ ਰੂਪ ਵਿਚ ਤਾਂ ਵਿਸਤਾਰ ਸਹਿਤ ਨਹੀਂ ਉਲੀਕਿਆ ਪਰੰਤੂ ਉਸ ਦੀ ਇਹ ਰਚਨਾ ਕਈਆਂ ਪਹਿਲੂਆਂ ਤੋਂ ਸਹਾਇਕ ਸਿੱਧ ਹੁੰਦੀ ਹੈ। ਇਸ ਲਈ ਸਮਕਾਲੀ ਸਿੱਖ ਗੁਰੂ ਸਾਹਿਬਾਨ ਅਤੇ ਉਹਨਾਂ ਦੇ ਸਿੱਖਾਂ ਦਾ ਚਰਚਾ ਇਥੇ ਢੁੱਕਵੀਂ ਥਾਂ ਰੱਖਦਾ ਹੈ।

ਸ਼ਹਿਨਸ਼ਾਹ ਸ਼ਾਹਜਹਾਨ ਦੇ ਚਾਰ ਪੁੱਤਰ ਸਨ— ਦਾਰਾ ਸ਼ਿਕੋਹ, ਸੁਜਾਹ ਮੁਹੰਮਦ, ਔਰੰਗਜ਼ੇਬ ਤੇ ਮੁਰਾਦ। ਸ਼ਾਹਜਹਾਨ ਦਾਰਾ ਸ਼ਿਕੋਹ ਨੂੰ ਜੋ ਸਭ ਤੋਂ ਵੱਡਾ ਹੋਣ ਦੇ ਨਾਤੇ ਤਖ਼ਤ ਦਾ ਵਾਰਸ ਸੀ ਬਹੁਤ ਪਿਆਰ ਕਰਦਾ ਸੀ। ਔਰੰਗਜ਼ੇਬ ਬਹੁਤ ਅਭਿਲਾਸ਼ੀ ਹੋਣ ਕਾਰਨ ਤਖ਼ਤ ਦੀ ਲਾਲਸਾ ਰੱਖਦਾ ਸੀ। ਪਰੰਪਰਾ ਹੈ ਕਿ ਉਸ ਨੇ ਆਪਣੇ ਵੱਡੇ ਭਾਈ ਦਾਰਾ ਨੂੰ ਚੀਤੇ ਦੀਆਂ ਮੁੱਛਾਂ ਸੁਆਦਲੇ ਭੋਜਨ ਵਿਚ ਮਿਲਾ ਕੇ ਖੁਆ ਦਿੱਤੀਆਂ ਜਿਸ ਕਾਰਨ ਦਾਰਾ ਭਿਆਨਕ ਬਿਮਾਰੀ ਨਾਲ ਗ੍ਰਸਿਆ ਗਿਆ।[2] ਹਕੀਮ ਸ਼ਹਿਜ਼ਾਦੇ ਨੂੰ ਰਾਜ਼ੀ ਨਾ ਕਰ ਸਕੇ ਤਾਂ ਸ਼ਾਹਜਹਾਨ ਨੂੰ ਫਿਕਰ ਪੈ ਗਿਆ। ਫਲਸਰੂਪ ਉਸ ਨੇ ਪੀਰ ਫਕੀਰ, ਸਿਆਣੇ, ਨਜੂਮੀ ਤੇ ਜੋਤਸ਼ੀ ਆਦਿ ਬੁਲਵਾਏ ਪਰੰਤੂ ਅਸਫਲ ਰਿਹਾ। ਆਖਰ ਨਿਰਨਾ ਲਿਆ ਗਿਆ ਕਿ ਸ਼ਹਿਜ਼ਾਦੇ ਦੇ ਰਾਜ਼ੀ ਹੋਣ ਲਈ ਜਿੰਨੀ ਦੇਰ ਉਸ ਦੀਆਂ ਅੰਤੜੀਆਂ ਵਿਚੋਂ ਚੀਤੇ ਦੀਆਂ ਮੁੱਛਾਂ ਨਹੀਂ ਨਿਕਲਣਗੀਆਂ ਉਹ ਰਾਜ਼ੀ ਨਹੀਂ ਹੋ ਸਕੇਗਾ। ਪਰੰਪਰਾ ਹੈ ਕਿ ਗੁਰੂ ਹਰਿ ਰਾਏ ਨੇ ਸ਼ਹਿਨਸ਼ਾਹ ਨੂੰ ਲੌਂਗ ਤੇ ਤ੍ਰਿਫਲਾ ਆਦਿ ਵਸਤੂਆਂ ਭੇਜੀਆਂ ਜਿਹਨਾਂ ਨਾਲ ਦਾਰਾ ਸ਼ਿਕੋਹ ਰਾਜ਼ੀ ਹੋ ਗਿਆ।[3] ਸ਼ਹਿਨਸ਼ਾਹ ਕੁਦਰਤ ਵੱਲੋਂ ਹੀ ਬਹੁਤ ਪ੍ਰਸੰਨ ਹੋਇਆ। ਗੁਰੂ ਸਾਹਿਬ ਪ੍ਰਤੀ ਦੁਸ਼ਮਣੀ ਨੂੰ ਭੁਲਾਂਦਾ ਹੋਇਆ ਉਹ ਗੁਰੂ ਸਾਹਿਬ ਨਾਲ ਚੰਗੇ ਸੰਬੰਧ ਰੱਖਣ ਲੱਗਾ। ਇਤਿਹਾਸ ਇਸ ਗੱਲ ਦਾ ਵੀ ਗਵਾਹ ਹੈ ਕਿ ਦਾਰਾ ਸ਼ਿਕੋਹ ਆਪਣੀ ਸੂਫੀ ਵਿਚਾਰਧਾਰਾ ਕਰਕੇ ਗੁਰੂ ਹਰਿਰਾਏ ਜੀ ਦੇ ਬਹੁਤ ਨਜ਼ਦੀਕ ਸੀ

ਅਤੇ ਸਿੱਖ ਉਸ ਨੂੰ ਸਤਿਕਾਰ ਦੀ ਨਿਗਾਹ ਨਾਲ ਵੇਖਦੇ ਸਨ। ਪਰੰਤੂ ਔਰੰਗਜ਼ੇਬ ਆਪਣੇ ਕੱਟੜ ਧਾਰਮਿਕ ਵਿਚਾਰਾਂ ਕਰਕੇ ਕਿਸੇ ਗੈਰ-ਮੁਸਲਿਮ ਨੂੰ ਚੰਗਾ ਨਹੀਂ ਸਮਝਦਾ ਸੀ ਅਤੇ ਉਸ ਦੀ ਧਾਰਮਿਕ ਕੱਟੜਤਾ ਨੇ ਹਿੰਦੂਆਂ ਨੂੰ ਉਸ ਦੇ ਵਿਰੁੱਧ ਕਰ ਦਿੱਤਾ।

ਸਾਕੀ ਮੁਸਤਾਦ ਖਾਂ ਅਨੁਸਾਰ ਦਾਰਾ ਸ਼ਿਕੋਹ ਦੀ ਇਹ ਗੱਲ ਔਰੰਗਜ਼ੇਬ ਨੂੰ ਰਤਾ ਵੀ ਨਹੀਂ ਭਾਉਂਦੀ ਸੀ ਕਿ ਉਹ ਹਿੰਦੂਆਂ ਪ੍ਰਤੀ ਆਪਣਾ ਝੁਕਾਅ ਰੱਖੇ।[4] ਦਾਰਾ ਸ਼ਿਕੋਹ ਦੀ ਹਿੰਦੂ ਧਰਮ ਵੱਲ ਵਧੇਰੇ ਰੁਚੀ ਦੇ ਕਾਰਨ ਉਹ ਉਹਨਾਂ ਦੀਆਂ ਰੀਤਾਂ ਰਸਮਾਂ ਨੂੰ ਸਥਿਰ ਰੱਖਣ ਦੇ ਉਪਰਾਲੇ ਕਰਦਾ ਰਹਿੰਦਾ ਸੀ।[5] ਸਾਕੀ ਮੁਸਤਾਦ ਖਾਂ ਔਰੰਗਜ਼ੇਬ ਦਾ ਪੱਖ ਪੂਰਦਾ ਹੋਇਆ ਲਿਖਦਾ ਹੈ ਕਿ ਉਸ ਨੇ ਦੀਨ ਤੇ ਦੌਲਤ ਦੀ ਰੱਖਿਆ ਨੂੰ ਆਪਣਾ ਸਭ ਤੋਂ ਉੱਤਮ ਫਰਜ਼ ਸਮਝਿਆ।[6]

ਇਤਿਹਾਸ ਗਵਾਹ ਹੈ ਕਿ ਸ਼ਾਹਜ਼ਹਾਨ ਨੇ ਆਪਣੇ ਕੋਲ ਵੱਡੇ ਪੁੱਤਰ ਦਾਰਾ ਸ਼ਿਕੋਹ ਨੂੰ ਰੱਖਿਆ। ਉਸ ਨੇ ਸੁਜਾਹ ਮੁਹਿਮਦ ਨੂੰ ਬੰਗਾਲ ਦਾ ਗਵਰਨਰ ਬਣਾ ਕੇ ਭੇਜਿਆ ਜਦੋਂ ਕਿ ਔਰੰਗਜ਼ੇਬ ਦੱਖਣ ਦਾ ਗਵਰਨਰ ਨੀਯਤ ਹੋਇਆ ਸੀ। ਸ਼ਾਹਜਹਾਨ ਨੇ ਆਪਣੇ ਚੌਥੇ ਪੁੱਤਰ ਮੁਰਾਦ ਬਖਸ਼ ਨੂੰ ਗੁਜਰਾਤ ਦਾ ਪ੍ਰਾਂਤ ਦੇ ਰੱਖਿਆ ਸੀ। ਭਾਵੇਂ ਮੁਗਲ ਸਾਮਰਾਜ ਦੇ ਉਤਰਾਧਿਕਾਰੀਆਂ ਵਿਚ ਇਹ ਵੇਖਿਆ ਗਿਆ ਸੀ ਕਿ ਸਮਰਾਟ ਬਦਲਣ ਉਪਰੰਤ ਨਿਸਚਿਤ ਜੰਗ ਹੁੰਦੀ ਸੀ ਪਰੰਤੂ ਚਾਰ ਭਰਾਵਾਂ ਵਿਚ ਇਤਨੀ ਅਸੰਤੁਸ਼ਟਤਾ ਸੀ ਕਿ ਸਾਰੇ ਹੀ ਸ਼ਹਿਨਸ਼ਾਹ ਬਣਨ ਦੇ ਇੱਛਕ ਸਨ। ਫਲਸਰੂਪ ਉਹਨਾਂ ਨੇ ਇਕ ਦੂਜੇ ਵਿਰੁੱਧ ਫੌਜ ਇਕੱਤਰ ਕੀਤੀ ਅਤੇ ਜ਼ੁਲਮ ਉੱਤੇ ਉਤਰ ਆਏ।

ਸ਼ਾਹਜਹਾਨ ਦੀ ਬਿਮਾਰੀ ਸਮੇਂ ਬਿਨਾਂ ਦਾਰਾ ਦੇ ਕੋਈ ਵੀ ਉਸ ਕੋਲ ਜਾਣ ਦੀ ਆਗਿਆ ਨਹੀਂ ਰੱਖਦਾ ਸੀ। ਸ਼ਹਿਨਸ਼ਾਹ ਦੀ ਮੌਤ ਦੀ ਅਫਵਾਹ ਫੈਲਣ ਉੱਤੇ ਦੇਸ਼ ਵਿਚ ਬਦਅਮਨੀ ਫੈਲ ਗਈ। ਉਸ ਦੇ ਪੁੱਤਰ ਬਾਗੀ ਹੋ ਗਏ ਅਤੇ ਉਹਨਾਂ ਨੇ ਆਪਣੇ ਆਪਣੇ ਪ੍ਰਾਂਤਾਂ ਵਿਚ ਪ੍ਰਭੁਸੱਤਾ ਸਥਾਪਤ ਕਰ ਲਈ। ਸੁਜਾਹ ਮੁਹਿਮਦ ਪਟਨੇ ਤੋਂ ਬਨਾਰਸ ਆ ਗਿਆ ਅਤੇ ਦਾਰਾ ਸ਼ਿਕੋਹ ਨੇ ਰਾਜਾ ਜੈ ਸਿੰਘ ਨੂੰ ਉਸ ਵਿਰੁੱਧ ਚੜ੍ਹਾਈ ਕਰਨ ਲਈ ਰਵਾਨਾ ਕੀਤੀ। ਜੈ ਸਿੰਘ ਬਨਾਰਸ ਵੱਲ ਵਧਿਆ। ਦੋਵਾਂ ਭਰਾਵਾਂ ਦੀਆਂ ਫੌਜਾਂ ਵਿਚਕਾਰ ਲੜਾਈ ਦੇ ਫਲਸਰੂਪ ਸੁਜਾਹ ਮੁਹਿਮਦ ਨੂੰ ਹਾਰ ਦਾ ਮੂੰਹ ਵੇਖਣਾ ਪਿਆ। ਜੈ ਸਿੰਘ ਨੇ ਪਟਨਾ ਤੇ ਮੰਗਰ ਦੇ ਜ਼ਿਲ੍ਹਿਆਂ ਵਿਚ ਆਪਣੀ ਸ਼ਕਤੀ ਦੀ ਸਥਾਪਨਾ ਕਰ ਲਈ।

ਦਾਰਾ ਸ਼ਿਕੋਹ ਨੇ ਜੋਧਪੁਰ ਦੇ ਰਾਜਾ ਜਸਵੰਤ ਸਿੰਘ ਨੂੰ ਇਕ ਪਰਬਲ ਫੌਜ ਦੇ ਨਾਲ ਮੁਹਿੰਮ ਉਤੇ ਭੇਜਿਆ। ਔਰੰਗਜ਼ੇਬ ਅਤੇ ਮੁਰਾਦ ਨੇ ਦੱਖਣ ਵਿਚ ਆਪਣੀਆਂ ਫੌਜਾਂ ਇਕੱਠੀਆਂ ਕਰ ਲਈਆਂ। ਜੈ ਸਿੰਘ ਦੀ ਫੌਜ ਬਹੁਗਿਣਤੀ ਦੀ ਤਾਬ ਨਾ ਲਿਆ ਸਕੀ। ਸ਼ਹਿਨਸ਼ਾਹ ਸ਼ਾਹਜਹਾਨ ਨੇ ਦਾਰਾ ਨੂੰ ਔਰੰਗਜ਼ੇਬ ਵਿਰੁੱਧ ਚਿਤਾਵਨ ਕੀਤਾ ਹੋਇਆ ਸੀ ਜੋ ਖੋਰੀ ਤੇ ਫਰੇਬੀ ਸੀ। ਪਰੰਤੂ ਦਾਰਾ ਨੇ ਔਰੰਗਜ਼ੇਬ ਦਾ ਵਿਰੋਧ ਕੀਤਾ। ਉਸ ਨੇ ਆਪਣੀਆਂ ਫੌਜਾਂ ਨੂੰ ਸਮੂਹਗੜ੍ਹ ਚੰਬਲ ਦਰਿਆ ਦੇ ਕੰਢੇ ਉੱਤੇ ਠਹਿਰਾ ਦਿੱਤਾ। ਔਰੰਗਜ਼ੇਬ ਨੇ ਮੁਰਾਦ ਦੀ ਫ਼ੌਜ ਦੀ ਸਹਾਇਤਾ ਨਾਲ ਦਾਰਾ ਦੀ ਫੌਜ ਨਾਲ ਇਕ ਨਿਸ਼ਚਿਤ ਲੜਾਈ ਕੀਤੀ ਜਿਸ ਦੇ ਫਲਸਰੂਪ ਦਾਰਾ ਰਣ ਭੂਮੀ ਵਿਚੋਂ ਭੱਜ ਗਿਆ ਤੇ

ਦਿੱਲੀ ਆ ਕੇ ਆਪਣੇ ਆਪ ਨੂੰ ਕਿਲ੍ਹੇ ਵਿਚ ਬੰਦ ਕਰ ਲਿਆ। ਮੈਕਾਲਿਫ ਸਿੱਖ ਇਤਿਹਾਸ ਦੇ ਸੰਦਰਭ ਵਿਚ ਦਾਰਾ ਦੀ ਹਾਜ਼ਰੀ ਦਾ ਵੀ ਇਸ ਲੜਾਈ ਵਿਚ ਸੰਕੇਤ ਦਿੰਦਾ ਹੈ ਪਰੰਤੂ ਸਾਕੀ ਮੁਸਤਾਦ ਖਾਂ ਇਸ ਲੜਾਈ ਵਿਚ ਦਾਰਾ ਦੁਆਰਾ ਭੇਜੀ ਗਈ ਔਰੰਗਜ਼ੇਬ ਦੇ ਵਿਰੁੱਧ ਰਾਜਾ ਜਸਵੰਤ ਸਿੰਘ ਦੀ ਅਗਵਾਈ ਹੇਠ ਫੌਜ ਦੀ ਹਾਰ ਨੂੰ ਦਰਸਾਉਂਦਾ ਹੈ ਅਤੇ ਦਾਰਾ ਦੀ ਫੌਜ ਦਾ ਚੰਬਲ ਦਰਿਆ ਤੋਂ ਪਾਰ ਔਰੰਗਜ਼ੇਬ ਦੀ ਫੌਜ ਨਾਲ ਟਾਕਰਾ ਤੇ ਹਾਰ ਦਰਸਾਉਂਦਾ ਹੈ।

ਸਾਕੀ ਮੁਸਤਾਦ ਖਾਂ ਸ਼ਾਹਜਹਾਨ ਦੇ ਪੁੱਤਰਾਂ ਵਿਚ ਹੱਕ ਜਾਨਸ਼ੀਨੀ ਦੀ ਜੰਗ ਦਾ ਵਿਸਤਾਰ ਦਿੰਦਾ ਹੋਇਆ ਲਿਖਦਾ ਹੈ ਕਿ ਭਾਵੇਂ ਹਿੰਦੂਆਂ ਦੀ ਗਿਣਤੀ ਬਹੁਤ ਜ਼ਿਆਦਾ ਸੀ ਤੇ ਰਾਜਾ ਜਸਵੰਤ ਸਿੰਘ ਦੀ ਫੌਜ ਵੈਰੀ ਉੱਤੇ ਛਾ ਗਈ ਪਰੰਤੂ ਔਰੰਗਜ਼ੇਬ ਦੀ ਫੌਜ ਨੇ ਤਲਵਾਰਾਂ ਤੇ ਖੰਜਰਾਂ ਨਾਲ ਹਿੰਦੂਆਂ ਨੂੰ ਇਸ ਪ੍ਰਕਾਰ ਹਲਾਕ ਕੀਤਾ ਕਿ ਜਸਵੰਤ ਸਿੰਘ ਨੇ ਸਵੈਮਾਨ ਦੀ ਕੀਮਤ ਉੱਤੇ ਜਾਨ ਬਚਾਉਣਾ ਚੰਗਾ ਸਮਝਿਆ ਅਤੇ ਚੋਣਵੇਂ ਸਿਪਾਹੀਆਂ ਨਾਲ ਲੜਾਈ ਦੇ ਮੈਦਾਨ ਵਿਚੋਂ ਭੱਜ ਗਿਆ।[7]

ਸਾਕੀ ਮੁਸਤਾਦ ਖਾਂ ਮਾਰਚ 1659 ਨੂੰ ਰਮੇਸ਼ਵਰ ਦੇ ਲੜਾਈ ਦੇ ਮੈਦਾਨ ਵਿਚ ਦਾਰਾ ਦੀ ਔਰੰਗਜ਼ੇਬ ਦੀਆਂ ਫੌਜਾਂ ਦੇ ਟਾਕਰੇ ਵਿਚ ਅੰਤਮ ਹਾਰ ਦਾ ਵਿਸਤਾਰ ਦਿੰਦਾ ਹੈ। ਇਸ ਤੋਂ ਪਹਿਲਾਂ ਔਰੰਗਜ਼ੇਬ ਦੀ ਸੁਜਾਹ ਤੇ ਮੁਰਾਦ ਉੱਤੇ ਜਿੱਤ ਦਾ ਵਰਣਨ ਕੀਤਾ ਗਿਆ ਹੈ। ਇਸ ਪ੍ਰਕਾਰ ਸ਼ਾਹਜਹਾਨ ਦੇ ਪੁੱਤਰਾਂ ਵਿਚ ਹੱਕ ਜਾਨਸ਼ੀਨੀ ਦੀ ਜੰਗ ਦੇ ਨਾਲ ਨਾਲ ਦੇਸ਼ ਦੀ ਬਦਅਮਨੀ ਭਰੀ ਸਥਿਤੀ ਦੇ ਹਵਾਲੇ ਮਿਲਦੇ ਹਨ।

ਸਿੱਖ ਪਰੰਪਰਾ ਸੰਕੇਤ ਕਰਦੀ ਹੈ ਕਿ ਇਸ ਸਮੇਂ ਦੇ ਦੌਰਾਨ ਸ਼ਹਿਨਸ਼ਾਹ ਔਰੰਗਜ਼ੇਬ ਕੋਲ ਸ਼ਿਕਾਇਤਾਂ ਕੀਤੀਆਂ ਗਈਆਂ ਕਿ ਗੁਰੂ ਹਰਿ ਰਾਏ ਦਾਰਾ ਸ਼ਿਕੋਹ ਨੂੰ ਮਿਲੇ ਸਨ ਤੇ ਉਸ ਨੂੰ ਅਸ਼ੀਰਵਾਦ ਤੇ ਔਰੰਗਜ਼ੇਬ ਵਿਰੁੱਧ ਸਹਾਇਤਾ ਵੀ ਦਿੱਤੀ ਸੀ। ਗੁਰੂ ਸਾਹਿਬ ਬਾਰੇ ਇਹ ਵੀ ਗਿਲ੍ਹਾ ਕੀਤਾ ਗਿਆ ਕਿ ਉਹ ਇਕ ਗੈਰ-ਇਸਲਾਮੀ ਧਰਮ ਦਾ ਪ੍ਰਚਾਰ ਕਰ ਰਹੇ ਸਨ ਤੇ ਦੈਵੀ ਕਰਾਮਾਤਾਂ ਵਿਖਾ ਰਹੇ ਸਨ। ਔਰੰਗਜ਼ੇਬ ਨੂੰ ਸਲਾਹ ਦਿੱਤੀ ਗਈ ਕਿ ਉਹ ਗੁਰੂ ਸਾਹਿਬ ਨੂੰ ਇਸਲਾਮ ਕਬੂਲ ਕਰਨ ਹਿਤ ਮਜਬੂਰ ਕਰੇ ਜਿਸ ਦੇ ਫਲਸਰੂਪ ਅਨੇਕਾਂ ਹਿੰਦੂ ਇਸਲਾਮ ਧਾਰਨ ਕਰ ਲੈਣਗੇ। ਪਰੰਪਰਾ ਹੈ ਕਿ ਗੁਰੂ ਸਾਹਿਬ ਦੇ ਹੁਕਮ ਅਨੁਸਾਰ ਉਹਨਾਂ ਦੇ ਵੱਡੇ ਪੁੱਤਰ ਰਾਮ ਰਾਏ ਔਰੰਗਜ਼ੇਬ ਦੇ ਬੁਲਾਵੇ ਉੱਤੇ ਉਸ ਦੇ ਦਿੱਲੀ ਵਿਖੇ ਦਰਬਾਰ ਵਿਚ ਭੇਜੇ ਗਏ।[8]

ਇਕ ਸਿੱਖ ਪ੍ਰਿਯਾ ਜਾ ਪ੍ਰਸਿੱਧ ਪਰੰਪਰਾ ਅਨੁਸਾਰ ਔਰੰਗਜ਼ੇਬ ਨੇ ਰਾਮ ਰਾਏ ਨੂੰ ਆਪਣੇ ਦਰਬਾਰ ਵਿਚ ਪ੍ਰਸ਼ਨ ਕੀਤਾ ਕਿ ਗੁਰੂ ਨਾਨਕ ਦੇਵ ਜੀ ਨੇ ਇਕ ਥਾਂ ਆਪਣੀ ਬਾਣੀ ਵਿਚ ਲਿਖਿਆ ਹੈ ਕਿ 'ਮਿੱਟੀ ਮੁਸਲਮਾਨ ਕੀ ਪੇੜੈ ਪਈ ਕੁਮਿਆਰ' ਉਸ ਅਨੁਸਾਰ ਇਸ ਤੁਕ ਦਾ ਕੀ ਅਰਥ ਹੈ? ਰਾਮ ਰਾਏ ਨੇ ਚਿੰਤਨ ਕੀਤਾ ਕਿ ਔਰੰਗਜ਼ੇਬ ਨੂੰ ਪ੍ਰਸ਼ਨ ਕਰਨਾ ਔਖਾ ਸੀ। ਇਸ ਲਈ ਉਸ ਨੇ ਗੁਰੂ ਨਾਨਕ ਦੀ ਪੰਕਤੀ ਨੂੰ ਬਦਲ ਕੇ ਦੱਸਿਆ ਕਿ ਗੁਰੂ ਨਾਨਕ ਨੇ 'ਮੁਸਲਮਾਨ ਨਹੀਂ' ਸਗੋਂ 'ਮਿੱਟੀ ਬੇਈਮਾਨ ਕੀ' ਆਖਿਆ ਸੀ ਅਤੇ ਮੁਸਲਮਾਨ ਦੀ ਨਹੀਂ ਸਗੋਂ ਬੇਈਮਾਨ ਲੋਕਾਂ ਦੇ ਮੂੰਹ ਲੋਕ ਤੇ ਪ੍ਰਲੋਕ ਵਿਚ ਕਾਲੇ ਹੋਣੇ ਹਨ। ਇਸ ਪ੍ਰਕਾਰ ਰਾਮ ਰਾਏ ਬਾਦਸ਼ਾਹ ਦੀ ਕ੍ਰਿਪਾ ਦ੍ਰਿਸ਼ਟੀ ਦੇ ਪਾਤਰ

ਬਣੇ।[9] ਪਰੰਪਰਾ ਦੱਸਦੀ ਹੈ ਕਿ ਇਹ ਘਟਨਾ ਅਤੇ ਕਈ ਹੋਰ ਅੰਸ਼ ਰਾਮਰਾਏ ਨੂੰ ਗੱਦੀ ਦੇ ਲਾਇਕ ਨਾ ਮੰਨੇ ਜਾਣ ਦੇ ਸੂਚਿਕ ਸਨ।

ਉਪਰੋਕਤ ਵਿਸਤਾਰ ਇਸ ਗੱਲ ਦਾ ਲਿਖਾਇਕ ਹੈ ਕਿ ਔਰੰਗਜ਼ੇਬ ਅਤੇ ਗੁਰੂ ਹਰਿ ਰਾਏ ਜੀ ਦੇ ਸੰਬੰਧ ਚੰਗੇ ਨਹੀਂ ਸਨ। ਫਲਸਰੂਪ ਗੁਰੂ ਹਰਿ ਰਾਏ ਕ੍ਰਿਸ਼ਨ ਜੀ ਨੂੰ ਵੀ ਦਿੱਲੀ ਦਰਬਾਰ ਵਿਚ ਬੁਲਾਇਆ ਗਿਆ ਪਰੰਤੂ ਸ਼ਹਿਨਸ਼ਾਹ ਦਾ ਕੱਟੜਪਣ ਠੰਢਾ ਨਾ ਹੋ ਸਕਿਆ ਜੋ ਆਖਰਕਾਰ 1675 ਈ. ਵਿਚ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹੀਦੀ ਦਾ ਕਾਰਨ ਬਣਿਆ।

ਭਾਵੇਂ *ਮਆਸਿਰਿ ਆਲਮਗੀਰੀ* ਵਿਚ ਉਪਰੋਕਤ ਹਵਾਲੇ ਸਿੱਧੇ ਰੂਪ ਵਿਚ ਅੰਕਿਤ ਨਹੀਂ ਕੀਤੇ ਗਏ ਪਰੰਤੂ ਇਸ ਲਿਖਤ ਵਿਚ ਕਈ ਥਾਈਂ ਮਹੱਤਵਯੋਗ ਸੰਕੇਤ ਮਿਲਦੇ ਹਨ ਜੋ ਉਪਰੋਕਤ ਸੰਬੰਧਾਂ ਅਤੇ ਤੱਥਾਂ ਦੀ ਪ੍ਰੋੜਤਾ ਕਰਦੇ ਹਨ।

ਸਾਕੀ ਮੁਸਤਾਦ ਖਾਂ *ਮਆਸਿਰਿ ਆਲਮਗੀਰੀ* ਵਿਚ ਲਿਖਦਾ ਹੈ ਕਿ ਗ਼ੈਰ-ਮੁਸਲਮਾਨਾਂ ਨੂੰ ਉੱਚੀਆਂ ਪਦਵੀਆਂ ਨਾ ਦੇਣ ਦੇ ਉਪਰਾਲੇ ਕੀਤੇ ਜਾਂਦੇ ਸਨ ਤੇ ਸਾਰੇ ਦੇਸ਼ ਵਿਚ ਗ਼ੈਰ-ਮੁਸਲਿਮਾਂ ਦੇ ਪੂਜਾ ਅਸਥਾਨਾਂ ਦਾ ਚੰਗੀ ਤਰ੍ਹਾਂ ਸਫਾਇਆ ਕਰ ਦਿੱਤਾ ਗਿਆ। ਮੰਦਰਾਂ ਨੂੰ ਢਾਹ ਕੇ ਮਸੀਤਾਂ ਬਣਵਾਈਆਂ ਗਈਆਂ।[10] ਇਹਨਾਂ ਦੀ ਗਿਣਤੀ ਨੂੰ ਵੇਖ ਕੇ ਆਮ ਮਨੁੱਖ ਹੈਰਾਨ ਰਹਿ ਜਾਂਦਾ ਹੈ। ਸਾਕੀ ਮੁਸਤਾਦ ਖਾਂ ਇਹ ਵੀ ਜਾਣਕਾਰੀ ਦਿੰਦਾ ਹੈ ਕਿ ਗ਼ੈਰ-ਮੁਸਲਮਾਨਾਂ ਵਿਚੋਂ ਇਸਲਾਮ ਕਬੂਲਣ ਵਾਲਿਆਂ ਨੂੰ ਕਲਮਾ ਪੜ੍ਹਨ ਦੀ ਪ੍ਰੇਰਨਾ ਤੇ ਖਿਲਤ ਦਿੱਤੀ ਜਾਂਦੀ ਸੀ। ਔਰੰਗਜ਼ੇਬ ਦੇ ਰਾਜ ਕਾਲ ਦੇ ਅੱਧ ਵਿਚ ਗ਼ੈਰ-ਮੁਸਲਮ ਲੋਕਾਂ ਉੱਤੇ ਸਖਤੀ ਨਾਲ ਜਜ਼ੀਆ ਲਗਾਇਆ ਗਿਆ। ਸਾਕੀ ਮੁਸਤਾਦ ਖਾਂ ਦੇ ਸ਼ਬਦਾਂ ਵਿਚ :

ਇਹ ਉਹ ਕਾਰਨਾਮਾ ਹੈ ਜੋ ਸ਼ਹਿਨਸ਼ਾਹ (ਔਰੰਗਜ਼ੇਬ) ਤੋਂ ਪਹਿਲਾਂ ਕਿਸੇ ਵੀ ਇਸਲਾਮੀ ਬਾਦਸ਼ਾਹ ਨੇ ਕਰਕੇ ਨਾ ਵਿਖਾਇਆ।[11]

ਸਾਕੀ ਮੁਸਤਾਦ ਖਾਂ ਦਾ ਇਹ ਕਥਨ ਗ਼ਲਤ ਹੈ। ਇਸਲਾਮੀ ਬਾਦਸ਼ਾਹ ਗ਼ੈਰ-ਮੁਸਲਿਮ ਲੋਕਾਂ ਉੱਤੇ ਇਹ ਟੈਕਸ ਲਾਉਂਦੇ ਸਨ। ਇਸ ਸੰਬੰਧ ਵਿਚ ਭਾਈ ਕਾਨ੍ਹ ਸਿੰਘ ਨਾਭਾ ਨੇ ਆਪਣੀ ਰਾਇ ਇਸ ਪ੍ਰਕਾਰ ਦਿੱਤੀ ਹੈ:

> ਮੁਸਲਮਾਨੀ ਰਾਜ ਵਿਚ ਜੋ ਲੋਕ ਇਸਲਾਮ ਮਤ ਨਹੀਂ ਰੱਖਦੇ, ਉਨ੍ਹਾਂ ਉੱਪਰ ਜੋ ਟੈਕਸ ਲਗਾਇਆ ਜਾਵੇ ਉਸ ਦਾ ਨਾਮ 'ਜਿਜ਼ੀਯਹ' ਹੈ।... ਖਾਫ਼ੀ ਖਾਂ ਲਿਖਦਾ ਹੈ ਕਿ ਜੋ ਫ਼ੌਜੀ ਸੇਵਾ ਸੁਲਤਾਨ ਨੂੰ ਨਹੀਂ ਦਿੰਦਾ ਸੀ, ਉਸ ਤੋਂ 'ਜੇਜ਼ੀਆ ਲਿਆ ਜਾਂਦਾ ਸੀ ਪਰ ਮੁਗ਼ਲ ਰਾਜ ਵੇਲੇ ਹਿੰਦੂ ਰਾਜਪੂਤ ਫੌਜੀ ਸੇਵਾ ਦਿੰਦੇ ਸੇ ਅਰ 'ਜੇਜ਼ੀਏ' ਤੋਂ ਉਨ੍ਹਾਂ ਨੂੰ ਮਾਫੀ ਨਹੀਂ ਸੀ....
>
> ... ਅਲਾਉਦੀਨ ਨੂੰ ਉਸ ਦੇ ਕਾਜ਼ੀ ਨੇ ਆਖਿਆ ਸੀ ਕਿ ਇਮਾਮ ਹਨੀਫ਼ਾ ਦੇ ਕਥਨ ਅਨੁਸਾਰ 'ਜਿਜ਼ੀਯਹ' ਮੌਤ ਦੇ ਦੰਡ ਤੁੱਲ ਹੈ, ਜੋ ਇਸਲਾਮ ਕਬੂਲ ਨਹੀਂ ਕਰਦਾ ਉਹ ਕਤਲ ਕਰ ਦੇਣ ਦੇ ਲਾਇਕ ਹੈ, ਪਰ ਇਹ ਕਾਫ਼ਿਰ ਪੁਰ ਦਯਾ ਹੈ ਕਿ ਮਾਰਨ ਦੀ ਥਾਂ ਉਸ ਉਪਰ 'ਜਿਜ਼ੀਯਹ' ਲਗਾਇਆ ਜਾਵੇ। ਜਦ ਹਿੰਦੂ ਤੋਂ 'ਜਿਜ਼ੀਯਹ' ਮੰਗਿਆ ਜਾਵੇ ਤਦ ਉਸ ਨੂੰ ਸ਼ੁਕਰ ਗੁਜ਼ਾਰੀ ਨਾਲ ਅਦਾ ਕਰਨਾ ਚਾਹੀਏ।[12]

ਔਰੰਗਜ਼ੇਬ ਨੇ 1669 ਈ. ਵਿਚ ਹਿੰਦੂਆਂ ਦੇ ਮੰਦਰ ਢਾਹ ਦੇਣ ਦਾ ਹੁਕਮ ਕਰਕੇ ਆਪਣੀ ਕੱਟੜਤਾ ਦਾ ਦੌਰ ਤੇਜ਼ ਕੀਤਾ। ਅਜਿਹੀਆਂ ਦਸਤਾਵੇਜ਼ਾਂ ਤੇ ਕਦਮ ਮੁਗ਼ਲ ਸਮਰਾਟ ਦੇ ਸਿੱਖਾਂ ਪ੍ਰਤੀ ਸੰਬੰਧਾਂ ਦਾ ਨਿਰੀਖਣ ਕਰਨ ਅਤੇ ਗੁਰੂ ਤੇਗ ਬਹਾਦਰ ਦੀ ਸ਼ਹੀਦੀ ਦੇ ਸਾਕੇ ਨੂੰ ਸਮਝਣ ਵਿਚ ਅਤਿ ਸਹਾਈ ਹੁੰਦੇ ਹਨ। ਸਾਕੀ ਮੁਸਤਾਦ ਖਾਂ 2 ਸਤੰਬਰ 1669 ਦਿਨ ਵੀਰਵਾਰ ਦੇ ਰੋਜ਼ਨਾਮਚੇ ਉਪਰੰਤ ਇਹ ਖ਼ਬਰ ਦਿੰਦਾ ਹੈ ਕਿ ਸ਼ਹਿਨਸ਼ਾਹ ਔਰੰਗਜ਼ੇਬ ਨੂੰ ਦੱਸਿਆ ਗਿਆ ਕਿ ਹਕੂਮਤ ਦੇ ਕਰਮਚਾਰੀਆਂ ਨੇ ਸ਼ਾਹੀ ਹੁਕਮ ਦੀ ਪਾਲਣਾ ਕਰਦਿਆਂ ਹੋਇਆਂ ਬਨਾਰਸ ਦੇ ਮੰਦਰਾਂ ਨੂੰ ਬਿਲਕੁਲ ਢਾਹ ਦਿੱਤਾ ਹੈ।[13] ਸ਼ਨਿਚਰਵਾਰ, 18 ਸਤੰਬਰ ਨੂੰ ਗਿਰਧਰਦਾਸ ਸਿਸੋਧੀਆ ਤੇ ਯਕਾਤਾਜ਼ ਖਾਂ ਵਿਚਕਾਰ ਕਿਸੇ ਪ੍ਰਬੰਧਕੀ ਮਾਮਲੇ ਸਬੰਧੀ ਲਾਹੌਰੀ ਦਰਵਾਜ਼ੇ ਦੇ ਕੋਲ ਲੜਾਈ ਹੋਈ ਅਤੇ ਹਿੰਦੂ ਅਮੀਰ ਮਾਰ ਦਿੱਤਾ ਗਿਆ। ਔਰੰਗਜ਼ੇਬ ਨੇ ਜਿਥੇ ਹਿੰਦੂਆਂ ਦੇ ਮੰਦਰਾਂ ਨੂੰ ਢਾਹ-ਢੇਰੀ ਕੀਤਾ ਜਿਸ ਦੇ ਹਵਾਲੇ *ਮਆਸਿਰੀ ਆਲਮਗੀਰੀ* ਵਿਚ ਵੀ ਮਿਲਦੇ ਹਨ ਉਥੇ ਉਸ ਨੇ ਆਪਣੀ ਵਿਚਾਰਧਾਰਾ ਤੇ ਧਰਮ ਦੇ ਅਸਥਾਨਾਂ ਦਾ ਸਤਿਕਾਰ ਤੇ ਮਾਨ ਕੀਤਾ। ਸਾਕੀ ਮੁਸਤਾਦ ਖਾਂ ਲਿਖਦਾ ਹੈ ਕਿ 31 ਅਕਤੂਬਰ ਤੇ 1 ਨਵੰਬਰ 1669 ਨੂੰ ਭਾਵ ਮੰਦਰ ਢਾਉਣ ਦੀ ਖ਼ਬਰ ਤੋਂ ਲੱਗਭਗ ਡੇਢ ਮਹੀਨਾ ਉਪਰੰਤ ਸ਼ਹਿਨਸ਼ਾਹ ਨੇ ਆਪਣੇ ਪਵਿੱਤਰ ਅਸਥਾਨਾਂ ਦੀ ਯਾਤਰਾ ਕੀਤੀ। ਉਸਨੇ ਸ਼ਹਿਨਸ਼ਾਹ ਹਮਾਯੂੰ ਦੇ ਮਜ਼ਾਰ ਉੱਤੇ ਫਾਤਿਹਾ ਪੜ੍ਹੀ ਅਤੇ ਇਸ ਉਪਰੰਤ ਹਜ਼ਰਤ ਕੁਤਬਦੀਨ ਬਖ਼ਤਿਆਰ ਚਿਸ਼ਤੀ ਦੇ ਮਜ਼ਾਰ ਤੇ ਇਹਨਾਂ ਥਾਵਾਂ ਦੇ ਮਜਾਵਰਾਂ ਨੂੰ ਇਨਾਮ ਆਦਿ ਦਿੱਤੇ।[14]

*ਮਆਸਿਰਿ ਆਲਮਗੀਰੀ* ਵਿਚ ਸ਼ਹਿਨਸ਼ਾਹ ਦੇ ਹਿੰਦੂ ਧਰਮ ਵਿਰੋਧੀ ਕੰਮਾਂ ਦੇ ਅਕਸਰ ਹਵਾਲੇ ਮਿਲਦੇ ਹਨ। ਇਕ ਥਾਂ ਉੱਤੇ ਸਾਕੀ ਮੁਸਤਾਦ ਖਾਂ ਲਿਖਦਾ ਹੈ:

> (ਅਪ੍ਰੈਲ 1669): ਦੀਨ ਦੇ ਆਸਰੇ ਸ਼ਹਿਨਸ਼ਾਹ ਨੂੰ ਪਤਾ ਲੱਗਾ ਕਿ ਠੱਠਾ ਤੇ ਮੁਲਤਾਨ ਦੇ ਸੂਬਿਆਂ ਵਿਚ ਆਮ ਕਰਕੇ, ਬਨਾਰਸ ਵਿਚ ਖ਼ਾਸ ਕਰਕੇ ਬ੍ਰਾਹਮਣਾਂ ਨੇ ਪਾਠਸ਼ਾਲਾਵਾਂ ਸਥਾਪਿਤ ਕੀਤੀਆਂ ਹੋਈਆਂ ਹਨ ਤੇ ਉਥੇ ਝੂਠ ਦੀਆਂ ਪੁਸਤਕਾਂ ਦੇ ਪੜ੍ਹਨ ਪੜ੍ਹਾਉਣ ਦਾ ਕੰਮ ਕਰ ਰਹੇ ਹਨ। ਹਿੰਦੂ ਤੇ ਮੁਸਲਮਾਨ ਵਿਦਿਆਰਥੀ ਦੂਰ ਦੁਰਾਡੇ ਸਥਾਨਾਂ ਤੋਂ ਚਲ ਕੇ ਉਥੇ ਪੜ੍ਹਨ ਲਈ ਆਉਂਦੇ ਹਨ। ਸ਼ਹਿਨਸ਼ਾਹ ਨੇ ਸਾਰੇ ਸੂਬਿਆਂ ਦੇ ਨਾਜ਼ਮਾਂ ਨੂੰ ਹੁਕਮ ਘੱਲ ਦਿੱਤੇ ਕਿ ਇਨ੍ਹਾਂ ਪਾਠਸ਼ਾਲਾਵਾਂ ਨੂੰ ਢਾਹ ਦਿੱਤਾ ਜਾਵੇ ਤੇ ਇਨ੍ਹਾਂ ਵਿਚ ਪੜ੍ਹਾਈ ਜਾਣ ਵਾਲੀ ਵਿਦਿਆ ਦੇ ਪੜ੍ਹਨ ਪੜ੍ਹਾਉਣ ਦੀ ਮਨਾਹੀ ਕਰ ਦਿੱਤੀ ਜਾਵੇ।[15]

*ਮਆਸਿਰਿ ਆਲਮਗੀਰੀ* ਦਾ ਕਰਤਾ ਸ਼ਹਿਨਸ਼ਾਹ ਦੀ ਕੱਟੜਤਾ ਪ੍ਰਗਟਾਉਣ ਵਾਲੀ ਇਕ ਖ਼ਬਰ 3 ਜੂਨ 1669 ਵੀਰਵਾਰ ਦੇ ਰੋਜ਼ਨਾਮਚੇ ਤੋਂ ਉਪਰੰਤ ਦਿੰਦਾ ਹੋਇਆ ਲਿਖਦਾ ਹੈ:

> ਸ਼ਹਿਨਸ਼ਾਹ ਨੂੰ ਪਤਾ ਲੱਗਾ ਕਿ ਹਿੰਦੂ ਜਾਤੀ ਦੇ ਪ੍ਰਸਿੱਧ ਗੁਰੂ ਊਧੋ ਬੈਰਾਗੀ ਨੂੰ ਲੋਕਾਂ ਨੂੰ ਕੁਰਾਹੇ ਪਾਉਣ ਦੇ ਦੋਸ਼ ਵਿਚ ਫੜ ਕੇ ਕੋਤਵਾਲੀ ਵਿਚ ਕੈਦ ਕੀਤਾ ਗਿਆ ਹੈ ਤੇ ਇਸ ਬੈਰਾਗੀ ਦੀ ਜਾਤੀ ਦੇ ਦੋ ਰਾਜਪੂਤ ਕਾਜ਼ੀ ਅਬਦੁਲ ਵਹਾਬ ਦੇ ਪੁੱਤਰ ਕਾਜ਼ੀ ਅਬੁਲ ਮੁਕਾਰਮ ਪਾਸ ਆਉਂਦੇ ਜਾਂਦੇ ਸਨ ਤੇ ਉਸ ਨੂੰ ਰਿਹਾ

ਕਰਾਉਣ ਦੀਆਂ ਕੋਸ਼ਿਸ਼ਾਂ ਕਰਦੇ ਸਨ। ਉਹਨਾਂ ਨੇ ਮੌਕਾ ਤਾੜ ਕੇ ਕਾਜ਼ੀ ਸਾਹਿਬ ਨੂੰ ਸ਼ਹੀਦ ਕਰ ਦਿੱਤਾ। ਦੀਨ ਦੇ ਰਾਖੇ ਬਾਦਸ਼ਾਹ ਨੇ ਗੁਰੂ ਤੇ ਉਸ ਦੇ ਦੋਹਾਂ ਚੇਲਿਆਂ ਨੂੰ ਕਤਲ ਕਰਵਾ ਦਿੱਤਾ।[16]

ਸਾਕੀ ਮੁਸਤਾਦ ਖਾਂ ਸਾਡੀ ਦ੍ਰਿਸ਼ਟੀ ਤੋਂ ਇਕ ਮਹੱਤਵਪੂਰਨ ਘਟਨਾ ਦਾ ਉਲੇਖ ਕਰਦਾ ਹੈ ਕਿ 1676 ਈ. ਵਿਚ ਭਾਵ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹੀਦੀ ਤੋਂ ਕੇਵਲ ਇਕ ਸਾਲ ਪਿੱਛੋਂ ਗੁਰੂ ਸਾਹਿਬ ਦੇ ਇਕ ਸਿੱਖ ਨੇ ਸ਼ਹਿਨਸ਼ਾਹ ਨੂੰ ਦੋ ਇੱਟਾਂ ਮਾਰ ਕੇ ਆਪਣੇ ਰੋਸ ਜਾਂ ਨਰਾਜ਼ਗੀ ਦਾ ਇਜ਼ਹਾਰ ਕੀਤਾ। ਇਥੇ ਇਹ ਗੱਲ ਵਰਣਨਯੋਗ ਹੈ ਕਿ ਗੁਰੂ ਤੇਗ ਬਹਾਦਰ ਸਾਹਿਬ ਗੁਰੂ ਨਾਨਕ ਦੇਵ ਦੀ ਗੱਦੀ ਉੱਤੇ ਸਨ ਅਤੇ ਉਹਨਾਂ ਦੇ ਮੋਢਿਆਂ ਉੱਤੇ ਇਕ ਅਧਿਆਤਮਕ ਸੰਪਰਦਾਏ ਦੀ ਜ਼ਿੰਮੇਵਾਰੀ ਸੀ ਜੋ ਸਮੇਂ ਦੇ ਨਸ਼ੇਬ-ਓ-ਫਿਰਾਜ਼ ਵਿਚੋਂ ਲੰਘਦਿਆਂ ਹੋਇਆਂ ਜ਼ੁਲਮ ਤੇ ਅਨਿਆਂ ਦੇ ਸ਼ਿਕਾਰ ਲੋਕਾਂ ਨੂੰ ਸਿੱਧੇ ਰਾਹ ਪਾ ਰਹੇ ਸਨ। ਹਿੰਦੂ ਲੋਕਾਈ ਅਤੇ ਵਿਸ਼ੇਸ਼ ਤੌਰ ਉੱਤੇ ਉਹਨਾਂ ਦੇ ਸ਼ਰਧਾਲੂਆਂ ਦੇ ਦਿਲਾਂ ਵਿਚ ਅੱਗ ਲੱਗੀ ਹੋਈ ਸੀ। ਵਿਸ਼ੇਸ਼ ਤੌਰ ਉੱਤੇ ਗੈਰ-ਮੁਸਲਿਮਾਂ ਲਈ ਘੋਰ ਨਰਕ ਬਣਿਆ ਹੋਇਆ ਸੀ। ਇਸੇ ਹੀ ਸਦਕਾ ਖਿਚੋਤਾਣ ਤੇ ਉਤੇਜਨਾ ਦਾ ਮੂੰਹ ਵੇਖਣ ਵਿਚ ਆ ਰਿਹਾ ਸੀ। ਸ਼ਹਿਨਸ਼ਾਹ ਨੂੰ ਇੱਟਾਂ ਦਾ ਮਾਰਨਾ ਇਸ ਤਣਾਉ ਦਾ ਸਦਕਾ ਸੀ। ਪਰੰਤੂ ਤੱਥ ਤਾਂ ਇਹ ਹੈ ਕਿ ਅਜਿਹਾ ਰੋਸ ਜਾਂ ਖਿਚੋਤਾਣ ਮੁਸਲਿਮ ਸੰਪਰਦਾਏ ਦੇ ਸੰਦਰਭ ਵਿਚ ਕਦੇ ਵੀ ਵੇਖਣ ਨੂੰ ਨਹੀਂ ਆਈ ਸੀ। ਇਹ ਸ਼ਹਿਨਸ਼ਾਹ ਦੇ ਨਿੱਜੀ ਕੱਟੜਪਣ ਦਾ ਸੂਚਿਕ ਹੈ। ਸਾਕੀ ਮੁਸਤਾਦ ਖਾਂ ਇਹ ਘਟਨਾ ਇਸ ਪ੍ਰਕਾਰ ਵਰਣਨ ਕਰਦਾ ਹੈ:

> 10 ਤਾਰੀਖ (1676 ਈ.) ਨੂੰ ਸ਼ਹਿਨਸ਼ਾਹ ਦੀ ਸਵਾਰੀ ਜਾਮਿ-ਮਸਜਿਦ ਤੋਂ ਵਾਪਸ ਆ ਰਹੀ ਸੀ। ਜਦ ਸ਼ਹਿਨਸ਼ਾਹ ਕਿਸ਼ਤੀ ਤੋਂ ਉਤਰ ਕੇ ਤਖਤਿ-ਰਵਾਂ ਉੱਤੇ ਸਵਾਰ ਹੋ ਰਹੇ ਸਨ ਤਾਂ ਇਕ ਬਦਕਿਸਮਤ ਸਿਰ ਫਿਰੇ ਨੇ ਜੋ ਗੁਰੂ ਤੇਗ ਸਿੰਘ (ਗੁਰੂ ਤੇਗ ਬਹਾਦਰ) ਦਾ ਚੇਲਾ ਸੀ, ਦੋ ਇੱਟਾਂ ਸੁੱਟੀਆਂ ਜਿਨ੍ਹਾਂ ਵਿਚੋਂ ਇਕ ਤਖ਼ਤ ਉੱਤੇ ਡਿੱਗੀ। ਜਲੌ ਦੇ ਪਿਆਦਿਆਂ ਨੇ ਉਸ ਮੰਦ ਭਾਗੇ ਨੂੰ ਫੜ ਕੇ ਕੋਤਵਾਲ ਦੇ ਹਵਾਲੇ ਕਰ ਦਿੱਤਾ।[17]

*ਮਆਸਿਰਿ ਆਲਮਗੀਰੀ* ਪੰਜਾਬ ਦੇ ਇਤਿਹਾਸ ਦੀਆਂ ਕੁਝ ਮਹੱਤਵਯੋਗ ਘਟਨਾਵਾਂ ਉੱਤੇ ਲਾਭਦਾਇਕ ਰੌਸ਼ਨੀ ਪਾਉਂਦੀ ਹੋਈ ਸੂਬਾਜਾਤ ਮੁਲਤਾਨ, ਲਾਹੌਰ ਤੇ ਸਰਹੰਦ ਸਰਕਾਰ ਦੇ ਪ੍ਰਬੰਧ ਦਾ ਵਿਸਤਾਰ ਸਾਡੇ ਦ੍ਰਿਸ਼ਟੀਗੋਚਰ ਕਰਦੀ ਹੈ। ਸਿੱਖਾਂ, ਸਤਨਾਮੀਆਂ ਤੇ ਪਠਾਣਾਂ ਦਾ ਵਿਦਰੋਹ ਸ਼ਹਿਨਸ਼ਾਹ ਦੇ ਹਿੰਦੂਆਂ ਪ੍ਰਤੀ ਸੂਲੀ ਨੁਮਾ ਵਰਤਾਵ ਦਾ ਲਿਖਾਇਕ ਹੈ। ਇਸ ਸਬੰਧੀ ਸਾਨੂੰ ਸ਼ਹਿਨਸ਼ਾਹ ਦੇ ਵਿਰੋਧ ਵਿਚ *ਮਆਸਿਰੀ ਆਲਮਗੀਰੀ* ਤੋਂ ਗਵਾਹੀ ਮਿਲਦੀ ਹੈ। ਔਰੰਗਜ਼ੇਬ ਹਿੰਦੂਆਂ ਦੇ ਮੰਦਰਾਂ ਨੂੰ ਢਾਉਣ ਵਾਲਾ ਸੀ ਅਤੇ ਉਸ ਨੇ ਹਿੰਦੂਆਂ ਦੇ ਸਨਮਾਨ ਨੂੰ ਖਾਕ ਵਿਚ ਮਿਲਾਉਣ ਦੇ ਜੋਸ਼ੀਲੇ ਉਪਰਾਲੇ ਕੀਤੇ। ਸੰਨ 1695 ਵਿਚ ਉਹਨਾਂ ਨੂੰ ਘੋੜਿਆਂ ਤੇ ਹਾਥੀਆਂ ਦੀ ਸਵਾਰੀ ਕਰਨ ਤੋਂ ਰੋਕਿਆ ਗਿਆ। ਪਰੰਤੂ ਰਾਜਪੂਤ ਅਜਿਹਾ ਕਰਨ ਤੋਂ ਵਰਜਿਤ ਨਹੀਂ ਸਨ। ਹਿੰਦੂ ਲੋਕ ਲੜਾਈ ਦੇ ਹਥਿਆਰ ਜਾਂ ਜ਼ਰਾਬਖਤਰ ਨਹੀਂ ਪਹਿਣ ਸਕਦੇ ਸਨ।[18]

*ਮਆਸਿਰਿ ਆਲਮਗੀਰੀ* ਵਿਚ ਸਾਨੂੰ ਅਜਿਹੀ ਗਵਾਹੀ ਵੀ ਉਪਲਬਧ ਹੁੰਦੀ ਹੈ ਜੋ ਔਰੰਗਜ਼ੇਬ ਦੀ ਹਿੰਦੂਆਂ ਪ੍ਰਤੀ ਸੁਹਿਰਦਤਾ ਨੂੰ ਵੀ ਕਿਤੇ ਕਿਤੇ ਉਜਾਗਰ ਕਰਦੀ ਹੈ। ਕਈ ਸਰੋਤਾਂ ਤੋਂ ਹਵਾਲੇ ਮਿਲਦੇ ਹਨ ਕਿ ਸ਼ਹਿਨਸ਼ਾਹ ਔਰੰਗਜ਼ੇਬ ਨੇ ਹਿੰਦੂਆਂ ਨੂੰ ਨੌਕਰੀਆਂ ਤੇ ਜਾਗੀਰਾਂ ਵੀ ਦਿੱਤੀਆਂ। ਅਜਿਹੀ ਤਤਕਾਰ ਤੇ ਵਿਵਾਦਪੂਰਨ ਸਮੱਗਰੀ ਬਹੁਤ ਗੰਭੀਰਤਾ ਨਾਲ ਵਿਚਾਰਯੋਗ ਹੈ। ਸ਼ਾਇਦ ਇਸ ਮਸਲੇ ਦਾ ਹੱਲ ਹਜ਼ਰਤ ਅਮੀਰ ਖੁਸਰੋ ਦੀ ਉਸ ਰੁਬਾਈ ਵਿਚ ਹੋਵੇ ਜਿਸ ਵਿਚ ਉਹ ਇਕ ਮੁਸਲਮ ਵੱਲ ਸੰਕੇਤਕ ਇਸ਼ਾਰਾ ਕਰਦਿਆਂ ਹੋਇਆਂ ਕਹਿੰਦੇ ਹਨ ਕਿ ਉਹ ਆਪਣੇ ਖੁਦਾ ਜਾਂ ਦੀਨ ਉੱਤੇ ਅਜਿਹਾ ਵਿਸ਼ਵਾਸ ਜਮਾਵੇ ਜੋ ਹਿੰਦੂ ਧਰਮ ਦੇ ਪੂਜਾ ਦੇ ਢੰਗ ਤੋਂ ਸਹਿਜੇ ਹੀ ਉਪਲਬਧ ਹੁੰਦਾ ਹੈ।[19]

ਅਮੀਰ ਖੁਸਰੋ ਇਕ ਥਾਂ ਇਹ ਵੀ ਕਹਿੰਦੇ ਹਨ ਕਿ ਭਾਵੇਂ ਹਿੰਦੂ ਸਾਡੇ ਵਰਗਾ ਵਿਸ਼ਵਾਸੀ ਨਹੀਂ ਹੈ ਪਰੰਤੂ ਇਸ ਵਿਚ ਰਤਾ ਭਰ ਸ਼ੱਕ ਨਹੀਂ ਕਿ ਉਹ ਸਾਡੇ ਨਾਲੋਂ ਬਹੁਤ ਹੋਰਨਾਂ ਵਸਤੂਆਂ ਵਿਚ ਵਿਸ਼ਵਾਸ ਰੱਖਦਾ ਹੈ ਜਿਨ੍ਹਾਂ ਵਿਚ ਸਾਡਾ ਵਿਸ਼ਵਾਸ ਹੈ।[20]

ਔਰੰਗਜ਼ੇਬ ਦੇ ਰਾਜਕਾਲ ਵਿਚ ਹਿੰਦੂਆਂ ਪ੍ਰਤੀ ਥੋੜ੍ਹੀ ਬਹੁਤ ਸੁਹਿਰਦਗੀ (Cordiality) ਤਾਂ ਇਸ ਸੰਭਾਵਨਾ ਵਿਚ ਵੀ ਦ੍ਰਿਸ਼ਟੀਮਾਨ ਹੁੰਦੀ ਹੈ ਕਿ ਸ਼ਾਹੀ ਹੁਕਮ ਨੂੰ ਲਾਗੂ ਕਰਨ ਵਾਲੇ ਅਮੀਰ ਵਜ਼ੀਰ ਜਾਂ ਗਵਰਨਰ ਦੀ ਨਿਸ਼ਕਪੱਟਤਾ ਜਾਂ ਮਿੱਤਰ ਭਾਵ ਵੀ ਸ਼ਾਹੀ ਹੁਕਮ ਦੀ ਤਾਮੀਲ ਵਿਚ ਕੁਝ ਹੱਦ ਤੱਕ ਸਮਿਲਤ ਸੀ। ਇਸ ਤੋਂ ਛੁੱਟ ਸ਼ਾਹੀ ਧਿਆਨ ਦਾ ਕੇਂਦਰੀਕਰਨ ਹਿੰਦੂ ਮੰਦਰਾਂ ਦੇ ਨਿੱਜੀ ਮਹੱਤਵ ਉੱਤੇ ਵੀ ਅਧਾਰਿਤ ਹੋ ਸਕਦਾ ਹੈ। ਇਥੇ ਇਕ ਹੋਰ ਦਲੀਲ ਵੀ ਦਿੱਤੀ ਜਾ ਸਕਦੀ ਹੈ। ਇਤਿਹਾਸ ਗਵਾਹ ਹੈ ਕਿ ਅਠ੍ਹਾਰਵੀਂ ਸਦੀ ਦੇ ਮੱਧ ਵਿਚ ਜਦੋਂ ਸਿੱਖਾਂ ਉੱਤੇ ਮੁਗ਼ਲਾਂ ਦੇ ਅਤਿਆਚਾਰ ਹੋ ਰਹੇ ਸਨ ਤਾਂ ਖਾਨ ਬਹਾਦਰ ਜ਼ਕਰੀਆ ਖਾਂ ਨੇ ਸਿੰਘਾਂ ਨੂੰ ਸ਼ਾਂਤਮਈ ਰਹਿਣ ਲਈ ਜਾਗੀਰ ਤੇ ਨਵਾਬੀ ਦੀ ਖਿਲਤ ਦੇਣ ਦੇ ਸੁਝਾਅ ਨਾਲ ਸੁਬੇਗਾ ਸਿੰਘ ਨਾਮੀ ਇਕ ਵਿਅਕਤੀ ਨੂੰ ਸਿੰਘਾਂ ਪਾਸ ਭੇਜਿਆ ਸੀ। ਅਨੁਮਾਨ ਲਾਇਆ ਜਾਂਦਾ ਹੈ ਕਿ ਇਹ ਵਿਅਕਤੀ ਉਸ ਸਮੇਂ ਦੀ ਸਰਕਾਰ ਦਾ ਮੁਲਾਜ਼ਮ ਸੀ ਜਿਸ ਨੂੰ ਬਾਅਦ ਵਿਚ ਸ਼ਹੀਦ ਕਰ ਦਿੱਤਾ ਗਿਆ ਸੀ। ਸੋ ਇਸ ਪ੍ਰਕਾਰ ਦੀਆਂ ਉਦਾਹਰਣਾਂ ਦਾ ਮਿਲਣਾ ਸੁਭਾਵਕ ਜਿਹੀ ਗੱਲ ਹੈ।

ਗ਼ੈਰ-ਮੁਸਲਿਮ ਜਨਤਾ ਦੀ ਇਸਲਾਮੀ ਰਾਜ ਪ੍ਰਤੀ ਨਿਰਾਸ਼ਾ ਦਾ ਸਬੂਤ ਭਿੰਨ-ਭਿੰਨ ਸੰਪਰਦਾਵਾਂ ਦੀਆਂ ਕੇਂਦਰੀ ਰਾਜ ਵਿਰੁੱਧ ਬਗਾਵਤਾਂ ਹਨ ਜਿਹਨਾਂ ਦਾ ਕੁਝ ਵਰਣਨ *ਮਆਸਿਰਿ ਆਲਮਗੀਰੀ* ਵਿਚ ਮਿਲਦਾ ਹੈ। ਬਹੁਤ ਸਾਰੇ ਗੁਰਮੁੱਖੀ, ਅੰਗਰੇਜ਼ੀ ਤੇ ਫ਼ਾਰਸੀ ਦੇ ਅਜਿਹੇ ਸੋਮੇ ਅਜਿਹੀ ਸਥਿਤੀ ਨੂੰ ਕਬੂਲਦੇ ਹਨ ਅਤੇ ਔਰੰਗਜ਼ੇਬ ਦੀ ਕੱਟੜਤਾ ਦੇ ਲਿਖਾਇਕ ਹਨ। ਇਥੇ ਅਸੀਂ *ਮਆਸਿਰਿ ਆਲਮਗੀਰੀ* ਵਿਚ ਉਪਲਬਧ ਸਤਨਾਮੀਆਂ ਦੀ ਬਗਾਵਤ ਜੋ ਆਲਮਗੀਰ ਦੀ ਤਖ਼ਤ-ਨਸ਼ੀਨੀ ਦੇ ਪੰਦ੍ਹਰਵੇਂ ਸਾਲ (22 ਦਸੰਬਰ 1671-10 ਦਸੰਬਰ 1672) ਵਿਚਕਾਰ ਹੋਈ ਨੂੰ ਆਪਣੀ ਵਿਆਖਿਆ ਦਾ ਵਿਸ਼ਾ ਬਣਾਉਂਦੇ ਹਾਂ ਤਾਂ ਜੋ *ਮਆਸਿਰਿ ਆਲਮਗੀਰੀ* ਜੋ ਔਰੰਗਜ਼ੇਬ ਦੇ ਰਾਜ ਕਾਲ ਦਾ ਇਕ ਨਿੱਗਰ ਸੋਮਾ ਹੈ ਉਸ ਦੇ ਆਧਾਰ ਉੱਤੇ ਗ਼ੈਰ-ਮੁਸਲਮਾਨਾਂ ਦੀ ਰਾਜ ਪ੍ਰਤੀ ਅਸੰਤੁਸ਼ਟਤਾ, ਜ਼ੁਲਮ ਤੇ ਅਨਿਆਇ ਦਾ ਜਾਇਜ਼ਾ ਲਿਆ ਜਾ ਸਕੇ। ਅਜਿਹੀ ਸਥਿਤੀ ਹੀ ਸੀ ਜਿਸ ਵਿਚ ਗੁਰੂ ਤੇਗ਼ ਬਹਾਦਰ ਸਾਹਿਬ ਦੇ ਸਪੁੱਤਰ ਗੁਰੂ ਗੋਬਿੰਦ ਸਿੰਘ ਨੇ ਜੋ

ਗੁਰੂ ਨਾਨਕ ਦੇਵ ਜੀ ਦੀ ਗੱਦੀ ਤੇ ਨੌਵੇਂ ਉਤਰਾਧਿਕਾਰੀ ਸਨ ਖਾਲਸੇ ਦੀ ਸਿਰਜਨਾ ਕਰਕੇ ਨਿਰਦਈ ਮੁਗ਼ਲ ਸਰਕਾਰ ਦੇ ਵਿਰੁੱਧ ਅਵਾਜ ਉਠਾਈ। ਇੱਥੇ ਲੇਖਕ ਦੀ ਰਚਨਾ ਵਿਚ ਵਰਤੇ ਗਏ ਅਸਲੀ ਸ਼ਬਦਾਂ ਦਾ ਉਲੇਖ ਇਸ ਦ੍ਰਿਸ਼ਟੀਕੋਣ ਨਾਲ ਅੰਕਿਤ ਕੀਤਾ ਜਾ ਰਿਹਾ ਹੈ ਤਾਂ ਜੋ ਲੇਖਕ ਦੇ ਹਿੰਦੂਆਂ ਤੇ ਬਾਗੀਆਂ ਪ੍ਰਤੀ ਹਕਾਰਤ ਭਰੇ ਸ਼ਬਦ ਅਤੇ ਸ਼ਹਿਨਸ਼ਾਹ ਔਰੰਗਜ਼ੇਬ ਦੀ ਸਿਫਤ ਸਲਾਹ ਤੇ ਸਨਮਾਨ ਵਿਚ ਵਰਤੇ ਵਾਕ ਪਾਠਕਾਂ ਦੇ ਦ੍ਰਿਸ਼ਟੀਮਾਨ ਹੋ ਸਕਣ ਅਤੇ ਪਤਾ ਚਲ ਸਕੇ ਕਿ ਉਸ ਦਾ ਦ੍ਰਿਸ਼ਟੀਕੋਣ ਕਿੰਨਾ ਪੱਖਪਾਤੀ ਸੀ।

ਸਾਕੀ ਮੁਸਤਾਦ ਖਾਂ ਲਿਖਦਾ ਹੈ ਕਿ ਪਾਠਕ ਹੈਰਾਨ ਹੋਣਗੇ ਕਿ ਨਕਾਰੇ ਤੇ ਹੀਣੇ ਜਿਹੇ ਮੌਤ ਨੂੰ ਆਵਾਜ਼ਾਂ ਮਾਰਨ ਵਾਲੇ ਬਾਗੀ ਟੋਲੇ ਨੇ, ਜਿਸ ਵਿਚ ਸੁਨਿਆਰੇ, ਤਰਖਾਣ, ਮੋਚੀ ਤੇ ਹੋਰ ਨੀਵੀਆਂ ਜਾਤਾਂ ਦੇ ਕਿੱਤਿਆਂ ਵਾਲੇ ਲੋਕ ਸ਼ਾਮਲ ਸਨ ਨੇ ਬਗਾਵਤ ਕਰਨ ਦੀ ਠਾਣ ਲਈ। ਨਰਕਾਂ ਦੇ ਭਾਗੀ ਇਸ ਟੋਲੇ ਦੇ ਸਿਰ ਉੱਤੇ ਮੌਤ ਸਵਾਰ ਹੋ ਗਈ। ਹੈਂਕੜਬਾਜ਼ੀ ਨੇ ਇਹਨਾਂ ਦੇ ਦਿਲ ਤੇ ਦਿਮਾਗ ਨੂੰ ਅਜਿਹਾ ਵੱਸ ਵਿਚ ਕੀਤਾ ਕਿ ਇਹ ਲੋਕ ਗੁਨਾਹ ਤੇ ਬਗਾਵਤ ਉੱਤੇ ਤੁਲ ਗਏ ਤੇ ਇਹਨਾਂ ਦੇ ਮੋਢਿਆਂ ਨੂੰ ਸਿਰ ਭਾਰੂ ਹੋ ਗਏ।[21]

ਸਤਨਾਮੀਆਂ ਦੀ ਬਗਾਵਤ ਦਾ ਵਿਸਤਾਰ ਦਰਜ ਕਰਦਾ ਹੋਇਆ ਮੁਸਤਾਦ ਖਾਂ ਲਿਖਦਾ ਹੈ ਕਿ 'ਇਸ ਪ੍ਰਸਿੱਧ ਅਖਾਣ ਅਨੁਸਾਰ ਕਿ ਜਦੋਂ ਸ਼ਿਕਾਰ ਦੀ ਮੌਤ ਆਉਂਦੀ ਹੈ ਤਾਂ ਉਹ ਆਪ ਹੀ ਸ਼ਿਕਾਰੀ ਵਾਲੇ ਪਾਸੇ ਤੁਰ ਪੈਂਦਾ ਹੈ', ਇਹ ਸਿੱਟਾ ਨਾ ਸੋਚਣ ਵਾਲੇ ਟੋਲੇ ਨੇ ਦੁਨੀਆ ਤੇ ਦੁਨੀਆਦਾਰਾਂ ਦੇ ਬਾਦਸ਼ਾਹ ਦੇ ਵਿਰੁੱਧ ਬਗਾਵਤ ਕਰ ਦਿੱਤੀ। ਇਸ ਦਾ ਸੰਖੇਪ ਵੇਰਵਾ ਇਸ ਤਰ੍ਹਾਂ ਹੈ ਕਿ ਮੇਵਾੜ ਦੇ ਵਸਨੀਕਾਂ ਦੀ ਇਕ ਬਹੁਤ ਵੱਡੀ ਭੀੜ ਖੰਭਾਂ ਵਾਲੇ ਬਰਸਾਤੀ ਕੀੜਿਆਂ ਵਾਂਗ ਚਾਣ-ਚੱਕ ਇੱਕਠੀ ਹੋ ਗਈ ਤੇ ਇਸ ਤਰ੍ਹਾਂ ਸਾਹਮਣੇ ਆ ਗਈ ਜਿਵੇਂ ਮੱਕੜੀ ਆਸਮਾਨ ਤੋਂ ਆ ਜਾਂਦੀ ਹੈ। ਕਹਿੰਦੇ ਹਨ ਕਿ ਫ਼ਸਾਦੀਆਂ ਦੇ ਇਸ ਟੋਲੇ ਦੇ ਵਿਅਕਤੀ ਆਪਣੇ ਆਪ ਨੂੰ ਅਮਰ ਸਮਝਦੇ ਸਨ ਤੇ ਇਹਨਾਂ ਦਾ ਵਿਸ਼ਵਾਸ ਸੀ ਕਿ ਜੇ ਕੋਈ ਇਕ ਬੰਦਾ ਮਾਰਿਆ ਜਾਵੇਗਾ ਤਾਂ ਉਸ ਥਾਂ ਸੱਤਰ ਬੰਦੇ ਹੋਰ ਜੰਮ ਪੈਣਗੇ।[22]

ਇਥੇ ਇਹ ਸਪੱਸ਼ਟ ਕਰਨਾ ਲਾਜ਼ਮੀ ਹੋਵੇਗਾ ਕਿ *ਮਆਸਿਰਿ ਆਲਮਗੀਰੀ* ਦੇ ਲੇਖਕ ਦੇ ਅਨੁਭਵ ਵਿਚ ਤਾਂ ਬਗਾਵਤੀ 'ਨਿਕਾਰੇ ਤੇ ਹੀਣ ਜਿਹੇ ਮੌਤ ਨੂੰ ਆਵਾਜ਼ਾਂ ਮਾਰਨ ਵਾਲੇ' ਹੀ ਸਨ ਪਰੰਤੂ ਇਤਿਹਾਸ ਦੇ ਪੰਨਿਆਂ ਨੇ ਸੰਸਾਰ ਅੱਗੇ ਸਪੱਸ਼ਟ ਕਰਕੇ ਵਿਖਾ ਦਿੱਤਾ ਕਿ ਅਜਿਹੇ ਵਿਅਕਤੀ ਜੋ ਲੰਮੇ ਸਮੇਂ ਤੋਂ ਬੇਇਨਸਾਫੀ, ਜ਼ੁਲਮ, ਜਬਰ ਤੇ ਧਾਰਮਿਕ ਕੱਟੜਤਾ ਦੇ ਸ਼ਿਕਾਰ ਬਣਦੇ ਆਏ ਸਨ ਅਤੇ ਵਿਦੇਸ਼ੀ ਸਰਕਾਰ ਦੁਆਰਾ ਲਤਾੜੇ ਜਾ ਰਹੇ ਸਨ ਕਿਵੇਂ ਗੁਰੂ ਗੋਬਿੰਦ ਸਿੰਘ ਦੀ ਅਗਵਾਈ ਹੇਠ ਮੌਤ ਨੂੰ ਵਾਜਾਂ ਮਾਰਦੇ ਹੋਏ ਸੁਤੰਤਰਤਾ ਦੀ ਪ੍ਰਾਪਤੀ ਦੇ ਹੱਕਾਂ ਦੀ ਦਿਲਜੋਈ ਲਈ ਸੰਘਰਸ਼ ਕਰਦੇ ਰਹੇ ਜਿਸ ਦੇ ਫਲਸਰੂਪ ਸ਼ਹੀਦੀਆਂ ਦਾ ਅਜਿਹਾ ਦੌਰ ਚਲਿਆ ਕਿ 18ਵੀਂ ਸਦੀ ਵਿਚ ਖਾਲਸੇ ਨੇ ਨਾ ਕੇਵਲ ਜ਼ਾਲਮ ਵਿਦੇਸ਼ੀ ਮੁਗ਼ਲ ਹਕੂਮਤ ਨੂੰ ਹੀ ਖੂੰਜੇ ਲਾਇਆ ਸਗੋਂ ਅਫ਼ਗਾਨਾਂ ਨੂੰ ਵੀ ਕਹਿੰਦੀ ਕੁਹਾਉਂਦੀ ਪਛਾੜ ਦਿੱਤੀ। ਅਠਾਰਵੀਂ ਸਦੀ ਦੀ ਖਾਲਸੇ ਦੀ ਇਸੇ ਜਿੱਤ ਉੱਤੇ ਬੁਲੇਸ਼ਾਹ, ਮੰਨੇ ਪਰਮੰਨੇ ਕਵੀ ਦੇ ਦਿਲ ਨੇ ਯਥਾਰਥ ਦੀ ਡੂੰਘਾਈ ਵਿਚ ਝਾਤ ਮਾਰਦੇ ਹੋਏ ਕਿਹਾ ਸੀ :

*ਮੁਗ਼ਲਾਂ ਜ਼ਹਿਰ ਪਿਆਲੇ ਪੀਤੇ।*
*ਭੂਰੀਆਂ ਵਾਲੇ ਰਾਜੇ ਕੀਤੇ*
*ਸ਼ੁਭ ਅਸ਼ਰਫ ਪਏ ਚੁਪ ਚੁਪੀਤੇ*
*ਭਲਾ ਇਨ੍ਹਾਂ ਨੂੰ ਭਾੜਿਆ ਈ।*

ਸਾਕੀ ਮੁਸਤਾਦ ਖਾਂ ਸਿੱਖਾਂ ਦੇ ਸ਼ਹਾਦਤ ਦੇ ਸੰਕਲਪ ਤੋਂ ਬਿਲਕੁਲ ਵਾਕਫ਼ ਨਹੀਂ ਸੀ। ਅਸਲ ਵਿਚ ਗੁਰੂ ਗੋਬਿੰਦ ਸਿੰਘ ਉਸ ਸਮੇਂ ਆਪਣੇ ਜੀਵਨ ਦਾ ਉਦੇਸ਼ ਲੋਕਾਈ ਦੇ ਸਾਹਮਣੇ ਰੱਖ ਕੇ ਜਾਗਰਤੀ ਪੈਦਾ ਕਰ ਰਹੇ ਸਨ ਤਾਂ ਜੋ ਅਜ਼ਾਦੀ ਦੇ ਹੱਕ ਦੀ ਤੇ ਬਦੀ ਦੀ ਥਾਂ ਨੇਕੀ ਦੀ ਰੱਖਿਆ ਹੋ ਸਕੇ। ਸਮਕਾਲੀ ਸਥਿਤੀ ਜ਼ਾਲਮ ਦਾ ਮੁਕਾਬਲਾ ਕਰਨ ਲਈ ਵੰਗਾਰ ਰਹੀ ਸੀ ਅਤੇ ਇਸੇ ਸਥਿਤੀ ਦੇ ਪਹਿਲੂ ਉਹਨਾਂ ਨੇ ਨਿਮਾਣਿਆਂ ਵਿਚ ਦ੍ਰਿੜ ਕਰਵਾਏ।

*ਮਆਸਿਰਿ ਆਲਮਗੀਰੀ* ਦਾ ਕਰਤਾ ਵਿਸਤਾਰ ਦਿੰਦਾ ਹੋਇਆ ਸਤਨਾਮੀ ਬਗਾਵਤ ਦੀ ਰੂਪ ਰੇਖਾ ਪਾਠਕਾਂ ਦੇ ਦ੍ਰਿਸ਼ਟੀਗੋਚਰ ਕਰਾਉਂਦਾ ਹੈ। ਉਹ ਲਿਖਦਾ ਹੈ ਕਿ ਸਤਨਾਮੀ ਬਗਾਵਤ ਸਮੇਂ ਨਾਰਨੌਲ ਦਾ ਫੌਜਦਾਰ ਤਾਹਿਰ ਖਾਂ ਸੀ ਜਿਥੇ ਇਸ ਬਗਾਵਤ ਨੇ ਜਨਮ ਲਿਆ ਸੀ। ਉਹ ਭਲੀ-ਭਾਂਤੀ ਜਾਣਦਾ ਸੀ ਕਿ ਉਹ ਇਹਨਾਂ ਦਾ ਟਾਕਰਾ ਕਰਨ ਦੇ ਅਸਮਰੱਥ ਸੀ। ਉਸ ਨੇ ਸ਼ਹਿਨਸ਼ਾਹ ਦੇ ਦਰਬਾਰ ਦੀ ਹਾਜ਼ਰੀ ਭਰ ਕੇ ਉਸ ਨੂੰ ਸਾਰੀ ਸਥਿਤੀ ਤੋਂ ਜਾਣੂ ਕਰਵਾਇਆ। ਫਲਸਰੂਪ ਬਹੁਤ ਵਿਚਾਰ ਉਪਰੰਤ ਬਾਗੀਆਂ ਦਾ ਖਾਤਮਾ ਕਰਨ ਲਈ 15 ਮਾਰਚ 1672 ਨੂੰ ਇਕ ਤਾਕਤਵਰ ਫੌਜੀ ਟਾਕਰੇ ਲਈ ਭੇਜੀ ਗਈ। ਸਾਕੀ ਮੁਸਤਾਦ ਖਾਂ ਇਸ ਫੌਜ ਦੇ ਕੁਝ ਕਹਿੰਦੇ ਕਹਾਉਂਦੇ ਆਗੂਆਂ ਤੇ ਕਮਾਂਡਰਾਂ ਦੇ ਨਾਮ ਵੀ ਅੰਕਿਤ ਕਰਦਾ ਹੈ : ਰਅਦ ਅੰਦਾਜ਼ ਖਾਂ (ਇੰਚਾਰਜ ਤੋਪਖਾਨਾ) ਹਾਮਿਦ ਖਾਂ (ਇੰਚਾਰਜ ਫੌਜੀ ਚੌਂਕੀ ਖਾਸ), ਉਸ ਦੇ ਪਿਤਾ ਸੱਯਦ ਮੁਰਤਜ਼ਾ ਖਾਂ (ਪੰਜ ਸੌ ਸਵਾਰ ਸਮੇਤ), ਯਾਹੀਆ ਖਾਂ, ਨਜੀਬ ਖਾਂ, ਰੂਮੀ ਖਾਂ, ਦਲੇਰ ਖਾਂ ਦਾ ਪੁੱਤਰ ਕਮਾਲੁਦੀਨ, ਫੀਰੋਜ਼ਦੀਨ ਮੇਵਾਤੀ ਦੇ ਪੁੱਤਰ ਪੁਰਦਿਲ ਤੇ ਸ਼ਾਹਜ਼ਾਦਾ ਅਕਬਰ ਦੇ ਬਖਸ਼ੀ ਇਸਫੰਦਯਾਰ ਅਤੇ ਸ਼ਹਿਜ਼ਾਦੇ ਦੀ ਆਪਣੀ ਫੌਜ।[23]

ਸਾਕੀ ਮੁਸਤਾਦ ਖਾਂ ਦੇ ਆਪਣੇ ਸ਼ਬਦ ਗੈਰ ਮੁਸਲਮ ਸਿਪਾਹੀਆਂ ਦੀ ਯੋਗਤਾ ਨੂੰ ਬੜੇ ਦਿਲਚਸਪ ਢੰਗ ਨਾਲ ਫ਼ਾਰਸੀ ਭਾਸ਼ਾ ਵਿਚ ਦਰਸਾਉਂਦੇ ਹਨ ਜਿਸ ਦਾ ਉਲੱਥਾ ਨਿਮਨ ਲਿਖਤ ਹੈ:

> ਜਿਉਂ ਹੀ ਸ਼ਾਹੀ ਲਸ਼ਕਰ ਨਾਰਨੌਲ ਦੇ ਲਾਗੇ ਪੁੱਜਿਆ, ਫਸਾਦੀਆਂ ਨੇ ਸ਼ਹਿਨਸ਼ਾਹ ਦੇ ਘੱਲੇ ਹੋਏ, ਇਨ੍ਹਾਂ ਅਮੀਰਾਂ ਨਾਲ ਟੱਕਰ ਲਈ। ਜੰਗੀ ਸਮਾਨ ਦੀ ਨਾਦਾਰੀ ਦੇ ਹੁੰਦਿਆਂ ਹੋਇਆਂ ਵੀ ਇਹਨਾਂ ਬੇ-ਦੀਨਾਂ ਨੇ ਹਿੰਦੂਆਂ ਦੀਆਂ ਕਿਤਾਬਾਂ ਵਿਚ ਲਿਖੀਆਂ ਕਹਾਣੀਆਂ ਨੂੰ ਨਵੇਂ ਸਿਰਿਉਂ ਸੁਰਜੀਤ ਕਰ ਦਿੱਤਾ ਤੇ ਭਾਰਤ ਵਾਸੀਆਂ ਦੀ ਪਰਿਭਾਸ਼ਾ ਵਿਚ ਇਹ ਜੰਗ ਵੀ ਮਹਾਂਭਾਰਤ ਦਾ ਨਮੂਨਾ ਹੀ ਬਣ ਗਈ।[24]

*ਮਆਸਿਰਿ ਆਲਮਗੀਰੀ* ਦਾ ਕਰਤਾ ਲਿਖਦਾ ਹੈ ਕਿ ਵੈਰੀ ਦਾ ਟਾਕਰਾ ਮੁਸਲਮਾਨਾਂ ਨੇ ਬੜੀ ਦਲੇਰੀ ਨਾਲ ਕੀਤਾ। ਫਲਸਰੂਪ ਬੜੀ ਭਾਰੀ ਖ਼ੂਨ ਡੋਹਲਵੀਂ

ਲੜਾਈ ਵਿਚ ਸ਼ਾਹੀ ਅਮੀਰਾਂ ਨੇ ਆਪਣੇ ਜੰਗੀ ਕਰਤੱਵ ਵਿਖਾਏ। ਇਹਨਾਂ ਵਿਚ ਰਾਅਦ ਅੰਦਾਜ਼ ਖਾਂ, ਹਾਮਿਦ ਖਾਂ, ਤੇ ਯਾਹੀਆ ਖਾਂ ਦੇ ਨਾਮ ਵਿਸ਼ੇਸ਼ ਰੂਪ ਵਿਚ ਦਿੱਤੇ ਗਏ ਹਨ। ਸ਼ਾਹੀ ਫੌਜ ਨੂੰ ਬਹੁਤ ਹਾਨੀ ਪੁੱਜੀ ਅਤੇ ਬਹੁਤ ਸਾਰੇ ਅਮੀਰ ਤੇ ਸਿਪਾਹੀ ਲੜਾਈ ਕਰਦੇ ਹੋਏ ਜੰਗ ਦੇ ਮੈਦਾਨ ਵਿਚ ਮਾਰੇ ਗਏ। ਪਰੰਤੂ ਆਖਰਕਰ 'ਆਲਮਗੀਰੀ ਤੇਜ਼ ਨੇ ਆਪਣਾ ਆਪ ਦਿਖਾਇਆ ਤੇ ਵੈਰੀ ਮੈਦਾਨ ਛੱਡ ਕੇ ਭੱਜ ਉਠੇ'। ਗੈਰ-ਮੁਸਲਿਮ ਬਹੁਗਿਣਤੀ ਵਿਚ ਲੜਦੇ ਹੋਏ ਮਾਰ ਦਿੱਤੇ ਗਏ ਅਤੇ ਬਾਗੀਆਂ ਦੀ ਕੁਝ ਗਿਣਤੀ ਹੀ ਆਪਣੀ ਰੱਖਿਆ ਕਰਦੀ ਹੋਈ ਬਚ ਕੇ ਨਿਕਲੀ। ਸਾਕੀ ਮੁਸਤਾਦ ਖਾਂ ਸ਼ਾਹੀ ਫੌਜਾਂ ਦੀ ਸ਼ਾਨਦਾਰ ਜਿੱਤ ਦਰਸਾਉਂਦਾ ਹੈ। ਉਹ ਲਿਖਦਾ ਹੈ ਕਿ 'ਨਾਰਨੌਲ ਦਾ ਆਲਾ ਦੁਆਲਾ ਇਹਨਾਂ ਫਸਾਦੀਆਂ ਦੀ ਅਪਵਿੱਤਰ ਹੋਂਦ ਤੋਂ ਪਾਕ ਹੋ ਗਿਆ।'[25]

*ਮਆਸਿਰਿ* ਦੇ ਲੇਖਕ ਅਨੁਸਾਰ ਸ਼ਹਿਨਸ਼ਾਹ ਨੇ ਆਪਣੇ ਅਮੀਰਾਂ ਦੀ ਕੁਰਬਾਨੀ ਤੇ ਬਹਾਦਰੀ ਦੀ ਸ਼ਲਾਘਾ ਕਰਦਿਆਂ ਹੋਇਆਂ ਇਨਾਮ ਵੰਡੇ। ਰਾਅਦ ਅੰਦਾਜ਼ ਖਾਂ ਨੂੰ 'ਸੁਜਾਅਤ ਖਾਂ' ਦੇ ਖਿਤਾਬ ਨਾਲ ਨਿਵਾਜਿਆ ਤੇ ਉਸ ਦੇ ਮਨਸਬ ਵਿਚ ਵਾਧਾ ਕਰ ਦਿੱਤਾ ਗਿਆ। ਜੇਤੂ ਅਮੀਰਾਂ ਦੇ ਮਨਸਬ ਵਿਚ ਵਾਧਾ ਕੀਤਾ ਗਿਆ ਜਿਹਨਾਂ ਵਿਚ ਵੱਡੇ ਛੋਟੇ ਸਭ ਸ਼ਾਮਲ ਸਨ। ਸਾਕੀ ਮੁਸਤਾਦ ਖਾਂ ਵਿਸ਼ੇਸ਼ ਰੂਪ ਵਿਚ ਹਾਮਿਦ ਖਾਂ, ਯਾਹੀਆ ਖਾਂ, ਰੂਮੀ ਖਾਂ ਤੇ ਨਜ਼ੀਬ ਖਾਂ ਦੇ ਨਾਮ ਅੰਕਿਤ ਕਰਦਾ ਹੈ ਜਿਹਨਾਂ ਨੂੰ ਖਿਲਤਾਂ ਦੀ ਬਖਸ਼ਿਸ਼ ਕੀਤੀ ਗਈ।[26]

*ਮੁਆਸਿਰਿ ਆਮਲਗੀਰੀ* ਦੇ ਲੇਖਕ ਵੱਲੋਂ ਦਿੱਤਾ ਵਿਸਤਾਰ ਨਿਸ਼ਚੇ ਹੀ ਸਪੱਸ਼ਟ ਕਰਦਾ ਹੈ ਕਿ ਇਹ ਬਗਾਵਤ ਇਕ ਗੰਭੀਰ ਤੇ ਤਖਤਾ ਉਲਟਾਊ ਬਗਾਵਤ ਸੀ ਪਰੰਤੂ ਇਕ ਵੱਡੇ ਸਾਮਰਾਜ ਸਾਹਮਣੇ ਇਕ ਸੰਪਰਦਾਇ ਦੇ ਲੋਕ ਆਟੇ ਵਿਚ ਲੂਣ ਦੇ ਬਰਾਬਰ ਕਹੇ ਜਾ ਸਕਦੇ ਹਨ। ਇਸ ਤੋਂ ਛੁੱਟ ਇਹ ਸਪੱਸ਼ਟ ਹੈ ਕਿ ਇਹ ਬਗਾਵਤ ਆਪਣੇ ਆਪ ਵਿਚ ਹੀ ਬਹੁਤ ਵੱਡਾ ਮਹੱਤਵ ਰੱਖਦੀ ਹੈ ਕਿਉਂ ਜੋ ਇਹ ਸ਼ਾਹੀ ਸਲਤਨਤ ਦੇ ਭਵਿੱਖ ਦਾ ਢਾਂਚਾ ਖੇਰੂੰ-ਖੇਰੂੰ ਹੋਣ ਦੀ ਪ੍ਰਤੀਕ ਹੈ। ਔਰੰਗਜ਼ੇਬ ਦੇ ਰਾਜ ਵਿਚ ਅਜਿਹੀਆਂ ਹੋਰ ਵੀ ਕਈ ਬਗਾਵਤਾਂ ਨੇ ਸਿਰ ਕੱਢਿਆ। ਸ਼ਹਿਨਸ਼ਾਹ ਦੀ ਕੱਟੜਤਾ ਨਾ ਕੇਵਲ ਗੈਰ-ਮੁਸਲਿਮਾਂ ਤੱਕ ਹੀ ਸੀਮਤ ਰਹੀ, ਸਗੋਂ ਇਤਿਹਾਸ ਗਵਾਹ ਹੈ ਕਿ ਬੀਜਾਪੁਰ ਤੇ ਗੋਲਕੰਡਾ ਦੀਆਂ ਦੱਖਣੀ ਰਿਆਸਤਾਂ ਜਿਹਨਾਂ ਦੇ ਹੁਕਮਰਾਨ ਸ਼ੀਹਾ ਸਨ, ਨੂੰ ਕੁਚਲਣ ਹਿੱਤ ਸ਼ਹਿਨਸ਼ਾਹ ਨੇ ਆਪਣਾ ਬਹੁਤ ਸਮਾਂ ਤੇ ਧੰਨ ਖਰਚ ਕਰ ਦਿੱਤਾ ਤਾਂ ਜੋ ਉਹਨਾਂ ਰਿਆਸਤਾਂ ਦੇ ਅਧਿਕਾਰੀਆਂ ਨੂੰ ਸ਼ਹਿਨਸ਼ਾਹ ਦੇ ਆਪਣੇ ਸੁੰਨੀ ਭਾਈਚਾਰੇ ਵਿਚ ਲੈ ਆਇਆ ਜਾਵੇ। ਇਤਿਹਾਸਕਾਰਾਂ ਨੇ ਦੱਖਣ ਨੂੰ ਔਰੰਗਜ਼ੇਬ ਸਮਰਾਟ ਲਈ ਨਾਸੂਰ ਦਾ ਫੋੜਾ ਕਿਹਾ ਹੈ ਜਿਸ ਦਾ ਉਹ ਇਲਾਜ ਨਾ ਕਰ ਸਕਿਆ ਤੇ ਸ਼ਾਹੀ ਖਜ਼ਾਨਾ ਖਾਲੀ ਹੋ ਗਿਆ।

*ਮਆਸਿਰਿ* ਦਾ ਕਰਤਾ ਗੈਰ-ਮੁਸਲਮਾਨਾਂ ਪ੍ਰਤੀ ਸ਼ਹਿਨਸ਼ਾਹ ਦੇ ਕਠੋਰ ਤੇ ਜ਼ੁਲਮ-ਸਿਤਮ ਭਰੇ ਵਰਤਾਵ ਤੇ ਕਾਰਵਾਈਆਂ ਨੂੰ ਚਿਤਰਨ ਤੋਂ ਛੁੱਟ ਅਫਗਾਨਾਂ ਦੀਆਂ ਦਿੱਲੀ ਰਾਜ ਪ੍ਰਤੀ ਬਗਾਵਤਾਂ ਦਾ ਵੀ ਵਿਸਤਾਰ ਦਿੰਦਾ ਹੈ ਜੋ ਬਾਕੀ ਦੇ ਬਿਆਨਾਂ ਵਾਂਗ ਰੋਜ਼ਨਾਮਚਾ ਦੀ ਸ਼ਕਲ ਵਿਚ ਹੀ ਹੈ। ਦਸੰਬਰ 1672 ਤੋਂ 29 ਨਵੰਬਰ 1673 ਤੱਕ

ਦੀਆਂ ਘਟਨਾਵਾਂ ਦਾ ਵਰਣਨ ਕਰਦਾ ਹੋਇਆ ਲੇਖਕ ਕਾਬਲ ਦੀ ਮੁਹਿੰਮ ਦਾ ਵੀ ਜ਼ਿਕਰ ਕਰਦਾ ਹੈ। ਸਾਕੀ ਮੁਸਤਾਦ ਖਾਂ ਲਿਖਦਾ ਹੈ ਕਿ ਮਹਾਬਤ ਖਾਂ ਨੇ ਅਫਗਾਨਾਂ ਨੂੰ ਯੋਗ ਤੇ ਲੋੜੀਂਦਾ ਦੰਡ ਦੇਣ ਤੋਂ ਸੰਕੋਚ ਕਰਦਿਆਂ ਹੋਇਆਂ ਬਾਗੀ ਅਫਗਾਨ ਟੋਲੇ ਦੀ ਤਸੱਲੀਬਖਸ਼ ਢੰਗ ਨਾਲ ਬਗਾਵਤ ਨਹੀਂ ਦਬਾਈ ਸੀ। ਵੈਰੀਆਂ ਨੂੰ ਕੁਚਲ ਦੇਣ ਦੀ ਬਜਾਇ ਮਹਾਬਤ ਖਾਂ ਉਹਨਾਂ ਨੂੰ ਇਹ ਕਹਿ ਕੇ ਵਾਪਸ ਪਰਤ ਆਇਆ ਸੀ ਕਿ 'ਮਾ ਬਖੈਰ ਵਾ ਸ਼ੁਮਾ ਬਸਲਾਮਤ' (ਅਰਥਾਤ ਅਸੀਂ ਵੀ ਖੈਰ ਖਰੀਅਤ ਤੇ ਤੁਸੀਂ ਵੀ ਰਾਜ਼ੀ ਬਾਜ਼ੀ) ਜਾਦੂਨਾਥ ਸਰਕਾਰ ਦੀ ਰਾਇ ਹੈ ਕਿ ਉਹ ਕਾਬਲ ਵਿਚ ਇਸ ਖ਼ੁਫੀਆ ਸਮਝੌਤੇ ਨਾਲ ਗਿਆ ਸੀ ਕਿ ਕੋਈ ਵੀ ਪਾਰਟੀ ਦੂਜੇ ਨੂੰ ਹਾਨੀ ਨਹੀਂ ਪਹੁੰਚਾਏਗੀ।[27]

*ਮਆਸਿਰਿ ਆਲਮਗੀਰੀ* ਦਾ ਕਰਤਾ ਲਿਖਦਾ ਹੈ ਕਿ 17 ਨਵੰਬਰ 1673 ਨੂੰ ਔਰੰਗਜ਼ੇਬ ਦੇ ਹੁਕਮ ਅਨੁਸਾਰ ਸੁਜਾਅਤ ਖਾਂ ਨੇ ਬਹੁਤ ਸਾਰੇ ਅਸਲੇ ਤੇ ਫੌਜਾਂ ਨਾਲ ਅਫਗਾਨਾਂ ਵਿਰੁੱਧ ਚੜ੍ਹਾਈ ਕੀਤੀ। ਇਸ ਖਾਨ ਨੂੰ ਸ਼ਹਿਨਸ਼ਾਹ ਵੱਲੋਂ ਖਾਸ ਖਿਲਤ, ਜੜਾਊ ਜਿਗ੍ਹਾ, ਤੇ ਸੁਨਹਿਰੀ ਸਾਜ ਸਮੇਤ ਅਰਬੀ ਘੋੜਾ ਬਖ਼ਸ਼ਿਆ ਗਿਆ ਤੇ ਉਸ ਦੇ ਮਨਸਬ ਵਿਚ ਪੰਜ ਸੌ ਸਵਾਰ ਦਾ ਵਾਧਾ ਕੀਤਾ ਗਿਆ। ਬਾਅਦ ਵਿਚ ਅਫਗਾਨ ਬਾਗੀਆਂ ਨਾਲ ਟੱਕਰ ਲੈਂਦਾ ਹੋਇਆ ਸੁਜਾਅਤ ਖਾਂ ਮਾਰਿਆ ਗਿਆ।[28]

ਸਾਕੀ ਮੁਸਤਾਦ ਖਾਂ ਲਿਖਦਾ ਹੈ ਕਿ 7 ਅਪ੍ਰੈਲ 1674 ਨੂੰ ਸ਼ਹਿਨਸ਼ਾਹ ਔਰੰਗਜ਼ੇਬ ਨੇ ਖੁਦ ਹਸਨ ਅਬਦਾਨ ਵੱਲ ਕੂਚ ਕੀਤਾ। ਸੁਜਾਅਤ ਖਾਂ ਦੀ ਮ੍ਰਿਤੂ ਦੇ ਫਲਸਰੂਪ ਸ਼ਫ਼ਸ਼ਿਕਨ ਖਾਂ ਨੂੰ ਤੋਪਖਾਨੇ ਦਾ ਤੇ ਸੁਜਾਅਤ ਖਾਂ ਦੇ ਭਰਾ ਹਿੰਮਤ ਖਾਂ ਨੂੰ ਗੁਸਲਖ਼ਾਨੇ ਦਾ ਦਰੋਗਾ ਨਿਯੁਕਤ ਕੀਤਾ। ਸ਼ਹਿਨਸ਼ਾਹ 26 ਜੂਨ ਦਿਨ ਸ਼ੁਕਰਵਾਰ ਨੂੰ ਹਸਨ ਅਬਦਾਲ ਪੁੱਜਿਆ। ਸ਼ਾਹੀ ਫੌਜ ਦੇ ਸਿਪਾਸਲਾਹ ਮੁਕੱਰਮ ਖਾਂ ਨੇ ਦੁਸ਼ਮਨ ਉੱਤੇ 11 ਜੂਨ ਨੂੰ ਹਮਲਾ ਕੀਤਾ ਤੇ ਬਹੁਤ ਸਾਰੇ ਘਰਾਂ ਨੂੰ ਉਜਾੜ ਦਿੱਤਾ ਗਿਆ। ਅਣਗਿਣਤ ਵਸਨੀਕਾਂ ਨੂੰ ਕੈਦ ਕਰ ਲਿਆ ਗਿਆ। ਇਕ ਦਿਨ ਮੁਕਰਮ ਖਾਂ ਨੇ ਇਹ ਸਮਝ ਕੇ ਕਿ ਬਾਗੀ ਅਫਗਾਨ ਕੇਵਲ ਇਕ ਛੋਟੇ ਟੋਲੇ ਨਾਲ ਹੀ ਸਨ ਉਹਨਾਂ ਉੱਤੇ ਚੜ੍ਹਾਈ ਕਰ ਦਿੱਤੀ। ਫਲਸਰੂਪ ਅਫਗਾਨਾਂ ਦੇ ਦੋ ਸ਼ਕਤੀਸ਼ਾਲੀ ਦਸਤਿਆਂ ਨੇ ਪਹਾੜ ਦੇ ਦੋ ਪਾਸਿਆਂ ਤੋਂ ਬਾਹਰ ਆ ਕੇ ਸ਼ਾਹੀ ਲਸ਼ਕਰ ਉੱਤੇ ਹਮਲਾ ਕਰ ਦਿੱਤਾ। ਇਸ ਟਾਕਰੇ ਵਿਚ ਸ਼ਮਸ਼ੇਰ ਖਾਂ ਤੇ ਮੀਰ ਅਜ਼ੀਜ਼ਉਲਾ ਨੇ ਬੜੀ ਬਹਾਦਰੀ ਵਿਖਾਈ ਤੇ ਲੜਦੇ ਹੋਏ ਬਹੁਤ ਸਾਰੇ ਸਿਪਾਹੀਆਂ ਨਾਲ ਮਾਰੇ ਗਏ। ਸ਼ਾਹੀ ਲਸ਼ਕਰ ਨੂੰ ਭਾਰੀ ਹਾਰ ਦਾ ਮੂੰਹ ਵੇਖਣਾ ਪਿਆ। ਮੁਕਰਮ ਖਾਂ ਨੇ ਆਪਣੇ ਜਿਊਂਦੇ ਬਾਕੀ ਸਵਾਰਾਂ ਨਾਲ ਇਸ ਅਫਗਾਨੀ ਇਲਾਕੇ ਤੋਂ ਜਾਣੂ ਲੋਕਾਂ ਦੀ ਸਲਾਹ ਨਾਲ ਬਾਜੌੜ ਦੇ ਥਾਣੇਦਾਰ ਇੱਜ਼ਤ ਖਾਂ ਪਾਸ ਪਨਾਹ ਲਈ। ਇੱਜ਼ਤ ਖਾਂ ਅਫਗਾਨਾਂ ਨੂੰ ਕੁਚਲਣ ਲਈ ਪ੍ਰਸਿੱਧ ਸੀ।[29]

*ਮਆਸਿਰਿ ਆਮਲਗੀਰੀ* ਦਾ ਕਰਤਾ ਲਿਖਦਾ ਹੈ ਕਿ 18 ਜੂਨ ਨੂੰ ਬਖ਼ਸ਼ੀ-ਉਲ-ਮਲਕ ਸਰਬੁਲੰਦ ਖਾਂ ਨੂੰ ਨੌ ਹਜ਼ਾਰ ਜਵਾਨਾਂ ਦੀ ਤਕੜੀ ਫੌਜ ਨਾਲ 'ਸਿਰ ਫਿਰੇ ਅਫਗਾਨਾਂ ਨੂੰ ਸੂਤ ਕਰਨ ਲਈ ਘੱਲਿਆ ਗਿਆ।'[30]

ਸਾਕੀ ਮੁਸਤਾਦ ਖਾਂ ਲਿਖਦਾ ਹੈ ਕਿ ਰੱਬੀ ਉੱਲ ਆਖਿਰ ਅਰਥਾਤ 1 ਜੁਲਾਈ ਵੀਰਵਾਰ ਨੂੰ ਕਾਬਲ ਵੱਲ ਚੜ੍ਹਾਈ ਦੀ ਸੂਚਨਾ ਪ੍ਰਾਪਤ ਹੋਈ। ਇਸ ਖਾਨ ਨੇ ਆਪਣੇ

ਸਿਪਾਹੀਆਂ ਦੀ ਸਹਾਇਤਾ ਨਾਲ ਬਾਗੀ ਅਫਗਾਨਾਂ ਨੂੰ ਬੜੀ ਬੁਰੀ ਤਰ੍ਹਾਂ ਹਰਾਇਆ। ਉਨ੍ਹਾਂ ਦੇ ਮੁਲਕ ਨੂੰ ਲੁੱਟ ਲਿਆ ਗਿਆ ਤੇ ਉਹਨਾਂ ਦੇ ਘਰਾਂ ਨੂੰ ਬਰਬਾਦ ਕਰ ਦਿੱਤਾ ਗਿਆ।[31] ਜਗਦਲਕ ਦੇ ਥਾਨੇਦਾਰ ਹਜ਼ਬਰ ਖਾਂ ਤੇ ਅਫਗਾਨਾਂ ਵਿਚਕਾਰ ਟਾਕਰੇ ਦਾ 26 ਅਗਸਤ, ਵੀਰਵਾਰ 1674 ਨੂੰ ਪਤਾ ਲੱਗਾ। ਇਹ ਖਾਂ ਆਪਣੇ ਪੁੱਤਰਾਂ ਤੇ ਸਵਾਰਾਂ ਸਮੇਤ ਲੜਦਾ ਹੋਇਆ ਮਾਰਿਆ ਗਿਆ। ਸ਼ਹਿਨਸ਼ਾਹ ਨੇ ਹਸਨ ਅਬਦਾਲ ਤੋਂ 25 ਦਸੰਬਰ ਵੀਰਵਾਰ ਨੂੰ ਪਿੱਛੇ ਵੱਲ ਕੂਚ ਕੀਤਾ ਤੇ 21 ਜਨਵਰੀ ਸ਼ੁਕਰਵਾਰ ਨੂੰ ਲਾਹੌਰ ਵਿਚ ਪਰਵੇਸ਼ ਕੀਤਾ।[32]

*ਮਆਸਿਰਿ ਆਲਮਗੀਰੀ* ਨੇ ਉਪਰੋਕਤ ਵਿਸਤਾਰ ਵਿਚ ਜੋ ਅਫਗਾਨਾਂ ਦੀਆਂ ਸਮੇਂ ਸਮੇਂ ਬਗਾਵਤਾਂ ਨਾਲ ਸਬੰਧਤ ਹੈ ਮਿਤੀਆਂ, ਦਿਨਾਂ ਤੇ ਸਾਲਾਂ ਸਹਿਤ ਕ੍ਰਮਬਧ ਸਿਲਸਿਲੇਵਾਰ ਘਟਨਾ ਚਿਤਰਣ ਕੀਤਾ ਹੈ। ਇਸ ਰਚਨਾ ਦਾ ਲੇਖਕ ਕਿਉਂਕਿ ਰੋਜ਼ਨਾਮਚਾ ਨਵੀਸ ਸੀ ਇਸ ਲਈ ਮਿਤੀਆਂ ਦੇ ਗਲਤ ਹੋਣ ਦੀ ਸੰਭਾਵਨਾ ਨਹੀਂ ਹੈ। ਇਸ ਤੋਂ ਛੁੱਟ ਇਹ ਮਿਤੀਆਂ ਆਮ ਤੌਰ ਉੱਤੇ ਇਤਿਹਾਸਕ ਘਟਨਾਂ ਨੂੰ ਪੇਸ਼ ਕਰਦੀਆਂ ਹਨ ਅਤੇ ਕਿਸੇ ਨਿੱਜੀ ਜਾਂ ਰਾਜਨੀਤਿਕ ਦਿਲਚਸਪੀ ਵਾਲੇ ਵਿਸ਼ੇ ਨੂੰ ਨਹੀਂ ਦਰਸਾਉਂਦੀਆਂ ਜਿਸ ਲਈ ਇਹਨਾਂ ਦੇ ਦਰੁਸਤ ਹੋਣ ਦੀ ਸੰਭਾਵਨਾ ਹੈ। ਇਸ ਤੋਂ ਛੁੱਟ ਕੁਝ ਇਕ ਵੱਖਰੇ ਸਰੋਤ ਵੀ ਇਹਨਾਂ ਦੀ ਪ੍ਰੋੜਤਾ ਕਰਦੇ ਹਨ।

*ਮਆਸਿਰਿ ਆਲਮਗੀਰੀ* ਦੇ ਲੇਖਕ ਨੇ ਇਕ ਅਧਿਆਇ ਸ਼ਹਿਨਸ਼ਾਹ ਔਰੰਗਜ਼ੇਬ ਦੇ ਸੁਭਾਅ ਦੇ ਗੁਣ ਤੇ ਵਿਸ਼ੇਸ਼ਤਾਈਆਂ ਉੱਤੇ ਲਿਖਿਆ ਹੈ। ਇਸ ਵਿਚਲੀ ਸਮੱਗਰੀ ਦੇ ਅਧਿਐਨ ਤੋਂ ਅਸੀਂ ਕਹਿ ਸਕਦੇ ਹਾਂ ਕਿ ਔਰੰਗਜ਼ੇਬ ਬਹੁਤ ਪਾਕੀਜ਼ਾ ਮਨੁੱਖ ਸੀ। ਉਸ ਨੇ ਆਪਣੇ ਹੱਥ ਨਾਲ ਕੁਰਾਨ ਸ਼ਰੀਫ ਦੀਆਂ ਪ੍ਰਤੀਆਂ ਲਿਖੀਆਂ ਸਨ ਅਤੇ ਕੁਰਾਨ ਉਸ ਨੂੰ ਜ਼ਬਾਨੀ ਯਾਦ ਸੀ ਆਦਿ ਆਦਿ। ਸਾਕੀ ਮੁਸਤਾਦ ਖਾਂ ਇਹ ਵੀ ਲਿਖਦਾ ਹੈ ਕਿ ਉਹ ਨਿਆਂ ਪਸੰਦ ਤੇ ਗਰੀਬ ਦਾ ਰਾਜ਼ਕ ਸੀ ਤੇ ਜ਼ਕਾਤ ਅਤੇ ਪੁੰਨਦਾਨ ਕਰਨ ਵਿਚ ਬੜਾ ਦ੍ਰਿੜ੍ਹ ਸੀ। ਗਿਆਤ ਹੋਵੇ ਕਿ ਸ਼ਹਿਨਸ਼ਾਹ ਦੇ ਆਚਰਨ ਦੇ ਭਿੰਨ-ਭਿੰਨ ਪਹਿਲੂਆਂ ਤੋਂ ਲੇਖਕ ਨੇ ਉਸ ਦੇ ਜਿੰਨੇ ਵੀ ਗੁਣ ਆਪਣੇ ਰੋਜ਼ਨਾਮਚੇ ਵਿਚ ਦਰਜ ਕੀਤੇ ਹਨ ਸਭ ਦੇ ਸਭ ਬੇਕਾਰ ਤੇ ਮਿੱਟੀ ਵਿਚ ਮਿਲਾਉਣ ਵਾਲਾ ਉਸ ਦਾ ਧਾਰਮਿਕ ਕੱਟੜਤਾ ਦਾ ਸੰਕਲਪ ਸੀ। ਉਸ ਦੇ ਪੂਰਵ-ਅਧਿਕਾਰੀਆਂ ਦੇ ਸੁਭਾਅ ਨਾਲ ਵੀ ਜੇ ਕਰ ਤੁਲਨਾ ਕੀਤੀ ਜਾਵੇ ਤਾਂ ਵੀ ਉਸ ਦੇ ਕੱਟੜਤਾ ਦੇ ਫਲਸਰੂਪ ਕੀਤੇ ਆਪਣੇ ਵੱਲੋਂ ਕਾਰਨਾਮੇ ਉਸ ਦੇ ਆਚਰਨ ਉੱਤੇ ਇਕ ਕਲੰਕ ਦਾ ਕੰਮ ਕਰਦੇ ਆਏ ਹਨ ਅਤੇ ਇਹ ਸਦਾ ਹੀ ਉਸ ਨੂੰ ਸੁਹਿਰਦ ਮਨੁੱਖ ਨਹੀਂ ਕਹਿਣ ਦੇਣਗੇ। ਗੁਰੂ ਗੋਬਿੰਦ ਸਿੰਘ ਨੇ 'ਜ਼ਫ਼ਰਨਾਮਾ' (Letter of Victory) ਨਾਮ ਦਾ ਇਤਿਹਾਸਕ ਪੱਤਰ ਜੋ ਉਸ ਨੂੰ ਲਿਖ ਕੇ ਦੱਖਣ ਵਿਚ ਭੇਜਿਆ ਸੀ ਇਸ ਸੰਦਰਭ ਵਿਚ ਹਵਾਲੇ ਦੀ ਮੰਗ ਕਰਦਾ ਹੈ। ਉਹ ਲਿਖਦੇ ਹਨ : 'ਔਰੰਗਜ਼ੇਬ ! ਤੂੰ ਬੜਾ ਹੁਸੀਨ ਤੇ ਸਿਆਣਾ ਹੈਂ। ਤੂੰ ਮੁਲਕ ਦਾ ਬਾਦਸ਼ਾਹ ਅਤੇ ਹਾਕਮਾਂ ਦਾ ਸਰਦਾਰ ਵੀ ਹੈਂ। ਤੂੰ ਬਖ਼ਸ਼ਿਸ਼ਾਂ ਕਰਨ ਵਿਚ ਉਚਿੱਤ ਹੈਂ ਤੇ ਯੁੱਧ ਵਿਚ ਪਹਾੜ ਦੇ ਨਿਆਈਂ ਅਡੋਲ ਹੈਂ। ਤੂੰ ਫਰਿਸ਼ਤਿਆਂ ਦੇ ਗੁਣ ਰੱਖਦਾ ਹੈਂ ਤੇ ਤੇਰੀ ਸ਼ਾਨ ਬਹੁਤ ਨਿਰਾਲੀ ਹੈ ਪਰੰਤੂ ਭਾਵੇਂ ਤੂੰ ਸੰਸਾਰ ਦਾ ਸ਼ਹਿਨਸ਼ਾਹ ਹੈਂ ਤੇ ਵਕਤ ਦਾ ਹਾਕਮ ਹੈਂ ਪਰ

ਫਿਰ ਵੀ ਤੂੰ ਸੱਚੇ ਧਰਮ ਤੋਂ ਬਹੁਤ ਦੂਰ ਹੈਂ। ਜੇ ਤੂੰ ਜਾਬਰ ਵੀ ਹੈਂ ਤਾਂ ਗਰੀਬ ਨੂੰ ਤੰਗ ਨਾ ਕਰ ਅਤੇ ਆਪਣੇ ਬਚਨਾਂ ਦੀ ਖੱਲ ਨਾ ਲਾਹ ਭਾਵ ਵਾਹਿਦਾ ਸ਼ਿਕਨ ਨਾ ਬਣ।'[33]

*ਮਆਸਿਰਿ ਆਮਲਗੀਰੀ* ਜਿਥੇ ਔਰੰਗਜ਼ੇਬ ਦੇ ਰਾਜ ਕਾਲ ਸਬੰਧੀ ਲਾਭਦਾਇਕ ਰੌਸ਼ਨੀ ਪਾਉਂਦੀ ਹੈ ਉਥੇ ਇਸ ਵਿਚ ਕੁਝ ਤਰੁਟੀਆਂ ਵੀ ਦ੍ਰਿਸ਼ਟੀਗੋਚਰ ਹੁੰਦੀਆਂ ਹਨ। ਲੇਖਕ ਕਿਉਂਕਿ ਸ਼ਾਹੀ ਦਰਬਾਰ ਦਾ ਮੁਲਾਜ਼ਮ ਸੀ ਅਤੇ ਸ਼ਹਿਨਸ਼ਾਹ ਆਲਮਗੀਰ ਦਾ ਰੋਜ਼ਨਾਮਚਾ ਨਵੀਸ ਸੀ ਇਸ ਲਈ ਉਸ ਨੇ ਕਈ ਸਰਕਾਰ ਵਿਰੋਧੀ ਘਟਨਾਵਾਂ ਨੂੰ ਵਰਣਨ ਕਰਨ ਵਿਚ ਸੰਕੋਚ ਕੀਤਾ ਹੈ ਜਿਵੇਂ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹੀਦੀ ਅਤੇ ਪਰਿਣਾਮ ਸਰੂਪ ਗੁਰੂ ਗੋਬਿੰਦ ਸਿੰਘ ਦੀਆਂ ਸਰਗਰਮੀਆਂ। ਲੇਖਕ ਨੇ ਗੁਰੂ ਹਰਿ ਰਾਏ, ਗੁਰੂ ਹਰਿਕ੍ਰਿਸ਼ਨ ਅਤੇ ਰਾਮਰਾਏ ਦੇ ਮੁਗ਼ਲ ਸਮਰਾਟ ਨਾਲ ਸੰਬੰਧਾਂ ਨੂੰ ਵੀ ਜਾਣ ਬੁਝ ਕੇ ਨਜ਼ਰਅੰਦਾਜ਼ ਕੀਤਾ ਪ੍ਰਤੀਤ ਹੁੰਦਾ ਹੈ। ਗਿਆਨ ਹੋਵੇ ਕਿ ਲੇਖਕ ਨੇ ਕਈ ਘਟਨਾਵਾਂ ਨੂੰ ਲੋੜ ਤੋਂ ਵੱਧ ਸੰਖੇਪ ਕਰ ਦਿੱਤਾ ਹੈ। ਨਿਰਸੰਦੇਹ ਹੀ ਇਸ ਪੁਸਤਕ ਵਿਚ ਤੱਥਾਂ ਦੀ ਗਿਣਤੀ ਬਹੁ ਮਾਤਰਾ ਵਿਚ ਉਪਲਬਧ ਹੈ ਪਰੰਤੂ ਵਿਸਤਾਰ ਦੀ ਘਾਟ ਨਜ਼ਰ ਆਉਂਦੀ ਹੈ। ਸ਼ਾਇਦ ਰੋਜ਼ਨਾਮਚਾ ਹੋਣ ਕਰਕੇ ਇਹ ਗੱਲ ਲੇਖਕ ਨੂੰ ਬਹੁਤ ਕਸੂਰਵਾਰ ਸਾਬਤ ਨਹੀਂ ਕਰਦੀ।[34]

## ਪੈਰ ਟਿੱਪਣੀਆਂ

1. ਸਾਕੀ ਮੁਸਤਾਦ ਖਾਂ *ਮਆਸਿਰਿ ਆਲਮਗੀਰੀ* (ਪੰਜਾਬੀ ਅਨੁਵਾਦ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1977। ਹੱਥਲੇ ਖੋਜ ਪ੍ਰਬੰਧ ਲਈ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੁਆਰਾ ਕਰਵਾਇਆ ਗਿਆ ਉਲਥਾ ਭੂਮਿਕਾ ਸਹਿਤ ਆਧਾਰ ਬਣਾਇਆ ਗਿਆ ਹੈ ਪਰੰਤੂ ਖਾਲਸਾ ਕਾਲਜ ਅੰਮ੍ਰਿਤਸਰ ਦੇ ਪੁਸਤਕਾਲੇ ਵਿਚ ਸੁਰੱਖਿਤ ਪ੍ਰਤੀ ਵਿਚੋਂ ਮੁਲਾਂਕਣ ਲਈ ਸਹਾਇਤਾ ਲਈ ਗਈ ਹੈ।
2. ਮੈਕਸ ਆਰਥਰ ਮੈਕਾਲਿਫ *ਦੀ ਸਿੱਖ ਰਿਲੀਜਨ, ਇਟਸ ਗੁਰੂਜ਼, ਸੇਕਰਿਡ ਰਾਈਟਿੰਗਜ਼ ਐਂਡ ਆਥਰਜ਼*, ਚੌਥੀ ਜਿਲਦ, ਨਵੀਂ ਦਿੱਲੀ, 1963, ਪੰਨੇ 277-78
3. *ਮਹਿਮਾ ਪ੍ਰਕਾਸ਼* ਦਾ ਲੇਖਕ ਇਸ ਸਬੰਧੀ ਪ੍ਰਸੰਗ ਦਿੰਦਾ ਹੈ :

*ਇਕ ਗਜਮੋਤੀ ਅਰੁ ਲੌਂਗ ਹਰੀਤ।*
*ਮਾਂਗੀ ਬਾਦਸ਼ਾਹ ਕਾਰਜ ਹੈ ਭੀਤ।*
...
*ਪੁਨ ਤੀਨੋ ਬਸਤ ਪ੍ਰਭ ਲਈ ਮੰਗਾਇ।*
*ਸ਼ਾਹਜਹਾਂ ਕੋ ਦਈ ਪਠਾਇ।*
*ਗਜਮੋਤੀ ਅਤ ਮੋਲ ਅਮੋਲਕ।*
*ਸੁੰਦਰ ਕ੍ਰਿਤ ਦਰਘ ਅਤਿ ਲੋਲਕ।*
*ਹਰੜ ਤੋਲ ਚੌਦਾਂ ਸਿਰਸਾਹੀ (ਇਕ ਤੋਲਾ)*
*ਇਹ ਗੁਨ ਸੋਭਾ ਤਾ ਮੇ ਆਹੀ।*

*ਲੇਤੇ ਹਾਥ ਉਦਰ ਦੁਖ ਰੋਗ।*
*ਸਭ ਝਰ ਪਰੇ ਮਿਟੇ ਸਭ ਸੋਗ।*

ਸਰੂਪ ਦਾਸ ਭੱਲਾ , *ਮਹਿਮਾ ਪ੍ਰਕਾਸ਼*, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ (ਕਵਿਤਾ, ਭਾਗ ਦੂਜਾ), 1971, ਪੰਨਾ 548; ਮੈਕਸ ਆਰਥਰ ਮੈਕਾਲਿਫ਼, ਉਪਰੋਕਤ, ਪੰਨੇ 277-78.

4. ਸਾਕੀ ਮੁਸਤਾਦ ਖਾਂ, ਉਪਰੋਕਤ, ਪੰਨਾ 2
5. ਉਪਰੋਕਤ
6. ਜਿਵੇਂ ਕਿ ਹੱਥਲੀ ਪੁਸਤਕ ਦੇ ਲਿਖਣ ਦੇ ਕਾਰਨਾਂ ਦਾ ਵਰਣਨ ਕੀਤਾ ਗਿਆ ਹੈ, ਸਾਕੀ ਮੁਸਤਾਦ ਖਾਂ ਨੇ ਕਿਉਂਕਿ ਇਹ ਰਚਨਾ ਔਰੰਗਜ਼ੇਬ ਦੇ ਸਕੱਤਰ ਦੇ ਕਹਿਣ ਉੱਤੇ ਲਿਖੀ ਸੀ ਜੋ ਉਸ ਦਾ ਵਿਸ਼ੇਸ਼ ਵਿਸ਼ਵਾਸਪਾਤਰ ਸੀ ਇਸ ਲਈ ਲੇਖਕ ਨੇ ਹਰ ਥਾਂ ਔਰੰਗਜ਼ੇਬ ਦਾ ਭਿੰਨ-ਭਿੰਨ ਅਲੰਕਾਰਾਂ ਦੀ ਸਹਾਇਤਾ ਨਾਲ ਪੱਖ ਪੂਰਿਆ ਹੈ। ਦੂਜੇ ਸ਼ਬਦਾਂ ਵਿਚ ਇਹ ਪੁਸਤਕ ਔਰੰਗਜ਼ੇਬ ਦੀਆਂ ਸਿਫਤਾਂ ਦੇ ਪੁੱਲ ਬੰਨ੍ਹਦੀ ਪ੍ਰਤੀਤ ਹੁੰਦੀ ਹੈ।
7. ਸਾਕੀ ਮੁਸਤਾਦ ਖਾਂ, ਉਪਰੋਕਤ, ਪੰਨਾ 3
8. ਮੈਕਾਲਿਫ, ਉਪਰੋਕਤ, ਪੰਨਾ 307-9
9. ਉਪਰੋਕਤ
10. *ਮਆਸਿਰਿ ਆਲਮਗੀਰੀ*, ਪੰਨਾ 482.
11. ਉਪਰੋਕਤ, ਪੰਨਾ 482
12. ਭਾਈ ਕਾਨ੍ਹ ਸਿੰਘ, *ਮਹਾਨ ਕੋਸ਼*, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1974, ਪੰਨਾ 532.
13. *ਮਆਸਿਰਿ ਆਲਮਗੀਰੀ*, ਪੰਨਾ 74
14. ਉਪਰੋਕਤ, ਪੰਨਾ 75
15. ਉਪਰੋਕਤ, ਪੰਨਾ 68
16. ਉਪਰੋਕਤ, ਪੰਨਾ 71
17. ਉਪਰੋਕਤ, ਪੰਨਾ 135
18. ਉਪਰੋਕਤ, ਪੰਨਾ 74, ਹੋਰ ਵੇਖੋ 1695 ਦੀਆਂ ਘਟਨਾਵਾਂ।
19. ਵੇਖੋ ਮੁਹਮਦ ਇਸ਼ਾਕ ਖਾ, *ਪ੍ਰੈਜ਼ੀਡੈਂਸੀਅਲ ਅਡਰੈਸ*, ਪੰਜਾਬ ਹਿਸਟਰੀ ਕਾਨਫਰੰਸ, ਪੰਜਾਬ ਯੂਨੀਵਰਸਿਟੀ, ਪਟਿਆਲਾ, (16-18, ਮਾਰਚ, 2001)
20. ਉਪਰੋਕਤ,
21. *ਮਆਸਿਰਿ ਆਲਮਗੀਰੀ*, ਪੰਨੇ 97-98
22. ਉਪਰੋਕਤ, ਪੰਨਾ 98
23. ਉਪਰੋਕਤ, ਪੰਨਾ 98
24. ਉਪਰੋਕਤ, ਪੰਨੇ 98-99
25. ਉਪਰੋਕਤ, ਪੰਨਾ 99
26. ਉਪਰੋਕਤ, ਪੰਨਾ 99
27. ਉਪਰੋਕਤ, ਪੰਨਾ 112, ਪੈ.ਟ.।

28. ਉਪਰੋਕਤ, ਪੰਨੇ 113-114
29. ਉਪਰੋਕਤ, ਪੰਨੇ 114-116
30. ਉਪਰੋਕਤ, ਪੰਨਾ 127
31. ਉਪਰੋਕਤ, ਪੰਨਾ 127
32. ਉਪਰੋਕਤ, ਪੰਨਾ 127-130
33. ਗੁਰੂ ਗੋਬਿੰਦ ਸਿੰਘ, *ਜ਼ਫਰਨਾਮਾ* 90, 93-94, 109 (ਜ਼ਫਰਨਾਮੇ ਦੀ ਹੱਥਲੀ ਰਚਨਾ ਵਿਚ ਅੰਕਿਤ ਕੀਤੀਆਂ ਗਈਆਂ ਤੁਕਾਂ *ਮਾਖਜ਼ੇ-ਤਵਾਰੀਖੇ ਸਿੱਖਾਂ* (ਸੰਪਾ ਗੰਡਾ ਸਿੰਘ, ਅੰਮ੍ਰਿਤਸਰ, 1949), ਵਿਚ ਦਰਜ ਜ਼ਫਰਨਾਮਾ ਵਿਚੋਂ ਲਈਆਂ ਗਈਆਂ ਹਨ ਜਿਹਨਾਂ ਦੇ ਸ਼ਬਦ ਭਾਸ਼ਾ ਵਿਭਾਗ ਦੁਆਰਾ ਛਾਪੇ ਗਏ ਨੁਸਖੇ ਨਾਲ ਪੂਰਨ ਰੂਪ ਵਿਚ ਮੇਲ ਨਹੀਂ ਖਾਂਦੇ।
34. ਇਸ ਸਬੰਧੀ ਬਹੁਤ ਸਾਰੇ ਹੋਰ ਸਮਕਾਲੀ ਤੇ ਨਿਕਟ ਸਮਕਾਲੀ ਸਰੋਤ ਉਪਲਬਧ ਹਨ ਜਿਹਨਾਂ ਨਾਲ ਇਸ ਪੁਸਤਕ ਵਿਚ ਮਿਲਦੇ ਤੱਥਾਂ ਦਾ ਮੁਲਾਂਕਣ ਅਤਿ ਜ਼ਰੂਰੀ ਹੈ ਤਾਂ ਜੋ ਪ੍ਰਮਾਣਿਕ ਨਤੀਜੇ ਸਾਡੇ ਸਾਹਮਣੇ ਆ ਸਕਣ। ਇਸ ਪੁਸਤਕ ਦੇ ਪੰਜਾਬੀ ਯੂਨੀਵਰਸਿਟੀ ਵੱਲੋਂ ਕਰਵਾਏ ਗਏ ਉੱਲਥੇ ਦਾ ਆਧਾਰ ਜਿਵੇਂ ਉੱਲਥੇ ਦੀ ਭੂਮਿਕਾ ਵਿਚ ਦਰਸਾਇਆ ਗਿਆ ਹੈ ਮੁਹੰਮਦ ਫਿਦਾ ਅਲੀ ਤਾਲਿਬ ਦੇ ਉਰਦੂ ਅਨੁਵਾਦ ਉਤੇ ਅਧਾਰਿਤ ਹੈ। ਪਰੰਤੂ ਅਨੁਵਾਦਕ ਨੇ ਇਸ ਦੀ ਮੁੱਢਲੀ ਟੈਕਸਟ ਅਤੇ ਸਰ ਜਾਦੂ ਨਾਥ ਸਰਕਾਰ ਦੇ ਅੰਗਰੇਜ਼ੀ ਅਨੁਵਾਦ ਨੂੰ ਵੀ ਨਜ਼ਰੋਂ ਉਹਲੇ ਨਹੀਂ ਹੋਣ ਦਿੱਤਾ।

# ਅਸਰਾਰਿ ਸਮਦੀ

ਅਸਰਾਰਿ ਸਮਦੀ ਦੇ ਲੇਖਕ ਨੇ ਆਪਣਾ ਨਾਮ ਉਸ ਸਮੇਂ ਦੇ ਕੁਝ ਹੋਰ ਲੇਖਕਾਂ ਦੇ ਨਿਆਈ ਵਰਣਨ ਕਰਨ ਤੋਂ ਸੰਕੋਚ ਕੀਤਾ ਹੈ ਪਰੰਤੂ ਉਸ ਦੀ ਇਸ ਰਚਨਾ ਦੀ ਅੰਦਰਲੀ ਗਵਾਹੀ ਤੋਂ ਸਾਨੂੰ ਉਸ ਸਬੰਧੀ ਕੁਝ ਲਾਭਦਾਇਕ ਜਾਣਕਾਰੀ ਦੇ ਸੰਕੇਤ ਮਿਲਦੇ ਹਨ। ਉਹ ਕਲਾਨੌਰ ਜੋ ਹੁਣ ਜ਼ਿਲ੍ਹਾ ਗੁਰਦਾਸਪੁਰ ਦੇ ਇਲਾਕੇ ਵਿਚ ਹੈ, ਦਾ ਰਹਿਣ ਵਾਲਾ ਸੀ। ਆਪਣੀ ਰਚਨਾ ਵਿਚ ਉਸ ਨੇ ਕਲਾਨੌਰ ਦੇ ਇਲਾਕੇ ਦੀ ਅਤਿਅੰਤ ਪ੍ਰਸੰਸਾ ਕੀਤੀ ਹੈ। ਉਸ ਨੇ ਇਥੋਂ ਤੱਕ ਲਿਖਿਆ ਹੈ ਕਿ 'ਦਿੱਲੀ ਉਸ ਦੇ ਅੱਗੇ ਆ ਕੇ ਮਾਫ਼ੀ ਮੰਗਦੀ ਹੈ' ਕਿਉਂਕਿ ਇਸ ਥਾਂ ਉੱਤੇ ਅਕਬਰ ਬਾਦਸ਼ਾਹ ਦੀ ਰਾਜਧਾਨੀ ਰਹੀ ਹੈ। ਲੇਖਕ ਨਵਾਬ ਅਬਦੁਸੱਮਦ ਖਾਨ ਜੋ 1713 ਤੋਂ 1726 ਈ. ਤੱਕ ਲਾਹੌਰ ਦਾ ਸੂਬੇਦਾਰ ਰਿਹਾ ਸੀ, ਦਾ ਨਿਕਟਵਰਤੀ ਕਰਮਚਾਰੀ ਅਤੇ ਇਕ ਸਿਆਣਾ ਵਿਦਵਾਨ ਸੀ। ਉਹ ਨਵਾਬ ਅਬਦੁਸੱਮਦ ਖਾਂ ਦੀ ਸਰਪਰਸਤੀ ਵਿਚ ਬਹੁਤ ਦੇਰ ਤੱਕ ਰਿਹਾ ਅਤੇ ਨਵਾਬ ਦੀਆਂ ਬਖਸ਼ਿਸ਼ਾਂ ਤੇ ਅਪਾਰ ਕ੍ਰਿਪਾ ਦਾ ਸਦਾ ਹੀ ਜਾਚਕ ਰਿਹਾ। ਉਹ ਨਵਾਬ ਦੇ ਮੁਨਸ਼ੀ ਦੀ ਹੈਸੀਅਤ ਵਿਚ ਉਸ ਦੀਆਂ ਰਾਜਸੀ ਪ੍ਰਾਪਤੀਆਂ ਅਤੇ ਸਫ਼ਲਤਾਵਾਂ ਦੀ ਪੂਰੀ ਜਾਣਕਾਰੀ ਰੱਖਦਾ ਸੀ। ਇਸੇ ਕਾਰਣ ਉਹ ਹੱਥਲੀ ਪੁਸਤਕ ਲਿਖਣ ਲਈ ਉਤੇਜਿਤ ਹੋਇਆ।

ਉਹ ਲਿਖਦਾ ਹੈ ਕਿ ਉਹ ਚਿੱਠੀ-ਪੱਤਰ ਲਿਖਣ ਦੀ ਸੰਪੂਰਨਤਾ ਦੁਆਰਾ ਮੁਨਸ਼ੀਗਿਰੀ ਵਿਚ ਪ੍ਰਸਿੱਧ ਹੋ ਗਿਆ। ਉਸ ਦੇ ਵਿਚਾਰ ਅਨੁਸਾਰ ਲੇਖਕ ਦੇ ਤੌਰ ਉੱਤੇ ਨਾਉਂ ਕਾਇਮ ਰੱਖਣ ਲਈ ਮੁਨਸ਼ੀਗਿਰੀ ਵਿਚ ਨਾਉਂ ਪ੍ਰਾਪਤ ਕਰਨਾ ਜ਼ਰੂਰੀ ਸੀ ਤਾਂ ਜੋ ਦੋਖੀ ਆਲੋਚਕਾਂ ਨੂੰ ਵਿਰੋਧਤਾ ਦਾ ਮੌਕਾ ਨਾ ਮਿਲ ਸਕੇ।

ਉਹ ਨਵਾਬ ਅਬਦੁਸੱਮਦ ਖਾਂ ਦੀ ਪ੍ਰਸੰਸਾ ਕਰਦਾ ਨਹੀਂ ਥੱਕਦਾ ਅਤੇ ਲਿਖਦਾ ਹੈ ਕਿ ਉਸ ਨੇ ਪ੍ਰਸਿੱਧ ਨਵਾਬ ਦੇ ਰਾਜ ਦੀ ਛਾਂ ਹੇਠ ਜੋ ਪਰਮਾਤਮਾ ਦੇ ਪ੍ਰਕਾਸ਼ ਦੇ ਪ੍ਰਗਟ ਹੋਣ ਦੀ ਥਾਂ ਹੈ ਅਤੇ ਸੁਤੰਤਰ ਅਤੇ ਉੱਚ ਘਰਾਣੇ ਦਾ ਸਰਬੋਤਮ ਵਿਅਕਤੀ ਹੈ, ਰੱਬੀ ਸੁਗਾਤਾਂ ਨੂੰ ਪ੍ਰਾਪਤ ਕੀਤਾ ਹੈ। ਉਸ ਨੇ ਨਵਾਬ ਅਬਦੁਸੱਮਦ ਖਾਂ ਦੀ ਸਰਪਰਸਤੀ ਹੇਠ ਅਸਥਿਰ ਜੀਵਨ ਨੂੰ ਪੂਰਨ ਸ਼ਾਂਤੀ ਨਾਲ ਨਿਭਾਇਆ।

ਅਬਦੁਸੱਮਦ ਖਾਂ ਦੇ ਸਮੇਂ ਦੇ ਮੁਗ਼ਲ-ਸਿੱਖ ਸੰਘਰਸ਼ ਉੱਤੇ ਨਜ਼ਰ ਟਿਕਾ ਕੇ ਵੇਖਣ ਨਾਲ ਹੱਥਲੀ ਪੁਸਤਕ ਵਿਚੋਂ ਲਾਭਦਾਇਕ ਜਾਣਕਾਰੀ ਪ੍ਰਾਪਤ ਹੁੰਦੀ ਹੈ ਪਰੰਤੂ ਇਸ ਸਮੇਂ ਕੁਝ ਹੋਰ ਸ਼ਕਤੀਆਂ ਜਿਵੇਂ ਲਾਹੌਰ, ਕਸ਼ਮੀਰ, ਜੰਮੂ, ਮੁਲਤਾਨ, ਕਸੂਰ ਆਦਿ ਦੇ

ਬਾਗੀਆਂ ਨਾਲ ਹੋਏ ਸੰਘਰਸ਼ ਸਬੰਧੀ *ਅਸਰਾਰਿ ਸਮਦੀ* ਰਾਹੀਂ ਪਾਈ ਗਈ ਰੌਸ਼ਨੀ ਮੁਗ਼ਲ ਸਰਕਾਰ ਦੀ ਰਾਜਨੀਤਿਕ ਸਥਿਤੀ ਦੀ ਲਿਖਾਇਕ ਹੈ ਅਤੇ ਸਿੱਖ-ਮੁਗ਼ਲ ਸੰਘਰਸ਼ ਉਤੇ ਕਿਸੇ ਨਾ ਕਿਸੇ ਪੱਖ ਤੋਂ ਲਾਭਦਾਇਕ ਸਿੱਧ ਹੁੰਦੀ ਹੈ। ਇਸ ਪੱਖੋਂ ਵਿਸ਼ੇਸ਼ ਰੂਪ ਵਿਚ ਇਸ ਪੁਸਤਕ ਦਾ ਅਧਿਐਨ ਆਪਣਾ ਹੀ ਮਹੱਤਵ ਰੱਖਦਾ ਹੈ।

ਨਿਸ਼ਚੇ ਹੀ *ਅਸਰਾਰਿ ਸਮਦੀ* ਜੋ 1728-29 ਈ. ਦੀ ਲਿਖਤ ਹੈ ਤੂਰਾਨੀ ਅਮੀਰ ਨਵਾਬ ਅਬਦੁੱਸਮਦ ਖਾਂ ਦੀਆਂ ਫੌਜੀ ਮੁਹਿੰਮਾਂ ਦਾ ਵਿਸਤਾਰ ਨਾਲ ਵਰਣਨ ਹੈ'। ਨਵਾਬ 1713 ਈ. ਤੋਂ 1726 ਤੱਕ ਲਾਹੌਰ ਦਾ ਸੂਬੇਦਾਰ ਸੀ ਅਤੇ ਇਸ ਉਪਰੰਤ 1726 ਈ. ਤੋਂ 1737 ਈ. ਤੱਕ ਮੁਲਤਾਨ ਦਾ ਸੂਬੇਦਾਰ ਰਿਹਾ। ਉਸ ਦੀ ਲਾਹੌਰ ਦੀ ਸੂਬੇਦਾਰੀ ਸਮੇਂ ਪੰਜਾਬ ਵਿਚ ਮੁਗ਼ਲ ਹਕੂਮਤ ਡਾਵਾਂਡੋਲ ਸੀ ਅਤੇ ਮੁਗ਼ਲ ਸਰਕਾਰ ਦੇ ਅਮੀਰਾਂ ਵਜ਼ੀਰਾਂ ਵਿਚ ਫੁੱਟ ਦਾ ਬੋਲ ਬਾਲਾ ਸੀ। ਪੰਜਾਬ ਵਿਚ ਵਿਸ਼ੇਸ਼ ਤੌਰ 'ਤੇ ਲਾਹੌਰ ਤੋਂ ਦਿੱਲੀ ਤੱਕ ਦਾ ਇਲਾਕਾ ਬੰਦਾ ਬਹਾਦਰ ਦੀ ਬਗਾਵਤ ਦਾ ਸ਼ਿਕਾਰ ਸੀ ਅਤੇ ਨਾਲ ਲਗਦੇ ਇਲਾਕਿਆਂ ਵਿਚ ਤੇਜ਼ੀ ਨਾਲ ਬਦਅਮਨੀ ਫੈਲ ਰਹੀ ਸੀ। ਅਬਦੁੱਸਮਦ ਖਾਂ ਰਾਹੀਂ ਪੰਜਾਬ ਵਿਚ ਬਦਅਮਨੀ ਦੀ ਰੋਕ ਥਾਮ ਲਈ ਚੁੱਕੇ ਕਦਮਾਂ ਨੇ ਉਸ ਨੂੰ ਮੁਗ਼ਲ ਸਮਰਾਟ ਵੱਲੋਂ 'ਦਲੇਰ ਜੰਗ' ਦਾ ਖਿਤਾਬ ਦਿਵਾਇਆ। ਬਾਦਸ਼ਾਹ ਜਹਾਨਦਾਰ ਸ਼ਾਹ (1712-13 ਈ.) ਸਿੱਖਾਂ ਦਾ ਖੁਰਾ ਖੋਜ ਮਿਟਾਉਣ ਦਾ ਇੱਛਕ ਸੀ ਜਿਸ ਕਰ ਕੇ ਉਸ ਨੇ ਅਬਦੁੱਸਮਦ ਖਾਂ ਨੂੰ ਜੋ ਉਸ ਸਮੇਂ ਕਸ਼ਮੀਰ ਦਾ ਸੂਬੇਦਾਰ ਸੀ ਅਤੇ ਫੌਜੀ ਜਰਨੈਲ ਦੀ ਹੈਸੀਅਤ ਵਿਚ ਬਹੁਤ ਸੋਭਾਮਾਨ ਰਿਹਾ ਸੀ ਪੰਜਾਬ ਦੀ ਫੌਜਦਾਰੀ ਲਈ ਬੁਲਾਇਆ ਤਾਂ ਜੋ ਬਗਾਵਤੀ ਬੰਦਾ ਬਹਾਦਰ ਅਤੇ ਉਸ ਦੇ ਸਾਥੀਆਂ ਉੱਤੇ ਰੋਕ ਪਾਈ ਜਾਵੇ ਅਤੇ ਬਗਾਵਤੀਆਂ ਨੂੰ ਸਜ਼ਾਵਾਂ ਦਿੱਤੀਆਂ ਜਾਣ।

*ਅਸਰਾਰਿ ਸਮਦੀ* ਦਾ ਗੁਮਨਾਮ ਲੇਖਕ ਮੰਨਿਆ ਪ੍ਰਮੰਨਿਆ ਫ਼ਾਰਸੀ ਦਾ ਕਵੀ ਸੀ ਜੋ ਆਪਣੇ ਸਰਪ੍ਰਸਤ ਅਬਦੁੱਸਮਦ ਖਾਂ ਦੇ ਕਾਰਨਾਮਿਆਂ ਵਿਚ ਦਿਲਚਸਪੀ ਰੱਖਦਾ ਸੀ। ਹੱਥਲੀ ਪੁਸਤਕ ਉਸ ਨੇ ਫ਼ਾਰਸੀ ਵਾਰਤਕ ਵਿਚ ਆਪਣੀ ਵਿਦਵਤਾ ਦਾ ਪ੍ਰਮਾਣ ਦੇਣ ਲਈ ਲਿਖੀ। ਦੂਜੇ ਸ਼ਬਦਾਂ ਵਿਚ *ਅਸਰਾਰਿ ਸਮਦੀ* ਦੇ ਲੇਖਕ ਨੇ ਹੱਥਲੀ ਪੁਸਤਕ ਨੂੰ ਇਸ ਲਈ ਵਾਰਤਕ ਵਿਚ ਲਿਖਿਆ ਹੈ ਕਿਉਂਕਿ ਉਸ ਅਨੁਸਾਰ ਉਹ ਕਵਿਤਾ ਰਚਨ ਵਿਚ ਪਹਿਲਾਂ ਹੀ ਨਾਮਵਰ ਮੰਨਿਆ ਜਾ ਚੁੱਕਾ ਸੀ। *ਅਸਰਾਰਿ ਸਮਦੀ* ਵਿਚ ਜੋ ਰਚਨਾ ਉਸ ਨੇ ਕਵਿਤਾ ਵਿਚ ਕੀਤੀ ਹੈ ਉਹ ਲਗਭਗ ਸਾਰੀ ਦੀ ਸਾਰੀ ਉਸ ਦੀ ਆਪਣੀ ਰਚਨਾ ਹੈ ਜੋ ਉਸ ਨੂੰ ਇਕ ਚੰਗਾ ਕਵੀ ਸਿੱਧ ਕਰਦੀ ਹੈ। ਉਸ ਨੇ ਉਸ ਥਾਂ ਕਵਿਤਾ ਰਚੀ ਹੈ ਜਿਥੇ ਉਹ ਆਪਣੇ ਸਰਪ੍ਰਸਤ ਦੇ ਕਾਰਨਾਮਿਆਂ ਦੀ ਵਿਆਖਿਆ ਕਰਦਾ ਹੋਇਆ ਭਾਵੁਕ ਹੋਇਆ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ *ਅਸਰਾਰਿ ਸਮਦੀ* ਦਾ ਲੇਖਕ ਕਵਿਤਾ ਵਿਚ ਪ੍ਰਬੀਨ ਹੋਣ ਤੋਂ ਛੁੱਟ ਵਾਰਤਾ ਵਿਚ ਵੀ ਹੱਥਲੀ ਪੁਸਤਕ ਲਿਖਣ ਦੇ ਸੰਦਰਭ ਵਿਚ ਆਪਣੇ ਟੀਚੇ ਵਿਚ ਸਫ਼ਲ ਰਿਹਾ ਹੈ।

*ਅਸਰਾਰਿ ਸਮਦੀ* ਦਾ ਲੇਖਕ ਆਪਣੀ ਇਸ ਰਚਨਾ ਵਿਚ ਸਿਵਾਏ ਇਕ ਦੋ ਕਵੀਆਂ ਤੋਂ ਛੁੱਟ ਕਿਸੇ ਦਾ ਵੀ ਹਵਾਲਾ ਨਹੀਂ ਦਿੰਦਾ ਕਿਉਂਕਿ ਉਹ ਆਪ ਕਵਿਤਾ ਨੂੰ ਰਚਨ ਵਿਚ ਉੱਘਾ ਵਿਅਕਤੀ ਗਿਣਿਆ ਜਾਂਦਾ ਸੀ। ਲੇਖਕ ਨੇ ਫੇਰ ਵੀ ਸ਼ੇਖਸਾਦੀ ਦਾ

ਹਵਾਲਾ ਦਿੱਤਾ ਹੈ ਜਦੋਂ ਉਹ ਕਹਿੰਦੇ ਹਨ ਕਿ ਉਹ ਦੇਸ਼ ਜਿਸ ਦੀ ਭਲਾਈ ਪਰਮਾਤਮਾ ਚਾਹੁੰਦਾ ਹੋਵੇ, ਉਸ ਉੱਤੇ ਸਿਆਣਾ, ਉੱਤਮ ਤੇ ਨਿਆਂਸ਼ੀਲ ਪ੍ਰਬੰਧਕ ਭੇਜ ਦਿੰਦਾ ਹੈ ਪਰੰਤੂ ਜਦੋਂ ਉਹ ਇਸ ਜਗਤ ਨੂੰ ਬਦਅਮਨੀ ਵਿਚ ਚਾਹੁੰਦਾ ਹੋਵੇ ਤਾਂ ਇਸ ਨੂੰ ਕਿਸੇ ਜ਼ਾਲਮ ਦੇ ਪੰਜੇ ਵਿਚ ਛੱਡ ਦਿੰਦਾ ਹੈ। ਅਵੱਸ਼ ਹੀ ਲੇਖਕ ਦਾ ਇਸ਼ਾਰਾ ਅਬਦੁੱਸਮਦ ਖ਼ਾਂ ਵੱਲ ਹੈ ਜਿਸ ਨੇ ਉਸ ਅਨੁਸਾਰ ਸਮੇਂ ਵਿਚ ਮੁਗ਼ਲ ਰਾਜ ਨੂੰ ਖੇਰੂੰ ਖੇਰੂੰ ਹੋਣ ਤੋਂ ਬਚਾਇਆ।

ਇਹ ਪੁਸਤਕ ਸਾਡੇ ਆਪਣੇ ਦ੍ਰਿਸ਼ਟੀਕੋਣ ਤੋਂ ਬਹੁਤ ਲਾਭਵੰਦ ਅਤੇ ਸਹਾਇਕ ਹੈ ਕਿਉਂਕਿ ਇਹ ਨਾ ਕੇਵਲ ਬੰਦਾ ਬਹਾਦਰ ਦੇ ਮੁਗ਼ਲਾਂ ਨਾਲ ਸੰਘਰਸ਼ ਦੇ ਦੂਜੇ ਭਾਗ ਨੂੰ ਦਰਸਾਉਣ ਵਾਲਾ ਮੁੱਖ ਸਰੋਤ ਹੈ ਸਗੋਂ ਇਹ ਸਾਡੇ ਪਿਛੋਕੜ ਸਮੇਂ ਦੇ ਮੁਗ਼ਲ ਸਾਮਰਾਟਾਂ ਦੇ ਅਤਿਆਚਾਰਕ ਤੇ ਮਹੱਤਵਪੂਰਨ ਆਡੇ ਟੇਡੇ ਸਮੇਂ ਬਾਰੇ ਜਾਣਕਾਰੀ ਦਿੰਦੀ ਹੈ ਅਤੇ ਸਿੱਖ ਅੰਦੋਲਨ ਦੇ ਵਿਕਾਸ ਉੱਤੇ ਭਰਵੀਂ ਰੌਸ਼ਨੀ ਪਾਉਂਦੀ ਹੈ।

ਅਬਦੁੱਸਮਦ ਖ਼ਾਂ ਜੋ *ਅਸਰਾਰਿ ਸਮਦੀ* ਦੇ ਲੇਖਕ ਦਾ ਸਰਪ੍ਰਸਤ ਸੀ ਉਸ ਸਮੇਂ ਲਾਹੌਰ ਦਾ ਗਵਰਨਰ ਨੀਯਤ ਹੋਇਆ, ਜਦੋਂ ਬੰਦਾ ਬਹਾਦਰ ਆਪਣੇ ਦੇਸ਼ ਵਾਸੀਆਂ ਨੂੰ ਵਿਦੇਸ਼ੀ ਮੁਗ਼ਲ ਸਾਮਰਾਜ ਵਿਰੁੱਧ ਪੰਜਾਬ ਵਿਚ ਬਹਾਦਰੀ ਦੇ ਕਰਤੱਵ ਵਿਖਾਉਂਦਾ ਹੋਇਆ ਜੋਸ਼ੀਲੀ ਪਰੰਤੂ ਰੱਖਿਅਕ ਹਿੱਤ ਲੜਾਈ ਵਿਚ ਯੋਗਦਾਨ ਪਾ ਰਿਹਾ ਸੀ। ਸਮਕਾਲੀ ਅਤੇ ਨਿਕਟ ਸਮਕਾਲੀ ਲੇਖਕ ਅਬਦੁੱਸਮਦ ਖ਼ਾਂ ਦੀ ਲਾਹੌਰ ਦੇ ਗਵਰਨਰ ਵਜੋਂ ਸਥਾਪਨਾ ਨੂੰ ਸਮਰਾਟ ਫਰੁਖ਼ਸੀਅਰ ਦੀ ਬੰਦਾ ਬਹਾਦਰ ਦੀ ਅਗਵਾਈ ਹੇਠ ਸਿੱਖਾਂ ਦੀ ਵਧਦੀ ਹੋਈ ਸ਼ਕਤੀ ਨੂੰ ਕੁਚਲਣ ਦੀ ਹਾਰਦਿਕ ਇੱਛਾ ਦਸਦੇ ਹਨ। ਅਬਦੁੱਸਮਦ ਖ਼ਾਂ ਨੇ ਸਿੱਖਾਂ ਦੀ ਸ਼ਕਤੀ ਨੂੰ ਕੁਚਲਣ ਦੇ ਯਤਨਾਂ ਵਿਚ ਕੋਈ ਕਸਰ ਨਾ ਛੱਡੀ।

*ਅਸਰਾਰਿ ਸਮਦੀ* ਦਾ ਲੇਖਕ ਅਬਦੁੱਸਮਦ ਖ਼ਾਂ ਵੱਲੋਂ ਭੇਜੀਆਂ ਗਈਆਂ ਸਿੱਖਾਂ ਦੇ ਵਿਰੁੱਧ ਲਗਭਗ ਸਾਰੀਆਂ ਮੁਹਿੰਮਾਂ ਦਾ ਵਰਣਨ ਕਰਦਾ ਹੈ। ਇਹ ਮੁਹਿੰਮਾਂ ਬਾਦਸ਼ਾਹ ਫਰੁੱਖਸੀਅਰ ਨੇ ਆਪਣੇ ਪੂਰਵਧਿਕਾਰੀ ਸਮਰਾਟ ਜਹਾਨਦਾਰ ਸ਼ਾਹ ਦੇ ਪਿੱਛੋਂ ਸ਼ੁਰੂ ਕੀਤੀਆਂ ਤਾਂ ਜੋ ਬੰਦਾ ਬਹਾਦਰ ਦੀ ਅਗਵਾਈ ਹੇਠ ਸਿੱਖ ਅੰਦੋਲਨ ਨੂੰ ਕੁਚਲ ਦਿੱਤਾ ਜਾਵੇ। *ਅਸਰਾਰਿ ਸਮਦੀ* ਦੇ ਲੇਖਕ ਨੇ ਬੰਦਾ ਬਹਾਦਰ ਤੋਂ ਕਾਫੀ ਪਿਛੇ ਮੁਲਤਾਨ ਤੋਂ ਵੀ ਅਬਦੁੱਸਮਦ ਖ਼ਾਂ ਦੁਆਰਾ ਸਿੱਖਾਂ ਵਿਰੁੱਧ ਭੇਜੀਆਂ ਗਈਆਂ ਮੁਹਿੰਮਾਂ ਦਾ ਜ਼ਿਕਰ ਕੀਤਾ ਹੈ। ਇਹ ਮੁਹਿੰਮਾਂ ਜ਼ਕਰੀਆ ਖ਼ਾਂ ਦੀ ਸਹਾਇਤਾ ਲਈ ਭੇਜੀਆਂ ਗਈਆਂ ਸਨ ਤਾਂ ਜੋ ਉਹ ਸਿੱਖਾਂ ਦੇ ਮਲੀਆਮੇਟ ਕਰਨ ਦੇ ਟੀਚੇ ਨੂੰ ਸਫਲਤਾ ਦਾ ਰੂਪ ਦੇ ਸਕੇ। *ਅਸਰਾਰਿ ਸਮਦੀ* ਦਾ ਲੇਖਕ ਅਬਦੁੱਸਮਦ ਖ਼ਾਂ ਦਾ ਮੁਨਸ਼ੀ ਅਤੇ ਹਕੂਮਤ ਪੱਖੀ ਹੋਣ ਕਰਕੇ ਬੰਦਾ ਬਹਾਦਰ ਵਿਰੁੱਧ ਭੇਜੀਆਂ ਮੁਹਿੰਮਾਂ ਨੂੰ ਬੜੇ ਜੋਸ਼ ਸਹਿਤ ਵਰਣਨ ਕਰਦਾ ਹੈ। ਲੇਖਕ ਨੇ ਬੰਦਾ ਬਹਾਦਰ ਦੀਆਂ ਮੁਗ਼ਲਾਂ ਵਿਰੁੱਧ ਮੁੱਢਲੀਆਂ ਸਫ਼ਲਤਾਵਾਂ ਦਾ ਵਰਣਨ ਨਹੀਂ ਕੀਤਾ। ਹੋ ਸਕਦਾ ਹੈ ਕਿ ਇਹ ਵਰਣਨ ਇਸ ਕਰਕੇ ਨਾ ਕੀਤਾ ਗਿਆ ਹੋਵੇ ਕਿ ਇਸ ਨਾਲ ਲੇਖਕ ਦੇ ਸਰਪ੍ਰਸਤ ਅਬਦੁੱਸਮਦ ਖ਼ਾਂ ਦਾ ਕੋਈ ਸੰਬੰਧ ਨਹੀਂ ਸੀ। ਪਰੰਤੂ ਨਿਰਸੰਦੇਹ ਹੀ ਇਹ ਮੁਹਿੰਮਾਂ ਮੁਗ਼ਲ ਸਾਮਰਾਜ ਦਾ ਪਤਨ ਲਿਆਉਣ ਵਿਚ ਮਹੱਤਵਯੋਗ ਪ੍ਰਭਾਵ ਰੱਖਦੀਆਂ ਹਨ।[2]

*ਅਸਰਾਰਿ ਸਮਦੀ* ਦੇ ਲੇਖਕ ਅਨੁਸਾਰ ਦੇਸ਼ ਵਿਚ ਪਹਿਲੀ ਬਦਅਮਨੀ ਬੰਦਾ

ਬਹਾਦਰ ਨੇ ਫੈਲਾਈ ਜਿਸ ਵਿਰੁੱਧ ਉਹ ਘਿਰਣਤਸ਼ੀਲ ਸ਼ਬਦਾਂ ਦੀ ਵਰਤੋਂ ਕਰਦਾ ਹੈ। ਉਹ ਇਹ ਵੀ ਲਿਖਦਾ ਹੈ ਕਿ 'ਕਈ ਨਿਕੰਮੇ ਵਿਅਕਤੀ ਵੀ ਬੰਦਾ ਬਹਾਦਰ ਦੇ ਦਾਇਰੇ ਵਿਚ ਆ ਗਏ ਜਿਹਨਾਂ ਦੀ ਸਹਾਇਤਾ ਨਾਲ ਉਸ ਨੇ ਦੇਸ਼ ਵਿਚ ਹੱਲਾ ਗੁੱਲਾ ਮਚਾ ਦਿੱਤਾ ਅਤੇ ਆਪਣੀ ਜ਼ਾਲਮ ਤਲਵਾਰ ਨਾਲ ਦੇਸ਼ ਨੂੰ ਮਿੱਟੀ ਵਿਚ ਮਿਲਾ ਦਿੱਤਾ।[3] ਇਥੇ ਇਹ ਗੱਲ ਵਰਣਨਯੋਗ ਹੈ ਕਿ ਬੰਦਾ ਬਹਾਦਰ ਅਜਿਹੀ ਦੁਰਆਤਮਾ ਨਹੀਂ ਸੀ ਜਿਹੜਾ ਕਿ ਉਸ ਨੂੰ *ਅਸਰਾਰਿ ਸਮਦੀ* ਵਰਗੀਆਂ ਪੁਸਤਕਾਂ ਨੇ ਦ੍ਰਿਸ਼ਟੀਗੋਚਰ ਕੀਤਾ ਹੈ। ਇਹ ਕਹਿਣਾ ਉਚਿੱਤ ਹੋਵੇਗਾ ਕਿ ਬੰਦਾ ਬਹਾਦਰ ਦਾ ਸਿੱਖ ਧਰਮ ਹਿੱਤ ਪ੍ਰਚਾਰ ਉਸ ਦੇ ਲੜਾਈ ਦੇ ਜੋਸ਼ ਦੇ ਤੁਲ ਕਿਹਾ ਜਾ ਸਕਦਾ ਹੈ। ਇਸ ਵਿਚ ਸ਼ੱਕ ਨਹੀਂ ਕਿ ਕਈ ਥਾਂ ਬੰਦਾ ਬਹਾਦਰ ਨੇ ਕੁਝ ਗਿਣਤੀ ਵਿਚ ਮੁਸਲਮਾਨਾਂ ਨੂੰ ਸਿੱਖ ਧਰਮ ਦੇ ਘੇਰੇ ਵਿਚ ਲਿਆਂਦਾ ਪਰੰਤੂ ਅਜਿਹੀ ਕੋਈ ਗਵਾਹੀ ਮੌਜੂਦ ਨਹੀਂ ਜੋ ਇਹ ਸਿੱਧ ਕਰਦੀ ਹੋਵੇ ਕਿ ਉਸ ਨੇ ਅਜਿਹਾ ਕਰਨ ਵਿਚ ਤਾਕਤ ਦੀ ਵਰਤੋਂ ਕੀਤੀ। ਅਸੀਂ ਬੰਦਾ ਬਹਾਦਰ ਦੇ ਮੁਗ਼ਲਾਂ ਵਿਰੁੱਧ ਸੰਘਰਸ਼ ਨੂੰ ਅਨੁਕੂਲ ਥਾਂ ਉੱਤੇ ਪੇਸ਼ ਕਰਾਂਗੇ ਜਿਥੇ ਅਧਿਆਇ ਦੇ ਰੂਪ ਵਿਚ *ਅਸਰਾਰਿ ਸਮਦੀ* ਦੇ ਲੇਖਕ ਨੇ ਇਸ ਸੰਘਰਸ਼ ਦਾ ਵਰਣਨ ਕੀਤਾ ਹੈ। ਪਰੰਤੂ ਇਥੇ ਕੇਵਲ ਇਕ ਰਿਪੋਰਟ ਦਾ ਸੰਕੇਤ ਦੇਣਾ ਹੀ ਕਾਫੀ ਹੋਵੇਗਾ ਜੋ ਇਕ ਅਖ਼ਬਾਰ ਨਵੀਸ (ਨਾਮਾਨਗਾਰ) ਨੇ ਬਹਾਦਰਸ਼ਾਹ ਨੂੰ ਭੇਜੀ ਸੀ ਜਦੋਂ ਬੰਦਾ ਬਹਾਦਰ ਨੇ ਕਲਾਨੌਰ ਵਿਚ ਆਪਣੇ ਅਪ੍ਰੈਲ 1711 ਦੇ ਦੌਰਾਨ ਠਹਿਰਾ ਵਿਚਕਾਰ ਮੁਸਲਮਾਨਾਂ ਨੂੰ ਇਹ ਵਿਸ਼ਵਾਸ ਦਿਵਾਇਆ ਸੀ ਕਿ ਉਹਨਾਂ ਦੇ ਕੰਮਾਂ ਵਿਚ ਕਿਸੇ ਕਿਸਮ ਦੀ ਦਖ਼ਲਅੰਦਾਜ਼ੀ ਨਹੀਂ ਕੀਤੀ ਜਾਵੇਗੀ ਅਤੇ ਉਹ ਵਿਅਕਤੀ ਜੋ ਉਸ ਦਾ ਸਾਥ ਦੇਣਗੇ ਨੂੰ ਉਸ ਦਾ ਪੂਰਾ ਅਵਜ਼ਾਨਾ ਦਿੱਤਾ ਜਾਵੇਗਾ। ਇਸ ਤੋਂ ਛੁੱਟ ਬੰਦਾ ਬਹਾਦਰ ਨੇ ਕਲਾਨੌਰ ਦੇ ਵਸਨੀਕਾਂ ਨੂੰ ਨਮਾਜ਼ ਅਤੇ ਰਮਜ਼ਾਨ ਦੀ ਪੂਰੀ ਧਾਰਮਿਕ ਖੁੱਲ੍ਹ ਦੇ ਰੱਖੀ ਸੀ। ਫਲਸਰੂਪ ਪੰਜ ਹਜ਼ਾਰ ਮੁਸਲਮਾਨਾਂ ਨੇ ਆਪਣੇ ਨਾਵਾਂ ਨੂੰ ਬੰਦਾ ਬਹਾਦਰ ਦੀ ਫੌਜ ਵਿਚ ਦਰਜ ਕਰਵਾਇਆ ਸੀ ਅਤੇ ਅਜਿਹੀ ਗਿਣਤੀ ਦਿਨ-ਬ-ਦਿਨ ਵਧਦੀ ਗਈ ਸੀ। *ਅਸਰਾਰਿ ਸਮਦੀ* ਦਾ ਲੇਖਕ ਬੰਦਾ ਬਹਾਦਰ ਦੀਆਂ ਮੁਗ਼ਲਾਂ ਵਿਰੁੱਧ ਮੁਹਿੰਮਾਂ ਦਾ ਵਿਸਤਾਰਪੂਰਵਕ ਵਰਣਨ ਕਰਦਾ ਹੈ ਜੋ ਪ੍ਰਸਤੁਤ ਥਾਂ ਉੱਤੇ ਟਿੱਪਣੀ ਸਹਿਤ ਦਿੱਤਾ ਜਾਵੇਗਾ।

*ਅਸਰਾਰਿ ਸਮਦੀ* ਦਾ ਲੇਖਕ ਅਜਿਹੇ ਦ੍ਰਿਸ਼ ਕਲਮਬੱਧ ਕਰਦਾ ਹੈ ਜਿਸ ਵਿਚ ਬੰਦਾ ਬਹਾਦਰ ਦੇ ਮੁਗ਼ਲਾਂ ਵਿਰੁੱਧ ਕਾਰਨਾਮੇ ਦਰਸਾਏ ਗਏ ਹਨ। ਇਹਨਾਂ ਦ੍ਰਿਸ਼ਾਂ ਵਿਚ ਬੰਦਾ ਬਹਾਦਰ ਤੇ ਉਸ ਦੇ ਸਾਥੀਆਂ ਦੀ ਗ੍ਰਿਫਤਾਰੀ ਵੀ ਸ਼ਾਮਿਲ ਹੈ। ਉਹ ਵਿਸਤਾਰ ਪੂਰਵਕ ਲਿਖਦਾ ਹੈ ਕਿ ਕਿਵੇਂ ਬੰਦਾ ਤੇ ਉਸ ਦੇ ਸਾਥੀਆਂ ਨੂੰ ਜਲੂਸ ਦੀ ਸ਼ਕਲ ਵਿਚ ਦਿੱਲੀ ਲਿਜਾਇਆ ਗਿਆ ਜਦੋਂ ਨੇੜੇ ਤੇ ਦੂਰ ਦੇ ਲੋਕੀਂ ਉਸ ਦੇ ਕੀਤੇ ਸੰਘਰਸ਼ ਨੂੰ ਦੇਖ ਰਹੇ ਸਨ। ਅਬਦੁੱਸਮਦ ਖਾਂ ਦੀ ਸਿੱਖਾਂ ਉੱਤੇ ਜ਼ੁਲਮ ਢਾਹੁਣ ਦੀ ਨੀਤੀ ਦੀ ਵਿਆਖਿਆ ਕਰਦੇ ਹੋਏ ਲੇਖਕ ਉਸ ਦੀ ਬਾਰ ਬਾਰ ਸ਼ਲਾਘਾ ਕਰਦਾ ਹੈ। ਅਬਦੁੱਸਮਦ ਖਾਂ ਵੱਲੋਂ ਦਿੱਤੇ ਗਏ ਇਨਾਮਾਂ ਉੱਤੇ ਵੀ ਲੇਖਕ ਨੇ ਰੌਸ਼ਨੀ ਪਾਈ ਹੈ।[4]

ਨਿਰਸੰਦੇਹ ਹੀ ਇਹ ਕਿਹਾ ਜਾ ਸਕਦਾ ਹੈ ਕਿ ਭਾਵੇਂ ਹੱਥਲੀ ਰਚਨਾ ਸਿੱਖਾਂ ਵਿਰੁੱਧ ਅਬਦੁੱਸਮਦ ਖਾਂ ਦੀਆਂ ਮੁਹਿੰਮਾਂ ਨੂੰ ਨਿੱਜੀ ਪੱਖ ਤੋਂ ਪੇਸ਼ ਕਰਨ ਵਿਚ ਆਪਣੇ

ਟੀਚੇ ਦੀ ਸਫਲਤਾ ਨੂੰ ਦਰਸਾਉਂਦੀ ਹੈ ਪਰੰਤੂ ਫਿਰ ਵੀ ਸਿੱਖਾਂ ਦੇ ਬਹਾਦਰੀ ਦੇ ਕੰਮਾਂ ਦੀਆਂ ਝਾਕੀਆਂ ਪੇਸ਼ ਕਰਦੀ ਹੋਈ ਇਹ ਰਚਨਾ ਸਮਕਾਲੀ ਰਾਜਨੀਤਿਕ ਸਥਿਤੀਆਂ ਉੱਤੇ ਲਾਭਵੰਦ ਰੌਸ਼ਨੀ ਪਾਉਂਦੀ ਹੈ।

*ਅਸਰਾਰਿ ਸਮਦੀ* ਦੇ ਲੇਖਕ ਨੇ ਆਪਣੀ ਇਸ ਰਚਨਾ ਵਿਚ ਭੂਮਿਕਾ ਤੋਂ ਛੁੱਟ ਸੱਤ ਅਧਿਆਇ ਬਣਾਏ ਹਨ। ਭੂਮਿਕਾ ਵਿਚ ਲੇਖਕ ਨੇ ਵਡਮੁੱਲੀ ਜਾਣਕਾਰੀ ਦਿੱਤੀ ਹੈ। ਲੇਖਕ ਕਲਾਨੌਰ ਦਾ ਰਹਿਣ ਵਾਲਾ ਸੀ ਜਿਸ ਦੀ ਸ਼ਲਾਘਾ ਕਰਦਾ ਹੋਇਆ ਉਹ ਥੱਕਦਾ ਪ੍ਰਤੀਤ ਨਹੀਂ ਹੁੰਦਾ। ਇੱਥੋਂ ਤੱਕ ਕਿ ਉਹ ਦਿੱਲੀ ਦੀ ਰਾਜਧਾਨੀ ਨੂੰ ਕਲਾਨੌਰ ਤੋਂ ਨੀਵਾਂ ਅਨੁਭਵ ਕਰਦਾ ਹੈ। ਭੂਮਿਕਾ ਤੋਂ ਸਿੱਧ ਹੁੰਦਾ ਹੈ ਕਿ ਲੇਖਕ ਨੇ ਅਬਦੁੱਸਮਦ ਖਾਂ ਦੇ ਨਿੱਜੀ ਉਪਕਾਰਾਂ ਸਦਕਾ ਉਸ ਦੀਆਂ ਸੈਨਿਕ ਮੁਹਿੰਮਾਂ ਨੂੰ ਸਥਾਈ ਰੂਪ ਦੇਣ ਲਈ *ਅਸਰਾਰਿ ਸਮਦੀ* ਲਿਖ ਕੇ ਆਪਣਾ ਕਰਤੱਵ ਪਾਲਿਆ। ਇਸ ਪੁਸਤਕ ਦੀ ਭੂਮਿਕਾ ਵਿਚ ਉਸ ਨੇ *ਅਸਰਾਰਿ ਸਮਦੀ* ਨੂੰ ਰਚਣ ਦਾ ਸੰਨ 1728-29 ਅੰਕਿਤ ਕੀਤਾ ਹੈ।[5]

*ਅਸਰਾਰਿ ਸਮਦੀ* ਦੇ ਪਹਿਲੇ ਅਧਿਆਇ ਵਿਚ ਲੇਖਕ ਨੇ ਬੰਦਾ ਬਹਾਦਰ ਅਤੇ ਉਸ ਦੇ ਮੁਗ਼ਲਾਂ ਵਿਰੁੱਧ ਸੰਘਰਸ਼ ਦਾ ਵਿਸਤਾਰ ਦਿੱਤਾ ਹੈ। ਜਿੱਥੇ ਉਹ ਨਵਾਬ ਅਬਦੁੱਸਮਦ ਖਾਂ ਦੇ ਲਈ ਸ਼ਾਨਦਾਰ ਅਲੰਕਾਰਾਂ ਦੀ ਵਰਤੋਂ ਕਰਦਾ ਹੈ ਜਿਵੇਂ ਕਿ 'ਸ਼ਕਤੀਵਾਨ', 'ਹਜ਼ੂਰ', 'ਜਵਾਨਾਂ ਵਰਗੀ ਹਿੰਮਤ ਰੱਖਣ ਵਾਲਾ ਨਵਾਬ' ਆਦਿ ਉੱਥੇ ਉਹ ਬੰਦਾ ਬਹਾਦਰ ਅਤੇ ਸਿੱਖਾਂ ਲਈ ਬੜੇ ਘ੍ਰਿਣਤ ਸ਼ਬਦ ਵਰਤਦਾ ਹੈ ਜਿਵੇਂ 'ਧ੍ਰਿਕਾਰੇ ਹੋਏ', 'ਧੋਖੇਬਾਜ', 'ਵਿਹਲੜ', 'ਨਿਕੰਮੇ' ਆਦਿ। ਲੇਖਕ ਪੱਖਪਾਤੀ ਹੈ। ਉਸ ਅਨੁਸਾਰ 'ਦੇਸ਼ ਵਿਚ ਪਹਿਲੀ ਗੜਬੜ ਜਿਸ ਨੇ ਵਿਘਨ ਪਾਇਆ, ਬੰਦਾ ਬਹਾਦਰ ਨੇ ਆਰੰਭੀ ਜੋ ਗੁਰੂ ਨਾਨਕ ਦੇਵ ਜੀ ਦੀ ਸੰਪਰਦਾ ਦਾ ਆਗੂ ਸੀ ਅਤੇ ਇਸ ਪ੍ਰਸਿੱਧਤਾ ਕਾਰਣ, ਬਹੁਤ ਸਾਰੇ ਵਿਅਕਤੀ ਜੋ ਗੁੰਮਨਾਮੀ ਦੇ ਪਰਦੇ ਪਿੱਛੇ ਲੁਕੇ ਹੋਏ ਸਨ ਆਪਣੇ ਅਸਲੀ ਰੂਪ ਵਿਚ ਆਏ।[6] ਇਹਨਾਂ ਨੇ ਸ਼ਾਂਤੀ ਸੁਭਾਅ ਵਾਲੀ ਭਲੀ ਅਤੇ ਵਿਚਾਰੀ ਸੰਪਰਦਾ ਦੇ ਬਹੁਤ ਸਾਰੇ ਵਿਅਕਤੀਆਂ ਨੂੰ ਇਕੱਠੇ ਕਰਕੇ ਧੋਖੇ ਅਤੇ ਫਰੇਬ ਨਾਲ ਉਹਨਾਂ ਦੇ ਪਹਿਰਾਵੇ ਨੂੰ ਬਦਲਿਆ। ਉਹਨਾਂ ਨੇ ਹਿੰਦੁਸਤਾਨ ਦੇ ਦੇਸ਼ ਵਿਚ ਬਖੇੜੇ ਅਤੇ ਫਸਾਦ ਦੀ ਅੱਗ ਭੜਕਾ ਦਿੱਤੀ ਅਤੇ ਜਨਤਾ ਦੇ ਖਲਵਾੜੇ ਨੂੰ ਅਤਿਆਚਾਰ ਦੇ ਚੰਗਿਆੜੇ ਨਾਲ ਭਸਮ ਕਰ ਦਿੱਤਾ।' ਲੇਖਕ ਅਨੁਸਾਰ ਭਾਵੇਂ ਉਸ (ਬੰਦਾ ਬਹਾਦਰ) 'ਦੁਰਭਾਗੇ' ਨੇ ਆਪਣਾ ਉਪਨਾਮ ਬੰਦਾ ਰੱਖਿਆ, ਪਰ ਉਸ ਨੇ ਬੰਦਗੀ ਦੇ ਸਥਾਨਾਂ ਨੂੰ ਗੰਦਾ ਕਰ ਦਿੱਤਾ।[7] ਲੇਖਕ ਹੋਰ ਲਿਖਦਾ ਹੈ ਕਿ ਇਕ ਸਮਾਂ ਅਜਿਹਾ ਆਇਆ ਜਦੋਂ ਉਹ ਬਾਦਸ਼ਾਹ ਨਾਲ ਟੱਕਰ ਲੈਣਾ ਕਠਿਨ ਸਮਝ ਕੇ ਰੁਕ ਗਿਆ ਤੇ ਅਚਨਚੇਤ ਉਸ ਨੇ ਉਤਰੀ ਪਹਾੜ ਦੀ ਤਰਾਈ ਵਿਚ ਸਿਰ ਕੱਢਿਆ ਅਤੇ ਕਸੂਰ ਦੇ ਨਵਾਬ ਬਾਯਜ਼ੀਦ ਖਾਨ ਅਤੇ ਉਸ ਦੇ ਭਤੀਜੇ ਸਮਸ ਖਾਨ ਜੋ 'ਪ੍ਰਤਾਪੀ ਅਮੀਰਾਂ' ਵਿਚੋਂ ਸਨ ਨੂੰ ਮਾਰਨ ਉਪਰੰਤ ਗੁਰਦਾਸਪੁਰ ਦੀ ਗੜ੍ਹੀ ਵਿਚ ਜੋ ਕਲਾਨੌਰ ਦੇ ਕਸਬੇ ਅਤੇ ਪਹਾੜਾਂ ਦੀਆਂ ਹੱਦਾਂ ਦੇ ਵਿਚਕਾਰਲੇ ਪੱਧਰੇ ਮੈਦਾਨ ਵਿਚ ਸਥਿਤ ਹੈ ਵਿਚ ਆਪਣੇ ਟਿਕਾਣੇ ਨੂੰ ਪੱਕਾ ਕੀਤਾ।[8]

ਲੇਖਕ ਅਨੁਸਾਰ ਜੰਮੂ ਦੇ ਪਰਗਨਿਆਂ ਦੇ ਫੌਜਦਾਰ ਬਾਯਜ਼ੀਦ ਖਾਨ, ਅਫਗਾਨ ਅਤੇ ਉਸ ਦੇ ਭਤੀਜੇ ਸਮਸਖਾਨ ਨੂੰ ਜੋ ਦੁਆਬੇ ਦੀ ਫੌਜਦਾਰੀ ਉੱਤੇ ਨਿਯੁਕਤ ਸਨ,

ਕਤਲ ਕਰ ਦਿੱਤਾ ਗਿਆ ਜਿਸ ਉਪਰੰਤ ਬੰਦਾ ਬਹਾਦਰ ਨੇ ਜੰਮੂ ਦੇ ਪਹਾੜਾਂ ਵਿਚ ਪਨਾਹ ਲਈ। ਉਪਰੰਤ ਮੁਗ਼ਲ ਫੌਜ ਨੂੰ ਠੱਠੀਆਂ ਵਿਖੇ ਜੋ ਪਹਾੜ ਦੀ ਤਰਾਈ ਦੇ ਜ਼ਿਲ੍ਹਿਆਂ ਵਿਚ ਹੈ ਬੰਦਾ ਬਹਾਦਰ ਤੇ ਉਸ ਦੇ ਸਾਥੀ ਸਿੰਘਾਂ ਨਾਲ ਟਾਕਰੇ ਦਾ ਮੌਕਾ ਮਿਲਿਆ ਅਤੇ ਦੋਹਾਂ ਪਾਸਿਆਂ ਤੋਂ ਤਲਵਾਰਾਂ ਦੀ ਲੜਾਈ ਹੋਈ। ਬਾਦਸ਼ਾਹੀ ਫੌਜ ਦੇ ਘੋੜਸਵਾਰ ਬੰਦਾ ਬਹਾਦਰ ਦੀ ਸੂਹ ਕੱਢਦਿਆਂ ਹੋਇਆਂ ਮੁਕਾਬਲੇ ਲਈ ਜੁੜੇ। ਲੜਾਈ ਵਿਚ ਬੰਦੂਕਾਂ ਅਤੇ ਨੇਜ਼ਿਆਂ ਨਾਲ ਜੌਹਰ ਦਿਖਾਏ ਗਏ।[9]

ਲੇਖਕ ਅਨੁਸਾਰ ਇਕ ਵਾਰ ਛੋਟੇ ਹੱਥਿਆਰਾਂ ਭਾਵ ਤਲਵਾਰਾਂ ਦੀ ਲੜਾਈ ਦਾ ਅਫਸਰ ਬਣਿਆ ਅਤੇ ਅਣਗਿਣਤ ਆਦਮੀ ਮਿੱਟੀ ਵਿਚ ਮਿਲ ਗਏ। ਜਵਾਨ ਅਫਗਾਨਾਂ ਨੇ ਜਾਨਾਂ ਵਾਰਨ ਵਿਚ ਕੋਈ ਕਸਰ ਨਾ ਛੱਡੀ ਅਤੇ ਸਿੰਘਾਂ ਦੇ ਲੇਖਕ ਦੇ ਆਪਣੇ ਕਥਨ ਅਨੁਸਾਰ, ਜਿਹਨਾਂ ਨੂੰ ਉਹ ਧ੍ਰਿਕਾਰੇ ਹੋਏ ਸਿੰਘ ਕਹਿੰਦਾ ਹੈ, ਪੈਰ ਛਾਲਿਆਂ ਨਾਲ ਭਰੇ ਹੋਏ ਸਨ। ਉਹਨਾਂ ਪਾਸ ਨਾ ਕੋਈ ਰਾਸ਼ਨ ਸੀ ਤੇ ਨਾ ਘੋੜੇ ਪਰੰਤੂ ਫੇਰ ਵੀ ਉਹ ਕਿਹੜੀਆਂ ਦਲੇਰੀਆਂ ਸਨ ਜੋ ਉਹਨਾਂ ਨੇ ਨਾ ਕਰ ਵਿਖਾਇਆਂ ਹੋਣ ਅਤੇ ਕਿਹੜੀਆਂ ਨਿਡਰਤਾਵਾਂ ਸਨ ਜੋ ਉਹਨਾਂ ਦੇ ਅਮਲ ਵਿਚ ਨਾ ਲਿਆਈਆਂ ਹੋਣ। ਲੇਖਕ ਅਨੁਸਾਰ :

> ਉਹ ਹਾਥੀਆਂ ਉੱਤੇ ਸ਼ੇਰਾਂ ਦੀ ਨਿਆਈ ਕੁੱਦ ਕੇ ਚੜ੍ਹਦੇ, ਅਤੇ ਹੌਦਿਆਂ ਵਿਚ ਬੈਠਿਆਂ ਨੂੰ ਹੇਠਾਂ ਸੁੱਟ ਦਿੰਦੇ ਜਿਥੇ ਤੇਸਨ ਘੋੜੇ ਪਹੁੰਚਣ ਵਿਚ ਦੇਰ ਕਰਦੇ। ਇਹ ਪੈਦਲ ਉੱਥੇ ਚੀਤਿਆਂ ਦੀ ਤੇਜ਼ੀ ਨਾਲ ਜਾ ਪੁੱਜਦੇ।[10]

*ਅਸਰਾਰਿ ਸਮਦੀ* ਦਾ ਲੇਖਕ ਕਈ ਥਾਵਾਂ ਉੱਤੇ ਅਫਗਾਨਾਂ ਵਿਰੁੱਧ ਦਲੀਲ ਦਿੰਦਾ ਹੋਇਆ ਲਿਖਦਾ ਹੈ ਕਿ ਅਫਗਾਨ ਸਰਦਾਰ ਜਿਹੜੇ ਕਿ ਅੰਨ ਅਤੇ ਕੱਖ-ਪੱਠਿਆਂ ਤੋਂ ਸੱਖਣੇ, ਦੁਆਲੇ ਦੇ ਗਰੀਬ ਲੋਕਾਂ ਨੂੰ ਲੁੱਟ ਕੇ ਧਰਮ ਦੇ ਸੂਰਮੇ ਬਣੇ ਹੋਏ ਸਨ, ਉਹਨਾਂ ਲੋਕਾਂ ਦੇ ਹਉਕੇ ਇਹਨਾਂ ਅਫਗਾਨਾਂ ਦਾ ਰੋੜਾ ਬਣ ਗਏ। ਆਪਣੇ ਇਸ ਕਥਨ ਦੀ ਪ੍ਰੋੜ੍ਹਤਾ ਵਿਚ ਲੇਖਕ ਦੱਸਦਾ ਹੈ ਕਿ ਜਿਹੜਾ ਵੀ ਯੁੱਧ ਉਹ ਕਰਦੇ ਉਸ ਵਿਚ ਪਿੱਛੇ ਹਟਦੇ ਅਤੇ ਜਿਹੜਾ ਵੀ ਜੰਗ ਉਹ ਲੜਦੇ, ਉਸ ਵਿਚ ਆਪਣੇ ਵੱਲ ਪਿੱਛੇ ਹੀ ਮੁੜ ਆਉਂਦੇ। ਬਹੁਤ ਸਮਾਂ ਨਾ ਲੱਗਾ ਜਦੋਂ ਕਿ ਉਹਨਾਂ ਨੇ ਬੰਦੇ ਦੇ ਹੱਥੋਂ ਸ਼ਹੀਦੀ ਪ੍ਰਾਪਤੀ ਕੀਤੀ।

ਲੇਖਕ ਅਨੁਸਾਰ ਬੰਦਾ ਅਤੇ ਉਸ ਦੇ ਸਾਥੀਆਂ ਦੇ ਮਚਾਏ ਹੋਏ ਖ਼ੂਨ ਖਰਾਬੇ ਤੋਂ ਅਣਗਿਣਤ ਆਦਮੀ ਮੌਤ ਦੇ ਮੂੰਹ ਵਿਚ ਚਲੇ ਗਏ। ਹਰ ਕੋਈ ਇਹਨਾਂ ਨੂੰ ਘਿਰਣਾ ਕਰਨ ਲੱਗਾ। ਸ਼ਹਿਰਾਂ ਦੇ ਵਾਸੀ ਉਹਨਾਂ ਦੇ ਜ਼ੁਲਮ ਤੋਂ ਤੰਗ ਆ ਕੇ ਆਪਣੇ ਨਿਵਾਸਾਂ ਨੂੰ ਛੱਡ ਗਏ ਅਤੇ ਉਜੜ ਪੁਜੜ ਗਏ।[11] ਬੰਦਾ ਬਹਾਦਰ ਦੇ ਸਮੁੱਚੇ ਇਤਿਹਾਸ ਦਾ ਅਧਿਐਨ ਅਜਿਹੇ ਕਥਨਾਂ ਨੂੰ ਨਿਸੰਦੇਹ ਹੀ ਝੁਠਲਾਉਂਦਾ ਹੈ।

ਬੰਦਾ ਬਹਾਦਰ ਦੀਆਂ ਜਿੱਤਾਂ ਦਾ ਵਿਸਤਾਰ ਨਾ ਦਿੰਦਾ ਹੋਇਆ ਲੇਖਕ ਬੰਦੇ ਦੇ ਭਾਈ ਦੁਨੀ ਚੰਦ ਦੇ ਹਾਤੇ ਵਿਖੇ ਗੁਰਦਾਸ ਨੰਗਲ ਟਿਕਾਅ ਦਾ ਜ਼ਿਕਰ ਕਰਦਾ ਹੈ। ਇਹ ਥਾਂ ਗੁਰਦਾਸਪੁਰ ਦੇ ਪੱਛਮ ਵਿਚ ਗੁਰਦਾਸ ਨੰਗਲ ਵਿਚ ਹੈ। ਇਥੇ ਬੰਦੇ ਦੇ ਸਾਥੀਆਂ ਨੇ ਇਕ ਡੂੰਘੀ ਖਾਈ ਪੁੱਟ ਕੇ ਉਸ ਨੂੰ ਨਾਲ ਲਗਦੀ ਨਦੀ ਦੇ ਪਾਣੀ ਨਾਲ ਭਰ ਲਿਆ

ਸੀ ਤਾਂ ਜੋ ਇਕ ਬਣਾਉਟੀ ਦਲਦਲ ਬਣਾਈ ਜਾਵੇ ਅਤੇ ਦੁਸ਼ਮਣ ਨੂੰ ਦੂਰ ਰੱਖਿਆ ਜਾ ਸਕੇ। ਇਥੇ ਸਿਖ ਬੰਦੇ ਦੀ ਅਗਵਾਈ ਹੇਠ ਘੇਰੇ ਵਿਚ ਆ ਗਏ ਜਿਥੋਂ ਗੜ੍ਹੀ ਵਿਚ ਅਨਾਜ ਦਾ ਇਕ ਤਿਣਕਾ ਵੀ ਅੰਦਰ ਨਹੀਂ ਜਾ ਸਕਦਾ ਸੀ। ਮੁਹੰਮਦ ਕਾਸਮ ਜੋ *ਇਬਰਤ ਨਾਮੇ* ਦਾ ਲੇਖਕ ਹੈ ਤੇ ਉਸ ਸਮੇਂ ਗੜ੍ਹੀ ਦੇ ਘੇਰੇ ਨੂੰ ਦੇਖ ਰਿਹਾ ਸੀ ਲਿਖਦਾ ਹੈ ਕਿ ਸਿੱਖਾਂ ਦੇ ਦਲੇਰੀ ਭਰੇ ਕਾਰਨਾਮੇ ਹੈਰਾਨ ਕਰ ਦੇਣ ਵਾਲੇ ਸਨ। ਦਿਨ ਵਿਚ 2-3 ਵਾਰੀ 40-50 ਸਿੰਘਾਂ ਦਾ ਜੱਥਾ ਘੋੜਿਆਂ ਲਈ ਘਾਹ ਲੈਣ ਬਾਹਰ ਆਉਂਦਾ। ਉਸ ਸਮੇਂ ਮੁਗ਼ਲ ਫੌਜ ਦੇ ਸਿਪਾਹੀ ਉਹਨਾਂ ਦਾ ਟਾਕਰਾ ਕਰਦੇ ਅਤੇ ਸਿਖ ਜੱਥੇ ਤੀਰ, ਬੰਦੂਕ ਅਤੇ ਛੋਟੀਆਂ ਤਲਵਾਰਾਂ ਦੀ ਵਰਤੋਂ ਕਰਨ ਉਪਰੰਤ ਗੜ੍ਹੀ ਵਿਚ ਜਾ ਛੁਪਦੇ। ਇਹਨਾਂ ਲੋਕਾਂ ਦਾ ਡਰ ਅਤੇ ਖੌਫ ਇੰਨਾ ਜ਼ਿਆਦਾ ਸੀ ਕਿ ਸ਼ਾਹੀ ਫੌਜ ਦੇ ਮੁਖੀਆਂ ਨੇ ਪਰਮਾਤਮਾ ਅੱਗੇ ਅਰਦਾਸ ਕੀਤੀ ਕਿ ਜੇ ਅੱਲ੍ਹਾ ਚਾਹਵੇ ਤਾਂ ਬੰਦਾ ਗੜ੍ਹੀ ਵਿਚੋਂ ਨੱਠ ਕੇ ਆਪਣੀ ਸੁਰੱਖਿਆ ਨੂੰ ਨਿਸ਼ਚਿਤ ਬਣਾਵੇ।[12]

ਗੁਰਦਾਸ ਨੰਗਲ ਦੀ ਗੜ੍ਹੀ ਵਿਚ ਡੱਕੇ ਹੋਏ ਸਿੰਘਾਂ ਦੇ ਨਵਾਬ ਅਬਦੁੱਸਮਦ ਖਾਂ ਦੇ ਫੌਜੀਆਂ ਦੇ ਘੇਰੇ ਨੂੰ ਵਿਸਤਾਰ ਨਾਲ ਚਿਤਰਦਾ ਹੋਇਆ *ਅਸਰਾਰਿ ਸਮਦੀ* ਦਾ ਲੇਖਕ ਦਲੀਲ ਦਿੰਦਾ ਹੈ ਕਿ ਭਾਵੇਂ ਸ਼ੇਰ ਦੇ ਬਲ ਅਤੇ ਹਾਥੀ ਵਰਗੇ ਸਰੀਰਾਂ ਵਾਲੇ ਇਸ ਗੱਲ ਲਈ ਕਚੀਚੀਆਂ ਵੱਟ ਰਹੇ ਸਨ ਕਿ ਉਹ ਵੈਰੀ ਦੀ ਬੰਦੂਕ ਤੇ ਗੋਲੀਆਂ ਨੂੰ ਮਾਮੂਲੀ ਚੰਗਿਆੜੀਆਂ ਤੋਂ ਵੱਧ ਨਾ ਜਾਣਦੇ ਹੋਏ ਛੇਤੀ ਤੋਂ ਛੇਤੀ ਤੁਰ ਤੁਰ ਕੇ ਬੰਦੇ ਨੂੰ ਖੱਡ ਵਿਚੋਂ ਜੀਉਂਦਿਆਂ ਹੀ ਬਾਹਰ ਕੱਢਣ ਪਰੰਤੂ ਨਵਾਬ ਨੇ ਦੂਰ ਦ੍ਰਿਸ਼ਟੀ ਤੋਂ ਕੰਮ ਲਿਆ। ਉਸ ਨੇ ਘੇਰੇ ਦੀਆਂ ਖਾਈਆਂ ਪਾਣੀ ਦੇ ਭੰਡਾਰ ਵਾਂਗ ਗੜ੍ਹੀ ਦੇ ਦੁਆਲੇ ਇਸ ਪ੍ਰਕਾਰ ਖੁਦਵਾਈਆਂ ਕਿ ਪਾਣੀ ਨਿਕਲ ਆਇਆ। ਮੋਰਚਿਆਂ ਦੇ ਬੁਰਜਾਂ ਨੂੰ ਉੱਚਾ ਉਸਾਰਿਆ ਗਿਆ। ਇਥੋਂ ਤੱਕ ਕਿ ਜੇ ਕਰ ਰੋੜਾ ਵੀ ਮਾਰਿਆ ਜਾਂਦਾ ਤਾਂ ਤੀਰ ਦਾ ਕੰਮ ਕਰਦਾ ਸੀ। ਨਵਾਬ ਨੇ ਹੌਲੀ ਹੌਲੀ ਦਾਇਰੇ ਨੂੰ ਇੰਨਾ ਤਕੜਾ ਕੀਤਾ ਕਿ ਵੈਰੀ ਦੇ ਬਾਹਰ ਨਿਕਲਣ ਲਈ ਤਲਵਾਰ ਦੀ ਧਾਰ ਜਿੰਨੀ ਵੀ ਥਾਂ ਨਾ ਰਹੀ। ਥੋੜ੍ਹੇ ਸਮੇਂ ਉਪਰੰਤ ਹੀ ਅਨਾਜ ਦੇ ਜ਼ਖੀਰੇ ਪੂਰੀ ਤਰ੍ਹਾਂ ਮੁਗ਼ਲ ਫੌਜਾਂ ਦੇ ਹੱਥ ਵਿਚ ਆ ਗਏ। ਇਸ ਤੋਂ ਛੁੱਟ ਪਾਣੀ ਸੋਮਿਆਂ ਵਿਚ ਚਿੱਕੜ ਮਚ ਗਿਆ। ਲੇਖਕ ਦੀ ਦਲੀਲ ਅਨੁਸਾਰ ਅਨਾਜ ਦਾ ਦਾਣਾ ਮੋਤੀ ਦੇ ਦਾਣੇ ਦੇ ਤੁਲ ਮਹਿੰਗਾ ਹੋ ਗਿਆ ਅਤੇ ਪਾਣੀ ਦੀ ਬੂੰਦ ਵੀ ਮਿਲਣਾ ਕਠਿਨ ਹੋ ਗਈ। ਲੇਖਕ ਅਨੁਸਾਰ ਬੰਦੇ ਦੇ ਸਾਥੀ ਸਿੰਘ ਹੁਣ ਦਰੱਖਤਾਂ ਦੀ ਛਿੱਲ ਨੂੰ ਪੰਛੀ ਦੇ ਮਾਸ ਜਿਹੀ ਅਮੁਲੀ ਅਤੇ ਬ੍ਰਿਛਾਂ ਦੇ ਪੱਤਿਆਂ ਤੇ ਛਿੱਲਾਂ ਨੂੰ ਸੁਆਦੀ ਭੋਜਨ ਨਾਲੋਂ ਚੰਗੀ ਵਸਤੂ ਸਮਝਣ ਲੱਗੇ। ਉਹਨਾਂ ਦੇ ਚਿਹਰਿਆਂ ਉੱਤੇ ਰੌਣਕ ਉੱਡ ਕੇ ਮਿੱਟੀ ਵਿਚ ਮਿਲ ਗਈ। ਲੇਖਕ ਅਨੁਸਾਰ ਜੇ ਉਹ ਪਿਆਸ ਦੀ ਅੱਗ ਦੇ ਮਾਰੇ ਨਾ ਮਰਦੇ ਤਾਂ ਠੰਢ ਨਾਲ ਮਰ ਜਾਂਦੇ– ਉਹ ਅਨੀਂਦਰੇ ਸਨ ਤੇ ਉਹਨਾਂ ਦੇ ਭਾਗ ਸੁੱਤੇ ਹੋਏ ਸਨ। *ਅਸਰਾਰਿ ਸਮਦੀ* ਦੇ ਲੇਖਕ ਦੇ ਆਪਣੇ ਸ਼ਬਦਾਂ ਵਿਚ ਜਿਸ ਦਾ ਉਲੱਥਾ ਇਥੇ ਮੂਲ ਖਰੜੇ ਦੇ ਮੁਲਾਂਕਣ ਉਪਰੰਤ ਵਰਤਿਆ ਗਿਆ ਹੈ :

> ਉਹ ਤਬਾਹੀ ਵਿਚ ਇਸ ਤਰ੍ਹਾਂ ਫਸ ਗਏ ਕਿ ਉਹ ਭੁੱਖ ਦੇ ਮਾਰੇ ਏਕਮ ਦੇ ਚੰਦ ਦੀ ਤਰ੍ਹਾਂ ਕੁੱਬੇ ਹੋ ਗਏ। ਜੇ ਉਹ ਸੂਰਜ ਦੀ ਟਿੱਕੀ ਵੇਖਦੇ ਤਾਂ ਉਹ ਆਸ ਦੇ

ਦੰਦ ਖੋਲ੍ਹ ਲੈਂਦੇ। ਰੁੱਖਾਂ ਤੇ ਪੱਤਿਆਂ ਤੇ ਫਲਾਂ ਦਾ ਨਿਸ਼ਾਣ ਤੱਕ ਨਾ ਰਿਹਾ ਕਿਉਂਕਿ ਉਹ ਧਰਤੀ ਦੀ ਮਿੱਟੀ ਨੂੰ ਇਉਂ ਚਟਮ ਕਰ ਗਏ ਜਿਵੇਂ ਕਿ ਉਹ ਖੰਡ ਹੋਵੇ। ਤ੍ਰੇਹ ਦੇ ਮਾਰੇ ਉਹ ਆਪ ਹੀ ਜਾਲ ਵਿਚ ਫਸ ਗਏ। ਤਾਂ ਜੋ ਕੋਈ ਤਲਵਾਰ ਦਾ ਪਾਣੀ ਉਨ੍ਹਾਂ ਦੇ ਸੰਘ ਵਿਚ ਟਪਕਾਏ।[13]

ਬੰਦਾ ਬਹਾਦਰ ਦੇ ਮੁਗ਼ਲ ਫੌਜਾਂ ਨਾਲ ਹੋਏ ਸੰਘਰਸ਼ ਦੇ ਭਿੰਨ ਭਿੰਨ ਪੜਾਵਾਂ ਨੂੰ ਵਿਭਿੰਨਤਾ ਨਾਲ ਪੇਸ਼ ਕੀਤਾ ਗਿਆ ਹੈ। ਅਹਿਮਦਸ਼ਾਹ ਬਟਾਲੀਆ ਆਪਣੀ ਰਚਨਾ 'ਜ਼ਿਕਰ-ਏ-ਗੁਰੂਆਂ-ਵਾਂ-ਇਬਤਿਦਾ-ਏ-ਸਿੰਘਾਂ-ਵਾ-ਮਜ਼ਹਬ-ਏ-ਏਸ਼ਾਂ' ਵਿਚ ਇਹਨਾਂ ਮਹੱਤਵਪੂਰਨ ਇਤਿਹਾਸਕ ਘਟਨਾ ਦਾ ਜ਼ਿਕਰ ਇਸ ਪ੍ਰਕਾਰ ਕਰਦਾ ਹੈ ਕਿ ਜਦ ਫਰੁਖ਼ਸੀਅਰ ਬਾਦਸ਼ਾਹ ਨੂੰ ਬੰਦੇ ਦੀ ਬਗਾਵਤ ਦੀ ਖ਼ਬਰ ਪੁੱਜੀ ਤਾਂ ਉਸ ਨੇ ਨਵਾਬ ਅਬਦੁੱਸਮਦ ਖਾਨ ਨੂੰ ਹੁਕਮ ਦਿੱਤਾ ਕਿ ਇਸ ਬਗਾਵਤ ਨੂੰ ਖ਼ਤਮ ਕਰੇ। ਨਵਾਬ ਨੇ ਲਾਹੌਰ ਅੱਪੜ ਕੇ ਆਪਣੇ ਕੁਝ ਫੌਜੀ ਜੰਮੂ ਵੱਲ ਭੇਜੇ ਅਤੇ ਬੜੇ ਘਮਸਾਨ ਦੀ ਲੜਾਈ ਹੋਈ। ਇਸ ਲੜਾਈ ਵਿਚ ਬੰਦੇ ਦੇ ਸਾਥੀਆਂ ਨੂੰ ਹਾਰ ਹੋਈ। ਫਲਸਰੂਪ ਬੰਦੇ ਦੀ ਫੌਜ ਦਰਿਆ ਰਾਵੀ ਨੂੰ ਪਾਰ ਕਰਕੇ ਗੁਰਦਾਸਪੁਰ ਦੇ ਨਜ਼ਦੀਕ ਆਦੀਨਾ ਨਗਰ ਜਾ ਪੁੱਜੀ ਜਿਥੋ ਉਸ ਨੇ ਜਲਦੀ ਵਿਚ ਲੋੜ ਅਨੁਸਾਰ ਗੋਲਾ ਬਰੂਦ ਤੇ ਅਨਾਜ ਆਦਿ ਇਕੱਤਰ ਕਰਕੇ ਸੁਰੱਖਿਆ ਲਈ ਇਕ ਮਿੱਟੀ ਦੇ ਕਿਲ੍ਹੇ ਦੀ ਉਸਾਰੀ ਕਰਵਾਈ। ਭਿੰਨ ਭਿੰਨ ਰਾਏ ਅਨੁਸਾਰ ਇਸ ਸਮੇਂ ਹਜ਼ਾਰਾਂ ਦੀ ਗਿਣਤੀ ਵਿਚ ਸਿੰਘ ਇਸ ਕਿਲ੍ਹੇ ਵਿਚ ਵੈਰੀ ਦੇ ਮੁਕਾਬਲੇ ਲਈ ਡਟ ਗਏ।

ਨਵਾਬ ਅਬਦੁੱਸਮਦ ਖਾਂ ਨੇ ਸੂਚਨਾ ਪ੍ਰਾਪਤ ਕਰਦੇ ਹੀ ਤਾਜ਼ਾ ਦਮ ਸਿਪਾਹੀਆਂ ਦੀ ਫੌਜ ਸਿੰਘਾਂ ਦੇ ਟਾਕਰੇ ਲਈ ਨਿਯੁਕਤ ਕੀਤੀ। ਇਕ ਰਾਇ ਇਹ ਵੀ ਹੈ ਕਿ ਨਵਾਬ ਨੇ ਆਪ ਕਿਲ੍ਹੇ ਦੁਆਲੇ ਘੇਰਾ ਪਾ ਦਿੱਤਾ। ਇਤਿਹਾਸਕਾਰ ਅਤੇ ਲੇਖਕ ਇਸ ਗੱਲ ਨਾਲ ਸਹਿਮਤ ਹਨ ਕਿ ਕੁਝ ਸਮਾਂ ਬੀਤਣ ਉਪਰੰਤ ਕਿਲ੍ਹੇ ਅੰਦਰ ਬੰਦ ਸਿੰਘਾਂ ਨੂੰ ਸਖ਼ਤ ਮੁਸੀਬਤ ਦਾ ਸਾਹਮਣਾ ਕਰਨਾ ਪਿਆ। ਰਸਦ ਦੇ ਖ਼ਤਮ ਹੋਣ ਦੇ ਕਾਰਨ ਦਿਨ ਬਦਿਨ ਬੇਚੈਨੀ ਵਧਦੀ ਗਈ। ਬਾਹਰ ਤੋਂ ਖਾਣ-ਪੀਣ ਦੀਆਂ ਵਸਤੂਆਂ ਦਾ ਆਉਣਾ ਅਸੰਭਵ ਸੀ। ਫਲਸਰੂਪ ਸਿੰਘ ਇਕ ਇਕ ਜਾਂ ਦੋ ਦੋ ਕਰ ਕੇ ਬਾਹਰ ਆਉਣ ਲੱਗੇ ਅਤੇ ਲਾਗਲੇ ਜੰਗਲਾਂ ਤੇ ਪਿੰਡਾਂ ਵਿਚ ਪਨਾਹ ਲੈਣ ਉੱਤੇ ਮਜਬੂਰ ਹੋ ਗਏ। ਬਹੁਗਿਣਤੀ ਵਿਚ ਸਿੰਘ ਮਾਰੇ ਗਏ। ਅਹਿਮਦਸ਼ਾਹ ਬਟਾਲੀਆ ਅਨੁਸਾਰ ਬੰਦੇ ਪਾਸ ਗਿਣਤੀ ਦੇ ਸਾਥੀ ਰਹਿ ਗਏ। ਰਤਨ ਸਿੰਘ ਭੰਗੂ ਲਿਖਦਾ ਹੈ ਕਿ ਇਸ ਅਵਸਰ ਉੱਤੇ ਬਾਬਾ ਬਿਨੋਦ ਸਿੰਘ ਨਾਲ ਜੋ ਬੰਦੇ ਦੇ ਸਾਥੀਆਂ ਵਿਚੋਂ ਇਕ ਸਿਰਕੱਢਵੀਂ ਸਖ਼ਸ਼ੀਅਤ ਸੀ ਕਿਲ੍ਹਾ ਛੱਡਣ ਉੱਤੇ ਬਹਿਸ ਹੋ ਗਈ। ਫਲਸਰੂਪ ਬਿਨੋਦ ਸਿੰਘ ਉਹਨਾਂ ਸਿੰਘਾਂ ਨਾਲ ਜੋ ਮਜਬੂਰੀ ਵਿਚ ਕਿਲ੍ਹਾ ਛੱਡਣ ਦੇ ਹੱਕ ਵਿਚ ਸਨ ਨੂੰ ਨਾਲ ਲੈ ਕੇ ਵੈਰੀ ਦੀਆਂ ਜੰਗੀ ਲਾਈਨਾਂ ਨੂੰ ਤੋੜਦਾ ਹੋਇਆ ਕਿਲ੍ਹਾ ਛੱਡ ਗਿਆ। ਬੰਦੇ ਦੇ ਨਾਲ ਉਸ ਦੇ ਕੁਝ ਸਾਥੀਆਂ ਨੇ ਮੌਤ ਦੇ ਮੂੰਹ ਵਿਚ ਹੁੰਦੇ ਹੋਏ ਵੀ ਅੰਤਲੇ ਦਮ ਤੱਕ ਵੈਰੀ ਵਿਰੁੱਧ ਲੜਨ ਦਾ ਤਹੀਆ ਕੀਤਾ।[14]

ਮੁਗ਼ਲ ਫੌਜ ਦੇ ਕਿਲ੍ਹੇ ਦੇ ਚਾਰੋਂ ਪਾਸੇ ਤੋਂ ਹਮਲਾ ਕਰਨ ਦੇ ਫਲਸਰੂਪ ਨਵਾਬ ਦੀ ਫੌਜ ਕਿਲ੍ਹੇ ਵਿਚ ਦਾਖ਼ਲ ਹੋ ਗਈ ਅਤੇ ਲੜਾਈ ਵਿਚ ਬੰਦੇ ਦੇ ਬਹੁਤ ਸਾਰੇ ਸਾਥੀ

ਮਾਰੇ ਗਏ। ਬੰਦੇ ਅਤੇ ਉਸਦੇ ਸਾਥੀਆਂ ਨੂੰ ਹਿਰਾਸਤ ਵਿਚ ਲਏ ਜਾਣ ਉਪਰੰਤ ਉਹਨਾਂ ਦੇ ਹੱਥ ਪੈਰ ਜਕੜ ਦਿੱਤੇ ਗਏ ਅਤੇ ਅਬਦੁੱਸਮਦ ਖਾਂ ਅੱਗੇ ਪੇਸ਼ ਕੀਤਾ ਗਿਆ।

ਬੰਦਾ ਬਹਾਦਰ ਤੇ ਉਸ ਦੇ ਸਾਥੀਆਂ ਨਾਲ ਹੱਡ ਬੀਤੀ ਸਬੰਧੀ ਬਹੁਤ ਸਾਰੀ ਸਮਕਾਲੀ, ਨਿਕਟ ਸਮਕਾਲੀ ਅਤੇ ਇਸ ਉੱਤੇ ਅਧਾਰਿਤ ਸਮੱਗਰੀ ਮਿਲ ਜਾਂਦੀ ਹੈ। *ਅਸਰਾਰਿ ਸਮਦੀ* ਦੇ ਲੇਖਕ ਅਨੁਸਾਰ ਬੰਦੇ ਦੇ ਹਿਰਾਸਤ ਵਿਚ ਲਿਆਉਣ ਦੀ ਖੁਸ਼- ਖ਼ਬਰੀ ਰੁਸਤਮ ਦੇ ਕਾਰਨਾਮੇ ਸਮਾਨ ਸੀ ਜੋ ਹਰ ਇਕ ਵਿਅਕਤੀ ਦੇ ਕੰਨਾਂ ਵਿਚ ਜਾ ਪੁੱਜੀ।

ਅਹਿਮਦ ਸ਼ਾਹ ਬਟਾਲੀਆ ਲਿਖਦਾ ਹੈ ਕਿ ਅਬਦੁੱਸਮਦ ਖਾਂ ਬੰਦੇ ਨੂੰ ਦਿੱਲੀ ਭੇਜਣਾ ਚਾਹੁੰਦਾ ਸੀ ਪਰੰਤੂ ਕੁਝ ਲੋਕਾਂ ਨੇ ਦੱਸਿਆ ਕਿ ਉਹ ਜਾਦੂ ਜਾਣਦਾ ਸੀ ਅਤੇ ਇਸ ਲਈ ਉਸ ਦੇ ਉੱਡ ਜਾਣ ਦੀ ਸੰਭਾਵਨਾ ਸੀ। ਇਕ ਮੁਗ਼ਲ ਸੈਨਿਕ ਨੇ ਇਸ ਅਵਸਰ ਉੱਤੇ ਦਲੀਲ ਦਿੱਤੀ ਕਿ ਉਸ ਨੂੰ ਬੰਦੇ ਦੇ ਨਾਲ ਇਕ ਜੰਜੀਰ ਵਿਚ ਜਕੜ ਕੇ ਹਾਥੀ ਉੱਤੇ ਸਵਾਰ ਕਰ ਕੇ ਦਿੱਲੀ ਭੇਜ ਦਿੱਤਾ ਜਾਏ। ਉਸ ਨੇ ਜੇ ਉੱਡ ਜਾਣ ਦਾ ਉਪਰਾਲਾ ਕੀਤਾ ਤਾਂ ਉਹ ਮੁਗ਼ਲ ਸੈਨਿਕ ਹਵਾ ਵਿਚ ਹੀ ਉਸ ਦੇ ਪੇਟ ਵਿਚ ਛੁਰਾ ਖੋਭ ਦੇਵੇਗਾ ਅਤੇ ਇਸ ਪ੍ਰਕਾਰ ਉਸ ਦਾ ਪੇਟ ਚੀਰ ਦਿੱਤਾ ਜਾਵੇਗਾ। ਇਸ ਪ੍ਰਕਾਰ ਪਿੰਜਰੇ ਵਿਚ ਬੰਦ ਕਰਕੇ ਬੰਦੇ ਨੂੰ ਉਸ ਦੇ ਸਾਥੀਆਂ ਦੇ ਨਾਲ ਇਕ ਜਲੂਸ ਦੀ ਸ਼ਕਲ ਵਿਚ ਦਿੱਲੀ ਲੈ ਜਾਇਆ ਗਿਆ।[15]

*ਅਸਰਾਰਿ ਸਮਦੀ* ਦਾ ਲੇਖਕ ਬੰਦੇ ਤੇ ਉਸ ਦੇ ਸਾਥੀਆਂ ਨੂੰ ਜਲੂਸ ਦੀ ਸ਼ਕਲ ਵਿਚ ਦਿੱਲੀ ਲੈ ਜਾਣ ਦੀ ਇਤਿਹਾਸਕ ਘਟਨਾ ਨੂੰ ਵਿਸਤਾਰ ਵਿਚ ਚਿਤਰਦਾ ਹੋਇਆ ਲਿਖਦਾ ਹੈ ਕਿ ਜਦੋਂ ਅਬਦੁੱਸਮਦ ਖਾਂ ਦੀ ਜੇਤੂ ਫੌਜ ਮੰਜ਼ਲਾਂ ਮਾਰਦੀ ਹੋਈ ਦਿੱਲੀ ਦੇ ਗੁਆਂਢ ਵਿਚ ਪਹੁੰਚੀ ਤਾਂ 'ਪਵਿੱਤਰ' ਹੁਕਮ ਜਾਰੀ ਹੋਇਆ ਕਿ ਬੰਦਾ ਤੇ ਉਸ ਦੇ ਸਾਥੀਆਂ ਨੂੰ ਊਠਾਂ ਉਤੇ ਸਵਾਰ ਕਰਕੇ ਪੂਰੀ ਰਸਵਾਈ ਨਾਲ ਦਿੱਲੀ ਦੇ ਸ਼ਹਿਰ ਵਿਚ ਦਾਖਲ ਕੀਤਾ ਜਾਵੇ। ਹੁਕਮ ਅਨੁਸਾਰ ਨਵਾਬ ਨੇ 'ਸਤਿਕਾਰਯੋਗ ਬਾਦਸ਼ਾਹ' ਨੂੰ ਪ੍ਰਣਾਮ ਕਰ ਕੇ ਸਮੇਂ ਦੀ ਉਸ ਅਜੀਬ 'ਸੁਗਾਤ' ਨੂੰ ਜੋ ਬਹੁਤ ਹੀ ਅਸਚਰਜ ਸੀ ਦ੍ਰਿਸ਼ਟੀਗੋਚਰ ਕੀਤਾ ਤੇ ਅਮੁਕ ਪ੍ਰਸੰਸਾ ਪ੍ਰਾਪਤ ਕੀਤੀ।

*ਅਸਰਾਰਿ ਸਮਦੀ* ਦੇ ਲੇਖਕ ਅਨੁਸਾਰ ਉਸ ਮਹਾਨ ਕੰਮ ਦੇ ਇਨਾਮ ਵਿਚ ਜਿਸਦੀ ਕੋਈ ਹੱਦ ਨਿਸ਼ਚਤ ਨਹੀਂ ਕੀਤੀ ਜਾ ਸਕਦੀ ਸੀ ਅਤੇ ਨਾ ਹੀ ਜਿਸ ਦਾ ਵਰਣਨ ਹੋ ਸਕਦਾ ਸੀ, ਨਵਾਬ ਅਬਦੁੱਸਮਦ ਖਾਂ ਨੇ ਅਹੁਦਾ ਤੇ ਖਿਤਾਬ ਪ੍ਰਾਪਤ ਕਰ ਕੇ ਪ੍ਰਮੁੱਖਤਾ ਦੇ ਸਥਾਨ ਦੀ ਪ੍ਰਾਪਤੀ ਕੀਤੀ। ਲੇਖਕ ਅਨੁਸਾਰ ਇਸ ਪਿਛੋਂ ਬੰਦੇ ਨੂੰ ਭੈੜੇ ਤੋਂ ਭੈੜੇ ਦੰਡ ਅਤੇ ਕਰੜੇ ਤੋਂ ਕਰੜੇ ਕਸ਼ਟ ਦਿੱਤੇ ਗਏ। ਉਹਨਾਂ ਤੋਂ ਵੱਧ ਹੋਰ ਕਸ਼ਟ ਉਸ ਨੂੰ ਦਿੱਤੇ ਹੀ ਨਹੀਂ ਜਾ ਸਕਦੇ ਸਨ। ਲੇਖਕ ਬੰਦਾ ਬਹਾਦਰ ਦੇ ਪੁੱਤਰ ਤੇ ਸਾਥੀਆਂ ਨੂੰ ਤਸੀਹੇ ਦੇ ਦੇ ਕੇ ਮਾਰਨ ਦਾ ਕੇਵਲ ਇਕ ਸੰਕੇਤ ਮਾਤਰ ਹੀ ਵਰਣਨ ਕਰਦਾ ਹੈ।[16] ਇਹ ਵਿਸ਼ਾ ਹੋਰਨਾਂ ਸਰੋਤਾਂ ਤੋਂ ਵੀ ਦ੍ਰਿਸ਼ਟੀਗੋਚਰ ਹੁੰਦਾ ਹੈ ਅਤੇ ਜਿਸ ਦਾ ਵਰਣਨ ਇਥੇ ਇਸ ਲਈ ਕਰਨਾ ਲੋੜੀਂਦਾ ਹੈ ਤਾਂ ਜੋ ਇਸ ਤੋਂ ਉਪਰੰਤ ਆਉਣ ਵਾਲੇ ਸਮੇਂ ਵਿਚ ਇਸ ਇਤਿਹਾਸਕ ਦੁਖਾਂਤ ਦੇ ਅਵੱਸ਼ਕ ਪ੍ਰਭਾਵਾਂ ਦਾ ਸਮਕਾਲੀ ਸਰੋਤਾਂ ਤੋਂ ਗਿਆਨ ਤੇ ਪ੍ਰੌੜ੍ਹਤਾ ਹੋ ਸਕੇ। ਫਿਰ ਵੀ ਇੱਥੇ ਇਹ ਕਹਿਣਾ ਉਚਿੱਤ ਹੋਵੇਗਾ ਕਿ ਲੇਖਕ ਨੇ ਬੰਦੇ

ਅਤੇ ਉਸ ਦੇ ਸਾਥੀਆਂ ਨੂੰ ਮੁਗ਼ਲ ਸਰਕਾਰ ਵੱਲੋਂ ਦਿੱਤੇ ਗਏ ਤਸੀਹੇ ਅਤੇ ਅਤਿਆਚਾਰਾਂ ਦਾ ਪੂਰੀ ਤਰ੍ਹਾਂ ਵਿਸਤਾਰ ਨਹੀਂ ਦਿੱਤਾ ਅਤੇ ਨਾ ਹੀ ਉਸ ਨੇ ਸ਼ਹੀਦ ਹੋਣ ਵਾਲੇ ਸਿੰਘਾਂ ਦੀ ਦਲੇਰੀ ਤੇ ਮੌਤ ਨੂੰ ਅਵਾਜ਼ਾਂ ਮਾਰਨ ਵਾਲੇ ਰਵੱਈਏ ਨੂੰ ਚਿਤਰਿਆ ਹੈ। ਸ਼ਾਇਦ ਇਸ ਲਈ ਕਿ ਕਿਤੇ ਉਸ ਦੇ ਸਰਪ੍ਰਸਤ ਨਵਾਬ ਦੀ ਸਿੰਘਾਂ ਵਿਰੁੱਧ ਮੁਹਿੰਮ ਦੀ ਸਿਫਤ ਸਲਾਹ ਨੂੰ ਕਿਧਰੇ ਸੱਟ ਨਾ ਵਜੇ। ਪਰੰਤੂ *ਅਸਰਾਰਿ ਸਮਦੀ* ਇਸ ਮਸਲੇ ਉੱਤੇ ਸਪੱਸ਼ਟੀਕਰਨ ਦੇਣ ਵਿਚ ਸਹਾਈ ਹੁੰਦੀ ਹੈ ਕਿ ਨਵਾਬ ਅਬਦੁੱਸਮਦ ਖ਼ਾਂ ਆਪ ਬੰਦੇ ਦੇ ਜਲੂਸ ਦੀ ਅਗਵਾਈ ਕਰਕੇ ਦਿੱਲੀ ਪੁੱਜਾ ਸੀ ਅਤੇ ਇਨਾਮ ਲੈਣ ਉਪਰੰਤ ਵਾਪਸ ਲਾਹੌਰ ਆਇਆ ਸੀ। ਕਈ ਇਤਿਹਾਸਕਾਰ ਤੇ ਲੇਖਕ ਇਹ ਵਿਚਾਰ ਰੱਖਦੇ ਹਨ ਕਿ ਨਵਾਬ ਆਪ ਦਿੱਲੀ ਨਹੀਂ ਪੁੱਜਾ ਸੀ ਪਰੰਤੂ ਆਪਣੇ ਪੁੱਤਰ ਖਾਨ ਬਹਾਦਰ ਜ਼ਕਰੀਆ ਖਾਨ ਨੂੰ ਬੰਦੇ ਦੇ ਜਲੂਸ ਦੇ ਨਾਲ ਭੇਜਿਆ ਗਿਆ ਸੀ। ਇਸ ਵਿਸ਼ੇ ਉੱਤੇ *ਅਸਰਾਰਿ ਸਮਦੀ* ਦਾ ਲੇਖਕ ਪੂਰੀ ਗਵਾਹੀ ਭਰਦਾ ਹੈ ਕਿ ਨਵਾਬ ਖੁਦ ਆਪ ਦਿੱਲੀ ਵਿਖੇ ਬਾਦਸ਼ਾਹ ਦੇ ਦਰਬਾਰ ਵਿਚ ਹਾਜ਼ਰ ਹੋਇਆ ਸੀ।[17]

ਗਿਆਤ ਹੋਵੇ ਕਿ ਬੰਦਾ ਬਹਾਦਰ ਦੇ ਸਾਥੀਆਂ ਨੂੰ ਜਲੂਸ ਤੋਂ ਕੁਝ ਦਿਨ ਪਿੱਛੋਂ ਕਤਲ ਕਰਨਾ ਆਰੰਭ ਕਰ ਦਿੱਤਾ ਗਿਆ ਸੀ। ਇਸ ਤੋਂ ਪਹਿਲਾਂ ਕਿ ਕੈਦੀ ਸਿੰਘਾਂ ਵਿਚੋਂ ਕਿਸੇ ਇਕ ਨੂੰ ਪਕੜ ਕੇ ਕੋਤਵਾਲੀ ਦੇ ਚਬੂਤਰੇ ਵਿਚ ਕਤਲ ਕਰਨ ਲਈ ਲਿਆਂਦਾ ਗਿਆ ਉਸ ਅੱਗੇ ਉਸ ਦੇ ਧਰਮ ਨੂੰ ਸਹੁੰ ਖਾ ਕੇ ਜਾਂ ਤੋਬਾ ਕਰਕੇ ਤਿਆਗਣ ਲਈ ਕਿਹਾ ਗਿਆ ਪਰੰਤੂ ਸਮੂਹ ਲੇਖਕਾਂ ਦੀ ਇਸ ਵਿਸ਼ੇ ਉੱਤੇ ਇਕ ਹੀ ਰਾਇ ਹੈ ਕਿ ਕਿਸੇ ਨੇ ਵੀ ਆਪਣੇ ਧਰਮ ਨੂੰ ਤਿਆਗ ਦੇਣ ਦੀ ਹਾਮੀ ਨਾ ਭਰੀ। ਅੰਗਰੇਜ਼, ਮੁਸਲਿਮ ਅਤੇ ਬਾਕੀ ਦੇ ਲਗਭਗ ਸਮੂਹ ਲੇਖਕ ਇਕ ਦੂਜੇ ਦੀ ਪ੍ਰੋੜਤਾ ਕਰਦੇ ਹਨ ਕਿ ਸਿੰਘਾਂ ਨੇ ਇਸ ਦੁਖਾਂਤ ਨੂੰ ਅਕਾਲ ਪੁਰਖ ਦਾ ਭਾਣਾ ਆਖਿਆ। ਇੱਥੋਂ ਤੱਕ ਕਿ ਉਹ ਇਕ ਦੂਜੇ ਨਾਲ ਕਤਲ ਹੋਣ ਦੀ ਵਾਰੀ ਲੈਣ ਲਈ ਭਿੜਦੇ ਜਾਂ ਟਾਕਰਾ ਕਰਦੇ ਕਿਉਂਕਿ ਉਸ ਸਮੇਂ ਸ਼ਹੀਦੀ ਸਬੰਧੀ ਅਨੁਭਵ ਤੇ ਵਿਚਾਰਧਾਰਾ ਇਹ ਸੀ ਕਿ ਉਹ ਮੁਕਤੀ ਪ੍ਰਾਪਤ ਕਰਨਗੇ ਕਿਉਂਕਿ ਉਹ ਸਤਵਾਦੀ ਵਿਚਾਰਾਂ ਗੋਚਰ ਆਪਣਾ ਜੀਵਨ ਕੁਰਬਾਨ ਕਰ ਰਹੇ ਸਨ। ਪਰੰਪਰਾ ਹੈ ਕਿ ਇਕ ਮਾਂ ਨੇ ਜੋ ਬਹੁਤ ਬਿਰਧ ਸੀ ਰੋਂਦੇ ਰੋਂਦੇ ਆ ਕੇ ਬਾਦਸ਼ਾਹ ਫਰੁਖ਼ਸੀਅਰ ਅੱਗੇ ਵਿਲਕੜੀਆਂ ਲਈਆਂ ਕਿ ਉਸ ਦਾ ਨੌਜਵਾਨ ਪੁੱਤਰ ਸਿੱਖ ਧਰਮ ਨਾਲ ਸੰਬੰਧ ਨਹੀਂ ਰੱਖਦਾ ਸੀ ਸਗੋਂ ਉਹ ਸਿੱਖਾਂ ਦਾ ਕੈਦੀ ਸੀ ਜਿਸ ਨੂੰ ਹਕੂਮਤ ਵਿਰੁੱਧ ਲੜਾਇਆ ਗਿਆ ਸੀ। ਇਸ ਲਈ ਉਹ ਕਿਸੇ ਪ੍ਰਕਾਰ ਦੀ ਸਜ਼ਾ ਦਾ ਭਾਗੀ ਨਹੀਂ ਹੋਣਾ ਚਾਹੀਦਾ ਸੀ। ਫਰੁਖ਼ਸੀਅਰ ਨੇ ਭਾਵੁਕ ਹੋ ਕੇ ਹੁਕਮ ਦਿੱਤਾ ਕਿ ਉਸ ਬਿਰਧ ਤੀਵੀਂ ਦੇ ਪੁੱਤਰ ਨੂੰ ਬਰੀ ਕਰ ਦਿੱਤਾ ਜਾਵੇ। ਉਹ ਤੀਵੀਂ ਬਾਦਸ਼ਾਹ ਦੇ ਹੁਕਮ ਪ੍ਰਾਪਤ ਕਰਨ ਉਪਰੰਤ ਆਪਣੀ ਹਾਰਦਿਕ ਬੇਨਤੀ ਨਾਲ ਕੋਤਵਾਲ ਅੱਗੇ ਪੇਸ਼ ਹੋਈ ਪਰੰਤੂ ਜਦੋਂ ਇਹ ਹੁਕਮ ਉਸ ਦੇ ਪੁੱਤਰ ਨੂੰ ਸੁਣਾਇਆ ਗਿਆ ਤਾਂ ਉਸ ਨੇ ਆਪਣੇ ਸਾਥੀਆਂ ਨੂੰ ਛੱਡਣ ਤੋਂ ਨਾਂਹ ਕਰ ਦਿੱਤੀ ਅਤੇ ਕੋਤਵਾਲ ਨੂੰ ਦੱਸਿਆ ਕਿ ਉਸ ਦੀ ਮਾਂ ਝੂਠ ਬੋਲ ਰਹੀ ਸੀ। ਉਹ ਦਿਲੋਂ ਸਿੱਖ ਸੀ ਇਸ ਲਈ ਜਲਦੀ ਹੀ ਉਸ ਨੂੰ ਉਸ ਦੇ ਸਾਥੀਆਂ ਦੇ ਪਿੱਛੇ ਮੁਕਤੀ ਲਈ ਭੇਜਣਾ ਚਾਹੀਦਾ ਸੀ। ਇਸ ਉਪਰੰਤ ਉਹ ਨੌਜਵਾਨ ਕੋਤਵਾਲੀ ਵਿਚ ਪੁੱਜਾ ਅਤੇ ਘਾਇਲ ਕਰ ਦਿੱਤਾ ਗਿਆ।

ਇਕ ਵਿਚਾਰ ਅਨੁਸਾਰ ਬੰਦਾ ਬਹਾਦਰ ਦੀ ਸ਼ਹੀਦੀ ਦੀ ਮਿਤੀ ਜਾਣ ਬੁੱਝ ਕੇ ਪਿੱਛੇ ਪਾ ਦਿੱਤੀ ਗਈ ਕਿਉਂ ਜੋ ਉਸ ਨੇ ਪਿਛਲੇ ਸਾਲਾਂ ਵਿਚ ਬਹੁਤ ਸਾਰਾ ਖਜ਼ਾਨਾ ਇਕੱਠਾ ਕਰ ਰੱਖਿਆ ਸੀ ਅਤੇ ਬਾਦਸ਼ਾਹ ਫਰੁਖਸੀਅਰ ਅਤੇ ਮੁਗ਼ਲ ਫੌਜ ਦੇ ਅਮੀਰ ਵਜ਼ੀਰ ਇਸ ਦੀ ਜਾਣਕਾਰੀ ਪ੍ਰਾਪਤ ਕਰਨਾ ਚਾਹੁੰਦੇ ਸਨ। ਅੰਤ ਵਿਚ 9 ਜੂਨ 1716 ਨੂੰ ਉਸ ਨੂੰ ਕਤਲ ਕਰਨ ਦੇ ਹੁਕਮਾਂ ਦੀ ਤਾਮੀਲ ਕੀਤੀ ਗਈ।

*ਅਸਰਾਰਿ ਸਮਦੀ* ਦੇ ਅਧਿਐਨ ਤੋਂ ਭਲੀ-ਭਾਂਤ ਪਤਾ ਚਲਦਾ ਹੈ ਕਿ ਇਸ ਦਾ ਲੇਖਕ ਸਿੱਖ ਧਰਮ ਦੇ ਜਾਰੀ ਅੰਦੋਲਨ ਨੂੰ ਭਲੀ-ਭਾਂਤੀ ਸਮਝ ਹੀ ਨਹੀਂ ਪਾਇਆ। ਉਸ ਦੀ ਥਾਂ ਥਾਂ ਉੱਤੇ ਆਪਣੇ ਸਰਪਰਸਤ ਨਵਾਬ ਅਬਦੁੱਸਮਦ ਖਾਂ ਦੀ ਸ਼ਲਾਘਾ ਤਾਂ ਸੁਭਾਵਿਕ ਹੀ ਸੀ ਅਤੇ ਨਵਾਬ ਦੇ ਵੈਰੀਆਂ ਲਈ ਕੀਤੀ ਗਈ ਘਿਰਨਿਤ ਸ਼ਬਦਾਵਲੀ ਦੀ ਵਰਤੋਂ ਦੇ ਅੰਤਰੀਵ ਭਾਵ ਦੀ ਸਮਝ ਵੀ ਲਗਦੀ ਹੈ ਪਰੰਤੂ ਇਹ ਗੱਲ ਵੀ ਨਿਤਰ ਕੇ ਸਾਹਮਣੇ ਆਉਂਦੀ ਹੈ ਕਿ ਇਸ ਲਿਖਤ ਦਾ ਕਰਤਾ ਬੰਦਾ ਬਹਾਦਰ ਦੇ ਟੀਚੇ ਨੂੰ ਸਮਝ ਨਹੀਂ ਪਾਇਆ। ਉਹ ਗੁਰੂ ਗੋਬਿੰਦ ਸਿੰਘ ਦੇ ਸਾਹਿਬਜ਼ਾਦਿਆਂ ਦਾ ਜ਼ਾਲਮਾ ਤੋਂ ਬਦਲਾ ਲੈਣ ਤੋਂ ਛੁੱਟ ਸਿੱਖੀ ਅੰਦੋਲਨ ਦਾ ਸਮਕਾਲੀ ਪਹਿਰੇਦਾਰ ਸੀ ਅਤੇ ਗੁਰੂ ਸਾਹਿਬ ਦੇ ਜੀਵਨ ਦੀਆਂ ਉਚ ਕਦਰਾਂ-ਕੀਮਤਾਂ ਦੀ ਰੱਖਿਆ ਅਤੇ 'ਧਰਮ ਚਲਾਵਨ ਸੰਤ ਉਬਾਰਨ ਦੁਸ਼ਟ ਸਭਨ ਕੋ ਮੂਲ ਉਪਾਰਨ' ਦੇ ਮਹਾਂਵਾਕ ਨੂੰ ਸਿਖਰ ਤੇ ਪਹੁੰਚਾਉਣਾ ਲੋਚਦਾ ਸੀ ਜੋ ਤੱਥ *ਅਸਰਾਰਿ ਸਮਦੀ* ਦੇ ਲੇਖਕ ਦੀ ਸਮਝ ਤੋਂ ਬਾਹਰ ਸੀ। ਇਹ ਹੀ ਕਾਰਨ ਹੈ ਕਿ ਲੇਖਕ ਦੇ ਬੰਦਾ ਬਹਾਦਰ ਵਾਲੇ ਅਧਿਆਇ ਦੇ ਆਖਰੀ ਸ਼ਬਦ ਹਨ:

— ਨਾ ਤੂੰ (ਬੰਦਾ ਬਹਾਦਰ ਨੇ) ਸੰਸਾਰ ਕਮਾਇਆ ਤੇ ਨਾ ਧਰਮ
— ਤੂੰ ਲੋਭ ਦੇ ਰਾਹ ਤੇ ਪੈ ਕੇ ਬੇਫਾਇਦਾ ਬਦਨਾਮ ਹੋਇਆ।
— ਤੂੰ ਡਿਗ ਪਿਆ ਤੇ ਨਕਾਰਾ ਹੋ ਗਿਆ।
— ਤੈਨੂੰ ਪਦਵੀ ਦੀ ਆਸ ਨੇ ਰਾਹ ਤੋਂ ਭਟਕਾ ਦਿੱਤਾ
— ਜੇ ਤੂੰ ਹੰਕਾਰ ਦੇ ਕਾਰਨ ਆਪਣੀ ਧੌਣ ਨਾ ਅਕੜਾਉਂਦਾ ਤੇਰੇ ਸਿਰ ਨੂੰ ਕਦੇ ਨੁਕਸਾਨ ਨਾ ਪਹੁੰਚਦਾ।
— ਸਿਆਣਿਆਂ ਦੀ ਰਹੁ ਰੀਤੀ ਨੂੰ ਉਹੀ ਆਦਮੀ ਪਸੰਦ ਨਹੀਂ ਕਰਦੇ ਜਿਨ੍ਹਾਂ ਦਾ ਸਿਰ ਅੰਤ ਨੂੰ ਸੂਲੀ ਉਤੇ ਟੰਗਿਆ ਜਾਣਾ ਹੁੰਦਾ ਹੈ।[18]

ਇਤਿਹਾਸਕ ਘਟਨਾਵਾਂ *ਅਸਰਾਰਿ ਸਮਦੀ* ਦੇ ਲੇਖਕ ਦੇ ਅਜਿਹੇ ਅਨੁਭਵਾਂ ਨੂੰ ਭਲੀ-ਭਾਂਤੀ ਝੁਠਲਾਉਂਦੀਆਂ ਹਨ। ਇਸ ਵਿਚ ਕੋਈ ਸੰਦੇਹ ਨਹੀਂ ਕਿ ਇਕ ਦ੍ਰਿਸ਼ਟੀਕੋਣ ਤੋਂ ਬੰਦਾ ਬਹਾਦਰ ਨੇ ਸੰਸਾਰ ਉੱਤੇ ਅਧਿਆਤਮਕ ਕਦਰਾਂ ਕੀਮਤਾਂ ਦੀ ਰੱਖਿਆ ਲਈ ਨਾਮਨਾ ਖੱਟਿਆ। ਬੰਦਾ ਵਿਸ਼ਵਾਸ ਦਾ ਪੁਤਲਾ ਸੀ ਅਤੇ ਆਪਣੇ ਇਸ ਵਿਸ਼ਵਾਸ ਖਾਤਿਰ ਹੀ ਜਦੋਂ ਉਸ ਨੂੰ ਕਤਲਗਾਹ ਵਿਚ ਲੈ ਕੇ ਗਏ ਤਾਂ ਉਸ ਨੇ ਕਿਸੇ ਕਿਸਮ ਦੇ ਅਨਿਆਏ ਹੋਣ ਸਬੰਧੀ ਅਵਾਜ਼ ਬੁਲੰਦ ਨਹੀਂ ਕੀਤੀ। ਉਸ ਅਨੁਸਾਰ ਕੇਵਲ ਗੁਰੂ ਦਾ ਭਾਣਾ ਹੀ ਉਸ ਨੂੰ ਖਿੱਚ ਕੇ ਉਥੇ ਲਿਆਇਆ ਸੀ। ਉਸ ਨੇ ਆਪਣੀ ਸਾਰੀ ਸਫਲਤਾ ਦਾ ਆਧਾਰ ਗੁਰੂ ਗੋਬਿੰਦ ਸਿੰਘ ਤੇ ਗੁਰੂ ਨਾਨਕ ਨੂੰ ਦੱਸਿਆ। ਉਹ ਸੀਲ ਜਾਂ ਸਿੱਕੇ ਜੋ ਉਸ ਨੇ ਜਾਰੀ ਕੀਤੇ ਇਸ ਪ੍ਰਮਾਣ ਦਾ ਸਬੂਤ ਹਨ।

*ਦੇਗ ਓ ਤੇਗ ਓ ਫਤਿਹ ਓ ਨਸਰਤ ਬੇਦਰੰਗ*
*ਯਾਫਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ*

ਲੇਖਕ ਦੇ ਇਹ ਸ਼ਬਦ ਕਿ 'ਬੰਦਾ ਬਹਾਦਰ ਲੋਭੀ ਸੀ ਜਾ ਉਹ ਡਿੱਗ ਪਿਆ ਤੇ ਨਕਾਰਾ ਹੋ ਗਿਆ, ਉਸ ਨੂੰ ਪਦਵੀ ਦੀ ਆਸ ਸੀ, ਉਹ ਹੰਕਾਰੀ ਸੀ ਅਤੇ ਉਸ ਨੇ ਸਿਆਣਿਆਂ ਦੀ ਰਹੁ ਰੀਤੀ ਨੂੰ ਨਹੀਂ ਅਪਣਾਇਆ ਤੇ ਉਸ ਦਾ ਸੂਲੀ ਚੜਨਾ ਮੁਤਾਬਿਕ ਹੀ ਸੀ —ਸਭ ਲੇਖਕ ਦੀ ਗਲਤ ਫਹਿਮੀ ਅਤੇ ਬੇਸਮਝੀ ਦੇ ਸੂਚਿਕ ਹਨ। ਸਿਖ ਧਾਰਮਿਕ ਅੰਦਲੋਨ ਦੀ ਸਮਝ ਦੀ ਘਾਟ ਇਹਨਾਂ ਤੱਥਾਂ ਦੀ ਲਿਖਾਇਕ ਹੈ। ਬੰਦਾ ਬਹਾਦਰ ਗੁਰੂ ਗੋਬਿੰਦ ਸਿੰਘ ਦੇ ਵਿਸ਼ਵਾਸ ਦਾ ਵੱਡਾ ਪਾਤਰ ਸੀ। ਉਸ ਦੇ ਕਾਰਨਾਮੇ ਦੱਸਦੇ ਹਨ ਕਿ ਉਸ ਨੇ ਨਿੱਜੀ ਲਾਲਚ ਜਾਂ ਹੰਕਾਰ ਦੇ ਥੱਲੇ ਆ ਕੇ ਕੁਝ ਵੀ ਨਹੀਂ ਕੀਤਾ। ਨਿਰਸੰਦੇਹ ਹੀ ਬੰਦਾ ਬਹਾਦਰ ਪੰਜਾਬ ਦੇ ਇਤਿਹਾਸ ਵਿਚ ਆਪਣਾ ਉੱਤਮ ਤੇ ਨਿਵੇਕਲਾ ਅਸਥਾਨ ਰੱਖਦਾ ਹੈ। ਉਸ ਨੇ ਪੰਜਾਬ ਵਿਚ ਅਜਿਹੀ ਜਾਗਰਤੀ ਲਿਆਂਦੀ ਕਿ ਲੋਕਾਂ ਨੇ ਰਾਜਸੀ, ਸਮਾਜਿਕ, ਧਾਰਮਿਕ ਤੇ ਆਰਥਿਕ ਆਜ਼ਾਦੀ ਦੀ ਪ੍ਰਾਪਤੀ ਤੋਂ ਛੁਟ ਸਾਹ ਹੀ ਨਾ ਲਿਆ। ਇਹ ਠੀਕ ਹੀ ਕਿਹਾ ਗਿਆ ਹੈ ਕਿ 'ਪੰਜਾਬ ਦੀ ਆਜ਼ਾਦੀ ਦਾ ਪਹਿਲਾ ਟੱਕ ਬੰਦਾ ਬਹਾਦਰ ਨੇ ਹੀ ਲਗਾਇਆ ਸੀ।' ਬੰਦੇ ਦੇ ਸੋਸ਼ਣ ਤੇ ਕਾਰਨਾਮਿਆਂ ਨੇ ਪੰਜਾਬੀਆਂ ਵਿਚ ਜਾਗਰਤੀ ਲਿਆਂਦੀ। ਇਸ ਪ੍ਰਕਾਰ ਬੰਦੇ ਨੇ ਮੁਗ਼ਲਾਂ ਦੇ ਅਨਿਆਂ ਭਰਪੂਰ ਤੇ ਜ਼ਾਲਮ ਰਾਜ ਨੂੰ ਭਾਰੀ ਧੱਕਾ ਮਾਰਿਆ। ਬੰਦੇ ਤੋਂ ਪੰਜਾਬੀਆਂ ਨੇ ਸਦੀਆਂ ਦੀ ਗੁਲਾਮੀ ਉਪਰੰਤ ਆਜ਼ਾਦੀ ਦਾ ਅਨੁਭਵ ਤੇ ਸੁਤੰਤਰ ਰਾਜ ਸਥਾਪਿਤ ਕਰਨਾ ਸਿਖਿਆ। ਲੋਕਾਂ ਨੇ ਬੰਦੇ ਦੇ ਸੋਸ਼ਣ ਤੋਂ ਰਾਸ਼ਟਰ ਲਈ ਜੀਣਾ ਤੇ ਮਰਨਾ ਸਿੱਖਿਆ ਤੇ ਆਜ਼ਾਦੀ ਨੂੰ ਆਪਣਾ ਜਮਾਂਦਰੂ ਹੱਕ ਸਮਝਣ ਲੱਗੀ। ਫਲਸਰੂਪ ਹਿੰਦੂਆਂ ਤੇ ਸਿੱਖਾਂ ਨੇ ਮੋਢੇ ਨਾਲ ਮੋਢਾ ਡਾਹ ਕੇ ਅਫਗਾਨਾਂ ਤੇ ਵਿਦੇਸ਼ੀ ਮੁਗ਼ਲ ਤਾਕਤ ਨੂੰ ਆਪਣੀ ਜਨਮ ਭੂਮੀ ਤੋਂ ਬਾਹਰ ਕੱਢਿਆ। ਬੰਦੇ ਦੀ ਵਡਿਆਈ ਨਿਰਸੰਦੇਹ ਹੀ ਉਸ ਦੇ ਸੰਘਰਸ਼ ਵਿਚ ਹੈ। ਸਰਹੰਦ ਉੱਤੇ ਕਬਜ਼ੇ ਤੋਂ ਉਪਰੰਤ ਉਸ ਨੇ ਬੜੀ ਸੁਘੜਤਾ ਨਾਲ ਮੁਗ਼ਲ ਸਾਮਰਾਜ ਦੀ ਵੱਡੀ ਸ਼ਕਤੀ ਦੇ ਮੁਕਾਬਲੇ ਵਿਚ ਆਪਣੇ ਕਮਜ਼ੋਰ ਵਸੀਲਿਆਂ ਦੇ ਹੁੰਦੇ ਹੋਏ ਵੀ ਕੁਝ ਚਿਰ ਲਈ ਪੰਜਾਬ ਦੀ ਧਰਤੀ ਨੂੰ ਸੰਚਿਤ ਕੀਤਾ— ਜ਼ਿਮੀਦਾਰੀ ਪ੍ਰਣਾਲੀ ਦਾ ਖ਼ਾਤਮਾ ਅਤੇ ਹਲਵਾਹਕਾਂ ਦੀ ਭੂਮੀ ਤੋਂ ਵੱਧ ਤੋਂ ਵੱਧ ਲਾਭ ਲਈ ਹੌਂਸਲਾ ਅਫ਼ਜ਼ਾਈ ਅਜਿਹੇ ਕਦਮ ਹਨ ਜੋ ਉਸ ਦੀ ਸਿਆਣਪ ਦੇ ਲਿਖਾਇਕ ਹਨ।

ਬੰਦੇ ਦੀ ਅਸਫਲਤਾ ਦਾ ਕਾਰਨ ਜਿਸ ਨੂੰ ਅਨੁਭਵ ਕਰਨ ਤੋਂ ਅਸਰਾਰਿ ਸਮਦੀ ਦਾ ਲੇਖਕ ਬਹੁਤ ਦੂਰ ਰਿਹਾ ਹੈ ਉਸ ਦੇ ਹਾਲਾਤ ਦੀ ਮਜ਼ਬੂਰੀ ਸੀ ਅਤੇ ਨਿੱਜੀ ਦੋਸ਼ ਤੁੱਛ ਸਨ। ਬੰਦੇ ਦੀ ਅਸਫਲਤਾ ਉਸ ਦੇ ਸੀਮਤ ਸਾਧਨ ਅਤੇ ਉਸ ਦੇ ਮੁਕਾਬਲੇ ਵਿਚ ਮੁਗ਼ਲ ਸਾਮਰਾਜ ਦਾ ਵੱਡਾ ਸੰਸਥਾਪਨ ਸੀ। ਫਰੁਖਸੀਅਰ ਬਾਦਸ਼ਾਹ ਸਿੰਘਾਂ ਦਾ ਖੁਰਾ ਖੋਜ ਮਿਟਾਉਣਾ ਚਾਹੁੰਦਾ ਸੀ ਅਤੇ ਉਸ ਦੇ ਉਲਟ ਸਿੰਘਾਂ ਕੋਲ ਕੋਈ ਸਾਧਨ ਜਾਂ ਆਦਾਰਾ ਨਹੀਂ ਸੀ ਜਿਸ ਦੇ ਰਾਹੀਂ ਉਹ ਆਪਣੀ ਰੱਖਿਆ ਕਰ ਸਕਦੇ ਤੇ ਮੁਗ਼ਲਾਂ ਨਾਲ ਉਹਨਾਂ ਦੀ ਲੜਾਈ ਦਾ ਸੁਭਾਵ ਆਕਰਮਨਸ਼ੀਲ ਸੁਰੱਖਿਆ ਹਿਤ ਯੁੱਧ (aggressive defensive battles) ਸੀ। ਦੂਨੀ ਚੰਦ ਦੀ ਹਵੇਲੀ ਜੋ ਕੋਈ ਕਿਲ੍ਹਾ ਨਹੀਂ ਸੀ ਵਿਚ

ਕਿੰਨੀ ਦੇਰ ਲਈ ਪਨਾਹ ਮਿਲ ਸਕਦੀ ਸੀ। ਵੈਰੀ ਨਾਲ ਅਮਲੀ ਰੂਪ ਵਿਚ ਮੁਕਾਬਲੇ ਦੀ ਕੋਈ ਸੰਭਾਵਨਾ ਨੂੰ ਨਾ ਵੇਖ ਕੇ ਹੀ ਬਾਬਾ ਬਿਨੋਦ ਸਿੰਘ ਦੇ ਸਾਥੀ ਬੰਦੇ ਨੂੰ ਛੱਡ ਗਏ ਜੋ ਉਸ ਲਈ ਇੱਕ ਵੱਡਾ ਦੁਖਾਂਤ ਸੀ। ਬੰਦੇ ਦਾ ਆਪਣੇ ਸਾਥੀਆਂ ਨਾਲ ਹਵੇਲੀ ਵਿਚ ਭੁੱਖੇ ਭਾਣੇ ਵੈਰੀ ਦੇ ਘੇਰੇ ਦੇ ਅਤਿਆਚਾਰ ਸਹਿੰਦੇ ਹੋਏ ਡਟੇ ਰਹਿਣਾ ਵਿਸ਼ਵਾਸ, ਦ੍ਰਿੜ੍ਹਤਾ ਤੇ ਪੰਥ ਲਈ ਵਫਾਦਾਰੀ ਦੀ ਜਿਉਂਦੀ ਜਾਗਦੀ ਉਦਾਹਰਨ ਹੈ।[19]

*ਅਸਰਾਰਿ ਸਮਦੀ* ਦਾ ਦੂਜਾ ਅਧਿਆਇ ਉਸ ਸਮੇਂ ਸਤਲੁਜ ਦੇ ਕੰਢੇ ਵਸਦੇ ਪਿੰਡ ਤਿਹਾਰਾ ਦੇ ਵੱਡੇ ਜ਼ਿਮੀਂਦਾਰ ਈਸਾ ਖਾਨ ਮੰਝ ਤੇ ਉਸ ਵਿਦ੍ਰੋਹੀ ਦੇ ਪਿਤਾ ਦੌਲਤ ਖਾਨ ਦਾ ਵਿਸਤਾਰ ਦਿੰਦਾ ਹੈ ਅਤੇ ਸੰਕੇਤ ਕਰਦਾ ਹੈ ਕਿ ਕਿਵੇਂ ਦੋਵੇਂ ਬਾਪ ਬੇਟਾ ਅਬਦੁੱਸਮਦ ਖਾਂ ਦੀ ਕਸੂਰੀ ਅਫਗਾਨ ਸ਼ਹਿਦਾਦ ਖਾਨ ਹੇਠ ਭੇਜੀ ਗਈ ਫੌਜ ਦੁਆਰਾ ਆਪਣੇ ਫੌਜੀਆਂ ਸਹਿਤ ਲੜਦੇ ਹੋਏ ਮਾਰੇ ਗਏ।

ਈਸਾ ਖਾਨ ਮੰਝ ਨੇ ਮੁਗ਼ਲ ਸਰਕਾਰ ਵਿਰੁੱਧ ਜਦੋਂ ਬਗਾਵਤ ਬੁਲੰਦ ਕੀਤੀ ਤਾਂ ਉਕਤ ਖੇਤਰ ਵਿਚ ਬੇਚੈਨੀ ਫੈਲ ਗਈ। ਹੌਲੀ ਹੌਲੀ ਕੁਝ ਜ਼ਿਲ੍ਹਿਆਂ ਦੇ ਰਾਹਾਂ ਤੇ ਸੜਕਾਂ ਉੱਤੇ ਚਲਣਾ ਮੌਤ ਦੇ ਤੁਲ ਗਿਣਿਆ ਜਾਣ ਲੱਗਾ। ਪਹਿਲਾਂ ਤਾਂ ਨਵਾਬ ਨੇ ਨਰਮੀ ਦਾ ਨਜ਼ਰੀਆ ਰੱਖਿਆ, ਪਰੰਤੂ ਜਦੋਂ ਬਦਅਮਨੀ ਵਧਦੀ ਨਜ਼ਰ ਆਈ ਤਾਂ ਸ਼ਹਿਦਾਦ ਖਾਨ ਦੀ ਕਮਾਨ ਵਿਚ ਫੌਜ ਨੂੰ ਭੇਜ ਕੇ ਬਗਾਵਤ ਦਾ ਖਾਤਮਾ ਕੀਤਾ। ਲੇਖਕ ਅਨੁਸਾਰ ਉਕਤ ਅਫਗਾਨ ਦੇ ਫੌਜੀ ਹਮਲੇ ਦਾ ਇਕ ਕਾਰਨ ਉਹ ਵੈਰ ਸੀ ਜੋ ਉਹ ਈਸਾ ਖਾਨ ਨਾਲ ਉਸ ਦੇਸ਼ ਦੀ ਜ਼ਿਮੀਂਦਾਰੀ ਦੀਆਂ ਹੱਦਾਂ ਦੇ ਸਾਂਝੇ ਰਾਹਾਂ ਸਬੰਧੀ ਰੱਖਦਾ ਸੀ। ਸੋ ਮੁਗ਼ਲ ਰਾਜ ਦੇ ਇਕ ਨਿਸ਼ਚਿਤ ਭਾਗ ਵਿਚ ਬਦਅਮਨੀ ਫੈਲਾਉਣਾ ਅਤੇ ਕਸੂਰੀ ਅਫਗਾਨਾਂ ਦੀ ਨਿੱਜੀ ਦੁਸ਼ਮਣੀ ਇਸ ਆਕਰਮਣ ਦਾ ਕਾਰਨ ਸੀ। ਲੇਖਕ ਦੱਸਦਾ ਹੈ ਕਿ ਈਸਾ ਖਾਂ ਆਪਣੇ ਪਿਤਾ ਦੀ ਸੈਨਾ ਅਤੇ ਫੌਜ ਨੂੰ ਲੈ ਕੇ ਜੋ ਗਿਣਤੀ ਤੇ ਧੰਨ ਵਿਚ ਉਸ ਦੀ ਆਪਣੀ ਫੌਜ ਤੋਂ ਘੱਟ ਨਹੀਂ ਸੀ ਲੜਿਆ। ਉਸ ਵਿਦਰੋਹੀ ਜ਼ਿਮੀਂਦਾਰ ਨੇ ਡਾਕੂਆਂ ਵਾਲਾ ਵਤੀਰਾ ਤਿਆਗ ਕੇ ਹਾਥੀ ਉੱਤੇ ਚੜ੍ਹ ਕੇ ਬੜੇ ਜੋਸ਼ ਨਾਲ ਵੈਰੀ ਫੌਜ ਦੇ ਅਫਗਾਨ ਸੈਨਾਪਤੀ ਦੇ ਹਾਥੀ ਉੱਤੇ ਹੱਲਾ ਬੋਲਿਆ ਅਤੇ ਪਹਿਲਵਾਨਾਂ ਵਾਂਗ ਬੜੀ ਬਹਾਦਰੀ ਵਿਖਾਈ ਪਰੰਤੂ ਹਾਰ ਖਾਧੀ। ਈਸਾ ਖਾਂ ਦੀ ਬਗਾਵਤ ਦਾ ਵਿਸਤਾਰ ਦਿੰਦੇ ਹੋਏ ਲੇਖਕ ਨੇ ਇਸ ਸਬੰਧੀ ਕਈ ਪਹਿਲੂਆਂ ਤੋਂ ਜਾਣਕਾਰੀ ਨਹੀਂ ਦਿੱਤੀ।[20] ਉਸ ਨੇ ਜੇਕਰ ਅਜਿਹਾ ਕੀਤਾ ਹੁੰਦਾ ਤਾਂ ਉਸ ਸਮੇਂ ਦੀ ਦੇਸ਼ ਦੀ ਸਮੁੱਚੀ ਅਵਸਥਾ ਨੂੰ ਸਮਝਣ ਲਈ ਵਡਮੁੱਲਾ ਕੰਮ ਕੀਤਾ ਹੁੰਦਾ। ਪਰੰਤੂ ਅਸੀਂ ਸਹਿਜੇ ਹੀ ਕਹਿ ਸਕਦੇ ਹਾਂ ਕਿ ਮੁਗ਼ਲ ਰਾਜ ਵਿਚ ਉੱਠਦੀਆਂ ਬਗਾਵਤਾਂ ਰਾਜ ਦੀ ਕਮਜ਼ੋਰ ਦਸ਼ਾ ਦੀਆਂ ਸੂਚਿਕ ਸਨ ਜਿਹਨਾਂ ਨੇ ਸਿੱਖੀ ਅੰਦੋਲਨ ਨੂੰ ਨਿਰਸੰਦੇਹ ਹੀ ਹੁਲਾਰਾ ਦਿੱਤਾ।

*ਅਸਰਾਰਿ ਸਮਦੀ* ਦਾ ਲੇਖਕ ਦੇਸ਼ ਵਿਚ ਮਚੀ ਬਦਅਮਨੀ ਦੇ ਵਰਣਨ ਨੂੰ ਜਾਰੀ ਰੱਖਦਾ ਹੋਇਆ ਤੀਜੇ ਅਧਿਆਇ ਵਿਚ ਉਸ ਬਗਾਵਤ ਦਾ ਵਰਣਨ ਕਰਦਾ ਹੈ ਜੋ ਹੁਸੈਨ ਖਾਨ ਕਸੂਰੀ ਨਾਮੀ ਅਫਗਾਨ ਨੇ ਬਰਪਾ ਕੀਤੀ। ਇਹ ਬਗਾਵਤ ਲਾਹੌਰ ਦੇ ਨਜ਼ਦੀਕ ਹੋਈ। ਹੁਸੈਨ ਖਾਂ ਨੇ ਨਾ ਕੇਵਲ ਸਰਕਾਰ ਨੂੰ ਬਣਦਾ ਮਾਮਲਾ ਦੇਣਾ ਹੀ ਬੰਦ ਕਰ ਦਿੱਤਾ ਸਗੋਂ ਲਾਹੌਰ ਸ਼ਹਿਰ ਦੀ ਬਾਹਰਲੀ ਵਸੋਂ ਉੱਤੇ ਵੀ ਆਕਰਮਣ ਕਰਨਾ ਅਰੰਭਿਆ।[21]

ਇਸ ਬਗਾਵਤ ਦਾ ਵੱਡਾ ਕਾਰਨ ਸੱਯਦ ਭਰਾਵਾਂ ਦੀ ਸ਼ਹਿ ਸੀ ਜੋ ਫਰੁਖ਼ਸੀਅਰ ਦੇ ਦਰਬਾਰ ਵਿਚ ਆਪਣਾ ਪਰਭਾਵ ਕਾਇਮ ਕੀਤੇ ਹੋਏ ਸਨ ਅਤੇ ਨਵਾਬ ਅਬਦੁੱਸਮਦ ਖਾਂ ਦੇ ਵਿਰੋਧੀ ਸਨ। *ਅਸਰਾਰਿ ਸਮਦੀ* ਵਿਚ ਦਿੱਤੀ ਸਮੱਗਰੀ ਤੋਂ ਹੁਸੈਨ ਖਾਂ ਦੀ ਬਗਾਵਤ ਨੂੰ ਭਲੀ-ਭਾਂਤੀ ਦਬਾਉਣ ਸਬੰਧੀ ਸਮੱਗਰੀ ਉੱਭਰ ਕੇ ਸਾਹਮਣੇ ਆਉਂਦੀ ਹੈ। ਇਥੋਂ ਤੱਕ ਕਿ ਲੇਖਕ ਨੇ ਹੁਸੈਨ ਖਾਂ ਦੀ ਮੌਤ ਲੜਾਈ ਦੇ ਮੈਦਾਨ ਵਿਚ ਜੂਝ ਕੇ ਮਰਨ ਉਪਰੰਤ ਦਿਖਾਈ ਹੈ ਜਿਸ ਦੀ ਦੂਜੇ ਸਰੋਤ ਵੀ ਪ੍ਰੋੜਤਾ ਕਰਦੇ ਹਨ।

ਜਿਵੇਂ ਕਿ ਉਪਰ ਦੱਸਿਆ ਗਿਆ ਹੈ ਲੇਖਕ ਦੀ ਇਸ ਰਚਨਾ ਦਾ ਮਨੋਰਥ ਅਬਦੁੱਸਮਦ ਖਾਂ ਦੀਆਂ ਮੁਹਿੰਮਾਂ ਵਿਚ ਉਸ ਦੀ ਸਫਲਤਾ ਨੂੰ ਦਰਸਾਉਣ ਅਤੇ ਮੁਗ਼ਲ ਰਾਜ ਨੂੰ ਵਧੇਰੇ ਮਜ਼ਬੂਤੀ ਨਾਲ ਸਥਾਪਿਤ ਹੋਏ ਪਰਗਟ ਕਰਨਾ ਸੀ। ਇਸ ਸੰਬੰਧ ਵਿਚ ਲੇਖਕ ਨੇ ਚੌਥੇ ਅਧਿਆਇ ਵਿਚ ਨਵਾਬ ਦੀ ਕਸ਼ਮੀਰ ਦੇ ਸ਼ੇਖ ਸ਼ਰਫ-ਉਦ-ਦੀਨ ਕਸ਼ਮੀਰੀ ਵਿਰੁੱਧ ਭੇਜੀ ਮੁਹਿੰਮ ਦਾ ਆਪਣੇ ਹੀ ਪੱਖ ਤੋਂ ਨਿਰੀਖਣ ਕੀਤਾ ਹੈ। ਲੇਖਕ ਅਨੁਸਾਰ ਕਸ਼ਮੀਰ ਵਿਚ ਬਦਅਮਨੀ ਕਾਰਨ ਇਹ ਇਲਾਕਾ ਵੀ ਉਸ ਨੂੰ ਸੌਂਪ ਦਿੱਤਾ ਗਿਆ ਸੀ। ਅਸਲ ਵਿਚ ਲੇਖਕ ਕਸ਼ਮੀਰ ਵਿਚ ਫੈਲੀ ਬਦਅਮਨੀ, ਬਗਾਵਤ ਅਤੇ ਉਸ ਨੂੰ ਕੁਚਲੇ ਜਾਣ ਵਿਚ ਹੀ ਦਿਲਚਸਪੀ ਰੱਖਦਾ ਹੈ ਕਿਉਂਕਿ ਇਹ ਉਸਦੇ ਸਰਪ੍ਰਸਤ ਦੀ ਸੋਭਾ ਦਾ ਸੂਚਿਕ ਹੈ। ਇਸ ਬਗਾਵਤ ਦੀ ਪਿੱਠ ਭੂਮੀ ਅਤੇ ਇਸ ਦੇ ਫੌਰੀ ਪ੍ਰਭਾਵਾਂ ਤੋਂ ਲੇਖਕ ਦੀ ਰਚਨਾ ਬਹੁਤ ਲਾਭਦਾਇਕ ਸਿੱਧ ਨਹੀਂ ਹੁੰਦੀ। ਇਸੇ ਬਗਾਵਤ ਦੇ ਫਲਸਰੂਪ ਹੀ ਮੁਲਤਾਨ ਵਿਚ ਅਤਿਅੰਤ ਬੇਚੈਨੀ ਫੈਲ ਗਈ ਸੀ। ਇਸ ਕਾਰਨ ਮੁਗ਼ਲ ਸਮਰਾਟ ਨੇ ਮੁਲਤਾਨ ਵਿਚ ਨਵਾਬ ਅਬਦੁੱਸਮਦ ਖਾਂ ਨੂੰ ਸੂਬੇਦਾਰ ਦੇ ਤੌਰ ਉਤੇ ਨਿਯੁਕਤ ਕੀਤਾ ਸੀ। ਨਵਾਬ ਅਬਦੁੱਸਮਤ ਖਾਂ ਨੂੰ ਲਾਹੌਰ ਤੋਂ ਬਦਲ ਕੇ ਉਸਦੇ ਨੌਜਵਾਨ ਲੜਕੇ ਜ਼ਕਰੀਆ ਖਾਂ ਨੂੰ ਲਾਹੌਰ ਵਿਚ ਲਿਆਉਣਾ ਰਾਜਨੀਤੀ ਦਾ ਇਕ ਮਹੱਤਵਪੂਰਨ ਕਦਮ ਸੀ। ਲੇਖਕ ਦੀ ਵਿਆਖਿਆ ਤੋਂ ਪਤਾ ਚਲਦਾ ਹੈ ਕਿ ਨਵਾਬ ਨੂੰ ਨਾ ਚਾਹੁੰਦੇ ਹੋਇਆਂ ਵੀ ਮੁਲਤਾਨ ਜਾਣਾ ਪਿਆ। ਇਸ ਗੱਲ ਦੀ ਵੱਡੀ ਸੰਭਾਵਨਾ ਹੈ ਕਿ ਜ਼ਕਰੀਆ ਖਾਂ ਨੂੰ ਲਾਹੌਰ ਵਿਚ ਲਿਆਉਣ ਦਾ ਕੇਵਲ ਇਕੋ ਇਕ ਮੁਖ ਮਨੋਰਥ ਸਿੰਘਾਂ ਦੇ ਵਿਕਾਸ ਨੂੰ ਕੁਚਲਣਾ ਸੀ। ਲੇਖਕ ਨੇ ਇਸ ਵਿਸ਼ੇ ਉੱਤੇ ਬਹੁਤੀ ਰੌਸ਼ਨੀ ਨਹੀਂ ਪਾਈ। ਇਸ ਦਾ ਵੀ ਇਹੀ ਕਾਰਨ ਪ੍ਰਤੀਤ ਹੁੰਦਾ ਹੈ ਕਿ ਉਹ ਨਵਾਬ ਅਬਦੁੱਸਮਦ ਖਾਂ ਦੇ ਕਾਰਨਾਮਿਆਂ ਤੋਂ ਆਪਣੇ ਪਾਠਕਾਂ ਨੂੰ ਪ੍ਰਭਾਵਿਤ ਕਰਨਾ ਚਾਹੁੰਦਾ ਸੀ। ਇਸੇ ਲਈ ਉਹ ਦੱਸਦਾ ਹੈ ਕਿ ਬਿਰਧ ਹੋਣ ਦੇ ਬਾਵਜੂਦ ਵੀ ਨਵਾਬ ਦੀ ਆਮਦ ਦੀ ਖ਼ਬਰ ਸੁਣ ਕੇ ਬਹੁਤ ਸਾਰੇ ਬਗਾਵਤੀ ਮੁਗ਼ਲ ਸਰਕਾਰ ਦੀ ਅਧੀਨਤਾ ਵਿਚ ਆ ਗਏ। ਲੇਖਕ ਨੇ ਇਹ ਵੀ ਸੰਕੇਤ ਕੀਤਾ ਹੈ ਕਿ ਮੁਲਤਾਨ ਦਾ ਨਾਜ਼ਮ ਹੁੰਦਿਆਂ ਹੋਇਆ ਵੀ ਅਬਦੁੱਸਮਤ ਖਾਂ ਆਪਣੇ ਪੁੱਤਰ ਜ਼ਕਰੀਆ ਖਾਂ ਦੀ ਫੌਜੀ ਮੁਹਿੰਮਾਂ ਭੇਜ ਕੇ ਸਹਾਇਤਾ ਕਰਦਾ ਰਿਹਾ।[27]

ਲੇਖਕ ਦੀ ਜੰਮੂ ਦੇ ਸ਼ਾਸ਼ਕਾਂ ਵਿਰੁੱਧ ਫੌਜੀ ਕਾਰਵਾਈ ਦੀ ਵਿਆਖਿਆ ਤੋਂ ਇਹ ਸੰਕੇਤ ਮਿਲਦਾ ਹੈ ਕਿ ਮੁਗ਼ਲ ਸਰਕਾਰ ਜੰਮੂ ਵਿਚ ਵੀ ਕਮਜ਼ੋਰ ਹੋ ਚੁਕੀ ਸੀ। ਜੰਮੂ ਦੀ ਬਦਅਮਨੀ ਨੂੰ ਰੋਕ ਪਾਉਣ ਹਿਤ ਤਿੰਨ ਮੁਗ਼ਲ ਸਰਦਾਰਾਂ ਨੇ ਬਾਗੀਆਂ ਵਿਰੁੱਧ ਕਾਰਵਾਈ ਕੀਤੀ ਸੀ। ਇਹਨਾਂ ਸਰਦਾਰਾਂ ਭਾਵ ਅਬਦੁੱਸਮਦ ਖਾਂ, ਜ਼ਕਰੀਆ ਖਾਂ ਅਤੇ

ਸਿਆਲਕੋਟ ਦੇ ਨਾਇਬ ਫੌਜਦਾਰ ਅਦੀਨਾ ਬੇਗ ਨੇ ਵੈਰੀ ਨੂੰ ਹੱਥਿਆਰ ਸੁੱਟਣ ਲਈ ਮਜਬੂਰ ਕੀਤਾ ਪਰ ਪੂਰਨ ਰੂਪ ਵਿਚ ਸ਼ਾਂਤੀ ਬਹਾਲ ਨਾ ਕਰ ਸਕੇ।[23]

ਲੇਖਕ ਨੇ ਜੰਮੂ ਦੀ ਦੂਜੀ ਮੁਹਿੰਮ ਦਾ ਵਰਣਨ ਛੇਵੇਂ ਅਧਿਆਇ ਵਿਚ ਕੀਤਾ ਹੈ ਜੋ ਇਹਨਾਂ ਹੀ ਜ਼ਿਮੀਦਾਰਾਂ ਦੇ ਵਿਰੁੱਧ ਸੀ। ਇਸ ਵਾਰੀ ਵੀ ਉਕਤ ਵਰਣਨ ਕੀਤੇ ਗਏ ਤਿੰਨੇ ਸਰਦਾਰਾਂ ਨੇ ਬਾਗੀਆਂ ਵਿਰੁੱਧ ਮੁਹਿੰਮਾਂ ਦਾ ਪ੍ਰਬੰਧ ਕੀਤਾ। ਲੇਖਕ ਅਨੁਸਾਰ ਪਹਾੜੀਆਂ ਨੇ ਜਿਹਨਾਂ ਦੇ ਸੁਭਾਵ ਵਿਚ ਖੋਟ ਸੀ ਤੇ ਫਸਾਦ ਜਿਨ੍ਹਾਂ ਦੀ ਜ਼ਮੀਰ ਵਿਚ ਸੀ ਕੁਝ ਸਮਾਂ ਪਾ ਕੇ ਆਪਣੇ ਵਚਨਾਂ ਅਤੇ ਇਕਰਾਰਾਂ ਤੋਂ ਮੁਕਰ ਕੇ ਖਿਰਾਜ ਦੇਣ ਤੋਂ ਇਨਕਾਰ ਕਰ ਦਿੱਤਾ। ਫਲਸਰੂਪ ਸ਼ਾਹੀਂ ਫੌਜਾਂ ਪਹਾੜ ਦੀ ਚੋਟੀ ਉੱਤੇ ਪਹੁੰਚ ਗਈਆਂ ਅਤੇ ਨਵੇਂ ਸਿਰਿਉਂ ਲੜਾਈ ਅਰੰਭ ਹੋਈ। ਨਵਾਬ ਅਬਦੁੱਸਮਦ ਖਾਂ ਜੋ ਉਹਨੀ ਦਿਨੀਂ ਮੁਲਤਾਨ ਦੀ ਸਥਿਤੀ ਨੂੰ ਸੋਧਣ ਵਿਚ ਰੁੱਝਿਆ ਹੋਇਆ ਸੀ ਜੰਮੂ ਵਿਚ ਦੂਜੀ ਬਗਾਵਤ ਉਠਣ ਦੀ ਖ਼ਬਰ ਸੁਣਕੇ ਉਥੋਂ ਤੁਰ ਪਿਆ ਤਾਂ ਜੋ ਜ਼ਕਰੀਆ ਖਾਂ ਨੂੰ ਜਲਦੀ ਸਹਾਇਤਾ ਉਪਲਬਧ ਹੋ ਸਕੇ। ਧਰਿਪ ਦੇਵ ਅਤੇ ਅਨੰਦ ਦੇਵ ਜੰਮੂ ਦੀਆਂ ਪਹਾੜੀਆਂ ਦੇ ਜ਼ਿਮੀਦਾਰਾਂ ਵਿਰੁੱਧ ਭੇਜੀ ਗਈ ਇਸ ਦੂਜੀ ਮੁਹਿੰਮ ਵਿਚ ਵੀ ਸ਼ਾਹੀ ਫੌਜਾਂ ਨੇ ਬਗਾਵਤੀਆਂ ਨੂੰ ਹਾਰ ਦਿੱਤੀ। ਜੇਤੂ ਫੌਜਾਂ ਨੇ ਮਜ਼ਬੂਤ ਥਾਵਾਂ, ਕਿਲ੍ਹਿਆਂ ਅਤੇ ਕੇਂਦਰੀ ਸਥਾਨਾਂ ਵਿਚ ਚੌਂਕੀਆਂ ਸਥਾਪਿਤ ਕਰ ਦਿੱਤੀਆਂ। ਅਦੀਨਾ ਬੇਗ ਖਾਂ ਨੇ ਨਵਾਬ ਅਬਦੁੱਸਮਦ ਖਾਂ ਅਤੇ ਜ਼ਕਰੀਆ ਖਾਂ ਦੀ ਅਗਵਾਈ ਹੇਠ ਪਥਰੀਲਿਆਂ ਰਸਤਿਆਂ ਦੀ ਸੁਧਾਈ ਕੀਤੀ ਅਤੇ ਪੱਥਰੀਲੇ ਪ੍ਰਸਿੱਧ ਰਸਤਿਆਂ ਨੂੰ ਮੈਦਾਨ ਬਣਾ ਦਿੱਤਾ।

ਕਾਂਗੜੇ ਦੇ ਕਟੋਚ ਜ਼ਿਮੀਦਾਰ ਨੇ ਵੀ ਨਿਸ਼ਚਿਤ ਰਕਮ ਸ਼ਾਹੀ ਦਰਬਾਰ ਵਿਚ ਭੇਜਣੀ ਬੰਦ ਕਰ ਦਿੱਤੀ ਸੀ। ਉਸ ਨੂੰ ਕੁਝ ਸਮੇਂ ਬਾਅਦ ਪੈਰਾਂ ਵਿਚ ਬੇੜੀਆਂ ਪਾ ਦਿੱਤੀਆਂ ਗਈਆਂ ਅਤੇ ਉਸਦੇ ਦੇਸ਼ ਉੱਤੇ ਧਾਵਾ ਬੋਲ ਦਿੱਤਾ। ਪਹਿਲਾਂ ਇਸ ਕਾਂਗੜੇ ਦੇ ਕਟੋਚ ਸਰਦਾਰ ਨੇ ਜੰਮੂ ਦੀ ਦੂਜੀ ਮੁਹਿੰਮ ਸਮੇਂ ਮੁਗ਼ਲ ਫੌਜਾਂ ਦੀ ਸਹਾਇਤਾ ਕੀਤੀ ਸੀ। ਇਹ ਮੁਹਿੰਮਾਂ ਸਿੰਘਾਂ ਦੀ ਸੂਖਮ ਢੰਗ ਨਾਲ ਹੌਂਸਲਾ ਅਫਜ਼ਾਈ ਦੀਆਂ ਸੂਚਿਕ ਹਨ।

ਲੇਖਕ ਨੇ ਕਾਬਲ ਦੀ ਸਰਹੱਦ ਉੱਤੇ ਸਥਿਤ ਆਬੀ ਦੇ ਜ਼ਿਮੀਂਦਾਰ ਵਿਰੁੱਧ ਵੀ ਅਬਦੁੱਸਮਦ ਖਾਂ ਦੁਆਰਾ ਮੁਹਿੰਮ ਦਾ ਵਰਣਨ ਕੀਤਾ ਹੈ। ਫਲਸਰੂਪ ਬਾਗੀ ਜ਼ਿਮੀਦਾਰਾਂ ਨੇ ਮੁਗ਼ਲ ਅਧੀਨਗੀ ਪ੍ਰਵਾਨ ਕਰਨਾ ਕਬੂਲ ਕੀਤਾ। ਲੇਖਕ ਦੁਆਰਾ ਵਰਣਨ ਕੀਤੀਆਂ ਗਈਆਂ ਪਹਾੜੀ ਇਲਾਕਿਆਂ ਦੀਆਂ ਮੁਹਿੰਮਾਂ ਤੋਂ ਇਹ ਗੱਲ ਸਹਿਜੇ ਹੀ ਉਭਰਕੇ ਸਾਹਮਣੇ ਆਉਂਦੀ ਹੈ ਕਿ ਮੁਗ਼ਲ ਸਰਕਾਰ ਦੀ ਸ਼ਕਤੀ ਉਕਤ ਪਹਾੜੀ ਇਲਾਕੇ ਉੱਤੇ ਡਾਵਾਂ ਡੋਲ ਜਿਹੀ ਸੀ ਕਿਉਂਕਿ ਪਹਾੜੀ ਸਰਦਾਰ ਆਪਣੀ ਜਨਤਾ ਉੱਤੇ ਪੂਰੇ ਪ੍ਰਭਾਵਤ ਅਤੇ ਸਤਿਕਾਰਯੋਗ ਮੰਨੇ ਜਾਂਦੇ ਸਨ। ਪਹਾੜਾਂ ਦੇ ਵਸਨੀਕ ਮੁਗ਼ਲ ਪ੍ਰਬੰਧ ਨੂੰ ਓਪਰਾ ਅਤੇ ਬਾਹਰੀ ਰਾਜ ਮੰਨਦੇ ਸਨ। ਫਲਸਰੂਪ ਮੁਗ਼ਲ ਪਹਾੜੀ ਇਲਾਕਿਆਂ ਵਿਚ ਆਪਣੀ ਹਕੂਮਤ ਚੰਗੀ ਤਰ੍ਹਾਂ ਸਥਾਪਤ ਨਾ ਕਰ ਸਕੇ। ਉਹਨਾਂ ਲਈ ਪਹਾੜੀ ਜ਼ਿਮੀਦਾਰਾਂ ਨੂੰ ਸਥਾਨਿਕ ਸਹਾਇਤਾ ਤੋਂ ਬਿਨਾ ਸਦੀਵੀ ਰੂਪ ਵਿਚ ਦਬਾਉਣਾ ਕਠਿਨ ਸੀ। *ਅਸਰਾਰਿ ਸਮਦੀ* ਰਾਹੀਂ ਉਪਲਬਧ ਸਮੱਗਰੀ ਤੋਂ ਅਸੀਂ ਨਿਸਚੇ ਹੀ ਕਹਿ ਸਕਦੇ ਹਾਂ ਕਿ ਮੁਗ਼ਲ ਰਾਜਨੀਤੀ ਪਹਾੜੀ ਇਲਾਕਿਆਂ ਵਿਚ ਸੁਖਾਵੀਂ ਸੂਝਵਾਨ ਅਤੇ ਪ੍ਰਬਲ ਸਾਬਤ ਨਾ ਹੋ

ਸਕੀ। ਅਸਲ ਵਿਚ ਪਹਾੜੀ ਇਲਾਕਿਆਂ ਦਾ ਮੁਗ਼ਲ ਪ੍ਰਬੰਧ ਉਗੜਾ-ਦੁਗੜਾ ਸੀ ਜੋ ਤਰਤੀਬ ਅਨੁਸਾਰ ਨਾ ਹੋਣ ਕਰਕੇ ਕਰ ਵਸੂਲ ਕਰਨ ਤੱਕ ਹੀ ਸੀਮਤ ਰਿਹਾ[24] ਅਸਰਾਰਿ ਸਮਦੀ ਦਾ ਸਤਵਾਂ ਤੇ ਆਖਰੀ ਅਧਿਆਇ ਅਮੀਰਾਂ ਵਜ਼ੀਰਾਂ ਅਤੇ ਦਰਵੇਸਾਂ ਦੇ ਗੁਣਾਂ ਅਤੇ ਔਗੁਣਾਂ ਦੀ ਵਿਆਖਿਆ ਕਰਦਾ ਹੈ।[25]

ਨਿਸਚੇ ਹੀ ਅਸਰਾਰਿ ਸਮਦੀ ਉੱਚ ਕੋਟੀ ਦੀ ਵਾਰਤਕ ਵਿਚ ਲਿਖੀ ਨਵਾਬ ਅਬਦੁੱਸਮਦ ਖਾਂ ਦੀਆਂ ਮੁਹਿੰਮਾਂ ਨੂੰ ਆਪਣੇ ਹੀ ਢੰਗ ਨਾਲ ਪੇਸ਼ ਕਰਨ ਵਾਲੀ ਇਕ ਸਮਕਾਲੀ ਰਚਨਾ ਹੈ। ਇਸ ਦਾ ਗੁਮਨਾਮ ਲੇਖਕ ਅਬਦੁੱਸਮਦ ਖਾਂ ਨੂੰ ਆਪਣਾ ਸਰਪ੍ਰਸਤ ਮੰਨਦਾ ਹੋਇਆ ਆਪਣੀ ਰਚਨਾ ਵਿਚ ਥਾਂ ਥਾਂ ਉਸਦੀਆਂ ਸਿਫਤਾਂ ਦੇ ਪੁਲ ਬੰਨਦਾ ਚਲਾ ਜਾਂਦਾ ਹੈ। ਮੁਗ਼ਲ ਸਾਮਰਾਜ ਦੇ ਬਗਾਵਤੀਆਂ ਵਿਰੁੱਧ ਭੇਜੀਆਂ ਮੁਹਿੰਮਾਂ ਦੇ ਕੁਚਲਣ ਵਿਚ ਅਬਦੁੱਸਮਦ ਖਾਂ ਦੀਆਂ ਸਫਲਤਾਵਾਂ ਨੂੰ ਦਰਸਾਉਂਦਿਆਂ ਹੋਇਆਂ ਲੇਖਕ ਨੇ ਥਾਂ ਥਾਂ ਉੱਤੇ ਅਲੰਕਾਰਾਂ ਤੋਂ ਕੰਮ ਲਿਆ ਹੈ ਅਤੇ ਵਧਾ ਚੜ੍ਹਾ ਕੇ ਇਤਿਹਾਸਕ ਸਥਿਤੀ ਦੀ ਬਹੁਤ ਥਾਈਂ ਆਪਣੇ ਸਰਪ੍ਰਸਤ ਦੇ ਪੱਖ ਵਿਚ ਵਿਆਖਿਆ ਕੀਤੀ ਹੈ। ਇਸ ਵਿਚ ਸੰਦੇਹ ਨਹੀਂ ਕਿ ਮੁਗ਼ਲ ਫੌਜਾਂ ਬਾਗੀਆਂ ਉੱਤੇ ਹਾਵੀ ਰਹੀਆਂ ਪਰ ਉਹਨਾਂ ਦੀ ਸਫਲਤਾ ਨੂੰ ਦਰਸਾਉਣ ਹਿੱਤ ਲੇਖਕ ਨੇ ਵੱਧ ਚੜਕੇ ਸਿਫਤ ਸਲਾਹ ਦਾ ਆਸਰਾ ਲਿਆ ਹੈ। ਪਰੰਤੂ ਇਤਿਹਾਸਕ ਸੰਦਰਭ ਵਿਚ ਦ੍ਰਿਸ਼ਟੀਮਾਨ ਹੋਣ ਵਾਲੇ ਤੱਥ ਲੇਖਕ ਦੀ ਵਿਆਖਿਆ ਤੋਂ ਉਜਾਗਰ ਹੋ ਜਾਂਦੇ ਹਨ। ਉਦਾਹਰਣ ਦੇ ਤੌਰ ਉੱਤੇ ਅਬਦੁੱਸਮਦ ਖਾਂ, ਜ਼ਕਰੀਆ ਖਾਂ ਅਤੇ ਅਦੀਨਾ ਬੇਗ ਦੇ ਪਹਾੜੀ ਸਰਦਾਰਾਂ ਦੀ ਬਗਾਵਤ ਨੂੰ ਦਬਾਉਣ ਸਬੰਧੀ ਇਹ ਤੱਥ ਉਭਰ ਕੇ ਸਾਹਮਣੇ ਆਉਂਦਾ ਹੈ ਕਿ ਮੁਗ਼ਲ ਸਰਕਾਰ ਪਹਾੜੀ ਸਰਦਾਰਾਂ ਨੂੰ ਸਿੱਧੇ ਰੂਪ ਵਿਚ ਆਪਣੇ ਅਧੀਨ ਲਿਆਉਣ ਵਿਚ ਅਸਮਰੱਥ ਸੀ। ਭਾਵੇਂ ਲੇਖਕ ਨੇ ਅਬਦੁੱਸਮਦ ਖਾਂ ਨੂੰ ਇਸ ਸੰਦਰਭ ਵਿਚ ਬਹੁਤ ਵਡਿਆਇਆ ਹੈ ਪਰੰਤੂ ਇਤਿਹਾਸਕ ਤੱਥ ਕਾਫੀ ਹੱਦ ਤੱਕ ਛੁਪੇ ਨਹੀਂ ਰਹੇ।

ਲੇਖਕ ਨੇ ਫ਼ਾਰਸੀ ਭਾਸ਼ਾ ਵਿਚ ਅਜਿਹੀ ਕਠਿਨ ਅਤੇ ਉੱਤਮ ਸ਼ੈਲੀ ਵਰਤੀ ਹੈ ਕਿ ਇਸ ਟਕਸਾਲੀ ਸ਼ੈਲੀ ਵਿਚੋਂ ਨਿਕਲਕੇ ਇਤਿਹਾਸਕ ਤੱਥਾਂ ਨੂੰ ਸਾਹਮਣੇ ਲਿਆਉਣਾ ਥਾਂ ਥਾਂ ਕਠਿਨ ਪ੍ਰਤੀਤ ਹੁੰਦਾ ਹੈ। ਪਰੰਤੂ ਲਿਖਤ ਵਿਚ ਅਜਿਹਾ ਕੁਝ ਹੁੰਦੇ ਹੋਇਆਂ ਵੀ ਇਸ ਵਿਚ ਕੋਈ ਸੰਦੇਹ ਨਹੀਂ ਕਿ ਇਹ ਰਚਨਾ ਭਾਵੇਂ ਇਕ ਸੰਖੇਪ ਜਿਹੀ ਵਿਆਖਿਆ ਹੈ ਅਤੇ ਸਮਕਾਲੀ ਹਾਲਾਤ ਨੂੰ ਸਮੂਹ ਪੱਖਾਂ ਤੋਂ ਦ੍ਰਿਸ਼ਟੀਮਾਨ ਨਹੀਂ ਕਰਦੀ ਪਰ ਕੁਝ ਅਜਿਹੇ ਨਿਵੇਕਲੇ ਤੱਥ ਪੇਸ਼ ਕਰਦੀ ਹੈ ਜੋ ਇਤਿਹਾਸਕਾਰਾਂ ਲਈ ਵਡਮੁੱਲੇ ਸਿੱਧ ਹੁੰਦੇ ਹਨ। ਨਿਰਸੰਦੇਹ ਹੀ ਅਸਰਾਰਿ ਸਮਦੀ ਅਬਦੁੱਸਮਦ ਖਾਂ ਦੀ ਵਿਅਕਤਿਤਵ ਅਤੇ ਉਸ ਦੀਆਂ ਕੁਝ ਮਹੱਤਵਪੂਰਨ ਮੁਹਿੰਮਾਂ ਨੂੰ ਦਰਸਾਉਣ ਵਾਲੇ ਬਹੁਮੁੱਲੇ ਸਮਕਾਲੀ ਇਤਿਹਾਸਕ ਸੋਮਿਆਂ ਵਿਚੋਂ ਇੱਕ ਹੈ। ਇਹ ਬੰਦਾ ਬਹਾਦਰ ਸਬੰਧੀ ਜਾਣਕਾਰੀ ਸਬੰਧੀ ਅਲੋਚਨਾ ਦਾ ਵਿਸ਼ੇਸ਼ ਰੂਪ ਵਿੱਚ ਲਿਖਾਇਕ ਹੈ ਅਤੇ 1713 ਈ. ਤੋਂ 1737 ਈ. ਤੱਕ ਦੇ ਪੰਜਾਬ ਦੀ ਸਿਆਸੀ ਤੇ ਸਮਾਜਿਕ ਦਸ਼ਾ ਨੂੰ ਦਰਸਾਉਣ ਵਿਚ ਸਹਾਈ ਹੈ।

## ਪੈਰ ਟਿੱਪਣੀਆਂ

1. *ਅਸਰਾਰਿ ਸਮਦੀ* ਪੰਜਾਬ ਨਾਲ ਸਬੰਧਤ ਇਕ ਨਿਸ਼ਚਿਤ ਸਮੇਂ ਦਾ ਸਮਕਾਲੀ ਇਤਿਹਾਸ ਹੈ। ਇਸ ਦੇ ਲੇਖਕ ਰਾਹੀਂ ਅੰਕਿਤ ਕੀਤੀ ਗਈ ਸੰਖੇਪ ਜਿਹੀ ਭੂਮਿਕਾ ਬੜੀ ਲਾਭਦਾਇਕ ਹੈ। ਇਹ ਮੁੱਢਲੇ ਸ਼ਬਦ ਜੋ ਗਿਣਤੀ ਦੇ ਕੁਝ ਪਹਿਰਿਆਂ ਵਿਚ ਅੰਕਿਤ ਕੀਤੇ ਗਏ ਹਨ ਇਸ ਪੁਸਤਕ ਸਬੰਧੀ ਨਾ ਕੇਵਲ ਲਾਭਦਾਇਕ ਜਾਣਕਾਰੀ ਦੇਣ ਦੇ ਹੀ ਲਿਖਾਇਕ ਹਨ ਸਗੋਂ ਬਹੁਤ ਸਾਰੀਆਂ ਸਬੰਧਤ ਪੁੱਛਾਂ ਦੇ ਉੱਤਰਾਂ ਦੇ ਵੀ ਸੂਚਿਕ ਹਨ- ਜਿਵੇਂ ਲੇਖਕ ਕੌਣ ਸੀ ਅਤੇ ਕਿਸ ਕਿੱਤੇ ਵਿਚ ਮਸ਼ਗੂਲ ਸੀ।ਉਸ ਦੇ ਨਵਾਬ ਅਬਦੁੱਸਮਦ ਖ਼ਾਂ ਜਿਸ ਦੀਆਂ ਮੁਹਿੰਮਾਂ ਇਸ ਪੁਸਤਕ ਦਾ ਪ੍ਰਧਾਨ ਵਿਸ਼ਾ ਹਨ, ਨਾਲ ਸੰਬੰਧ, ਪੁਸਤਕ ਲਿਖਣ ਦਾ ਮਨੋਰਥ ਤੇ ਮਿਤੀ ਆਦਿ। ਵੇਖ *ਅਸਰਾਰਿ ਸਮਦੀ* (ਪੰਜਾਬੀ ਅਨੁਵਾਦ ਤੇ ਪਰਵੇਸ਼ਕਾ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1972। ਹੱਥਲੇ ਪ੍ਰਬੰਧ ਵਿਚ ਇਸੇ ਸੰਸਕਰਨ ਨੂੰ ਆਧਾਰ ਬਣਾਇਆ ਗਿਆ ਹੈ।
2. ਮੁਗ਼ਲ ਬਾਦਸ਼ਾਹ ਜਹਾਨਦਾਰ ਸ਼ਾਹ 1712-1713 ਈ. ਤੱਕ ਹਿੰਦੁਸਤਾਨ ਦਾ ਸਮਰਾਟ ਰਿਹਾ। ਇਸ ਉਪਰੰਤ ਉਸ ਦੇ ਉਤਰਾਧਿਕਾਰੀ ਫਰੁੱਖਸੀਅਰ ਨੇ 1713-1719 ਈ. ਤਕ ਭਾਰਤ ਉੱਤੇ ਰਾਜ ਕੀਤਾ ਜਿਸ ਦੀ ਹਕੂਮਤ ਸਮੇਂ ਦੇ ਕੁਝ ਮੁਗ਼ਲ-ਸਿੱਖ ਸੰਬੰਧ ਇਸ ਪੁਸਤਕ ਵਿਚ ਸ਼ਾਮਲ ਹਨ।
3. *ਫੌਰਸਟਰ, ਏ ਜਰਨੀ ਫਰਾਮ ਬੰਗਾਲ ਟੂ ਇੰਗਲੈਂਡ*, I, ਪਟਿਆਲਾ 1970 (ਰਿਪ੍ਰਿੰਟ) ਪੰਨਾ 303 *ਅਸਰਾਰਿ ਸਮਦੀ* ਦੇ ਲੇਖਕ ਦੇ ਪਰਭਾਵ ਨੂੰ ਕਬੂਲਦਾ ਹੋਇਆ ਲਿਖਦਾ ਹੈ: 'A sicque disciple, named Bunda, who had attended Govind Singh to eccan, came, after the death of his chief, into the Punjab, where claimring a merit from his late connection he raised a small force and in various desultory enterprises, established the character of a brave but cruel soldier.' ਗੁਰੂ ਗੋਬਿੰਦ ਸਿੰਘ ਨੇ ਬੰਦਾ ਬਹਾਦਰ ਨੂੰ 3 ਸਤੰਬਰ 1708 ਨੂੰ ਸਿੱਖੀ ਵਿਚ ਲਿਆਂਦਾ ਜਿਸ ਨੇ 1709-10 ਈ. ਵਿਚ ਇਕ ਵਾਰੀ ਮੁਗ਼ਲ ਰਾਜ ਉਲਟਾ ਦਿੱਤਾ। ਇੱਥੇ ਇਹ ਗੱਲ ਸਪੱਸ਼ਟ ਕਰਨਾ ਅਤਿ ਜ਼ਰੂਰੀ ਹੈ ਕਿ ਬੰਦਾ ਬਹਾਦਰ ਨੂੰ ਜ਼ਾਲਮ ਕਹਿਣਾ ਉਸ ਦੁਵਾਰਾ ਉਤਸ਼ਾਹ ਦਿੱਤੇ ਗਏ ਸਿੱਖ ਅੰਦੋਲਨ ਨਾਲ ਇਤਿਹਾਸਕ ਸੰਦਰਭ ਵਿਚ ਨਾ ਕੇਵਲ ਜ਼ਿਆਦਤੀ ਹੀ ਹੋਵੇਗੀ ਸਗੋਂ ਅਨਿਆ ਵੀ। ਇਸ ਵਿਸ਼ੇ ਸਬੰਧੀ ਅਨੁਕੂਲ ਥਾਂ ਉੱਤੇ ਸਪੱਸ਼ਟੀਕਰਨ ਦਿੱਤਾ ਗਿਆ ਹੈ।
4. ਅਹਿਮਦਸ਼ਾਹ ਬਟਾਲੀਆ ਨੇ 'ਜ਼ਿਕਰ-ਏ-ਗੁਰੂਆਂ-ਵਾ-ਇਬਤਿਦਾ-ਏ-ਸਿੰਘਾਂ-ਵਾ-ਮਜ਼ਹਬ-ਏ-ਏਸ਼ਆਂ' ਸੋਹਨ ਲਾਲ ਸੂਰੀ ਰਚਿਤ *ਉਮਦਤ-ਉਤ-ਤਵਾਰੀਖ* (ਤਤਮਾ ਪੰਨਾ -12) ਵਿਚ ਬੰਦਾ ਬਹਾਦਰ ਦੀ ਗ੍ਰਿਫਤਾਰੀ ਦਾ ਵਿਸਤਾਰ ਪੇਸ਼ ਕੀਤਾ ਹੈ ਜਿਸ ਦੀ ਅਜੋਕੇ ਲੇਖਕਾਂ ਨੇ ਆਪਣੀਆਂ ਰਚਨਾਵਾਂ ਵਿਚ ਵਰਣਨ ਕੀਤੀ ਹੈ।
5. *ਅਸਰਾਰਿ ਸਮਦੀ*, ਪੰਨਾ-4, ਇਸ ਪੁਸਤਕ ਦਾ ਲੇਖਕ ਇਹ ਸਾਲ 1141 ਹਿਜਰੀ ਅੰਕਿਤ ਕਰਦਾ ਹੈ ਜੋ 1728-29 ਈਸਵੀ ਬਣਦਾ ਹੈ।
6. *ਅਸਰਾਰਿ ਸਮਦੀ*, ਪੰਨੇ 5-6.

7. ਉਪਰੋਕਤ, ਪੰਨਾ 7.
8. ਉਪਰੋਕਤ, ਪੰਨਾ 8.
9. ਮੁਹਮਦ ਕਾਸਮ ਲਾਹੌਰੀ, *ਇਬਰਤ ਨਾਮਾ*, ਪੰਨਾ 8.
10. ਬੰਦਾ ਬਹਾਦਰ ਦੇ ਮਿਸ਼ਨ ਲਈ ਵੇਖੋ ਕੇਸਰ ਸਿੰਘ ਛਿੱਬਰ, 'ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਕਾ' ਪਰਖ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ (ਸੰਪਾ. ਰਤਨ ਸਿੰਘ ਜੱਗੀ), ਪੰਨੇ 170-77.
11. *ਅਸਰਾਰਿ ਸਮਦੀ*, ਪੰਨਾ 9.
12. ਮੁਹਮਦ ਕਾਸਮ ਲਾਹੌਰੀ, *ਉਪਰੋਕਤ।*
13. *ਅਸਰਾਰਿ ਸਮਦੀ*, ਪੰਨਾ 13.
14. ਰਤਨ ਸਿੰਘ ਭੰਗੂ, *ਪ੍ਰਾਚੀਨ ਪੰਥ ਪ੍ਰਕਾਸ਼;* ਅੰਮ੍ਰਿਤਸਰ, 1962, ਪੰਨੇ 146-55; ਇਰਵਨ, *ਲੇਟਰ ਮੁਗਲਜ਼*, I ਪੰਨਾ 315; ਸੁਜਾਨ ਰਾਏ ਭੰਡਾਰੀ, *ਮੁਨਤਖਿਬ-ਉਲ-ਲਬਾਬ* , II ਪੰਨਾ 763.
15. ਅਹਿਮਦ ਸ਼ਾਹ ਬਟਾਲੀਆ, ਉਪਰੋਕਤ, ਪੰਨਾ 12.
16. 19 ਜੂਨ 1716 ਨੂੰ ਬੰਦਾ ਬਹਾਦਰ ਦੇ ਚਾਰ ਸਾਲ ਦੀ ਆਯੂ ਦੇ ਪੁੱਤਰ ਨੂੰ ਉਸ ਦੇ ਸਾਹਮਣੇ ਕਤਲ ਕਰ ਦਿੱਤਾ ਗਿਆ। ਵਿਸਤਾਰ ਲਈ ਵੇਖੋ, ਏ-ਐਲ ਸਿਰੀਵਾਸਤਵਾ, ਦਾ *ਮੁਗਲ ਏਮਪਾਇਰ*, 1952, ਪੰਨਾ 445.
17. *ਅਸਰਾਰਿ ਸਮਦੀ* (ਪੰਨਾ 14) ਅਨੁਸਾਰ ਉਹ (ਅਬਦੁੱਸਮਦ) ਖਾਂ ਬਾਦਸ਼ਾਹ ਦੀ ਭੇਟਾ ਲਈ ਅਸਚਰਜ ਸੁਗਾਤ ਲੈ ਜਾ ਰਿਹਾ ਸੀ...
18. *ਅਸਰਾਰਿ ਸਮਦੀ*, ਪੰਨਾ 15.
19. ਰਤਨ ਸਿੰਘ ਭੰਗੂ, ਉਪਰੋਕਤ, ਪੰਨੇ 152-54.
20. *ਅਸਰਾਰਿ ਸਮਦੀ*, ਪੰਨਾ 16-21.
21. ਉਪਰੋਕਤ, 22-27.
22. ਉਪਰੋਕਤ, ਪੰਨਾ 28-35.
23. ਉਪਰੋਕਤ, ਪੰਨਾ 36-44.
24. ਉਪਰੋਕਤ, ਪੰਨੇ 45-50.
25. ਉਪਰੋਕਤ, ਪੰਨੇ 51-54.

# 'ਜ਼ਿਕਰ-ਏ-ਗੁਰੂਆਂ
# -ਵਾ-ਇਬਤਿਦਾ-ਏ-ਸਿੰਘਾਂ....
# *ਤਵਾਰੀਖ-ਏ-ਹਿੰਦ*'।

ਸੱਯਦ ਅਹਿਮਦ ਸ਼ਾਹ ਬਟਾਲੀਆ ਕਰਤਾ *ਤਵਾਰੀਖ-ਏ-ਹਿੰਦ* ਇਕ ਉੱਘੇ ਪਰਿਵਾਰ ਨਾਲ ਸਬੰਧਤ ਸੀ। ਅਧਿਆਤਮਕ ਅਤੇ ਵਿਦਿਅਕ ਕਾਰਜਾਂ ਨੂੰ ਅਮਲ ਵਿਚ ਲਿਆਉਣ ਕਾਰਣ ਇਹ ਪਰਿਵਾਰ ਦੂਰ-ਦੂਰੇਡੇ ਤੱਕ ਪ੍ਰਸਿੱਧ ਹੋ ਗਿਆ। ਅਸਲ ਵਿਚ ਅਹਿਮਦ ਸ਼ਾਹ ਬਟਾਲੀਆ ਉੱਚ ਵਿੱਦਿਆ ਅਤੇ ਉੱਚ ਸਮਾਜਿਕ ਪੱਧਰ ਲਈ ਪ੍ਰਸਿੱਧ ਸੀ ਅਤੇ ਆਪਣੇ ਸਮਕਾਲੀਆਂ ਵਿਚ ਜੱਦੀ ਪੁਸ਼ਤੀ ਰਹੀਸ ਅਤੇ ਉੱਘਾ ਜ਼ਿਮੀਂਦਾਰ ਮੰਨਿਆ ਜਾਂਦਾ ਸੀ। ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਵਿਚ ਉਸ ਦਾ ਚੋਖਾ ਰਸੂਖ ਸੀ ਅਤੇ ਉਹ ਸੂਫੀਆਂ ਦੇ ਕਾਦਰੀ ਸਿਲਸਿਲੇ ਨਾਲ ਸਬੰਧਤ ਸੀ। ਉਸ ਦੇ ਪਰਿਵਾਰ ਨੂੰ ਆਮ ਤੌਰ ਉਤੇ ਮੀਆਂ ਪਰਿਵਾਰ ਕਿਹਾ ਜਾਂਦਾ ਸੀ। ਇਹ ਪਰਿਵਾਰ ਮੁਗ਼ਲ ਬਾਦਸ਼ਾਹ ਸ਼ਾਹਜਹਾਨ ਦੇ ਰਾਜ ਤੋਂ ਹੀ ਪ੍ਰਸਿੱਧਤਾ ਦਾ ਆਨੰਦ ਮਾਣਦਾ ਆਇਆ ਸੀ ਕਿਉਂਕਿ ਇਸ ਸਮੇਂ ਅਹਿਮਦਸ਼ਾਹ ਬਟਾਲੀਏ ਦੇ ਵੱਡੇ-ਵਡੇਰਿਆਂ ਵਿਚੋਂ ਇਕ ਵਿਅਕਤੀ ਇਨਾਇਤ ਸ਼ਾਹ ਨੂੰ ਪੰਜਾਬ ਦੀ ਉੱਤਰ-ਪੱਛਮ ਸੀਮਾਂ ਦਾ ਮੁੱਖ ਕਾਜ਼ੀ ਨਿਯੁਕਤ ਕਰ ਦਿੱਤਾ ਗਿਆ ਸੀ। ਬਾਦਸ਼ਾਹ ਔਰੰਗਜ਼ੇਬ ਦੇ ਸਮੇਂ ਇਸੇ ਇਨਾਇਤ ਸ਼ਾਹ ਦੇ ਪੁੱਤਰ ਫਜ਼ਲ-ਉਦ-ਦੀਨ ਕਾਦਰੀ ਨੇ ਬਟਾਲੇ ਵਿਖੇ ਇਕ ਦਰਗਾਹ ਸਥਾਪਿਤ ਕੀਤੀ। ਉਸ ਨੇ ਇਕ ਵਿੱਦਿਅਕ ਸੰਸਥਾ ਦੀ ਵੀ ਸਥਾਪਨਾ ਕੀਤੀ ਜੋ 'ਮਦਰਸਾ-ਏ-ਕਾਦਰੀ' ਦੇ ਨਾਮ ਨਾਲ ਪ੍ਰਸਿੱਧ ਹੋਈ। ਇਸ ਦੇ ਨਾਲ ਇਕ ਲੰਗਰ ਨੂੰ ਵੀ ਤਰਤੀਬ ਦਿੱਤੀ ਗਈ। ਇਹਨਾਂ ਅਦਾਰਿਆਂ ਦਾ ਸਮੁੱਚਾ ਪ੍ਰਬੰਧ 19ਵੀਂ ਸਦੀ ਦੇ ਅਰੰਭ ਵਿਚ ਅਹਿਮਦ ਸ਼ਾਹ ਬਟਾਲੀਏ ਦੇ ਹਵਾਲੇ ਕਰ ਦਿੱਤਾ ਗਿਆ। ਇਸੇ ਦਰਗਾਹ ਨਾਲ ਇਕ ਵੱਡੀ ਜਗੀਰ ਦੇ ਲੱਗਣ ਦੇ ਕਾਰਣ ਅਸਲ ਵਿਚ ਅਹਿਮਦ ਸ਼ਾਹ ਬਟਾਲੀਆਂ ਰਹੀਸ ਅਤੇ ਮਜ਼ਾਵਰ ਅਖਵਾਇਆ।

ਅਹਿਮਦ ਸ਼ਾਹ ਬਟਾਲੀਆ ਕਿਉਂਕਿ ਤਿੱਖੀ ਬੁੱਧੀ ਦਾ ਮਾਲਕ ਅਤੇ ਆਪਣੇ ਸਮੇਂ ਦਾ ਉੱਘਾ ਵਿਦਵਾਨ ਸੀ, ਇਸ ਲਈ ਉਹ ਰਾਜਨੀਤੀ, ਚੇਤਨਾ, ਜੁਗਤ ਅਤੇ ਕੂਟਨੀਤੀ ਵਿਚ ਉੱਭਰ ਕੇ ਸਾਹਮਣੇ ਆਇਆ। ਇਸ ਖੇਤਰ ਵਿਚ ਉਸ ਦੀ ਮੰਨੀ-ਪ੍ਰਮੰਨੀ ਸੂਹਜ ਦੇ ਕਾਰਣ ਉਹ ਮਹਾਰਾਜਾ ਰਣਜੀਤ ਸਿੰਘ ਦਾ ਮਨਜ਼ੂਰ-ਏ-ਨਜ਼ਰ ਬਣ ਗਿਆ। ਸੰਨ 1820 ਈ. ਵਿਚ ਜਦ ਮਹਾਰਾਜਾ ਰਣਜੀਤ ਸਿੰਘ ਬਟਾਲੇ ਵਿਖੇ ਆਏ ਤੇ ਉਥੋਂ ਦੇ

ਪ੍ਰਸਿੱਧ ਅਤੇ ਪਤਵੰਤੇ ਨਾਗਰਿਕਾਂ ਨੂੰ ਕਸਬੇ ਦੀ ਪ੍ਰਗਤੀ ਅਤੇ ਉੱਨਤੀ ਸਬੰਧੀ ਵਿਚਾਰ ਵਟਾਂਦਰਾ ਕਰਨ ਹਿੱਤ ਬੁਲਾਇਆ ਤਾਂ ਅਹਿਮਦ ਸ਼ਾਹ ਬਟਾਲੀਏ ਦੀ ਗਿਣਤੀ ਉੱਘੇ ਵਿਅਕਤੀਆਂ ਵਿਚ ਹੋਈ। ਉਸ ਨੇ ਮਹਾਰਾਜਾ ਦੇ ਪ੍ਰਸ਼ਨਾਂ ਦਾ ਇੰਨੀ ਸੁਘੜਤਾ ਨਾਲ ਉੱਤਰ ਦਿੱਤਾ ਕਿ ਮਹਾਰਾਜਾ ਬਹੁਤ ਪ੍ਰਸੰਨ ਹੋਏ। ਬਟਾਲੇ ਸਬੰਧੀ ਕੋਈ ਵੀ ਅਜਿਹੀ ਯੋਜਨਾ ਨਹੀਂ ਸੀ ਜਿਸ ਵਿਚ ਅਹਿਮਦ ਸ਼ਾਹ ਦੀ ਰਾਏ ਨਾ ਮੰਗੀ ਗਈ ਹੋਵੇ।

ਦਲ ਸਿੰਘ ਆਦਿ ਵਿਅਕਤੀਆਂ ਦੇ ਪ੍ਰਬੰਧ ਅਧੀਨ ਬਟਾਲਾ ਢਹਿੰਦੀ ਕਲਾ ਵਿਚ ਜਾ ਰਿਹਾ ਸੀ। ਇਸ ਲਈ ਮਹਾਰਾਜਾ ਰਣਜੀਤ ਸਿੰਘ ਨੇ ਸੰਨ 1824 ਈ. ਵਿਚ ਆਪਣਾ ਧਿਆਨ ਬਟਾਲੇ ਦੇ ਪ੍ਰਬੰਧ ਵੱਲ ਦਿੰਦਿਆ ਹੋਇਆ ਅਹਿਮਦ ਸ਼ਾਹ ਬਟਾਲੀਏ ਦੀ ਸਿਫ਼ਾਰਿਸ਼ ਉੱਤੇ ਅਨੰਤ ਰਾਮ ਭੰਡਾਰੀ ਨੂੰ ਬਟਾਲੇ ਦਾ ਪ੍ਰਬੰਧਕ ਨਿਯੁਕਤ ਕੀਤਾ।ਅਹਿਮਦ ਸ਼ਾਹ ਬਟਾਲੀਏ ਨੇ ਆਪਣੀ ਪੁਸਤਕ *ਤਵਾਰੀਖ-ਏ-ਹਿੰਦ* ਲੈਫਟੀਨੈਂਟ ਮਰੇ ਦੇ ਕਹਿਣ ਉੱਤੇ ਲਿਖੀ ਜੋ ਉਸ ਸਮੇਂ ਈਸਟ ਇੰਡੀਆ ਕੰਪਨੀ ਦੇ ਰਾਜਨੀਤਿਕ ਏਜੰਟ ਵਜੋਂ ਕੰਮ ਕਰ ਰਹੇ ਸਨ। ਉਹਨਾਂ ਸਮਿਆਂ ਵਿਚ ਅੰਗਰੇਜ਼ਾਂ ਨੇ ਲੁਧਿਆਣੇ ਨੂੰ ਆਪਣੀਆਂ ਸਰਗਰਮੀਆਂ ਦਾ ਕੇਂਦਰ ਬਣਾਇਆ ਹੋਇਆ ਸੀ ਅਤੇ ਪੰਜਾਬ ਵਿਚ ਉਹਨਾਂ ਦਾ ਸਿੱਖਾਂ ਨਾਲ ਵਿਰੋਧ ਅਵੱਸ਼ਕ ਸੀ। ਇਸ ਲਈ ਉਹ ਸਿੱਖਾਂ ਦੇ ਮੂਲ ਅਤੇ ਪ੍ਰਗਤੀ ਲਈ ਸੂਚਨਾ ਪ੍ਰਾਪਤ ਕਰਨ ਦੀ ਤੀਬਰ ਇੱਛਾ ਰੱਖਦੇ ਸਨ ਜਿਸ ਮਨੋਰਥ ਲਈ ਉਹਨਾਂ ਨੇ ਅਹਿਮਦ ਸ਼ਾਹ ਬਟਾਲੀਏ ਨੂੰ ਅਨੁਕੂਲ ਅਤੇ ਉੱਤਮ ਵਿਅਕਤੀ ਸਮਝਿਆ।

ਅਹਿਮਦ ਸ਼ਾਹ ਬਟਾਲੀਆ ਕੈਪਟਨ ਮਰੇ ਦੇ ਪ੍ਰਭਾਵ ਹੇਠ ਅੰਗਰੇਜ਼ਾਂ ਦਾ ਨਿਕਟਵਰਤੀ ਹੁੰਦਾ ਗਿਆ ਅਤੇ ਉਹਨਾਂ ਨੂੰ ਲਾਹੌਰ ਦਰਬਾਰ ਸਬੰਧੀ ਸਮਕਾਲੀ ਸੂਚਨਾ ਭੇਜਣ ਦਾ ਵੀ ਜ਼ਿੰਮੇਵਾਰ ਮੰਨਿਆ ਜਾਂਦਾ ਹੈ। ਅਹਿਮਦ ਸ਼ਾਹ ਲਈ ਮਹਾਰਾਜਾ ਰਣਜੀਤ ਸਿੰਘ ਦੇ ਨਿਕਟਵਰਤੀ ਹੁੰਦਿਆਂ ਹੋਇਆਂ ਅੰਗਰੇਜ਼ਾਂ ਨਾਲ ਵੀ ਸਬੰਧ ਸਥਾਪਿਤ ਰੱਖਣਾ ਕੋਈ ਸੌਖਾ ਨਹੀਂ ਸੀ ਪਰੰਤੂ ਉਸ ਨੇ ਇਸ ਰਾਜਨੀਤਿਕ ਕੂਟਨੀਤੀ ਨੂੰ ਆਪਣੇ ਹਿੱਤ ਵਿਚ ਸੁਘੜਤਾ ਨਾਲ ਵਰਤਿਆ।

ਜਿਥੋਂ ਤਕ ਸਿੱਖਾਂ ਦਾ ਸਬੰਧ ਹੈ ਉਹ ਮਿਸਲ ਪ੍ਰਣਾਲੀ ਕਾਲ ਦਾ ਨਿਕਟਵਰਤੀ ਤੇ ਮਹਾਰਾਜਾ ਰਣਜੀਤ ਸਿੰਘ ਦੇ ਧਰਮ ਨਿਰਪੇਕਸ਼ ਰਾਜ ਦਾ ਅੱਖੀ ਡਿੱਠਾ ਗਵਾਹ ਹੋਣ ਕਾਰਨ ਮੁਗ਼ਲ ਸ਼ਾਸਕਾਂ ਨੂੰ ਹਕੂਮਤ ਨਾਲ ਸਿੱਖਾਂ ਦੇ ਗੁਰੂ ਕਾਲ ਤੋਂ ਲੈ ਕੇ ਸਿੱਖ-ਮੁਗ਼ਲ ਸੰਘਰਸ਼ ਕਾਲ ਤੱਕ ਵਿਗੜੇ ਸਬੰਧਾਂ ਦੀ ਜ਼ਿੰਮੇਵਾਰੀ ਤੋਂ ਮੁਕਤ ਰੱਖਣ ਦਾ ਇਛੁੱਕ ਸੀ। ਉਹ ਗੁਰੂ ਅਰਜਨ ਦੇਵ ਅਤੇ ਗੁਰੂ ਤੇਗ ਬਹਾਦਰ ਦੀ ਸ਼ਹੀਦੀ ਅਤੇ ਗੁਰੂ ਗੋਬਿੰਦ ਸਿੰਘ ਕਾਲ ਦੇ ਸਿੱਖ ਮੁਗ਼ਲ ਸੰਘਰਸ਼ ਦੇ ਵਰਣਨ ਵਿਚ ਮਿਥਿਹਾਸਿਕ ਸਮੱਗਰੀ ਤੋਂ ਕੰਮ ਲੈਂਦਾ ਹੈ ਅਤੇ ਇਨ੍ਹਾਂ ਸ਼ਹੀਦੀਆਂ ਦੇ ਕਾਰਨਾਂ ਅਤੇ ਸਿੱਟਿਆਂ ਨੂੰ ਨਜ਼ਰੋਂ ਉਹਲੇ ਹੀ ਰੱਖਦਾ ਹੈ ਜੋ ਸਮਕਾਲੀ ਜਾਂ ਨਿਕਟ-ਸਮਕਾਲੀ ਲਿਖਤ ਨਾ ਹੋਣ ਕਾਰਨ ਹੱਥਲੀ ਰਚਨਾ ਦਾ ਵਿਸ਼ਾ ਨਹੀਂ ਬਣਾਇਆ ਗਿਆ।[1] ਇਤਿਹਾਸਕ ਸੰਦਰਭ ਵਿਚ ਉਸ ਦਾ ਅਜਿਹਾ ਕਰਨਾ ਇਕ ਅਰਥਹੀਣ ਜਿਹੀ ਗੱਲ ਬਣ ਕੇ ਰਹਿ ਜਾਂਦੀ ਹੈ। ਸੱਯਦ ਅਹਿਮਦ ਸ਼ਾਹ ਬਟਾਲੀਆਂ ਰਚਿਤ *ਤਵਾਰੀਖ-ਏ-ਹਿੰਦ-ਦਰ-ਬਿਆਨ-ਏ-ਅਹਿਵਾਲ-ਏ-ਮੁਲਕ-ਏ-ਹਿੰਦ-ਵ-ਮੁਲਕ-ਏ-ਆਂ-ਅਜ਼ ਜ਼ਮਾਨ-ਏ-ਕਦੀਮ* ਦੇ ਸਿੱਖਾਂ ਸਬੰਧੀ ਪਰਕਰਨ ਜਿਸ ਨੂੰ ਹੱਥਲੇ

ਪ੍ਰਾਜੈਕਟ ਵਿਚ ਸ਼ਾਮਲ ਕੀਤਾ ਗਿਆ ਹੈ ਦੇ ਤਿੰਨ ਉਪਭਾਗ ਹਨ।

- ਜ਼ਿਕਰ-ਏ-ਗੁਰੂਆਂ-ਵ-ਇਬਤਦਾ-ਏ-ਸਿੰਘਾਂ-ਵ-ਮਜ਼ਹਬ-ਏ-ਏਸ਼ਾਨ*
- ਜ਼ਿਕਰ-ਏ-ਸਿੰਘਾਂ ਕਿ ਖਸ ਅਜ਼ ਗੁਰੂ ਬੰਦਾ ਬੂਦੰਦ
- ਖਾਲਸਾ ਦਫ਼ਤਰ-ਏ-ਦੁਵਮ ਅਜ਼ ਇਬਤਦਾ-ਏ-ਅਹਿਵਾਲ-ਏ-ਸ਼ੁਕਰਚਕੀਆ...।

ਇਹ ਰਚਨਾ ਜ਼ਮੀਮੇ ਜਾਂ ਪੂਰਕ ਭਾਗ ਦੇ ਰੂਪ ਵਿਚ ਸੋਹਨ ਲਾਲ ਸੂਰੀ ਰਚਿਤ *ਉਮਦਤੂ ਤਵਾਰੀਖ* ਨਾਲ ਉਪਲਬਧ ਹੈ।

ਅਹਿਮਦਸ਼ਾਹ ਬਟਾਲੀਏ ਦੀ ਹੱਥਲੀ ਰਚਨਾ ਦੇ ਡੂੰਘੇ ਅਧਿਐਨ ਤੋਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਲੇਖਕ ਨੇ ਜਾਣ ਬੁੱਝ ਕੇ ਕਈ ਇਤਿਹਾਸਿਕ ਘਟਨਾਵਾਂ ਤੇ ਤੱਥਾਂ ਨੂੰ ਜੋ ਉਸ ਦੀ ਨਿੱਜੀ ਵਿਚਾਰਧਾਰਾ ਦੇ ਅਨੁਕੂਲ ਨਹੀਂ ਸਨ ਨਜ਼ਰੋਂ ਉਹਲੇ ਕਰ ਦਿੱਤਾ ਹੈ। ਬੰਦਾ ਬਹਾਦਰ ਦੀ ਸ਼ਹੀਦੀ ਅਤੇ ਉਸ ਉਪਰੰਤ ਮੁਗ਼ਲ ਹਕੂਮਤ ਦਾ ਸਿੱਖਾਂ ਨੂੰ ਅਸਹਿ ਤਸੀਹੇ ਦੇਣਾ, ਉਹਨਾਂ ਦੇ ਸਿਰਾਂ ਦਾ ਮੁੱਲ ਪਾਉਣਾ ਆਦਿ ਵਿਸ਼ਿਆਂ ਨੂੰ ਲੇਖਕ ਨੇ ਆਪਣੇ ਵਰਣਨ ਦਾ ਵਿਸ਼ਾ ਹੀ ਨਹੀਂ ਬਣਾਇਆ। ਇਹ ਸਮਾਂ ਸਿੱਖ ਸ਼ਹੀਦਾਂ ਦੇ ਦੇਸ਼ ਦੀ ਅਜ਼ਾਦੀ ਲਈ ਲਹੂ ਰੋੜ੍ਹਨ ਤੇ ਅਤਿਅੰਤ ਕਸ਼ਟ ਸਹਿਣ ਦਾ ਸਮਾਂ ਸੀ ਜੋ ਲੇਖਕ ਨੇ ਨਜ਼ਰੋਂ ਉਹਲੇ ਹੀ ਕਰ ਦਿੱਤਾ ਹੈ[2] ਅਤੇ ਉਸ ਦੁਆਰਾ ਇਤਿਹਾਸਿਕ ਘਟਨਾਵਾਂ ਤੋੜ-ਮਰੋੜ ਕਰਨ ਦੀ ਗਵਾਹੀ ਮਿਲਦੀ ਹੈ। ਅਬਦੁੱਸਮਦ ਖਾਂ, ਜ਼ਕਰੀਆ ਖਾਂ ਤੇ ਮੀਰ ਮੰਨੂੰ ਦੀ ਸੂਬੇਦਾਰੀ ਦੇ ਦੌਰਾਨ ਜੰਗੀ ਸਿੱਖਾਂ ਦੇ ਦੇਸ਼ ਪ੍ਰਤੀ ਬੇਮਿਸਾਲ ਕਾਰਨਾਮੇ ਜਿਹਨਾਂ ਕਾਰਨ ਉਹ ਰਾਜ ਕਾਲ ਸੰਭਾਲਣ ਦੇ ਕਾਬਲ ਬਣੇ ਲੇਖਕ ਨੂੰ ਸੁਖਾਵੇਂ ਪ੍ਰਤੀਤ ਨਹੀਂ ਹੋਏ। ਉਦਾਹਰਣ ਵਜੋਂ, ਇਵੇਂ ਪ੍ਰਤੀਤ ਹੁੰਦਾ ਹੈ ਕਿ ਸੰਨ 1746 ਅਤੇ 1762 ਦੀਆਂ ਦੀਵਾਨ ਜਸਪਤ ਰਾਏ, ਦੀਵਾਨ ਲੱਖਪਤ ਰਾਏ, ਅਹਿਮਦ ਸ਼ਾਹ ਅਬਦਾਲੀ, ਜ਼ੈਨ ਖਾਂ ਆਦਿ ਦੀਆਂ ਵਧੀਕੀਆਂ ਉੱਤੇ ਪਰਦਾ ਪਾਇਆ ਗਿਆ ਹੈ ਜੋ ਛੋਟੇ ਤੇ ਵੱਡੇ ਘੱਲੂਘਾਰੇ ਦੇ ਜ਼ਿੰਮੇਦਾਰ ਸਨ।[3]

ਉਪਰੋਕਤ ਤੋਂ ਇਹ ਭਾਵ ਲਿਆ ਜਾ ਸਕਦਾ ਹੈ ਕਿ ਹੱਥਲੀ ਪੁਸਤਕ ਵਿਚ ਅਵੱਸ਼ ਹੀ ਕੁਝ ਊਣਤਾਈਆਂ ਹਨ ਪਰੰਤੂ ਇਸ ਦੇ ਬਾਵਜੂਦ ਇਸ ਸੱਚਾਈ ਤੋਂ ਵੀ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਇਹ ਪੁਸਤਕ ਸਾਨੂੰ ਵਿਸ਼ੇਸ਼ ਤੌਰ ਉੱਤੇ ਸਿੱਖ-ਮੁਗ਼ਲ ਤੇ ਸਿੱਖ-ਅਫ਼ਗਾਨ ਸੰਘਰਸ਼ ਕਾਲ ਤੇ ਮਿਸਲਾਂ ਦੇ ਸਮੇਂ ਸਬੰਧੀ ਅਤਿਅੰਤ ਲੋੜੀਂਦੀ ਜਾਣਕਾਰੀ ਦਿੰਦੀ ਹੈ ਅਤੇ ਸਮਕਾਲੀ ਤੇ ਗ਼ੈਰ-ਸਮਕਾਲੀ ਹੋਰ ਪ੍ਰਾਪਤ ਗਵਾਹੀਆਂ ਜਿਵੇਂ ਰਤਨ ਸਿੰਘ ਭੰਗੂ ਰਚਿਤ *ਪ੍ਰਾਚੀਨ ਪੰਥ ਪ੍ਰਕਾਸ਼*, ਰਾਮ ਸੁਖ ਰਾਓ ਰਚਿਤ *ਜੱਸਾ ਸਿੰਘ ਬਨੋਦ* ਆਦਿ ਦੇ ਆਲੋਚਨਾਤਮਕ ਅਧਿਐਨ ਤੋਂ ਇਸ ਸਮੇਂ ਦਾ ਪ੍ਰਮਾਣਿਕ ਇਤਿਹਾਸ ਪ੍ਰਾਪਤ ਹੋ ਸਕਦਾ ਹੈ।[4]

ਲੇਖਕ ਨੇ ਹਵਾਲਾ ਅਧੀਨ ਪੁਸਤਕ ਦੀ ਰਚਨਾ ਅੰਗਰੇਜ਼ ਕਪਤਾਨ ਵੇਡ ਤੇ ਮਰੇ ਦੇ ਕਹਿਣ ਉੱਤੇ ਕੀਤੀ ਕਿਉਂਕਿ ਅੰਗਰੇਜ਼ ਸਿੱਖਾਂ ਪ੍ਰਤੀ ਆਪਣੀ ਰਾਜਨੀਤਿਕ ਸੂਝ-ਬੂਝ ਨੂੰ ਵਧਾਉਣਾ ਚਾਹੁੰਦੇ ਸਨ। ਕਿਸੇ ਵੀ ਸ਼ਕਤੀ ਨਾਲ ਰਾਜਨੀਤੀ ਵਿਚ ਪੇਸ਼ ਆਉਣ ਤੋਂ ਪਹਿਲਾਂ ਉਸ ਸ਼ਕਤੀ ਦੇ ਮੂਲ ਤੇ ਵਿਕਾਸ ਨੂੰ ਜਾਣਨਾ ਉਹਨਾਂ ਦੀ ਰਾਜਨੀਤੀ ਨੀਤੀ ਦਾ ਇਕ ਵਿਸ਼ੇਸ਼ ਅੰਗ ਪ੍ਰਤੀਤ ਹੁੰਦਾ ਹੈ। ਬੰਦਾ ਬਹਾਦਰ ਸਬੰਧੀ ਜਾਣਕਾਰੀ ਲਈ ਲੇਖਕ ਦੇ ਸੋਮੇ ਉਸ ਦੇ ਆਪਣੇ ਸਮੇਂ ਦੇ ਲੋਕਾਂ ਨਾਲ ਸੰਪਰਕ ਅਤੇ ਕੁਝ ਵਿਸ਼ੇਸ਼ ਪੁਸਤਕਾਂ ਦਾ ਅਧਿਐਨ ਹੈ।

ਸਿੱਖ ਗੁਰੂ ਸਾਹਿਬਾਨ ਸਬੰਧੀ ਲੇਖਕ ਨੇ ਬੜੀ ਸੰਕੋਚਵੀਂ ਜਾਣਕਾਰੀ ਦਿੱਤੀ ਹੈ। ਗੁਰੂ ਨਾਨਕ ਦੀ ਗੱਦੀ ਦਾ ਵਿਰਸੇ ਵਿਚ ਮਿਲਣ ਦਾ ਵਰਣਨ ਕੀਤਾ ਗਿਆ ਹੈ। ਗੁਰੂ ਰਾਮ ਦਾਸ ਦੇ ਮੁਗ਼ਲ ਸਮਰਾਟ ਅਕਬਰ ਤੋਂ ਭੂਮੀ ਕਰ ਵਿਚ ਕਟੌਤੀ ਕਰਾਉਣ ਦੇ ਫਲਸਰੂਪ ਲੋਕਾਂ ਨੂੰ ਰਾਹਤ ਮਿਲੀ ਅਤੇ ਸਿੱਖ ਧਰਮ ਦੇ ਸਤਿਕਾਰ ਤੇ ਪ੍ਰਸਿੱਧੀ ਵਿਚ ਹੋਰ ਵਾਧਾ ਹੋਇਆ। ਗੁਰੂ ਅਰਜਨ ਦੇਵ ਦੇ ਗੋਇੰਦਵਾਲ ਤੋਂ ਅੰਮ੍ਰਿਤਸਰ ਡੇਰੇ ਲਾਉਣ ਨਾਲ ਸਿੱਖ ਧਰਮ ਵਧੇਰੇ ਹਰ ਦਿਲ ਅਜ਼ੀਜ਼ ਬਣਿਆ। ਲੇਖਕ ਗੁਰੂ ਹਰਿਗੋਬਿੰਦ ਦਾ ਗੁਰੂ ਅਰਜਨ ਦੇਵ ਦੀ ਸ਼ਹੀਦੀ ਸਬੰਧੀ ਪ੍ਰਤੀਕਰਮ ਸਮਝ ਨਹੀਂ ਸਕਿਆ। ਲੇਖਕ ਗੁਰੂ ਅਰਜਨ ਦੇਵ ਅਤੇ ਗੁਰੂ ਤੇਗ ਬਹਾਦਰ ਦੀ ਸ਼ਹੀਦੀ ਦਾ ਉਦੇਸ਼ ਤੇ ਮਹੱਤਵ ਸਮਝਣ ਤੋਂ ਅਸਮਰੱਥ ਰਿਹਾ ਹੈ ਅਤੇ ਉਸ ਦੇ ਨਿਰਨੇ ਆਧੁਨਿਕ ਖੋਜ ਉੱਤੇ ਪੂਰੇ ਨਹੀਂ ਉਤਰਦੇ। ਇਸ ਲਈ ਬਾਅਦ ਦੇ ਲੇਖਕਾਂ ਨੇ ਇਹਨਾਂ ਨੂੰ ਕੋਈ ਮਹੱਤਵ ਨਹੀਂ ਦਿੱਤਾ। ਇਸ 'ਜ਼ਮੀਮੇ' ਦੀ ਮਹੱਤਤਾ ਮਿਸਲਦਾਰੀ ਪ੍ਰਣਾਲੀ ਸਬੰਧੀ ਲਾਭਦਾਇਕ ਜਾਣਕਾਰੀ ਦੇਣ ਵਿਚ ਹੈ। ਇਸ ਦੇ ਨਾਲ-ਨਾਲ ਇਹ ਮਹਾਰਾਜਾ ਰਣਜੀਤ ਸਿੰਘ ਦੇ ਰਾਜ-ਕਾਲ ਦੇ ਕੁਝ ਮੁੱਢਲੇ ਪਹਿਲੂ ਦਰਸਾਉਣ ਦਾ ਸੂਚਿਕ ਹੈ।

ਅਹਿਮਦਸ਼ਾਹ ਬੰਦਾ ਬਹਾਦਰ ਨਾਲ ਜੁੜੀ ਇਸ ਪਰੰਪਰਾ ਦਾ ਹਾਮੀ ਹੈ ਕਿ ਗੁਰੂ ਸਾਹਿਬ ਨੇ ਬੰਦਾ ਬਹਾਦਰ ਨੂੰ ਮੁਗ਼ਲਾਂ ਨਾਲ ਸੰਘਰਸ਼ ਕਰਨ ਲਈ ਪੰਜਾਬ ਤੋਰਿਆ। ਉਹ ਲਿਖਦਾ ਹੈ ਕਿ ਗੁਰੂ ਜੀ ਦੇ ਜੋਤੀ ਜੋਤ ਸਮਾਉਣ ਉਪਰੰਤ ਪੰਜਾਬ ਤੇ ਉਥੋਂ ਦੇ ਜੰਗਲਾਂ ਵਿਚ ਰਹਿਣ ਵਾਲੇ ਸਿੰਘ ਬੰਦੇ ਦੇ ਪੰਜਾਬ ਆਉਣ ਲਈ ਉਤਸੁਕ ਸਨ।[5]

ਲੇਖਕ ਦਲੀਲ ਦਿੰਦਾ ਹੈ ਕਿ ਬੰਦਾ ਬਹਾਦਰ ਦੀ ਅਗਵਾਈ ਵਿਚ ਸਿੱਖਾਂ ਨੇ ਪੰਜਾਬ ਵੱਲ ਚੜ੍ਹਾਈ ਕੀਤੀ। ਉਹਨਾਂ ਦਾ ਮਨੋਰਥ ਰਾਜ ਸਥਾਪਿਤ ਕਰਨਾ ਸੀ। ਇਕ ਵਿਅਕਤੀ ਆਤਮਾ ਰਾਮ ਬੈਰਾਗੀ ਦੀ ਚਿਤਾਵਨੀ ਦੀ ਪ੍ਰਵਾਹ ਨਾ ਕਰਦਿਆਂ ਹੋਇਆ ਵੀ ਕਿ ਮੁਗ਼ਲ ਫੌਜਦਾਰਾਂ ਨਾਲ ਟੱਕਰ ਲੈਣਾ ਇਕ ਵੱਖਰਾ ਰਸਤਾ ਸੀ। ਬੰਦਾ ਬਹਾਦਰ ਸਰਹੰਦ ਵੱਲ ਵਧਿਆ ਅਤੇ ਸ਼ਹਿਰ ਨੂੰ ਅੱਗ ਲਗਾ ਕੇ ਰਾਖ ਕਰ ਦਿੱਤਾ। ਲੇਖਕ ਸਰਹੰਦ ਦੀ ਫਤਹਿ ਤੋਂ ਪਹਿਲਾਂ ਬੰਦਾ ਬਹਾਦਰ ਦੀਆਂ ਹੋਰ ਮਹੱਤਵਪੂਰਨ ਕਾਰਵਾਈਆਂ ਦਾ ਵਰਣਨ ਨਹੀਂ ਕਰਦਾ ਜਿਵੇਂ 26 ਨਵੰਬਰ 1709 ਨੂੰ ਸਮਾਣੇ ਉੱਤੇ ਚੜ੍ਹਾਈ ਤੇ ਜਿੱਤ ਪ੍ਰਾਪਤ ਕਰਨਾ।[6]

ਕਪੂਰੀ ਦੇ ਹਾਕਮ ਉਸਮਾਨ ਖਾਨ ਨੂੰ ਲੋਕਾਂ ਨਾਲ ਅਤਿਅੰਤ ਬੇਰੁਖੀ ਨਾਲ ਪੇਸ਼ ਆਉਣ ਤੇ ਜ਼ੁਲਮ ਭਰਿਆ ਰਵੱਈਆ ਅਪਣਾਉਣ ਕਾਰਨ ਬੰਦੇ ਵੱਲੋਂ ਸਜ਼ਾ ਦਿੱਤੀ ਗਈ। ਇਹ ਉਸਮਾਨ ਖਾਨ ਹੀ ਸੀ ਜਿਸ ਨੇ ਗੁਰੂ ਗੋਬਿੰਦ ਸਿੰਘ ਤੇ ਸਿੱਖਾਂ ਨਾਲ ਹਮਦਰਦੀ ਰੱਖਣ ਵਾਲੇ ਪੀਰ ਬੁੱਧੂ ਸ਼ਾਹ ਨੂੰ ਮਰਵਾ ਦਿੱਤਾ ਸੀ। ਇਸ ਉਪਰੰਤ ਬੰਦਾ ਬਹਾਦਰ ਨੇ ਮੁਖਲਿਸਗੜ੍ਹ ਦੇ ਕਿਲ੍ਹੇ ਉੱਤੇ ਕਬਜ਼ਾ ਕਰਕੇ ਸਰਹੰਦ ਉੱਤੇ ਚੜ੍ਹਾਈ ਕੀਤੀ ਤੇ ਵਜ਼ੀਰ ਖਾਂ ਤੇ ਸੁੱਚਾ ਨੰਦ ਦੀਵਾਨ ਦੁਆਰਾ ਸ਼ਹੀਦ ਕਰਵਾਏ ਗਏ ਗੁਰੂ ਗੋਬਿੰਦ ਸਿੰਘ ਦੇ ਸਪੁੱਤਰਾਂ ਦਾ ਬਦਲਾ ਲੈਣ ਦੀ ਭਾਵਨਾ ਨਾਲ ਸ਼ਹਿਰ ਦੀ ਤਬਾਹੀ ਕੀਤੀ ਗਈ।[7]

ਬਟਾਲੀਆ ਲਿਖਦਾ ਹੈ ਕਿ ਬੰਦਾ ਤੇ ਉਸ ਦੇ ਸਾਥੀ ਜਿਥੇ ਵੀ ਜਾਂਦੇ ਅੱਗ ਲਗਾ ਕੇ ਲੁੱਟ ਮਾਰ ਕਰਦੇ। ਚਾਲ੍ਹੀ ਪੰਜਾਹ ਹਜ਼ਾਰ ਧਾੜਵੀ ਅਤੇ ਵਿਦਰੋਹੀ ਇਸ ਦੇ ਦੁਆਲੇ

ਇਕਠੇ ਹੋ ਗਏ। ਬਾਦਸ਼ਾਹ ਰਾਹੀਂ ਕੀਤੇ ਗਏ ਕਮਜ਼ੋਰ ਪ੍ਰਬੰਧ ਕਾਰਨ ਕਿਸੇ ਨੇ ਵੀ ਬੰਦਾ ਬਹਾਦਰ ਤੇ ਉਸਦੇ ਸਾਥੀਆਂ ਦਾ ਵਿਰੋਧ ਨਾ ਕੀਤਾ। ਇਕ ਸ਼ਹਿਰ ਤੋਂ ਦੂਜੇ ਸ਼ਹਿਰ ਵਿਚ ਜਾਣ ਅਤੇ ਚੜ੍ਹਾਈ ਤੇ ਲੁੱਟਮਾਰ ਉਪਰੰਤ ਬਟਾਲਾ ਵਿਖੇ ਤਬਾਹੀ ਦਾ ਦੌਰ ਚਲਾਇਆ ਗਿਆ। ਫਾਜ਼ਿਲ-ਉਦ-ਦੀਨ ਕਾਦਰੀ ਦੁਆਰਾ ਬਣਾਈ ਗਈ ਖਾਨਗਾਹ ਤੇ ਮਦਰਸਾ ਹੋਰਨਾਂ ਇਮਾਰਤਾਂ ਨਾਲ ਜਲਾ ਦਿੱਤਾ ਗਿਆ। ਸ਼ਹਿਰ ਵਾਸੀਆਂ ਵਲੋਂ ਮੁਕਾਬਲੇ ਦੇ ਬਾਵਜੂਦ ਬੰਦਾ ਆਪਣੇ ਮਨਸੂਬੇ ਵਿਚ ਸਫਲ ਰਿਹਾ ਤੇ ਬਟਾਲਾ ਉਪਰੰਤ ਲਾਹੌਰ ਵਿਚ ਅਤੇ ਇਸ ਉਪਰੰਤ ਜੰਮੂ ਵਿਖੇ ਬਗਾਵਤ ਦਾ ਝੰਡਾ ਬੁਲੰਦ ਕੀਤਾ। ਫਲਸਰੂਪ ਅਬਦੁੱਸਮਦ ਖਾਂ ਨੂੰ ਬਾਦਸ਼ਾਹ ਫਰੁਖੀਅਰ ਵਲੋਂ ਭੇਜ ਕੇ ਬੰਦੇ ਨੂੰ ਹਿਰਾਸਤ ਵਿਚ ਲਿਆਉਣ ਦੇ ਉਪਰਾਲੇ ਕੀਤੇ ਗਏ। ਬਟਾਲੀਆ ਲਿਖਦਾ ਹੈ ਕਿ ਕਈਆਂ ਦਾ ਵਿਚਾਰ ਹੈ ਕਿ ਅਦੀਨਾ ਨਗਰ ਕੋਲ ਜਿਥੇ ਬੰਦਾ ਬਹਾਦਰ ਨੇ ਮਿੱਟੀ ਦਾ ਇਕ ਕਿਲ੍ਹਾ ਉਸਾਰਿਆ ਸੀ ਹਜ਼ਾਰਾਂ ਫੌਜੀ ਜਵਾਨਾਂ ਨਾਲ ਉਸਦਾ ਮੁਕਾਬਲਾ ਕੀਤਾ ਗਿਆ। ਲੇਖਕ ਕਿਲ੍ਹੇ ਅੰਦਰ ਡਟੇ ਹੋਏ ਸਿੰਘਾਂ ਦੀ ਗਿਣਤੀ ਪੱਚੀ ਹਜ਼ਾਰ ਦੱਸਦਾ ਹੈ। ਕਿਲ੍ਹੇ ਅੰਦਰ ਰਸਦ ਦੇ ਖ਼ਤਮ ਹੋਣ ਕਾਰਨ ਬਹੁਤ ਸਾਰੇ ਸਿੰਘ ਹੌਲੀ ਹੌਲੀ ਕਿਲ੍ਹੇ ਨੂੰ ਛੱਡ ਗਏ। ਕੁਝ ਸਾਥੀਆਂ ਨਾਲ ਬੰਦੇ ਨੂੰ ਗ੍ਰਿਫਤਾਰ ਕਰਕੇ ਦਿੱਲੀ ਭੇਜਿਆ ਗਿਆ ਜਿਥੇ ਉਸ ਨੂੰ ਕਤਲ ਕਰ ਦਿੱਤਾ ਗਿਆ।[8]

ਲੇਖਕ ਦੇ ਵਰਣਨ ਤੋਂ ਪਤਾ ਲਗਦਾ ਹੈ ਕਿ ਮੁਗਲ ਸੈਨਿਕ ਬੰਦਾ ਬਹਾਦਰ ਤੋਂ ਅਤਿਅੰਤ ਖੌਫ ਖਾਣ ਲੱਗ ਪਏ ਸਨ। ਇਥੋਂ ਤੱਕ ਕਿ ਜਦੋਂ ਅਬਦੁੱਸਮਦ ਖਾਂ ਉਸ ਨੂੰ ਦਿੱਲੀ ਭੇਜਣਾ ਚਾਹੁੰਦਾ ਸੀ ਤਾਂ ਉਸ ਨੂੰ ਦੱਸਿਆ ਗਿਆ ਕਿ ਉਹ ਜਾਦੂ ਦੇ ਬਲ ਉੱਡਣ ਦੀ ਸ਼ਕਤੀ ਵੀ ਰੱਖਦਾ ਸੀ। ਉਸ ਸਮੇਂ ਇਕ ਮੁਗ਼ਲ ਫੌਜੀ ਨੇ ਆਪਣੇ ਆਪ ਨੂੰ ਪੇਸ਼ ਕਰਦੇ ਹੋਏ ਕਿਹਾ ਕਿ ਉਸ ਨੂੰ ਬੰਦੇ ਦੇ ਨਾਲ ਹਾਥੀ ਉੱਤੇ ਬੰਨ੍ਹ ਕੇ ਦਿੱਲੀ ਭੇਜ ਦਿੱਤਾ ਜਾਵੇ। ਉਹ ਜੇਕਰ ਉਡਣ ਦਾ ਯਤਨ ਕਰੇਗਾ ਤਾਂ ਉਹ ਉਸ ਨੂੰ ਪੇਟ ਵਿਚ ਛੁਰਾ ਘੋਪ ਕੇ ਮਾਰ ਦੇਵੇਗਾ। ਅੰਤ ਵਿਚ ਉਸ ਨੂੰ ਕੈਦੀ ਦੇ ਨਿਆਈਂ ਦਿੱਲੀ ਭੇਜ ਦਿੱਤਾ ਗਿਆ। ਪਰੰਪਰਾ ਦੱਸਦੀ ਹੈ ਕਿ ਉਸ ਨੂੰ ਪਿੰਜਰੇ ਵਿਚ ਪਾ ਕੇ ਦਿੱਲੀ ਲਈ ਰਵਾਨਾ ਕੀਤਾ ਗਿਆ।

ਲੇਖਕ ਅਬਦੁੱਸਮਦ ਖਾਂ ਦੀ ਮੌਤ ਤੋਂ ਕੁਝ ਚਿਰ ਬਾਅਦ ਪੰਜਾਬ ਵਿਚ ਮਚੀ ਬਦਅਮਨੀ ਦਾ ਵਰਣਨ ਕਰਦਾ ਹੈ ਜਿਸ ਦਾ ਕਾਰਨ ਬਾਦਸ਼ਾਹ ਬਹਾਦਰ ਸ਼ਾਹ ਦੀ ਰਾਜ ਪ੍ਰਬੰਧ ਵਲੋਂ ਅਣਗਹਿਲੀ ਦੱਸਿਆ ਗਿਆ ਹੈ।[10] ਇਸ ਕਾਰਨ ਕਿਸਾਨਾਂ ਦੀ ਹਾਲਤ ਮੰਦੀ ਪੈ ਗਈ। ਮਾਲੀਆ ਇਕੱਠਾ ਕਰਨ ਵਾਲੇ ਉਹਨਾਂ ਉੱਤੇ ਜ਼ੁਲਮ ਕਰਦੇ ਸਨ। ਲੇਖਕ ਦੱਸਦਾ ਹੈ ਕਿ ਅਜਿਹੀ ਬਦਅਮਨੀ ਸਮੇਂ ਸਿੰਘਾਂ ਦੀ ਗਿਣਤੀ ਵਧਦੀ ਗਈ। ਲੇਖਕ ਦਾ ਇਹ ਵਿਚਾਰ ਗਲਤ ਹੈ ਕਿ ਬੰਦਾ ਨਿਸ਼ਚਿਤ ਨਿਯਮਾਂ ਵਿਚ ਅਦਲਾ ਬਦਲੀ ਕਰ ਦਿੰਦਾ ਸੀ ਅਤੇ ਇਸ ਨੂੰ ਮੰਨਣ ਵਾਲੇ ਬੰਦਈ ਸਿੰਘ ਅਖਵਾਉਂਦੇ ਸਨ। ਲੇਖਕ ਅਨੁਸਾਰ ਉਸ ਦੇ ਸਮੇਂ ਅਜਿਹਾ ਸਿੰਘ ਕੋਈ ਟਾਵਾਂ ਟਾਵਾਂ ਹੀ ਸੀ।

ਲੇਖਕ ਤੋਂ ਕੀਮਤੀ ਜਾਣਕਾਰੀ ਮਿਲਦੀ ਹੈ ਕਿ ਪੰਜਾਬ ਤੇ ਵਿਸ਼ੇਸ਼ ਕਰਕੇ ਬਾਰੀ ਦੁਆਬ ਤੇ ਸਤਲੁਜ ਪਾਰ ਜੰਗਲਾਂ ਵਿਚ ਸਿੰਘਾਂ ਦੀ ਗਿਣਤੀ ਵਿਚ ਦਿਨ-ਬ-ਦਿਨ ਵਾਧਾ ਹੁੰਦਾ ਗਿਆ। ਬਾਅਦ ਦੇ ਲੇਖਕਾਂ ਨੇ ਲੇਖਕ ਦੀ ਇਸ ਗੱਲ ਵੱਲ ਬਹੁਤ ਧਿਆਨ ਦਿੱਤਾ ਹੈ ਕਿ ਸਿੰਘ ਹਰ ਛੇ ਮਹੀਨੇ ਪਿਛੋਂ ਦੀਵਾਲੀ ਤੇ ਦੁਸਹਿਰੇ ਦੇ ਤਿਉਹਾਰ ਉੱਤੇ ਅੰਮ੍ਰਿਤਸਰ

ਇਕੱਠੇ ਹੁੰਦੇ ਅਤੇ ਸਲਾਹ ਮਸ਼ਵਰੇ ਕੀਤੇ ਜਾਂਦੇ। ਮਾਝੇ ਦੇ ਸਿੱਖ ਰਿਸ਼ਤੇ ਨਾਤਿਆਂ ਵਿਚ ਬੱਝੇ ਹੋਏ ਇਹਨਾਂ ਦੀ ਦਿਲੋਂ ਸਹਾਇਤਾ ਕਰਦੇ। ਉਹ ਉਹਨਾਂ ਨੂੰ ਕਿਸੇ ਨਾ ਕਿਸੇ ਥਾਂ ਛੁਪਾ ਕੇ ਸੁਰੱਖਿਆ ਦਿੰਦੇ। ਹਰ ਪਿੰਡ ਵਿਚ ਦੋ-ਦੋ ਤਿੰਨ-ਤਿੰਨ ਸਵਾਰਾਂ ਦੇ ਜਥੇ ਲੁੱਕ ਕੇ ਮਾਰ ਧਾੜ ਕਰਦੇ। ਅਸਲ ਵਿਚ ਲੇਖਕ ਜਿਸ ਨੂੰ ਮਾਰ-ਧਾੜ ਦਾ ਨਾਉ ਦਿੰਦਾ ਹੈ ਉਹ ਸਿੰਘਾਂ ਵੱਲੋਂ ਮੁਗ਼ਲਾਂ ਦੇ ਰਾਜ ਸਾਸ਼ਨ ਵਿਚ ਵਿਘਨ ਪਾਉਣ ਦੇ ਪਰਯਤਨ ਸਨ। ਲੇਖਕ ਦੀਵਾਨ ਜੱਸਪਤ ਰਾਏ ਤੇ ਲੱਖਪਤ ਰਾਏ ਨੂੰ ਸਿੰਘਾਂ ਦਾ ਹਮਾਇਤੀ ਸਮਝਦਾ ਹੈ ਪਰ ਵਾਸਤਵਿਕ ਵਿਚ ਅਜਿਹਾ ਨਹੀਂ ਹੈ।[11]

ਲੇਖਕ ਸੰਕੇਤ ਦਿੰਦਾ ਹੈ ਕਿ ਨਾਦਰ ਸ਼ਾਹ ਦੇ ਭਾਰਤੀ ਹਮਲੇ (1739 ਈ.) ਉਪਰੰਤ ਵਾਪਸ ਜਾਣ ਪਿਛੋਂ ਪੰਜਾਬ ਦਾ ਵਧੇਰੇ ਹਿੱਸਾ ਉੱਜੜ ਕੇ ਵਿਰਾਨ ਜੰਗਲ ਬਣ ਗਿਆ ਸੀ। ਇਹਨਾਂ ਜੰਗਲਾਂ ਵਿਚ ਸਿੰਘਾਂ ਦੇ ਜੱਥੇ ਸਰਕਾਰੀ ਸ਼ਾਸਕਾਂ ਤੋਂ ਬਚਣ ਲਈ ਸੁਰੱਖਿਆ ਅਨੁਭਵ ਕਰਦੇ ਸਨ। ਇਹਨਾਂ ਜੱਥਿਆਂ ਵਿਚ ਵਾਧਾ ਹੁੰਦਾ ਗਿਆ। ਸਿੰਘ ਜੰਗਲਾਂ ਵਿਚ ਲੁਕਿਆਂ ਛਿਪਿਆਂ ਸਖਤੀ ਦਾ ਜੀਵਨ ਬਤੀਤ ਕਰਦੇ ਤੇ ਵਿਸ਼ੇਸ਼ ਪਿੰਡਾਂ ਉੱਤੇ ਮੌਕਾ ਵੇਖ ਕੇ ਹਮਲੇ ਕਰਦੇ ਰਹਿੰਦੇ। ਲੇਖਕ ਅਨੁਸਾਰ ਇਕ ਵਾਰੀ ਨਾਦਰ ਸ਼ਾਹ ਨੇ ਜ਼ਕਰੀਆ ਖਾਂ ਨੂੰ ਪੁੱਛ ਕੀਤੀ ਕਿ ਕੀ ਪੰਜਾਬ ਵਿਚ ਕੋਈ ਬਾਗ਼ੀ ਤਾਂ ਬਾਕੀ ਨਹੀਂ ਰਹੇ ਸਨ। ਖਾਨ ਬਹਾਦਰ ਦਾ ਉੱਤਰ ਇਹ ਸੀ ਕਿ ਹਿੰਦੂ ਫਕੀਰਾਂ ਦੇ ਇਕ ਫਿਰਕੇ ਤੋਂ ਸਿਵਾ ਪੰਜਾਬ ਵਿਚ ਕੋਈ ਫਸਾਦੀ ਨਹੀਂ ਰਿਹਾ ਸੀ। ਖਾਨ ਬਹਾਦਰ ਨੇ ਇਹ ਵੀ ਦੱਸਿਆ ਕਿ ਇਹ ਲੋਕ ਛੇ ਮਹੀਨਿਆਂ ਵਿਚ ਇਕ ਵਾਰ ਇਕ ਸਰੋਵਰ ਉੱਤੇ ਇਕਠੇ ਹੁੰਦੇ ਸਨ ਅਤੇ ਇਸ਼ਨਾਨ ਆਦਿ ਕਰਨ ਉਪਰੰਤ ਇੱਧਰ ਉੱਧਰ ਅਲੋਪ ਹੋ ਜਾਂਦੇ ਸਨ। ਨਾਦਰ ਸ਼ਾਹ ਦੀ ਪੁੱਛ ਉੱਤੇ ਕਿ ਉਹਨਾਂ ਦੀ ਰਿਹਾਇਸ਼ ਕਿਥੇ ਸੀ, ਖਾਨ ਬਹਾਦਰ ਨੇ ਦੱਸਿਆ ਕਿ ਉਹਨਾਂ ਦਾ ਕੋਈ ਘਰ ਘਾਟ ਨਹੀਂ ਸੀ। ਉਹ ਘੋੜੇ ਰੱਖਦੇ ਸਨ ਅਤੇ ਉਹਨਾਂ ਦੀਆਂ ਕਾਠੀਆਂ ਉੱਤੇ ਹੀ ਰਾਤ ਨੂੰ ਸੌਂ ਜਾਂਦੇ ਸਨ। ਨਾਦਰਸ਼ਾਹ ਨੇ ਖਾਨ ਬਹਾਦਰ ਨੂੰ ਚੇਤੰਨ ਕੀਤਾ ਕਿ ਉਹਨਾਂ ਤੋਂ ਬਚਣਾ ਚਾਹੀਦਾ ਸੀ। ਉਹ ਦਿਨ ਦੂਰ ਨਹੀਂ ਸੀ ਜਦੋਂ ਉਹ ਬਗਾਵਤੀ ਲੋਕ ਦੰਗੇ ਫਸਾਦ ਦੁਆਰਾ ਬਗਾਵਤ ਕਰਕੇ ਮੁਲਕ ਉੱਤੇ ਕਾਬਜ ਹੋ ਜਾਣਗੇ।[12]

ਸਮਰਾਟ ਮੁਹੰਮਦ ਸ਼ਾਹ, ਖਾਨ ਬਹਾਦਰ ਦੀ ਲਾਹੌਰ ਦੀ ਸੂਬਾਦਾਰੀ ਤੋਂ ਕਾਫ਼ੀ ਸਮਾਂ ਪਿਛੋਂ ਕਾਲਵਸ ਹੋ ਗਿਆ ਤਾਂ ਵਡੇ ਵੱਡੇ ਜਗੀਰਦਾਰਾਂ ਤੇ ਕਾਨੂੰਗੋਆਂ ਆਦਿ ਨੇ ਉਹਨਾਂ ਫੌਜਾਂ ਰਾਹੀਂ ਜੋ ਉਹਨਾਂ ਨੇ ਆਪਣੇ ਅਧੀਨ ਇਕੱਤਰ ਕਰ ਰੱਖੀਆਂ ਸਨ ਆਪਣੇ ਖੇਤਰ ਨੂੰ ਵਧਾਉਣ ਦੇ ਉਪਰਾਲੇ ਕੀਤੇ ਪਰੰਤੂ ਸਿੰਘਾਂ ਨੂੰ ਉਹਨਾਂ ਦੀ ਪੇਸ਼ ਨਾ ਜਾਣ ਦਿੱਤੀ।[13] ਅਹਿਮਦ ਸ਼ਾਹ ਅਬਦਾਲੀ ਆਪਣੇ ਹਮਲਿਆਂ ਦੁਆਰਾ ਲੁੱਟ ਮਾਰ ਕਰਨ ਦੇ ਉਪਰਾਲੇ ਕਰਦਾ ਰਿਹਾ ਪਰ ਆਪਣੀ ਸ਼ਕਤੀ ਸਥਾਈ ਰੂਪ ਵਿਚ ਸਥਾਪਿਤ ਨਾ ਕਰ ਸਕਿਆ। ਅਬਦਾਲੀ ਦੇ ਹਮਲਿਆਂ ਸਮੇਂ ਸਿੰਘ ਜੰਗਲਾਂ ਵਿਚ ਖਿੰਡਰ ਪੁੰਡਰ ਜਾਂਦੇ ਅਤੇ ਸਮਾਂ ਵੇਖ ਕੇ ਪਿੰਡਾਂ ਉੱਤੇ ਹਮਲੇ ਕਰਦੇ। ਲੇਖਕ ਅਜਿਹੇ ਸਿੰਘਾਂ ਦੀ ਗਿਣਤੀ ਚਾਲੀ ਪੰਜਾਹ ਹਜ਼ਾਰ ਦੇ ਕਰੀਬ ਦੱਸਦਾ ਹੈ ਅਤੇ ਇਹ ਵੀ ਲਿਖਦਾ ਹੈ ਕਿ ਕਈ ਥਾਵਾਂ ਉੱਤੇ ਸਿੰਘਾਂ ਨੇ ਕਿਲ੍ਹੇ ਵੀ ਬਣਾ ਲਏ ਸਨ ਅਤੇ ਥਾਣੇ ਵੀ ਸਥਾਪਤ ਕੀਤੇ ਸਨ। ਸੰਖੇਪ ਇਹ

ਕਿ ਪੰਜਾਬ ਵਿਚ ਅਫਗਾਨ ਸ਼ਕਤੀ ਸੁਚੱਜਾ ਪ੍ਰਬੰਧ ਨਾ ਕਰ ਸਕੀ।[14] ਸਿੰਘ ਅਦੀਨਾ ਬੇਗ ਨਾਲ ਸਿਆਸੀ ਗਠੰਜੋੜ ਤੇ ਸਬੰਧਾਂ ਦੀ ਭੰਨ-ਤੋੜ ਕਰਦੇ ਰਹਿੰਦੇ।

ਲੇਖਕ ਅਨੁਸਾਰ ਸਿੰਘ ਅਹਿਮਦ ਸ਼ਾਹ ਅਬਦਾਲੀ ਦੇ ਅੰਤਲੇ ਹਮਲੇ ਤੱਕ ਇੰਨੇ ਨਿਡਰ ਤੇ ਨਿਝੱਕ ਹੋ ਚੁਕੇ ਸਨ ਕਿ ਸ਼ਾਹੀ ਫੌਜਾਂ ਨਾਲ ਸਿੱਧੀ ਟੱਕਰ ਲੈਣ ਤੋਂ ਵੀ ਦਰੇਗ ਨਹੀਂ ਕਰਦੇ ਸਨ। ਲੇਖਕ ਅਚਰਜਤਾ ਅਨੁਭਵ ਕਰਦਾ ਹੈ ਕਿ ਅਹਿਮਦ ਸ਼ਾਹ ਅਬਦਾਲੀ ਨੇ ਆਪਣੇ ਅੰਤਲੇ ਹਮਲੇ ਸਮੇਂ ਰਾਵੀ ਦਰਿਆ ਦੇ ਕੰਢੇ ਉੱਤੇ ਇਕ ਸਿੱਧੇ ਮੁਕਾਬਲੇ ਵਿਚ ਉਹਨਾਂ ਨੂੰ ਆਪ ਗੋਲੀਆਂ ਚਲਾਉਂਦੇ ਵੇਖਿਆ ਤਾਂ ਉਹਨਾਂ ਦੇ ਸਾਹਸ ਦੀ ਸ਼ਲਾਘਾ ਕਰਨ ਲੱਗਾ। ਲੇਖਕ ਸਰਦਾਰ ਜਹਾਨ ਖਾਨ ਦੀ ਸਿੰਘਾਂ ਨਾਲ ਹੋਈ ਲੜਾਈ ਵਿਚ ਉਸ ਦੀ ਫੌਜ ਦੀ ਸਿੰਘਾਂ ਹੱਥੋਂ ਭਾਜ ਦਾ ਵੀ ਵਰਣਨ ਕਰਦਾ ਹੈ ਅਤੇ ਸਿੰਘਾਂ ਨੂੰ ਤਲਵਾਰ ਵਾਹੁਣ ਵਾਲੇ ਅਤੇ ਸੁਘੜ ਬੰਦੂਕਚੀ ਤੇ ਨਿਸ਼ਾਨੇ ਬਾਜ਼ ਦੱਸਦਾ ਹੈ। ਇਸ ਲੜਾਈ ਵਿਚ ਜਹਾਨ ਖਾਂ ਬੜੀ ਕਠਿਨਾਈ ਨਾਲ ਜਾਨ ਬਚਾ ਕੇ ਭੱਜ ਗਿਆ ਅਤੇ ਉਸ ਦੀ ਫੌਜ ਨੂੰ ਹਾਰ ਹੋਈ।[15] ਜਹਾਨ ਖਾਨ ਦਾ ਘੋੜਾ ਸਿੰਘਾਂ ਦੀਆਂ ਗੋਲੀਆਂ ਨਾਲ ਘਾਇਲ ਹੋ ਗਿਆ। ਇਸ ਲੜਾਈ ਵਿਚ ਅਣਗਿਣਤ ਅਫਗਾਨ ਸਿੰਘਾਂ ਹੱਥੋਂ ਮਾਰੇ ਗਏ। ਲੇਖਕ ਇਕ ਦਿਲਚਸਪ ਘਟਨਾ ਦਾ ਵਰਣਨ ਕਰਦਾ ਹੋਇਆ ਲਿਖਦਾ ਹੈ ਕਿ ਸਰਦਾਰ ਜਹਾਨ ਖਾਨ ਸਿੰਘਾਂ ਨਾਲ ਲੜਾਈ ਲਈ ਆਪਣੀਆਂ ਫੌਜਾਂ ਬੀੜ ਕੇ ਜਾਂਦੇ ਹੋਏ ਅਗਯਾਰ ਖਾਨ ਨਾਂ ਦੇ ਇਕ ਫਕੀਰ ਦੀ ਕੁਟੀਆ ਕੋਲੋਂ ਆਪਣੇ ਘੋੜੇ ਉੱਤੇ ਸਵਾਰ ਹੋ ਲੰਘਿਆ ਤੇ ਉਤਰ ਕੇ ਫਕੀਰ ਨੂੰ ਬੇਨਤੀ ਕੀਤੀ ਕਿ ਉਹ ਉਸ ਦੀ ਜਿੱਤ ਦੀ ਦੁਆ ਮੰਗੇ ਪਰੰਤੂ ਫਕੀਰ ਨੇ ਉਸ ਨੂੰ ਇਹ ਕਹਿ ਕੇ ਭਜਾ ਦਿੱਤਾ ਕਿ ਉਹ ਭੱਜ ਜਾਵੇ, ਬਘਿਆੜ ਆ ਗਏ ਸਨ। ਜਹਾਨ ਖਾਂ ਨੇ ਕ੍ਰੋਧ ਵਿਚ ਆ ਕੇ ਉਸ ਫਕੀਰ ਦੀ ਝੌਂਪੜੀ ਨੂੰ ਅੱਗ ਲੱਗਾ ਦਿੱਤੀ। ਇਸ ਘਟਨਾ ਦੇ ਵਰਣਨ ਦੀ ਸਮਾਪਤੀ ਉੱਤੇ ਲੇਖਕ ਦੇ ਕਥਨ ਹਨ 'ਫਕੀਰਾਂ ਦੀ ਅਣਖ ਸਦਕਾ ਧਰਤੀ ਦੀ ਡੂੰਘਾਈ ਵਿਚ ਦੱਬਿਆ ਗੁਰੂ ਦਾ ਖਜ਼ਾਨਾ ਅਜੇ ਵੀ ਥੱਲੇ ਹੀ ਥੱਲੇ ਜਾ ਰਿਹਾ ਹੈ।'[16]

ਲੇਖਕ ਨੇ ਠੀਕ ਹੀ ਅਨੁਮਾਨ ਲਾਇਆ ਹੈ ਕਿ ਸਿੰਘਾਂ ਦੀਆਂ ਜਿੱਤਾਂ ਨੇ ਉਹਨਾਂ ਦੇ ਹੌਂਸਲੇ ਵਧਾ ਦਿੱਤੇ ਸਨ ਅਤੇ ਹੁਣ ਇਲਾਕੇ ਜਿੱਤਣ ਹਿਤ ਹਰ ਸਰਦਾਰ ਨੇ ਆਪਣੇ ਆਪਣੇ ਜੱਥੇ ਦੀ ਸਹਾਇਤਾ ਨਾਲ ਇਲਾਕਿਆਂ ਉੱਤੇ ਕਬਜ਼ਾ ਕਰਨਾ ਅਰੰਭ ਕਰ ਦਿੱਤਾ ਸੀ। ਲੇਖਕ ਅਤਿਅੰਤ ਲੋੜੀਂਦੀ ਜਾਣਕਾਰੀ ਦਿੰਦਾ ਹੋਇਆ ਲਿਖਦਾ ਹੈ ਕਿ ਜਥੇ ਦਾ ਨਾਂ ਜਥੇਦਾਰ ਦੇ ਨਾਲ ਸੰਬੰਧਿਤ ਹੁੰਦਾ ਜਿਵੇਂ ਘਨ੍ਹਈਏ, ਰਾਮਗੜ੍ਹੀਏ, ਆਹਲੂਵਾਲੀਏ ਅਤੇ ਨਕਈਂ ਆਦਿ ਕਨ੍ਹੱਈਆ ਲਾਲ ਆਦਿ ਲੇਖਕਾਂ ਅਨੁਸਾਰ ਭੰਗੀ ਜਥੇ ਦਾ ਨਾਂ ਭੰਗੀ ਸਰਦਾਰ ਦੇ ਲਕਬ ਉੱਤੇ ਪੈ ਗਿਆ। ਇੱਕ ਵਿਚਾਰਧਾਰਾ ਅਨੁਸਾਰ ਇਸ ਨਸ਼ੇ ਦੀ ਵਰਤੋਂ ਕਰਨ ਵਾਲੇ ਜਥੇ ਨੂੰ ਭੰਗੀ ਕਿਹਾ ਜਾਣ ਲਗ ਪਿਆ। ਹੈਨਰੀ ਟੀ. ਪ੍ਰਿੰਸਪ ਇਸ ਵਿਚਾਰ ਨਾਲ ਸਹਿਮਤ ਹੈ।

ਤੈਮੂਰ ਸ਼ਾਹ ਆਪਣੇ ਪਿਤਾ ਅਹਿਮਦਸ਼ਾਹ ਅਬਦਾਲੀ ਦੀ ਮੌਤ ਪਿਛੋਂ ਹਕੂਮਤ ਦੀ ਵਾਗਡੋਰ ਨਾ ਸੰਭਾਲ ਸਕਿਆ। ਲੇਖਕ ਦਲੀਲ ਦਿੰਦਾ ਹੈ ਕਿ ਅਜਿਹਾ ਉਸਦੇ ਆਪਣੇ ਸਰਦਾਰਾਂ ਵਿਚ ਪਰਸਪਰ ਫੁੱਟ ਦੇ ਕਾਰਨ ਹੋਇਆ। ਉਹ ਹੁਣ ਬਦੇਸ਼ੀ ਮੁਹਿੰਮਾਂ ਲਈ

ਵੀ ਸਮਾਂ ਨਾ ਕੱਢ ਸਕਿਆ। ਲੇਖਕ ਅਨੁਸਾਰ ਬੁਖਾਰਾ ਦੇ ਹਾਕਿਮ ਅਤੇ ਸਿੰਧ ਦੇ ਅਮੀਰਾਂ ਨਾਲ ਉਸ ਦੀਆਂ ਟੱਕਰਾਂ ਅਵੱਸ਼ਕ ਸਨ ਜਿਸ ਕਾਰਨ ਉਹ ਪੰਜਾਬ ਦੇ ਸਿੰਘਾਂ ਵਿਰੁੱਧ ਕੋਈ ਠੋਸ ਕਾਰਵਾਈ ਨਾ ਕਰ ਸਕਿਆ। ਫਲਸਰੂਪ ਕਹਿੰਦੇ ਕਹਾਂਦੇ ਸਿੰਘਾਂ ਨੇ ਆਪਣੀ ਆਪਣੀ ਫੌਜ ਤਿਆਰ ਕਰ ਲਈ ਅਤੇ ਸੈਨਿਕ ਸਹਾਇਤਾ ਨਾਲ ਉਹਨਾਂ ਨੇ ਪਿੰਡਾਂ ਤੇ ਸ਼ਹਿਰਾਂ ਨੂੰ ਅਧਿਕਾਰ ਥੱਲੇ ਲੈਣਾ ਅਰੰਭ ਕੀਤਾ।

ਲੇਖਕ ਵਿਸਥਾਰ ਦਿੰਦਾ ਹੋਇਆ ਲਿਖਦਾ ਹੈ ਕਿ ਸਿੰਘਾਂ ਨੇ ਜ਼ਿਮੀਦਾਰਾਂ ਤੇ ਪਰਗਨਿਆਂ ਦੇ ਹਾਕਮਾਂ ਨੂੰ ਆਪਣੇ ਅਧੀਨ ਕਰ ਲਿਆ। ਪੂਰਬ ਵਿਚ ਸਹਾਰਨਪੁਰ ਤੋਂ ਲੈ ਕੇ ਪੱਛਮ ਵਿਚ ਅੱਟਕ ਦੇ ਕਿਲ੍ਹੇ ਤੱਕ, ਦੱਖਣ ਵਿਚ ਮੁਲਤਾਨ ਅਤੇ ਸਿੰਧ ਤੱਕ ਅਤੇ ਉੱਤਰ ਵਿਚ ਸ਼ਿਵਾਲਿਕ ਦੀਆਂ ਪਹਾੜੀਆਂ, ਕਾਂਗੜਾ, ਜੰਮੂ ਅਤੇ ਭਿੰਬਰ ਤੱਕ ਅਰਥਾਤ ਸਮੁੱਚੇ ਪੰਜਾਬ ਵਿਚ ਸਿੰਘ ਸਰਦਾਰ ਕਾਬਜ਼ ਹੋ ਗਏ।[17]

ਲੇਖਕ ਇਕ ਹੋਰ ਲੋੜੀਂਦੀ ਤੇ ਲਾਭਦਾਇਕ ਸੂਚਨਾ ਦਿੰਦਾ ਹੈ ਜਿਸ ਨਾਲ ਮਿਸਲਦਾਰੀ ਢਾਂਚੇ ਉੱਤੇ ਲਾਜਵਾਬ ਰੋਸ਼ਨੀ ਪੈਂਦੀ ਹੈ। ਉਹ ਲਿਖਦਾ ਹੈ ਕਿ ਹਰ ਇਕ ਸਰਦਾਰ ਆਪਣੇ ਖੇਤਰ ਵਿਚ ਸੁਤੰਤਰ ਸੀ ਅਤੇ ਕੋਈ ਕਿਸੇ ਦੀ ਅਧੀਨਤਾ ਨਹੀਂ ਕਰਦਾ ਸੀ। ਕੁਝ ਇਲਾਕੇ ਅਜਿਹੇ ਵੀ ਸਨ ਜਿਹਨਾਂ ਉੱਤੇ ਸਰਦਾਰਾਂ ਦਾ ਸਾਂਝਾ ਕਬਜ਼ਾ ਸੀ। ਉਹ ਕਿਸੇ ਵੀ ਖੇਤਰ ਦੇ ਭੂਮੀਕਰ ਦਾ ਨਿਰਣਾ ਲੈ ਕੇ ਆਪਣੀਆਂ ਆਪਣੀਆਂ ਵੰਡੀਆਂ ਪਾਉਂਦੇ। ਇਤਿਹਾਸ ਦੇ ਹੋਰ ਸੋਮੇ ਵੀ ਲੇਖਕ ਨਾਲ ਸਹਿਮਤ ਹਨ ਕਿ ਘਨ੍ਹਈਏ, ਰਾਮਗੜ੍ਹੀਏ ਕਈ ਵਰ੍ਹੇ ਲਗਾਤਾਰ ਸਾਂਝੇ ਇਲਾਕਿਆਂ ਉੱਤੇ ਕਾਬਜ਼ ਰਹੇ ਅਤੇ ਭੂਮੀ ਦੀ ਆਮਦਨੀ ਨੂੰ ਆਪਸ ਵਿਚ ਵੰਡਿਆ ਜਾਂਦਾ।

ਲੇਖਕ ਵਰਣਨ ਕਰਦਾ ਹੈ ਕਿ ਲਾਹੌਰ ਦਾ ਸ਼ਹਿਰ ਤਿੰਨ ਮਿਸਲ ਸਰਦਾਰਾਂ ਦੇ ਅਧੀਨ ਆ ਗਿਆ ਸੀ ਅਤੇ ਉਹ ਇਕ ਦੂਸਰੇ ਦੇ ਇਲਾਕਿਆਂ ਉੱਤੇ ਕਬਜ਼ਾ ਕਰਦੇ ਰਹਿੰਦੇ ਸਨ। ਇਥੋਂ ਤੱਕ ਕਿ ਇਕ ਦੂਜੇ ਦੇ ਪਸ਼ੂ ਵੀ ਚੁੱਕ ਲਏ ਜਾਂਦੇ ਸਨ ਅਤੇ ਇਕ ਦੂਜੇ ਦੇ ਅਧੀਨ ਹੋਈ ਪਰਜਾ ਨੂੰ ਵੀ ਦੁਖੀ ਕੀਤਾ ਜਾਂਦਾ ਸੀ।

ਅੰਮ੍ਰਿਤਸਰ ਸ਼ਹਿਰ ਦੀ ਵਧਦੀ ਹੋਈ ਮਹੱਤਤਾ ਦਾ ਵਰਣਨ ਕਰਦਾ ਹੋਇਆ ਲੇਖਕ ਦੱਸਦਾ ਹੈ ਕਿ ਗੁਰੂ ਦੀ ਇਸ ਨਗਰੀ ਉੱਤੇ ਜਿਸ ਦੀ ਨੀਂਹ ਗੁਰੂ ਰਾਮਦਾਸ ਜੀ ਨੇ ਰੱਖੀ ਸੀ ਸਾਰੇ ਸਿੰਘਾਂ ਦਾ ਇਕੱਠਾ ਹੱਕ ਮੰਨਿਆ ਜਾਂਦਾ ਸੀ। ਹਰ ਇਕ ਸਰਦਾਰ ਦਾ ਆਪਣਾ ਕਿਲ੍ਹਾ ਤੇ ਕਟੜਾ (ਮਹੱਲਾ) ਹੁੰਦਾ ਸੀ ਜਿਵੇਂ ਕਟੜਾ ਜੈਮਲ ਸਿੰਘ, ਕਟੜਾ ਕਨ੍ਹਈਆ ਆਦਿ। ਇਸ ਉੱਤੇ ਉਸ ਦੀ ਆਪਣੀ ਮਾਲਕੀ ਸਵੀਕਾਰ ਕੀਤੀ ਜਾਂਦੀ ਸੀ। ਹਰਿਮੰਦਰ ਸਾਹਿਬ ਦੇ ਸਰੋਵਰ ਦੇ ਆਲੇ-ਦੁਆਲੇ ਸਰਦਾਰਾਂ ਦੇ ਰਿਹਾਇਸ਼ੀ ਅਸਥਾਨ ਬਣਾਏ ਗਏ ਜਿਹਨਾਂ ਨੂੰ ਬੁੰਗੇ ਕਿਹਾ ਜਾਂਦਾ ਸੀ।[18] ਅਹਿਮਦਸ਼ਾਹ ਬਟਾਲੀਏ ਨਾਲ ਪਿਛੋਕੜ ਦੇ ਲੇਖਕ ਪੂਰਨ ਰੂਪ ਵਿਚ ਸਹਿਮਤ ਹਨ ਕਿ ਅੰਮ੍ਰਿਤਸਰ ਨੂੰ ਵਸਾਉਣ ਵਿਚ ਸਮੂਹ ਸਰਦਾਰ ਪੂਰੀ ਪੂਰੀ ਦਿਲਚਸਪੀ ਰੱਖਦੇ ਸਨ। ਉਹ ਹਰਿਮੰਦਰ ਸਾਹਿਬ ਦੀ ਉਸਾਰੀ ਤੇ ਸਜਾਵਟ ਅਤੇ ਸਰੋਵਰ ਉੱਤੇ ਪੈਸਾ ਲਾਉਣ ਤੋਂ ਕਿਸੇ ਪ੍ਰਕਾਰ ਦਾ ਕੋਈ ਦਰੇਗ ਨਹੀਂ ਕਰਦੇ ਸਨ ਅਤੇ ਤੀਬਰ ਸਤਿਕਾਰ ਰੱਖਦੇ ਸਨ। ਉਹ ਪਰਸਪਰ ਵੈਰ ਵਿਰੋਧ ਨੂੰ ਭੁੱਲ ਕੇ ਇਸ ਧਾਰਮਿਕ ਅਸਥਾਨ ਉੱਤੇ ਪੁੱਜਦੇ। ਉਹ ਸਿਮਰਨ ਵਿਚ ਲੀਨ ਹੁੰਦੇ ਅਤੇ

ਲੋੜੀਂਦੇ ਨਿਰਨੇ ਲੈਂਦੇ।[19] ਲੇਖਕ ਅਨੁਸਾਰ ਹਰਿਮੰਦਰ ਸਾਹਿਬ ਦੇ ਸੇਵਕ ਜਿਹਨ੍ਹਾਂ ਨੂੰ ਉਸ ਸਮੇਂ 'ਅਕਾਲੀ' ਕਿਹਾ ਜਾਂਦਾ ਸੀ ਦਾ ਬੜਾ ਆਦਰਮਾਨ ਕੀਤਾ ਜਾਂਦਾ ਸੀ ਅਤੇ ਮਿਸਲ ਸਰਦਾਰ ਉਹਨਾਂ ਨੂੰ ਸਰਮਾਇਆ ਦੇਣ ਵਿਚ ਖੁੱਲਦਿਲੀ ਵਰਤਦੇ ਸਨ।

ਲੇਖਕ ਨੇ ਆਪਣੀ ਰਚਨਾ ਦੇ ਸਿੱਖਾਂ ਸਬੰਧੀ ਵੇਰਵੇ ਤੇ ਘਟਨਾਵਾਂ ਸਬੰਧੀ ਤੀਜੇ ਭਾਗ ਵਿਚ ਕੁਝ ਵਿਸ਼ੇਸ਼ ਡੇਰਿਆਂ ਜਾਂ ਮਿਸਲਾਂ ਦੇ ਵਿਕਾਸ ਦਾ ਹਾਲ ਅੰਕਿਤ ਕੀਤਾ ਹੈ। ਇਸ ਵਿਚ ਭੰਗੀ, ਫੈਜਲਾਪੁਰੀਆ, ਰਾਮਗੜ੍ਹੀਆ, ਘਨੱਈਆ, ਆਹਲੂਵਾਲੀਆ ਤੇ ਸ਼ੁਕਰਚੱਕੀਆ ਮਿਸਲਾਂ ਸ਼ਾਮਿਲ ਸਨ। ਇਸ ਸਮੁੱਚੇ ਅਧਿਐਨ ਤੋਂ ਮਿਸਲਦਾਰੀ ਪ੍ਰਨਾਲੀ ਦੇ ਸਮੁੱਚੇ ਢਾਂਚੇ ਸਬੰਧੀ ਲਾਭਦਾਇਕ ਜਾਣਕਾਰੀ ਮਿਲਦੀ ਹੈ ਅਤੇ ਕੁਝ ਹੋਰ ਇਸ ਪ੍ਰਕਾਰ ਦੇ ਸਮਕਾਲੀ ਸਰੋਤਾਂ ਦੇ ਆਪਸੀ ਮੁਲਾਂਕਣ ਦੁਆਰਾ ਇਕ ਨਵੀਨ ਤੇ ਲੋੜੀਂਦਾ ਇਤਿਹਾਸ ਸਾਹਮਣੇ ਆਉਂਦਾ ਹੈ ਜਿਸ ਦੀ ਇਥੇ ਕੁਝ ਪੁਨਛਾਣ ਕਰਨਾ ਯੋਗ ਪ੍ਰਤੀਤ ਹੁੰਦਾ ਹੈ। ਲੇਖਕ ਨੇ ਹੋਰ ਮੁਸਲਿਮ ਲਿਖਾਰੀਆਂ ਦੇ ਨਿਆਈਂ ਮਿਸਲ ਸ਼ਬਦ ਦਾ ਪ੍ਰਯੋਗ ਨਹੀਂ ਕੀਤਾ ਅਤੇ 'ਗਰੋਹ' ਦੇ ਸ਼ਬਦਾਂ ਦੀ ਵਰਤੋਂ ਕੀਤੀ ਹੈ। ਮਿਸਲ ਸਰਦਾਰਾਂ ਵਿਚ ਕਈ ਬੰਦਾ ਬਹਾਦਰ ਦੇ ਸਾਥੀ ਸਨ ਅਤੇ ਉਸ ਨਾਲ ਮੁਗਲ-ਸਿੱਖ ਸੰਘਰਸ਼ ਵਿਚ ਜੁਟੇ ਰਹੇ ਸਨ। ਇਵੇਂ ਭੰਗੀ ਮਿਸਲ ਦਾ ਮੋਢੀ ਛੱਜਾ ਸਿੰਘ ਪੰਜਵੜੀਆ ਸੀ ਜੋ ਅੰਮ੍ਰਿਤਸਰ ਦੇ ਨਜ਼ਦੀਕ ਇਕ ਪਿੰਡ ਪੰਜਵੜ ਦਾ ਵਾਸੀ ਸੀ। ਇਹ ਸਮੂਹ ਸਰਦਾਰ ਗੁਰੂ ਗੋਬਿੰਦ ਸਿੰਘ ਦੇ ਦੱਸੇ ਹੋਏ ਨਿਯਮਾਂ ਉੱਤੇ ਚਲਣ ਵਾਲੇ, ਖੰਡੇ ਦਾ ਅੰਮ੍ਰਿਤ ਤਿਆਰ ਕਰਕੇ ਸਿੰਘ ਸਜਣ ਦੇ ਹਾਮੀ ਸਨ ਅਤੇ ਵਿਦੇਸ਼ੀ ਮੁਗ਼ਲ ਸਾਮਰਾਜ ਦਾ ਪੰਜਾਬ ਵਿਚ ਖ਼ਾਤਮਾ ਤੇ ਖਾਲਸੇ ਦੀ ਚੜ੍ਹਦੀ ਕਲਾ ਤੇ ਮਹਾਨਤਾ ਇਨ੍ਹਾਂ ਦਾ ਨਿਸ਼ਾਨਾ ਸੀ। ਭੰਗੀ ਮਿਸਲ ਦੇ ਸਾਧਨ ਸਭ ਤੋਂ ਵਿਸ਼ਾਲ ਹੋਣ ਕਾਰਣ ਸ਼ਾਇਦ ਲੇਖਕ ਤੇ ਇਸ ਮਿਸਲ ਦੇ ਵਿਕਾਸ ਨੂੰ ਪਹਿਲਾਂ ਉਲੀਕਿਆ ਹੈ। ਲੇਖਕ ਅਨੁਸਾਰ ਛੱਜਾ ਸਿੰਘ ਨੇ ਬੰਦੇ ਦੀ ਮੌਤ ਉਪਰੰਤ ਤਿੰਨ ਸਾਥੀਆਂ —ਭੰਮਾ ਸਿੰਘ, ਨੱਥਾ ਸਿੰਘ ਤੇ ਜਗਤ ਸਿੰਘ ਨੂੰ ਆਪਣੇ ਨਾਲ ਮਿਲਾ ਕੇ ਇਲਾਕੇ ਮਾਰਨੇ ਅਰੰਭ ਕੀਤੇ। ਦੂਜੇ ਸ਼ਬਦਾਂ ਵਿਚ ਸਿੰਘ ਉਸ ਸਮੇਂ ਦੇ ਹਾਲਾਤ ਅਨੁਸਾਰ ਮੁਗ਼ਲਾਂ ਦੀ ਢਹਿੰਦੀ ਕਲਾ ਨੂੰ ਵੇਖ ਕੇ ਉਹਨਾਂ ਦਾ ਛੇਤੀ ਤੋਂ ਛੇਤੀ ਖ਼ਾਤਮਾ ਵੇਖਣਾ ਚਾਹੁੰਦੇ ਸਨ ਅਤੇ ਮੁਗ਼ਲ ਪ੍ਰਬੰਧ ਵਿਚ ਖਲਲ ਪਾਉਣਾ ਉਹਨਾਂ ਦੇ ਮੁਲਕਗਿਰੀ ਦੇ ਮਨੋਰਥ ਦਾ ਇਕ ਭਾਗ ਸੀ। ਉਹਨਾਂ ਵਿਚ ਬਹਾਦਰੀ, ਨਿਸ਼ਾਨੇਬਾਜ਼ੀ, ਤਲਵਾਰ ਚਲਾਉਣ ਵਿਚ ਨਿਪੁੰਨਤਾ ਤੇ ਘੋੜ ਸਵਾਰੀ ਦੇ ਗੁਣਾਂ ਨੂੰ ਤਰਜੀਹ ਦਿੱਤੀ ਗਈ ਸੀ। ਮੁਗ਼ਲ ਸਰਕਾਰ ਅਧੀਨ ਇਲਾਕਿਆਂ ਨੂੰ ਆਪਣੇ ਕਬਜ਼ੇ ਵਿਚ ਲਿਆਉਣ ਦੇ ਇਸ ਮਹੱਤਵਯੋਗ ਕੰਮ ਵਿਚ ਵਿਰਾਸਤ ਦੇ ਨਿਯਮ ਲਾਗੂ ਨਹੀਂ ਹੁੰਦੇ ਸਨ। ਸਗੋਂ ਜੋ ਵਿਅਕਤੀ ਬਹਾਦਰੀ ਤੇ ਜੁਗਤੀਪੂਰਨ ਵਿਧੀ ਵਿਚ ਸਿਰਕੱਢ ਹੁੰਦਾ, ਮਿਸਲ ਦਾ ਸਰਦਾਰ ਬਣਦਾ।[20]

ਮਿਸਲ ਸਰਦਾਰ ਦੇ ਅਧੀਨ ਮਿਸਲਦਾਰ ਹੁੰਦੇ ਸਨ ਜੋ ਨਿਸ਼ਚਿਤ ਸਰਦਾਰ ਦੀ ਅਗਵਾਈ ਹੇਠ ਕੰਮ ਕਰਦੇ ਸਨ। ਅਰੰਭ ਵਿਚ ਇਹ ਮਿਸਲਾਂ ਡੇਰਿਆਂ ਦਾ ਰੂਪ ਅਖਤਿਆਰ ਕਰ ਗਈਆਂ। ਪਰੰਤੂ ਸਮਾਂ ਬੀਤਣ ਨਾਲ ਇਹ ਹੀ ਸਥਾਪਿਤ ਡੇਰੇ ਮਿਸਲਾ ਅਖਵਾਈਆਂ। ਛੱਜਾ ਸਿੰਘ ਦੀ ਮੌਤ ਪਿਛੋਂ ਉਸ ਦਾ ਸਾਥੀ ਭੰਮਾ ਸਿੰਘ, ਭੰਗੀ ਡੇਰੇ ਦਾ ਮਾਲਕ ਬਣਿਆ ਅਤੇ ਜਗਤ ਸਿੰਘ ਤੇ ਨੱਥਾ ਸਿੰਘ ਉਸਦੇ ਅਧੀਨ ਰਹੇ। ਪਰੰਤੂ

ਨਾਦਰਸ਼ਾਹ ਦੇ ਮੁਲਕ ਉੱਤੇ ਹਮਲੇ ਦੇ ਉਪਰੰਤ ਉਹਨਾਂ ਨੇ ਬਹੁਤ ਸਾਰੇ ਸਿੰਘ ਅੰਮ੍ਰਿਤ ਛਕਾ ਕੇ ਆਪਣੇ ਸਾਥੀ ਬਣਾ ਲਏ ਜਿਵੇਂ ਅਰੰਭ ਵਿਚ ਛੱਜਾ ਸਿੰਘ ਨੇ ਕੀਤਾ ਸੀ ਅਤੇ ਇਕ ਪ੍ਰਕਾਰ ਦੇ ਵੱਖਰੇ ਡੇਰੇ ਨੂੰ ਜਨਮ ਦਿੱਤਾ। ਇਹਨਾਂ ਕੋਲ ਕੋਈ ਇਲਾਕਾ ਨਾ ਹੋਣ ਕਾਰਨ ਮੁਗਲ ਪ੍ਰਬੰਧ ਨੂੰ ਸ਼ਕਤੀਹੀਣ ਕਰਦੇ ਹੋਏ ਲੁੱਟਮਾਰ ਵਿਚ ਜੁਟੇ ਰਹੇ। ਭੂੰਮਾ ਸਿੰਘ ਉਪਰੰਤ ਹਰੀ ਸਿੰਘ ਜੱਟ ਜੋ ਪਿੰਡ ਪੰਜਵੜ ਦਾ ਹੀ ਵਸਨੀਕ ਸੀ ਨੇ ਭੰਗੀਆਂ ਦਾ ਡੇਰਾ ਸੰਭਾਲਿਆ।[21]

ਅਹਿਮਦਸ਼ਾਹ ਬਟਾਲੀਆ ਲਿਖਦਾ ਹੈ ਕਿ ਹਰੀ ਸਿੰਘ ਬਹੁਤ ਬੁੱਧੀਵਾਨ, ਦਲੇਰ ਤੇ ਦਾਨੀ ਵਿਅਕਤੀ ਸੀ। ਇਸ ਲਈ ਬਹੁਮਾਤਰਾ ਵਿਚ ਲੋਕ ਉਸਦੇ ਡੇਰੇ ਵਿਚ ਸ਼ਾਮਲ ਹੋ ਗਏ। ਇਸ ਸਮੇਂ ਤੱਕ ਨੱਥਾ ਸਿੰਘ ਤੇ ਜਗਤ ਸਿੰਘ ਦੀ ਮੌਤ ਹੋ ਗਈ ਅਤੇ ਹਰੀ ਸਿੰਘ ਨੇ ਨੱਥਾ ਸਿੰਘ ਦੀ ਥਾਂ ਝੰਡਾ ਸਿੰਘ ਅਤੇ ਜਗਤ ਸਿੰਘ ਦੀ ਥਾਂ ਗੰਡਾ ਸਿੰਘ ਨੂੰ ਆਪਣੇ ਨਾਲ ਮਿਲਾ ਲਿਆ ਅਤੇ ਇਲਾਕੇ ਮਾਰਨੇ ਅਰੰਭ ਕੀਤੇ। ਕਈ ਵਾਰੀ ਅਹਿਮਦਸ਼ਾਹ ਅਬਦਾਲੀ ਦੇ ਨਾਲ ਵੀ ਇਹਨਾਂ ਦੀ ਟੱਕਰ ਹੋਈ। ਹਰੀ ਸਿੰਘ ਦੀ ਫੌਜੀ ਸ਼ਕਤੀ ਹੁਣ ਇਥੋਂ ਤਕ ਵੱਧ ਚੁੱਕੀ ਸੀ ਕਿ ਲਾਹੌਰ ਦੇ ਮੁਗ਼ਲ ਫੌਜਦਾਰ ਖਵਾਜਾ ਅਬੀਦ ਦੀ ਵੀ ਉਸ ਅੱਗੇ ਪੇਸ਼ ਨਾ ਗਈ ਅਤੇ ਕਈ ਵਾਰੀ ਮੁਠ ਭੇੜ ਵਿਚ ਉਸ ਨੂੰ ਹਾਰ ਦਾ ਮੂੰਹ ਵੇਖਣਾ ਪਿਆ। ਸੱਯਦ ਮੁਹੰਮਦ ਲਤੀਫ ਲਿਖਦਾ ਹੈ ਕਿ ਹਰੀ ਸਿੰਘ ਨੇ ਲਾਹੌਰ ਦੀ ਜੂਹ ਵਿਚ ਹੀ ਇਕ ਸਥਾਨ ਕੋਟ ਖਵਾਜਾ ਸਈਦ ਉੱਤੇ ਹਮਲੇ ਉਪਰੰਤ ਇਸ ਫੌਜਦਾਰ ਦਾ ਬਹੁਤ ਸਾਰਾ ਜੰਗੀ ਸਮਾਨ ਆਪਣੇ ਕਬਜ਼ੇ ਵਿਚ ਕਰ ਲਿਆ। ਲੇਖਕ ਸੰਕੇਤ ਕਰਦਾ ਹੈ ਕਿ ਸਰਦਾਰ ਜਹਾਨ ਖਾਂ ਦੀ ਇਕ ਵੱਡੀ ਤੋਪ ਉੱਤੇ ਵੀ ਹਰੀ ਸਿੰਘ ਦਾ ਕਬਜ਼ਾ ਹੋ ਗਿਆ ਜੋ ਬਾਅਦ ਵਿਚ ਭੰਗੀਆਂ ਦੀ ਤੋਪ ਦੇ ਨਾਮ ਨਾਲ ਪ੍ਰਸਿੱਧ ਹੋਈ।[22]

ਅਹਿਮਦਸ਼ਾਹ ਬਟਾਲੀਆ ਭੰਗੀਆਂ ਦੇ ਵਿਕਾਸ ਨੂੰ ਇਤਿਹਾਸਕ ਪੱਖ ਤੋਂ ਚਿਤਰਦਾ ਹੋਇਆ ਇਕ ਇਕ ਭੰਗੀ ਸਰਦਾਰ ਦਾ ਵਰਣਨ ਕਰਦਾ ਹੋਇਆ ਉਹਨਾਂ ਦੀ ਫੌਜੀ ਸ਼ਕਤੀ ਤੇ ਮਾਲੀ ਹਾਲਤ ਵਿਚ ਵਾਧੇ ਬਾਰੇ ਲਾਭਦਾਇਕ ਜਾਣਕਾਰੀ ਦਿੰਦਾ ਹੈ। ਇਸ ਮਿਸਲ ਦੇ ਸਾਧਨ ਸਮੂਹ ਮਿਸਲਾਂ ਤੋਂ ਵਧੀਕ ਸਨ। ਉਸ ਦੇ ਵਰਣਨ ਤੋਂ ਇਹ ਵੀ ਜਾਣਕਾਰੀ ਮਿਲਦੀ ਹੈ ਕਿ ਇਕ ਮਿਸਲ ਦੇ ਵੱਡੇ ਸਰਦਾਰ ਅਧੀਨ ਮਿਸਲਦਾਰ ਹੁੰਦੇ ਸਨ ਅਤੇ ਉਹਨਾਂ ਦੇ ਅਧੀਨ ਵੀ ਅੱਗੇ ਫੌਜ ਵਿਚ ਸਰਦਾਰ ਕੰਮ ਕਰਦੇ ਸਨ ਜਿਵੇਂ ਭੂੰਮਾ ਸਿੰਘ ਦਾ ਸਾਥੀ ਗੁਰਬਖਸ਼ ਸਿੰਘ ਰੋੜਾਂਵਾਲਾ, ਭੂੰਮਾ ਸਿੰਘ ਦਾ ਮਿਸਲਦਾਰ ਸੀ। ਉਸਦੀ ਫੌਜ ਵਿਚ ਗੁੱਜਰ ਸਿੰਘ ਤੇ ਸਾਹਿਬ ਸਿੰਘ ਦੋ ਸਰਦਾਰਾਂ ਦਾ ਵਰਣਨ ਮਿਲਦਾ ਹੈ। ਗੁਰਬਖਸ਼ ਸਿੰਘ ਉਪਰੰਤ ਲਹਿਣਾ ਸਿੰਘ ਨੂੰ ਮਿਸਲ ਦੀ ਸਰਦਾਰੀ ਪ੍ਰਾਪਤ ਹੋਈ। ਅਹਿਮਦਸ਼ਾਹ ਅਬਦਾਲੀ ਜਦੋਂ ਕਾਬਲੀਮੱਲ ਨੂੰ ਲਾਹੌਰ ਦੀ ਸੂਬੇਦਾਰੀ ਦੇਣ ਉਪਰੰਤ ਵਾਪਸ ਨਾ ਪਰਤਿਆ ਤਾਂ ਸਾਹਿਬ ਸਿੰਘ ਤੇ ਗੁਜਰ ਸਿੰਘ ਲਾਹੌਰ ਉੱਤੇ ਕਬਜ਼ਾ ਕਰਨ ਵਿਚ ਸਭ ਤੋਂ ਮੋਹਰੀ ਸਨ। ਜੈ ਸਿੰਘ ਘਨ੍ਹਈਆ ਦਾ ਭਤੀਜਾ ਵੀ ਇਹਨਾਂ ਦੇ ਨਾਲ ਹੀ ਮਿਲ ਗਿਆ।

ਬਟਾਲੀਏ ਦੇ ਭੰਗੀ ਮਿਸਲ ਦੇ ਵਿਸਥਾਰ ਦੇ ਵਰਣਨ ਵਿਚ ਭਿੰਨ-ਭਿੰਨ ਭੰਗੀ ਸਰਦਾਰਾਂ ਦੇ ਮੁਲਕਗੀਰੀ ਦੇ ਯਤਨ, ਆਪਸੀ ਗੱਠਜੋੜ ਨਾਲ ਇਲਾਕਿਆਂ ਉੱਤੇ ਕਬਜ਼ਾ

ਅਤੇ ਆਪਸੀ ਝਗੜੇ ਸ਼ਾਮਿਲ ਹਨ। ਭੰਗੀ ਮਿਸਲ ਦੇ ਸਾਧਨ ਸਭ ਤੋਂ ਵਿਸ਼ਾਲ ਹੋਣ ਕਾਰਣ ਸ਼ਾਇਦ ਲੇਖਕ ਨੇ ਇਸ ਮਿਸਲ ਦੇ ਵਿਕਾਸ ਨੂੰ ਪਹਿਲਾਂ ਉਲਕਿਆ ਹੈ। ਵਧ ਰਹੀ ਫੁੱਟ, ਭੂਮੀ ਦੀ ਪ੍ਰਾਪਤੀ ਤੇ ਮਾਲ ਦੌਲਤ ਦੀ ਵਧਦੀ ਹੋਈ ਹਵੱਸ ਅਤੇ ਜੋਸ਼ ਖਰੋਸ਼ ਬੜੀ ਸੁੰਦਰਤਾ ਨਾਲ ਉਲੀਕਿਆ ਗਿਆ ਹੈ। ਬਟਾਲੀਆ ਸੰਕੇਤ ਦਿੰਦਾ ਹੈ ਕਿ ਕਈ ਵਾਰੀ ਬਹੁਤ ਸਾਰੇ ਸਰਦਾਰ ਇਕ ਪਰਗਨੇ ਦੇ ਪ੍ਰਬੰਧ ਵਿਚ ਸ਼ਾਮਿਲ ਹੋ ਜਾਂਦੇ ਸਨ ਅਤੇ ਮਿਸਲ ਸਰਦਾਰ ਅਜਿਹੇ ਪਰਗਨਿਆਂ ਤੋਂ ਆਈ ਆਮਦਨ ਨੂੰ ਆਪਣੇ ਆਪਣੇ ਘੋੜਿਆਂ ਦੀ ਗਿਣਤੀ ਅਨੁਸਾਰ ਵੰਡ ਲੈਂਦੇ ਸਨ। ਲੇਖਕ ਦੱਸਦਾ ਹੈ ਕਿ ਰਾਮਗੜ੍ਹੀਆਂ ਅਤੇ ਘਨ੍ਹਈਆਂ ਨੇ ਸਾਂਝੀ ਭੂਮੀ ਦਾ ਲੰਮੇ ਸਮੇਂ ਤੱਕ ਪ੍ਰਬੰਧ ਕੀਤਾ। ਇਹ ਸੁਭਾਵਿਕ ਹੀ ਗੱਲ ਹੈ ਕਿ ਆਪਸੀ ਫੁੱਟ ਸਮੇਂ ਉਹ ਆਪਣੇ ਆਪਣੇ ਮਕਬੂਜ਼ਾਤ ਨੂੰ ਵੰਡ ਲੈਂਦੇ ਸਨ। ਇਥੇ ਇਹ ਸੰਕੇਤ ਵੀ ਵਰਣਨਯੋਗ ਹੈ ਕਿ ਮਿਸਲ ਸਰਦਾਰਾਂ ਦੇ ਆਪਸੀ ਇਲਾਕੇ ਉੱਤੇ ਸਥਾਪਿਤ ਹੋਣ ਉਪਰੰਤ ਬਾਹਰਲੇ ਖਤਰੇ ਜਾਂ ਹਮਲੇ ਵੇਲੇ ਉਹ ਇਕੱਤਰ ਹੋ ਜਾਂਦੇ ਸਨ ਅਤੇ ਬਾਅਦ ਵਿਚ ਹਰ ਸਰਦਾਰ ਆਪਣੇ ਆਪ ਨੂੰ ਸੁਤੰਤਰ ਅਨੁਭਵ ਕਰਦਾ ਸੀ। ਇਸ ਤੋਂ ਉਪਰੰਤ ਮੁਲਕਗੀਰੀ ਦੀ ਹਵੱਸ ਉਹਨਾਂ ਨੂੰ ਵੰਡ ਦਿੰਦੀ ਸੀ। ਪਰੰਤੂ ਕੋਈ ਵੀ ਮਿਸਲਦਾਰ ਸੁਖਾਵੇਂ ਰੂਪ ਵਿਚ ਇਕ ਮਿਸਲ ਨੂੰ ਛੱਡ ਕੇ ਦੂਸਰੀ ਮਿਸਲ ਵਿਚ ਨਹੀਂ ਜਾ ਸਕਦਾ ਸੀ। ਲੇਖਕ ਅਨੁਸਾਰ ਸੁਰੱਖਿਆ ਪ੍ਰਾਪਤ ਕਰਨ ਸਮੇਂ ਜਾਂ ਧਾਵੇ ਸਮੇਂ ਆਪਸੀ ਗੱਠਜੋੜ ਜ਼ਰੂਰੀ ਬਣ ਗਿਆ ਸੀ।

ਭੰਗੀ ਮਿਸਲ ਦੇ ਵਰਣਨ ਵਿਚ ਰਣਜੀਤ ਸਿੰਘ ਦੇ ਇਸ ਮਿਸਲ ਦੇ ਮਿਸਲਦਾਰਾਂ ਨੂੰ ਆਪਣੇ ਅਧੀਨ ਕਰ ਲੈਣ ਦਾ ਵਿਸਥਾਰ ਵੀ ਦਿੱਤਾ ਗਿਆ ਹੈ। ਰਣਜੀਤ ਸਿੰਘ ਨੇ ਹੌਲੀ ਹੌਲੀ ਇਸ ਮਿਸਲ ਦੇ ਇਲਾਕੇ ਜਿਵੇਂ ਲਾਹੌਰ, ਅੰਮ੍ਰਿਤਸਰ, ਸਿਆਲਕੋਟ, ਝੰਗ ਸਿਆਲ ਆਦਿ ਆਪਣੇ ਅਧਿਕਾਰ ਹੇਠ ਲੈ ਲਏ। ਇਸ ਉਪਰੰਤ ਦਰਿਆ ਚਿਨਾਬ ਦੇ ਆਲੇ-ਦੁਆਲੇ ਦੇ ਸਾਰੇ ਇਲਾਕੇ ਨੂੰ ਆਪਣੇ ਅਧੀਨ ਕਰ ਲਿਆ। ਭੰਗੀ ਸਰਦਾਰ ਸਾਹਿਬ ਸਿੰਘ ਨੂੰ ਰਣ-ਭੂਮੀ ਵਿਚ ਹਰਾ ਕੇ ਗੁਜਰਾਤ, ਜਲਾਲਪੁਰ ਤੇ ਕਈ ਹੋਰ ਇਲਾਕੇ ਪ੍ਰਾਪਤ ਕਰ ਲਏ ਗਏ। ਇਸ ਦੇ ਫਲਸਰੂਪ ਸਾਹਿਬ ਸਿੰਘ ਨੂੰ ਕੁਝ ਇਲਾਕਾ ਗੁਜਾਰੇ ਲਈ ਜਾਗੀਰ ਵਜੋਂ ਦਿੱਤਾ ਗਿਆ। ਇਸ ਪ੍ਰਕਾਰ ਭੰਗੀ ਮਿਸਲ ਜਿਸ ਕੋਲ ਕਿਸੇ ਸਮੇਂ ਸਭ ਤੋਂ ਵੱਧ ਭੂਮੀ ਸੀ ਅਤੇ ਜਿਸ ਦੇ ਸਾਧਨ ਸਭ ਤੋਂ ਵਧੀਕ ਸਨ ਕੁਝ ਸਮੇਂ ਉਪਰੰਤ ਇਸ ਦਾ ਸਮੁੱਚਾ ਇਲਾਕਾ ਤੇ ਮਿਸਲਦਾਰ ਰਣਜੀਤ ਸਿੰਘ ਦੇ ਅਧੀਨ ਹੋ ਗਏ।[23]

ਫੈਜ਼ੁਲਾਪੁਰੀਆ ਮਿਸਲ ਦਾ ਬਿਰਤਾਂਤ ਲੇਖਕ ਨੇ ਭਾਵੇਂ ਸੰਖੇਪ ਸ਼ਬਦਾਂ ਵਿਚ ਦਿੱਤਾ ਹੈ ਪਰੰਤੂ ਫਿਰ ਵੀ ਲਾਭਦਾਇਕ ਜਾਣਕਾਰੀ ਦਾ ਪ੍ਰਤੀਕ ਹੈ। ਇਸ ਮਿਸਲ ਦਾ ਮੋਢੀ ਬੰਦਾ ਬਹਾਦਰ ਦੇ ਸਾਥੀ ਸਿੰਘਾਂ ਨਾਲ ਤਾਲਮੇਲ ਰੱਖਦਾ ਸੀ। ਉਸ ਦੀ ਸੂਰਬੀਰਤਾ ਕਾਰਨ ਕੁਝ ਸਿੰਘਾਂ ਨੇ ਉਸ ਨੂੰ ਸਰਦਾਰ ਮੰਨ ਲਿਆ। ਲੇਖਕ ਦੱਸਦਾ ਹੈ ਕਿ ਕਪੂਰ ਸਿੰਘ ਪਾਸ ਅਰੰਭ ਵਿਚ ਕੋਈ ਇਲਾਕਾ ਨਹੀਂ ਸੀ ਪਰ ਉਹ ਦਾਨੀ ਪੁਰਸ਼ ਸੀ ਅਤੇ ਉਸਦੀ ਸ਼ਖ਼ਸੀਅਤ ਵਿਚ ਮਾਨਵਤਾ ਉਛਾਲੇ ਮਾਰ ਰਹੀ ਸੀ। ਲੇਖਕ ਅਨੁਸਾਰ ਉਸ ਨੂੰ ਜਾਗੀਰ ਪ੍ਰਾਪਤ ਹੋਈ ਅਤੇ ਉਹ ਨਵਾਬ ਕਪੂਰ ਸਿੰਘ ਦੇ ਨਾਮ ਨਾਲ ਪ੍ਰਸਿੱਧ ਹੋਇਆ। ਜਿਵੇਂ ਕਿ ਪਿਛਲੇ ਪੰਨਿਆਂ ਵਿਚ ਸੰਕੇਤ ਕੀਤਾ ਗਿਆ ਹੈ ਲੇਖਕ ਮੁਸਲਮਾਨ ਹਾਕਮਾਂ

ਦੀ ਨਿਖੇਧੀ ਅਤੇ ਉਹਨਾਂ ਦੇ ਹੱਥੋਂ ਸਿੱਖਾਂ ਉੱਤੇ ਜ਼ੁਲਮ ਅਤੇ ਜਬਰ ਦੇ ਬਿਆਨ ਦੇ ਵਰਣਨ ਤੋਂ ਕਤਰਾਉਂਦਾ ਹੈ। ਇਤਿਹਾਸਿਕ ਤੱਥ ਦੱਸਦੇ ਹਨ ਕਿ ਜਦੋਂ ਖਾਨ ਬਹਾਦਰ ਜ਼ਕਰੀਆ ਖਾਨ (1726-1745) ਨੇ ਇਹ ਤਾੜ ਲਿਆ ਕਿ ਜ਼ਬਰਦਸਤੀ ਕਰਨ ਨਾਲ ਸਿੱਖ ਕਮਜ਼ੋਰ ਹੋਣ ਦੀ ਥਾਂ ਤਾਕਤ ਪਕੜਦੇ ਜਾ ਰਹੇ ਹਨ ਤਾਂ ਉਹਨਾਂ ਨੂੰ ਹਕੂਮਤ ਦੇ ਵਫਾਦਾਰ ਬਣਾਉਣ ਲਈ ਖਾਲਸੇ ਦੇ ਨਾਮ ਕੁਝ ਪਿੰਡਾਂ ਦੀ ਜਾਗੀਰ ਅਤੇ ਨਵਾਬੀ ਦਾ ਖਿਤਾਬ ਸਤਿਕਾਰ ਵਜੋਂ ਦੇਣ ਲਈ ਲਿਖ ਭੇਜਿਆ। ਖਾਲਸੇ ਨੇ ਭਰੇ ਦਰਬਾਰ ਵਿਚ ਮੁਗ਼ਲ ਹਕੂਮਤ ਤੋਂ ਅਜਿਹਾ ਮਾਨ ਪ੍ਰਾਪਤ ਕਰਨ ਦੀ ਵਿਰੋਧਤਾ ਕੀਤੀ। ਸਰਬੱਤ ਖਾਲਸੇ ਨੂੰ ਦ੍ਰਿੜ੍ਹ ਵਿਸ਼ਵਾਸ ਸੀ ਕਿ ਵਾਹਿਗੁਰੂ ਤੋਂ ਉਹਨਾਂ ਨੂੰ ਰਾਜਨੀਤਿਕ ਸੱਤਾ ਪ੍ਰਾਪਤ ਕਰਨਾ ਸੀ ਅਤੇ ਕਿਸੇ ਦੁਨਿਆਵੀ ਤਾਕਤ ਪਾਸੋਂ ਨਹੀਂ। ਦੀਵਾਨ ਵਿਚ ਦਰਬਾਰਾ ਸਿੰਘ ਜਿਹੇ ਨਾਮੀਕਰਾਮੀ ਵਿਅਕਤੀ ਸ਼ਾਮਿਲ ਸਨ ਜਿਹਨਾਂ ਨੇ ਅੰਤ ਵਿਚ ਇਸ ਪੇਸ਼ਕਸ਼ ਨੂੰ ਵਿਚਾਰ ਵਟਾਂਦਰੇ ਉਪਰੰਤ ਸਵੀਕਾਰ ਕਰ ਲਿਆ। ਸਰਦਾਰ ਕਪੂਰ ਸਿੰਘ ਜੋ ਫੈਜ਼ੁਲਾਪੁਰੀਆ ਦੇ ਮੋਢੀ ਅਤੇ ਆਗੂ ਸਨ ਅਤੇ ਦੀਵਾਨ ਵਿਚ ਸੰਗਤਾਂ ਨੂੰ ਪੱਖਾ ਝੱਲ ਰਹੇ ਸਨ ਨੂੰ ਨਵਾਬੀ ਦਾ ਖਿਤਾਬ ਉਹਨਾਂ ਦੇ ਨਾਂਹ-ਨੁੱਕਰ ਕਰਨ ਉੱਤੇ ਵੀ ਦੇ ਦਿੱਤਾ ਗਿਆ। ਉਸ ਦਿਨ ਤੋਂ ਉਪਰੰਤ ਉਹ ਨਵਾਬ ਕਪੂਰ ਸਿੰਘ ਦੇ ਨਾਂ ਨਾਲ ਪ੍ਰਸਿੱਧ ਹੋਏ।[24] ਅਹਿਮਦਸ਼ਾਹ ਬਟਾਲੀਆ ਉਹਨਾਂ ਸਬੰਧੀ ਇਹ ਲਿਖਦਾ ਹੈ ਕਿ ਉਹ ਖਾਨ ਬਹਾਦਰ ਜ਼ਕਰੀਆ ਖਾਨ ਦੇ ਸਮਕਾਲੀ ਸਨ। ਲੇਖਕ ਨਵਾਬ ਕਪੂਰ ਸਿੰਘ ਦੀ ਮੌਤ ਅਹਿਮਦਸ਼ਾਹ ਅਬਦਾਲੀ ਦੇ ਸਮੇਂ ਹੋਈ ਲਿਖਦਾ ਹੈ। ਇਤਿਹਾਸਕਾਰ ਉਹਨਾਂ ਦੀ ਮੌਤ ਦਾ ਸੰਨ 1753 ਈ. ਮੰਨਦੇ ਹਨ।[25] ਲੇਖਕ ਨੇ ਇਸ ਮਿਸਲ ਦੀ ਮੁਲਕਗੀਰੀ ਸਬੰਧੀ ਸੰਖੇਪ ਜਾਣਕਾਰੀ ਦਿੱਤੀ ਹੈ ਅਤੇ ਅਹਿਮਦਸ਼ਾਹ ਦੇ ਹਮਲਿਆਂ ਸਮੇਂ ਇਸ ਮਿਸਲ ਦੇ ਗੱਠਜੋੜ ਸਬੰਧੀ ਵੀ ਰੌਸ਼ਨੀ ਪਾਈ ਹੈ। ਉਹ ਲਿਖਦਾ ਹੈ ਕਿ ਆਹਲੂਵਾਲੀਆ ਮਿਸਲ ਦੇ ਸਰਦਾਰਾਂ ਨਾਲ ਉਹਨਾਂ ਦੀ ਲੜਾਈ ਰਹਿੰਦੀ ਸੀ।

ਫੈਜ਼ੁਲਾਪੁਰੀਆ ਦਾ ਇਲਾਕਾ ਅੰਤ ਵਿਚ ਮਹਾਰਾਜਾ ਰਣਜੀਤ ਸਿੰਘ ਦੀ ਸਮਕਾਲੀ ਮਿਸਲਾਂ ਨੂੰ ਆਪਣੇ ਅਧੀਨ ਕਰਨ ਦੀ ਨੀਤੀ ਅਨੁਸਾਰ ਰਣਜੀਤ ਸਿੰਘ ਦੇ ਰਾਜ ਦਾ ਇਕ ਭਾਗ ਬਣ ਗਿਆ। ਮਹਾਰਾਜਾ ਰਣਜੀਤ ਸਿੰਘ ਨੇ ਫਕੀਰ ਅਜ਼ੀਜ਼-ਉਦ-ਦੀਨ ਦੇ ਭਰਾ ਖਲੀਫਾ ਨੂਰ-ਉਦ-ਦੀਨ ਨੂੰ ਜਲੰਧਰ ਦਾ ਹਾਕਮ ਸਥਾਪਿਤ ਕੀਤਾ। ਲੇਖਕ ਗਵਾਹੀ ਦਿੰਦਾ ਹੈ ਕਿ ਉਸਦੇ ਸਮੇਂ ਇਹ ਇਲਾਕਾ ਮਹਾਰਾਜਾ ਰਣਜੀਤ ਸਿੰਘ ਦੇ ਅਧੀਨ ਸੀ।[26]

ਅਹਿਮਦਸ਼ਾਹ ਬਟਾਲੀਆ ਨੇ ਰਾਮਗੜ੍ਹੀਆ ਮਿਸਲ ਦੇ ਵਿਕਾਸ ਉੱਤੇ ਲਾਭਦਾਇਕ ਜਾਣਕਾਰੀ ਦਿੱਤੀ ਹੈ। ਅਸਲ ਵਿਚ ਸਮੂਹ ਮਿਸਲਾਂ ਦੀ ਬਣਤਰ ਤੇ ਹੋਂਦ ਉਸ ਸਮੇਂ ਦੇ ਰਾਜਨੀਤਿਕ ਹਾਲਾਤ ਦੀ ਸੂਚਿਕ ਹੈ। ਬਦੇਸ਼ੀ ਹਮਲਿਆਂ ਤੋਂ ਪੰਜਾਬ ਦੀ ਮਾਤਰੀ ਭੂਮੀ ਦੀ ਰੱਖਿਆ ਤੇ ਜ਼ਮੀਰ ਦੇ ਹੱਕਾਂ ਦੀ ਸੁਰੱਖਿਆ ਤੇ ਇਕ ਚੰਗੇ ਭਵਿੱਖ ਦੀ ਲੋਚਨਾ ਮਿਸਲਦਾਰੀ ਪ੍ਰਣਾਲੀ ਦਾ ਮੂਲ ਮਨੋਰਥ ਕਿਹਾ ਜਾ ਸਕਦਾ ਹੈ।

ਅਹਿਮਦਸ਼ਾਹ ਬਟਾਲੀਆ ਇਸ ਮਿਸਲ ਦੇ ਵਿਕਾਸ ਨੂੰ ਦਰਸਾਉਂਦਾ ਹੋਇਆ ਕ੍ਰਮਵਾਰ ਕੁਝ ਆਗੂਆਂ ਦੇ ਨਾਮ ਅੰਕਿਤ ਕਰਦਾ ਹੈ। ਇਸ ਮਿਸਲ ਦਾ ਮੋਢੀ ਖੁਸ਼ਹਾਲ

ਸਿੰਘ ਕੱਕੜਪੁਰੀਆ ਜੱਟ ਸੀ ਜੋ ਬੰਦੇ ਦੇ ਸਾਥੀਆਂ ਵਿਚੋਂ ਸੀ ਅਤੇ ਮੁਗ਼ਲ ਸਰਕਾਰ ਦੇ ਪ੍ਰਬੰਧ ਨੂੰ ਸੁਤੰਤਰਤਾ ਪ੍ਰਾਪਤ ਕਰਨ ਦੇ ਮੂਲ ਮਨੋਰਥ ਨਾਲ ਵਿਗਾੜਨ ਹਿਤ ਉਪਰਾਲੇ ਕਰਦਾ ਰਹਿੰਦਾ ਸੀ ਜਿਸ ਨੂੰ ਲੇਖਕ ਨੇ ਕਈ ਹੋਰ ਮੁਸਲਮਾਨ ਲੇਖਕਾਂ ਦੇ ਨਿਆਈਂ ਡਾਕੇ ਮਾਰਨਾ ਜਾਂ ਲੁੱਟਮਾਰ ਕਰਨੀ ਲਿਖਿਆ ਹੈ। ਉਸ ਦੀ ਮੌਤ ਉਪਰੰਤ ਸਾਂਗਿਆ ਪਿੰਡ ਦਾ ਇਕ ਜੱਟ ਅਨੰਦ ਸਿੰਘ ਡੇਰੇ ਦਾ ਸਰਦਾਰ ਬਣਿਆ ਜਿਸ ਦੇ ਅਧੀਨ ਸਿੰਘਾਂ ਦੀ ਗਿਣਤੀ ਵਿਚ ਕਾਫੀ ਵਾਧਾ ਹੋਇਆ। ਇਸ ਵਿਚ ਇਛੋਗਿਲ ਦੇ ਵਾਸੀ ਜੱਸਾ ਸਿੰਘ ਅਤੇ ਉਸ ਦੇ ਦੋ ਭਰਾ ਮਾਲਾ ਸਿੰਘ ਤੇ ਤਾਰਾ ਸਿੰਘ ਵੀ ਸ਼ਾਮਲ ਸਨ ਜੋ ਤਰਖਾਣ ਸਨ। ਲੇਖਕ ਅਨੁਸਾਰ ਜੱਸਾ ਸਿੰਘ ਸੂਰਬੀਰਤਾ ਵਿਚ ਸਭ ਤੋਂ ਅੱਗੇ ਸੀ ਅਤੇ ਆਪਣੇ ਸਾਥੀਆਂ ਨਾਲ ਮਿਲ ਕੇ ਉਸ ਨੇ ਡਾਕੇ ਮਾਰੇ। ਇਸ ਪ੍ਰਕਾਰ ਉਹ ਬਹੁਗਿਣਤੀ ਵਿਚ ਸਿੰਘਾਂ ਦਾ ਭਰੋਸਾ ਜਿੱਤਣ ਵਿਚ ਸਫਲ ਹੋਇਆ। ਲੇਖਕ ਹਕੂਮਤ ਪੱਖੀ ਦ੍ਰਿਸ਼ਟੀਕੋਣ ਕਾਰਨ ਸਿੰਘਾਂ ਦੀ ਸਮਕਾਲੀ ਰਾਜਨੀਤੀ ਉੱਤੇ ਪਕੜ ਨਹੀਂ ਰੱਖਦਾ। ਉਸ ਲਈ ਸਿੰਘਾਂ ਦੇ ਆਪਣੇ ਹੀ ਦੇਸ਼ ਵਿਚ ਗੁਲਾਮ ਰਹਿਣ ਤੇ ਗੁਲਾਮੀ ਦੇ ਫੰਦੇ ਤੋਂ ਛੁਟਕਾਰਾ ਪਾਉਣ ਉਪਰੰਤ ਸੁਤੰਤਰਤਾ ਪ੍ਰਾਪਤ ਕਰਨ ਦੇ ਯਤਨ ਕੋਈ ਅਰਥ ਨਹੀਂ ਰੱਖਦੇ। ਦੂਜੇ ਸ਼ਬਦਾਂ ਵਿਚ ਉਹ ਮਿਸਲਦਾਰੀ ਪ੍ਰਣਾਲੀ ਦੇ ਵਿਕਾਸ ਨੂੰ ਸਮਝਣ ਤੋਂ ਅਸਮਰੱਥ ਰਿਹਾ ਹੈ ਪਰੰਤੂ ਸਮਕਾਲੀ ਘਟਨਾ ਦੀ ਜਾਣਕਾਰੀ ਲਈ ਉਸ ਦੀ ਰਚਨਾ ਸ਼ਲਾਘਾਯੋਗ ਹੈ।[27]

ਲੇਖਕ ਅਨੁਸਾਰ ਅਹਿਮਦਸ਼ਾਹ ਅਬਦਾਲੀ ਦੇ ਹਮਲਿਆ ਕਾਰਨ ਕਈ ਸਿੰਘ ਅਦੀਨਾ ਬੇਗ ਨੇ ਆਪਣੀ ਫੌਜ ਵਿਚ ਭਰਤੀ ਕਰ ਲਏ ਸਨ ਜਿਹਨਾਂ ਨੇ ਮੁਗ਼ਲ ਫੌਜ ਤੋਂ ਮੁਲਕਗੀਰੀ ਤੇ ਯੁੱਧ ਦੇ ਕਈ ਦਾਉਪੇਚ ਸਿੱਖ ਲਏ ਸਨ। ਇਸ ਪ੍ਰਕਾਰ ਸਿੰਘ ਰਾਜਨੀਤਿਕ ਧੜੇ ਬਣਾਉਣ ਤੇ ਤੋੜਨ ਵਿਚ ਦਰੇਗ ਨਹੀਂ ਕਰਦੇ ਸਨ। ਆਪਸ ਵਿਚ ਵੀ ਇਕ ਦੂਜੇ ਡੇਰੇ ਨਾਲ ਇਲਾਕੇ ਜਿੱਤਣ ਲਈ ਮੇਲ ਤੇ ਤੋੜ ਵਿਛੋੜੀ ਸਮੇਂ ਦੀ ਇਕ ਰਾਜਨੀਤਿਕ ਲੋੜ ਸੀ।

ਲੇਖਕ ਸਿੰਘਾਂ ਦੇ ਆਪਸੀ ਗੱਠਜੋੜ ਦੀਆਂ ਕਈ ਉਦਾਹਰਨਾਂ ਦਿੰਦਾ ਹੈ। ਉਹ ਅਹਿਮਦਸ਼ਾਹ ਅਬਦਾਲੀ ਦੇ ਇਕ ਹਮਲੇ ਉਪਰੰਤ ਉਸ ਦੇ ਆਪਣੇ ਦੇਸ਼ ਵਾਪਸ ਚਲੇ ਜਾਣ ਪਿਛੋਂ ਅਦੀਨਾ ਬੇਗ ਨਾਲ ਸਿੰਘਾਂ ਦੇ ਟਾਕਰੇ ਦੀ ਗੱਲ ਕਰਦਾ ਹੈ। ਉਸ ਸਮੇਂ ਜਦੋਂ ਸਿੰਘਾਂ ਨੂੰ ਆਪਣੀ ਸੁਰੱਖਿਆ ਲਈ ਕੋਈ ਸਥਾਨ ਨਜ਼ਰ ਨਹੀਂ ਆ ਰਿਹ ਸੀ ਤਾਂ ਉਹਨਾਂ ਦਾ ਇਕ ਜੱਥਾ ਆਪਣੇ ਨਿੱਤ ਦੇ ਅਭਿਆਸ ਨੂੰ ਮੁੱਖ ਰੱਖਦੇ ਹੋਏ ਜਾਨਾਂ ਦੀ ਪ੍ਰਵਾਹ ਨਾ ਕਰਦਾ ਹੋਇਆ ਅੰਮ੍ਰਿਤਸਰ ਵੱਲ ਰਵਾਨਾ ਹੋ ਗਿਆ ਤਾਂ ਜੋ ਇਹ ਗੁਰੂ ਕੀ ਨਗਰੀ ਵਿਚ ਵਾਰੀਆਂ ਜਾਣ। ਇਸ ਪ੍ਰਕਾਰ ਰਾਮ ਰੌਣੀ ਦਾ ਕਿਲ੍ਹਾ ਜੋ ਅੰਮ੍ਰਿਤਸਰ ਦੀ ਜੂਹ ਵਿਚ ਮਿੱਟੀ ਦਾ ਬਣਾਇਆ ਹੋਇਆ ਸੀ ਵਿਚ ਆਸਰਾ ਲਿਆ ਗਿਆ। ਇਸ ਸਮੇਂ ਅਨੰਦ ਸਿੰਘ ਸਾਂਗੀਆ ਉਸੇ ਜੱਥੇ ਦਾ ਸਰਦਾਰ ਸੀ ਅਤੇ ਜੱਸਾ ਸਿੰਘ ਰਾਮਗੜ੍ਹੀਆ ਆਪਣੇ ਦੋਵੇਂ ਭਰਾਵਾਂ ਦੇ ਨਾਲ ਉਸ ਦਾ ਸਾਥ ਦੇ ਰਿਹਾ ਸੀ। ਜੈ ਸਿੰਘ ਘਨ੍ਹਈਆ ਤੇ ਅਮਰ ਸਿੰਘ ਕੰਗਰਾ ਵੀ ਆਪਣੇ ਕੁਝ ਸਾਥੀਆਂ ਸਮੇਤ ਕਿਲ੍ਹੇ ਵਿਚ ਦਾਖਲ ਹੋ ਗਏ ਅਤੇ ਕਿਲੇ ਦੀ ਰੱਖਿਆ ਦਾ ਅਨੁਕੂਲ ਪ੍ਰਬੰਧ ਕਰ ਲਿਆ ਗਿਆ।

ਅਹਿਮਦਸ਼ਾਹ ਬਟਾਲੀਆ ਦੀ ਲਿਖਤ ਅਨੁਸਾਰ ਵੈਰੀ ਦੇ ਦਸਤੇ ਨਾਲ ਕਮਾਂਡਰ

ਮੀਰ ਅਜ਼ੀਜ਼ ਨੇ ਰਾਮਰੌਣੀ ਦੇ ਕਿਲ੍ਹੇ ਦੁਆਲੇ ਘੇਰਾ ਘੱਤ ਕੇ ਸਿੰਘਾਂ ਨਾਲ ਲੜਾਈ ਅਰੰਭ ਕੀਤੀ ਜਿਸ ਵਿਚ ਸਿੰਘ ਜਾਨਾਂ ਤੋੜ ਕੇ ਲੜੇ ਤੇ ਬਹਾਦਰੀ ਦੇ ਜੌਹਰ ਵਿਖਾਏ। ਜੈ ਸਿੰਘ, ਘਨ੍ਹਈਆ ਅਤੇ ਜੱਸਾ ਸਿੰਘ ਰਾਮਗੜ੍ਹੀਆ ਕਿਲ੍ਹੇ ਦੇ ਬਾਹਰੋਂ ਤੀਰਾਂ ਤੇ ਬਰਛੀਆਂ ਨਾਲ ਵੈਰੀ ਦੇ ਸਿਪਾਹੀਆਂ ਨੂੰ ਮਾਰਦੇ ਹੋਏ ਫਿਰ ਕਿਲ੍ਹੇ ਦੇ ਅੰਦਰ ਜਾ ਸੁਰੱਖਿਅਤ ਹੁੰਦੇ ਸਨ। ਲੇਖਕ ਲੜਾਈ ਦੀ ਵਿਸਤਾਰ ਦਿੰਦਾ ਹੋਇਆ ਦੱਸਦਾ ਹੈ ਕਿ ਜੈ ਸਿੰਘ ਦੀ ਬਹਾਦਰੀ ਦੀ ਹੱਦ ਨਾ ਰਹੀ ਜਦੋਂ ਵੈਰੀ ਦੇ ਘੋੜ ਸਵਾਰਾਂ ਨੇ ਉਸ ਉਪਰ ਹੱਲੇ ਕੀਤੇ ਪਰੰਤੂ ਕੋਈ ਸਫਲਤਾ ਨਾ ਹੋਈ। ਲੇਖਕ ਅਨੁਸਾਰ ਮੀਰ ਅਜ਼ੀਜ਼ ਦੀ ਫੌਜੀ ਟੁਕੜੀ ਦੇ ਵੱਲੋਂ ਬਹੁਤ ਤੰਗੀ ਤੁਰਸ਼ੀ ਨੂੰ ਨਾ ਸਹਾਰਦੇ ਹੋਏ ਸਿੰਘ ਰਾਤ ਸਮੇਂ ਮੌਕਾ ਵੇਖ ਕੇ ਕਿਲ੍ਹੇ ਦੀ ਦੀਵਾਰ ਫਾੜ ਕੇ ਬਾਹਰ ਨਿਕਲ ਗਏ। ਫਲਸਰੂਪ ਕੁਝ ਮਾਰੇ ਗਏ ਤੇ ਕੁਝ ਕੈਦੀ ਬਣਾ ਲਏ ਗਏ।[23]

ਅਹਿਮਦਸ਼ਾਹ ਬਟਾਲੀਆ ਦੇ ਵਰਣਨ ਅਨੁਸਾਰ ਅਦੀਨਾ ਬੇਗ ਦੀ ਮੌਤ ਉਪਰੰਤ ਪੰਜਾਬ ਵਿਚ ਬਹੁਤ ਹਫੜਾ-ਦਫੜੀ ਮੱਚ ਗਈ ਤਾਂ ਸਿੰਘਾਂ ਨੇ ਫਿਰ ਹਕੂਮਤ ਵਿਰੁੱਧ ਬਗਾਵਤ ਕਰ ਦਿੱਤੀ। ਲੇਖਕ ਦੇ ਵਰਣਨ ਅਨੁਸਾਰ ਉਹ ਜਥਾ ਜੋ ਰਾਮਰੌਣੀ ਦੇ ਕਿਲ੍ਹੇ ਤੋਂ ਬਾਹਰ ਨਿਕਲਿਆ ਉਹ ਰਾਮਗੜ੍ਹੀਆ ਦੇ ਨਾਮ ਨਾਲ ਪ੍ਰਸਿੱਧ ਹੋਇਆ। ਇਸ ਜੱਥੇ ਦਾ ਸਰਦਾਰ ਅਨੰਦ ਸਿੰਘ ਸਾਂਗੀਆ ਸੀ ਜਿਸਦੇ ਪ੍ਰਲੋਕ ਸਿਧਾਰਨ ਉਪਰੰਤ ਡੇਰੇ ਦੀ ਅਗਵਾਈ ਜੱਸਾ ਸਿੰਘ ਤੇ ਉਸ ਦੇ ਭਰਾਵਾਂ ਨੂੰ ਪ੍ਰਾਪਤ ਹੋਈ। ਉਹ ਰਾਮਗੜ੍ਹੀਆ ਦੇ ਨਾਮ ਨਾਲ ਪ੍ਰਸਿੱਧ ਹੋਏ। ਲੇਖਕ ਦਲੀਲ ਦਿੰਦਾ ਹੈ ਕਿ ਇਹਨਾਂ ਭਰਾਵਾਂ ਦੀ ਦਲੇਰੀ ਵਿਚ ਇੰਨਾ ਵਾਧਾ ਹੋ ਗਿਆ ਕਿ ਅੰਮ੍ਰਿਤਸਰ ਦੇ ਸਰੋਵਰ ਵਿਚ ਇਸ਼ਨਾਨ ਕਰ ਆਉਂਦੇ ਅਤੇ ਲਾਹੌਰ ਤੱਕ ਬੇਧੜਕ ਮਾਰਕੇ ਮਾਰਦੇ। ਉਹ ਕਈ ਵਾਰੀ ਸ਼ਾਹੀ ਫੌਜਾਂ ਦੇ ਆਹਮਣੇ-ਸਾਹਮਣੇ ਆਪਣੇ ਡੇਰੇ ਦੇ ਵਿਅਕਤੀਆਂ ਨਾਲ ਪੁੱਜ ਜਾਂਦੇ।

ਲੇਖਕ ਸੰਕੇਤ ਕਰਦਾ ਹੈ ਕਿ ਬਟਾਲੇ ਉੱਤੇ ਅਧਿਕਾਰ ਕਰਨ, ਸ਼ਾਹੀ ਫੌਜਾਂ ਦੀ ਵਿਰੋਧਤਾ ਕਰਨ ਅਤੇ ਮੁਹਿੰਮ ਦੀ ਪ੍ਰਾਪਤੀ ਨੂੰ ਵੰਡਣ ਤੱਕ ਜੈ ਸਿੰਘ ਘਨ੍ਹਈਆ ਰਾਮਗੜ੍ਹੀਆ ਦੇ ਨਾਲ ਸੀ। ਅਹਿਮਦਸ਼ਾਹ ਅਬਦਾਲੀ ਦੇ ਹਮਲੇ ਬੰਦ ਕਰ ਦਿੱਤੇ ਗਏ ਤਾਂ ਮਿਸਲ ਸਰਦਾਰਾਂ ਨੇ ਆਪਣੇ ਆਪਣੇ ਤਅੱਲਕੇ ਉੱਤੇ ਪੱਕਾ ਕਬਜ਼ਾ ਕਰ ਲਿਆ। ਰਾਮਗੜ੍ਹੀਆ ਨੇ ਆਪਣੇ ਸਾਧਨਾਂ ਨੂੰ ਮਜ਼ਬੂਤ ਬਣਾਉਂਦੇ ਹੋਏ ਇਕ ਭਾਰੀ ਫੌਜ ਇਕੱਠੀ ਕਰ ਲਈ। ਲੇਖਕ ਬਟਾਲੇ ਦੇ ਤੁਅੱਲਕੇ ਦੇ ਸਾਰੇ ਜ਼ਿਮੀਂਦਾਰਾਂ ਦੀ ਅਧੀਨਗੀ ਦੀ ਗੱਲ ਕਰਦਾ ਹੈ ਜਿਹਨਾਂ ਵਿਚ ਸ਼ਰਨਦਾਸ ਜੰਡਿਆਲਾ, ਧਰਮਦਾਸ ਤੋਲੀ, ਮਿਰਜ਼ਾ ਨੂਰ ਮੁਹੰਮਦ ਕਾਦੀਆਂ ਵੀ ਸ਼ਾਮਿਲ ਸਨ। ਲੇਖਕ ਨੇ ਮਿਸਲਦਾਰਾਂ ਦੇ ਗੱਠ-ਜੋੜ ਤੇ ਤੋੜ ਵਿਛੋੜੇ ਦੀ ਥਾਂ ਥਾਂ ਗੱਲ ਕੀਤੀ ਹੈ ਜੋ ਮੁਲਕਗੀਰੀ ਦੀ ਦੌੜ ਭੱਜ ਵਿਚ ਇਕ ਅੰਗ ਹੀ ਬਣ ਕੇ ਰਹਿ ਗਿਆ ਸੀ।

ਲੇਖਕ ਨੇ ਰਾਮਗੜ੍ਹੀਆ ਮਿਸਲ ਦੇ ਵਿਕਾਸ ਤੇ ਸਰਗਰਮੀਆਂ ਦਾ ਨਕਸ਼ਾ ਮਹਾਰਾਜਾ ਰਣਜੀਤ ਸਿੰਘ ਦੇ ਇਸ ਮਿਸਲ ਦੇ ਇਲਾਕੇ ਨੂੰ ਆਪਣੇ ਰਾਜ ਨਾਲ ਮਿਲਾਉਣ ਦੇ ਸੰਦਰਭ ਵਿਚ ਬੜੇ ਦਿਲਚਸਪ ਢੰਗ ਨਾਲ ਸਾਹਮਣੇ ਲਿਆਂਦਾ ਹੈ। ਮਹਾਰਾਜੇ ਨੇ ਰਾਮਗੜ੍ਹੀਆਂ ਦਾ ਸਮੁੱਚਾ ਇਲਾਕਾ ਅਤੇ ਕਿਲ੍ਹੇ ਆਪਣੇ ਕਬਜ਼ੇ ਵਿਚ ਕਰ ਲਏ। ਇਹ

ਕਿਲ੍ਹੇ ਡੇਢ ਸੌ ਤੋਂ ਵੱਧ ਗਿਣਤੀ ਵਿਚ ਸਨ ਜਿਨਾਂ ਨੂੰ ਢਾਹ ਦਿੱਤਾ ਗਿਆ। ਮਿਸਲ ਦੇ ਮੈਂਬਰਾਂ ਤੇ ਉਹਨਾਂ ਦੇ ਪਰਿਵਾਰਾਂ ਨੂੰ ਦਰਜਾ-ਬ-ਦਰਜਾ ਜਾਗੀਰ ਤੇ ਖਰਚ ਦਿੱਤਾ ਗਿਆ।[29]

ਲੇਖਕ ਨੇ ਘਨ੍ਹਈਆ ਅਤੇ ਆਹਲੂਵਾਲੀਆ ਮਿਸਲਾਂ ਦਾ ਵੀ ਉਪਰੋਕਤ ਵਰਣਨ ਕੀਤੇ ਢੰਗ ਨਾਲ ਵਿਸਤਾਰ ਦਿੱਤਾ ਹੈ ਅਤੇ ਉਹਨਾਂ ਦੀਆਂ ਮੁਲਕਗੀਰੀ ਲਈ ਮੁਹਿੰਮਾਂ, ਅਫਗਾਨ ਹਮਲਾਵਰਾਂ ਨਾਲ ਸੰਘਰਸ਼ ਅਤੇ ਮੁਗ਼ਲ ਫੌਜਦਾਰਾਂ ਦੀ ਵਿਰੋਧਤਾ ਨੂੰ ਸੁਚੱਜੇ ਢੰਗ ਨਾਲ ਚਿਤਰਦੇ ਹੋਇਆਂ ਸ਼ੁਕਰਚਕੀਆ ਅਤੇ ਸਰਦਾਰ ਚੜ੍ਹਤ ਸਿੰਘ ਦੇ ਉਦੈ ਦੇ ਵਿਸ਼ੇ ਨੂੰ ਇਸ ਪ੍ਰਕਾਰ ਨਿਭਾਇਆ ਹੈ ਕਿ ਇਹ ਵਰਣਨ ਇਕ ਬਹੁਮੁੱਲੀ ਜਾਣਕਾਰੀ ਦਾ ਲਿਖਾਇਕ ਹੈ।

ਹੱਥਲੀ ਪੁਸਤਕ ਦੇ ਵਿਸ਼ਾ ਵਸਤੂ ਦਾ ਮੁਲਾਂਕਣ ਕਰਦੇ ਹੋਏ ਕੁਝ ਹੋਰ ਵਿਸ਼ੇਸ਼ ਗੱਲਾਂ ਵੀ ਧਿਆਨ ਵਿਚ ਰੱਖਣਯੋਗ ਹਨ। ਸਿੱਖ-ਮੁਗ਼ਲ ਅਤੇ ਸਿੱਖ-ਅਫ਼ਗਾਨ ਸੰਘਰਸ਼ ਦੇ ਅੰਤਲੇ ਪੜਾਅ ਉੱਤੇ ਸਿੱਖਾਂ ਦੀ ਸ਼ਕਤੀ ਵੱਧ ਚੁੱਕੀ ਸੀ ਅਤੇ ਉਹ ਭੂਮੀ ਮਾਲਕ ਬਣ ਗਏ ਸਨ। ਅਰੰਭ ਵਿਚ ਇਹਨਾਂ ਸੁਤੰਤਰਤਾ ਸੰਗਰਾਮ ਲਈ ਲੜਨ ਮਰਨ ਵਾਲੇ ਵਿਅਕਤੀਆਂ ਦੇ ਕੇਂਦਰ ਪੰਜਾਬ ਵਿਚ ਥਾਂ ਥਾਂ ਉੱਤੇ ਸਥਾਪਤ ਹੋ ਗਏ ਜਿਹਨਾਂ ਨੂੰ ਬਟਾਲੀਆ ਨੇ ਲੁਟੇਰੇ ਤੇ ਡਾਕੂਆਂ ਦੇ ਅੱਡੇ ਸਮਝ ਰੱਖਿਆ ਸੀ। ਇਹ ਡੇਰੇ ਹੌਲੀ ਹੌਲੀ 12 ਰਹਿ ਗਏ ਸਨ ਅਤੇ ਇਕ ਦੂਜੇ ਵਿਚ ਮਿਲ ਚੁੱਕੇ ਸਨ ਜਦੋਂ ਮੁਗ਼ਲਾਂ ਤੇ ਫਿਰ ਅਫਗਾਨਾਂ ਦੀ ਪ੍ਰਬੰਧਕ ਸ਼ਕਤੀ ਨੂੰ ਖਾਲਸੇ ਨੇ ਨਕਾਰਾ ਕਰ ਕੇ ਮਿਸਲਦਾਰੀ ਪ੍ਰਣਾਲੀ ਅਰੰਭ ਕਰ ਲਈ ਸੀ। ਉਹ ਇਲਾਕੇ ਜਿਹਨਾਂ ਵਿਚ ਕਬਜ਼ਾ ਕਰਨ ਤੋਂ ਪਹਿਲਾਂ ਦੀ ਸਥਿਤੀ ਵਿਚ ਖਾਲਸੇ ਨੇ ਰਾਖੀ-ਪ੍ਰਣਾਲੀ ਅਰੰਭ ਕੀਤੀ ਸੀ ਹੁਣ ਉਹਨਾਂ ਦੀ ਮਲਕੀਅਤ ਬਣ ਗਏ ਸਨ। ਅਰੰਭ ਵਿਚ ਇਹਨਾਂ ਸੁਤੰਤਰਤਾ ਸੰਗਰਾਮ ਲਈ ਲੜਨ ਮਰਨ ਵਾਲੇ ਵਿਅਕਤੀਆਂ ਦੇ ਕੇਂਦਰ ਪੰਜਾਬ ਵਿਚ ਥਾਂ ਥਾਂ ਉੱਤੇ ਬਣ ਗਏ ਸਨ ਅਤੇ ਇਹਨਾਂ ਦੀ ਗਿਣਤੀ ਹੈਰਾਨਗੀ ਦੀ ਦਸ਼ਾ ਤੱਕ ਪੁੱਜ ਚੁਕੀ ਸੀ। ਅਹਿਮਦਸ਼ਾਹ ਬਟਾਲੀਆ ਮਿਸਲਦਾਰੀ ਪ੍ਰਣਾਲੀ ਦੇ ਢਾਂਚੇ ਉੱਤੇ ਲਾਭਦਾਇਕ ਰੌਸ਼ਨੀ ਪਾਉਂਦਾ ਹੋਇਆ ਲਿਖਦਾ ਹੈ ਕਿ ਜਦੋਂ ਸਰਦਾਰਾਂ ਨੇ ਭੂਮੀ ਉੱਤੇ ਕਬਜ਼ਾ ਕਰ ਲਿਆ ਅਤੇ ਆਪੋ ਆਪਣੇ ਭੂਮੀ ਟੁਕੜਿਆਂ ਵਿਚ ਸਥਾਪਿਤ ਹੋ ਗਏ ਤਾਂ ਉਹਨਾਂ ਨੇ ਵੱਖਰੀ ਵੱਖਰੀ ਫੌਜ ਰੱਖ ਲਈ ਅਤੇ ਆਪਣੀ ਮਿਸਲ ਨੂੰ ਵੱਖਰਾ ਨਾਮ ਪ੍ਰਦਾਨ ਕੀਤਾ। ਜਿੱਤੇ ਹੋਏ ਇਲਾਕਿਆਂ ਦੇ ਪ੍ਰਬੰਧ ਲਈ ਵੀ ਹਰ ਮਿਸਲਦਾਰ ਚੇਤੰਨ ਸੀ। ਆਪਣੀ ਆਪਣੀ ਮਿਸਲ ਦੀ ਹੱਦ ਵਿਚ ਹਰ ਮਿਸਲ ਸਰਦਾਰ ਸੁਤੰਤਰ ਸੀ ਅਤੇ ਦੂਜੇ ਸ਼ਬਦਾਂ ਵਿਚ ਉਹ ਇਕ ਛੋਟਾ ਸਮਰਾਟ (Mini ruler) ਸੀ। ਮਿਸਲ ਦੇ ਅੰਦਰੂਨੀ ਢਾਂਚੇ ਵਿਚ ਉਸ ਦੇ ਕੋਈ ਵੀ ਬਰਾਬਰ ਨਹੀਂ ਸੀ। ਮਿਸਲਦਾਰ ਅਤੇ ਤੁਮਨਦਾਰ ਉਸਦੇ ਅਧੀਨ ਹੁੰਦੇ ਸਨ। ਮਿਸਲਦਾਰ ਆਪਣੀ ਵਾਰੀ ਆਪਣੇ ਇਲਾਕੇ ਦੇ ਅੰਦਰੂਨੀ ਪ੍ਰਬੰਧ ਵਿਚ ਕਿਸੇ ਪ੍ਰਕਾਰ ਦੀ ਕੋਈ ਦਖਲਅੰਦਾਜ਼ੀ ਦੀ ਆਸ ਨਹੀਂ ਕਰਦਾ ਸੀ। ਪਰੰਤੂ ਇਹ ਗੱਲ ਸੀਸ਼ੇ ਵਾਂਗ ਸਪੱਸ਼ਟ ਸੀ ਕਿ ਕਿਸੇ ਵੀ ਮਿਸਲਦਾਰ ਨੂੰ ਆਪਣੇ ਸਰਦਾਰ ਅਧੀਨ ਲੜਨਾ ਪੈਂਦਾ ਸੀ। ਇਸ ਪ੍ਰਕਾਰ ਉਸ ਦੀਆਂ ਸੈਨਿਕ ਟੁਕੜੀਆਂ ਮਿਸਲਦਾਰੀ ਸਰਦਾਰ ਦੀ ਲੜਾਈ ਵਿਚ ਸਹਾਇਤਾ ਲਈ ਹਰ ਸਮੇਂ

ਤਿਆਰ ਰਹਿੰਦੀਆਂ ਸਨ। ਮਿਸਲਦਾਰ ਇਕ ਮਿਸਲ ਨਾਲ ਜੁੜਿਆ ਹੋਇਆ ਆਪਣੀ ਵੱਖਰੀ ਫੌਜ ਰੱਖਣ ਅਤੇ ਇਲਾਕੇ ਜਿੱਤਣ ਦਾ ਹੱਕ ਮਾਨਦਾ ਸੀ। ਮਿਸਲਦਾਰ ਛੋਟੇ ਜਾਂ ਅਧੀਨ ਪਦਵੀ ਦਾ ਸਰਦਾਰ ਹੋਣ ਦੇ ਕਾਰਨ ਮਿਸਲ ਸਰਦਾਰ ਦੇ ਨਾਲ ਅਵੱਸ਼ਕ ਰੂਪ ਵਿਚ ਆਪਣੀ ਨਿੱਜੀ ਹੋਂਦ ਬਣਾ ਕੇ ਰੱਖਣਾ ਚਾਹੁੰਦਾ ਸੀ। ਕਿਸੇ ਵੀ ਮਿਸਲ ਸਰਦਾਰ ਨੂੰ ਫੌਜੀ ਸੈਨਿਕ ਭਰਤੀ ਕਰਨ ਦਾ ਇਖਿਤਿਆਰ ਸੀ। ਇਸ ਪ੍ਰਕਾਰ ਮਿਸਲਦਾਰਾਂ ਦੀ ਸ਼ਕਤੀ ਵਿਚ ਦਿਨ-ਬ-ਦਿਨ ਵਾਧਾ ਹੁੰਦਾ ਗਿਆ। ਮਿਸਲ ਦੀ ਮੂਲ ਸ਼ਕਤੀ ਦਾ ਅੰਦਾਜ਼ਾ ਉਸਦੇ ਆਪਣੇ ਹੀ ਮਿਸਲਦਾਰਾਂ ਅਤੇ ਤੁਮਨਦਾਰਾਂ ਤੋਂ ਲਗਾਇਆ ਜਾ ਸਕਦਾ ਸੀ। ਅਫਗਾਨੀ ਹਮਲੇ ਦੀ ਸਥਿਤੀ ਵਿਚ ਮਿਸਲ ਸਰਦਾਰ ਆਪਣੇ ਅਧੀਨ ਮਿਸਲਦਾਰਾਂ ਅਤੇ ਤੁਮਨਦਾਰਾਂ ਦੀਆਂ ਫੌਜਾਂ ਇਕੱਤਰ ਕਰ ਲੈਂਦਾ। ਅਹਿਮਦਸ਼ਾਹ ਬਟਾਲੀਆ ਦੀ ਹੱਥਲੀ ਰਚਨਾ ਤੋਂ ਮਿਸਲ ਸਰਦਾਰ ਅਤੇ ਮਿਸਲਦਾਰ ਦੇ ਸੰਬੰਧ ਪ੍ਰਗਟ ਕਰਦੀਆਂ ਹੋਈਆਂ ਢੇਰ ਸਾਰੀਆਂ ਉਦਾਹਰਨਾਂ ਉਪਲਬਧ ਹਨ। ਮਿਸਲਦਾਰ ਆਪਣੀ ਮਿਸਲ ਵਿਚ ਏਨੇ ਸ਼ਕਤੀਸ਼ਾਲੀ ਹੋ ਗਏ ਸਨ ਅਤੇ ਉਹਨਾਂ ਦੀ ਗਿਣਤੀ ਏਨੀ ਵਧ ਗਈ ਸੀ ਕਿ ਭੰਗੀ ਮਿਸਲ ਦੇ ਸਰਦਾਰ ਸਾਹਿਬ ਸਿੰਘ ਭੰਗੀ ਨੂੰ ਆਪਣੇ ਅਧੀਨ ਕਰਨ ਹਿਤ ਮਹਾਰਾਜੇ ਨੂੰ ਉਸ ਦੇ ਸਮੂਹ ਮਿਸਲਦਾਰਾਂ ਨੂੰ ਆਪਣੇ ਕਬਜ਼ੇ ਵਿਚ ਲਿਆਉਣਾ ਪਿਆ। ਇਸ ਵਿਚ ਸ਼ੱਕ ਨਹੀਂ ਕਿ ਇਸ ਮਿਸਲ ਦੀ ਸ਼ਕਤੀ ਸਮੂਹ ਮਿਸਲਾਂ ਨਾਲੋਂ ਵੱਧ ਸੀ।[30]

ਮਿਸਲਦਾਰੀ ਪ੍ਰਣਾਲੀ ਵਿਚ ਮਿਸਲਦਾਰਾਂ ਦੀ ਸ਼ਕਤੀ ਦਾ ਵੱਧਣਾ ਉਹਨਾਂ ਦੀ ਚੜ੍ਹਦੀ ਕਲਾ ਦਾ ਕਾਰਨ ਬਣਿਆ। ਜਦ ਵੀ ਕਿਸੇ ਮਿਸਲ ਸਰਦਾਰ ਦੀ ਮ੍ਰਿਤੂ ਹੋ ਜਾਂਦੀ ਤਾਂ ਮਿਸਲਦਾਰ ਅਤੇ ਤੁਮਨਦਾਰ ਉਸ ਸਰਦਾਰ ਦੀ ਸੈਨਿਕ ਸ਼ਕਤੀ ਅਤੇ ਦੂਜੇ ਸਾਧਨਾਂ ਦੀ ਜਾਂਚ ਪੜਤਾਲ ਅਤੇ ਪੜਚੋਲ ਕਰਦਿਆਂ ਹੋਇਆਂ ਉਸ ਸਰਦਾਰ ਦੇ ਉਤਰ-ਅਧਿਕਾਰੀ ਤੋਂ ਬਾਗੀ ਹੋ ਜਾਂਦੇ ਅਤੇ ਆਪਣੀ ਅਜ਼ਾਦ ਹੋਂਦ ਦੀ ਘੋਸ਼ਣਾ ਕਰ ਦਿੰਦੇ। ਅਹਿਮਦਸ਼ਾਹ ਬਟਾਲੀਏ ਦੀ ਰਚਨਾ ਵਿਚੋਂ ਇੱਥੇ ਇਕ ਗੱਲ ਵਿਸ਼ੇਸ਼ ਵਰਣਨਯੋਗ ਹੈ ਕਿ ਮਿਸਲਦਾਰਾਂ ਅਤੇ ਤੁਮਨਦਾਰਾਂ ਵਿਚ ਵਿਰਾਸਤ ਦੇ ਉਹੀ ਨਿਯਮ ਲਾਗੂ ਸਨ ਜੋ ਮਿਸਲ ਦੇ ਸਰਦਾਰ ਉੱਤੇ ਲਾਗੂ ਹੁੰਦੇ ਸਨ। ਬਹੁਤ ਘੱਟ ਸਥਿਤੀਆਂ ਵਿਚ ਇਹਨਾਂ ਨਿਯਮਾਂ ਨੂੰ ਨਜ਼ਰੋਂ ਉਹਲੇ ਕੀਤਾ ਜਾਂਦਾ ਸੀ। ਇਥੇ ਇਕ ਹੋਰ ਗੱਲ ਵੀ ਵਿਸ਼ੇਸ਼ ਤੌਰ 'ਤੇ ਵਰਣਨਯੋਗ ਹੈ ਕਿ ਕਿਸੇ ਵੀ ਮਿਸਲ ਦਾ ਕੋਈ ਵੀ ਸਰਦਾਰ ਆਪਣੇ ਮਿਸਲਦਾਰਾਂ ਅਤੇ ਤੁਮਨਦਾਰਾਂ ਦੀ ਵੱਧਦੀ ਹੋਈ ਸ਼ਕਤੀ ਤੋਂ ਚੇਤੰਨ ਸੀ ਅਤੇ ਅਜਿਹੀਆਂ ਕੁਝ ਇਕ ਉਦਾਹਰਨਾਂ ਵੀ ਮਿਲਦੀਆਂ ਹਨ ਜਦੋਂ ਕੋਈ ਮਿਸਲ ਸਰਦਾਰ ਮਿਸਲਦਾਰਾਂ ਦੀ ਸ਼ਕਤੀ ਨੂੰ ਭੰਗ ਕਰਦਾ ਹੋਇਆ ਸਿੱਧੇ ਰੂਪ ਵਿਚ ਭੂਮੀ ਆਪਣੇ ਅਧੀਨ ਕਰ ਲੈਂਦਾ ਸੀ। ਮਿਸਲ ਸਰਦਾਰ ਅਤੇ ਮਿਸਲਦਾਰਾਂ ਤੇ ਤੁਮਨਦਾਰਾਂ ਵਿਚਕਾਰ ਅਜਿਹੀ ਕਸ਼ਮਕਸ਼ ਕਾਰਨ ਮਿਸਲ ਦੀ ਸ਼ਕਤੀ ਘੱਟ ਜਾਂਦੀ। ਇਹਨਾਂ ਅਧਿਕਾਰੀਆਂ ਦੇ ਵਿਚਕਾਰ ਤਕਰਾਰ ਦੇ ਅੰਸ਼ਾਂ ਕਾਰਨ ਸਮੁੱਚੀ ਮਿਸਲ ਪ੍ਰਣਾਲੀ ਦੇ ਵਿਕਾਸ ਵਿਚ ਹਾਨੀ ਪੁੱਜੀ। ਆਹਲੂਵਾਲੀਆ ਮਿਸਲ ਵਿਚ ਇਹ ਅੰਸ਼ ਵਧੇਰੇ ਪ੍ਰਧਾਨ ਬਣਿਆ ਜਦੋਂ ਅੰਤ ਵਿਚ ਸਮੂਹ ਮਿਸਲਸਦਾਰਾਂ ਦੇ ਖਾਤਮੇ ਉਪਰੰਤ ਸਿੱਧੇ ਰੂਪ ਵਿਚ ਇਸ ਮਿਸਲ ਦੇ ਪ੍ਰਬੰਧ ਨੂੰ ਚਲਾਇਆ ਗਿਆ।

ਅਹਿਮਦਸ਼ਾਹ ਬਟਾਲੀਏ ਦੀ ਹੱਥਲੀ ਕ੍ਰਿਤ ਮਿਸਲਦਾਰੀ ਢਾਂਚੇ ਨੂੰ ਕਾਫੀ ਹੱਦ

ਤੱਕ ਸਪੱਸ਼ਟ ਕਰਨ ਵਿਚ ਸਹਾਇਕ ਹੈ। ਮਿਸਲਦਾਰੀ ਪ੍ਰਣਾਲੀ ਉਸ ਸਮੇਂ ਹੋਂਦ ਵਿਚ ਆਈ ਜਦੋਂ ਜਗੀਰਦਾਰੀ ਪ੍ਰਥਾ ਆਪਣੇ ਪੂਰੇ ਜੋਬਨ ਵਿਚ ਸੀ। ਪਰੰਤੂ ਪੰਜਾਬ ਵਿਚ ਸਿੱਖਾਂ ਦੀਆਂ ਹਕੂਮਤ ਵਿਰੁੱਧ ਬਗਾਵਤਾਂ ਨੇ ਜਾਗੀਰਦਾਰੀ ਪ੍ਰਣਾਲੀ ਨੂੰ ਕਾਫੀ ਹਾਨੀ ਪਹੁੰਚਾਈ। ਫਲਸਰੂਪ ਆਮ ਜਨਤਾ ਦਾ ਮਹੱਤਵ ਵਧਣ ਲੱਗਾ ਅਤੇ ਸਿੱਖ ਜਨਤਾ ਛੋਟੇ ਛੋਟੇ ਜੱਥਿਆਂ ਵਿਚ ਜੰਗਜੂ ਵਿਅਕਤੀਆਂ ਨਾਲ ਮਿਲਕੇ ਵਿਦੇਸ਼ੀ ਹਕੂਮਤ ਅਤੇ ਅਫਗਾਨੀ ਹਮਲਿਆਂ ਦੀ ਵਿਰੋਧਤਾ ਦੇ ਯਤਨਾਂ ਵਿਚ ਰੁੱਝ ਗਈ। ਆਮ ਜਨਤਾ ਇਹ ਅਨੁਭਵ ਕਰਨ ਲੱਗੀ ਕਿ ਪੰਜਾਬ ਦੀ ਭੂਮੀ ਨੂੰ ਗੁਲਾਮੀ, ਅਤਿਆਚਾਰ ਅਤੇ ਜ਼ੁਲਮ ਤੋਂ ਛੁਡਾਉਣ ਲਈ ਜੰਗੀ ਸਿੱਖਾਂ ਦਾ ਸਾਥ ਦੇਣਾ ਜ਼ਰੂਰੀ ਸੀ। ਪੰਜਾਬ ਦੇ ਹਿੰਦੂਆਂ ਨੇ ਵੀ ਹਕੂਮਤ ਵਿਰੁੱਧ ਅਤੇ ਅਫਗਾਨੀ ਹਮਲਿਆਂ ਨੂੰ ਘਿਰਣਾ ਕਰਦੇ ਹੋਏ ਜੰਗੀ ਸਿੱਖਾਂ ਦਾ ਸਾਥ ਦਿੱਤਾ। ਬਹੁ ਗਿਣਤੀ ਵਿਚ ਪੰਜਾਬ ਦੀ ਜਨਤਾ ਆਪਣੀ ਜ਼ਮੀਨ ਦੀ ਕਾਸ਼ਤਕਾਰੀ ਨੂੰ ਛੱਡ ਕੇ ਜੰਗੀ ਸਿੱਖਾਂ ਦੇ ਜੱਥਿਆਂ ਵਿਚ ਰਲ ਗਈ। ਇਹ ਗੱਲ ਮਿਸਲਦਾਰੀ ਪ੍ਰਣਾਲੀ ਦੀ ਸਥਾਪਨਾ ਵਿਚ ਇਕ ਕੜੀ ਦਾ ਕੰਮ ਕਰਨ ਲੱਗੀ। ਆਮ ਜਨਤਾ ਦੀ ਸਹਾਇਤਾ ਦਾ ਮਹੱਤਵ ਉਭਰ ਕੇ ਮਿਸਲ ਸਰਦਾਰ ਦੇ ਸਾਹਮਣੇ ਆਇਆ। ਆਮ ਜਨਤਾ ਨੇ ਇਸੇ ਸੰਦਰਭ ਵਿਚ ਜ਼ਾਲਮ ਹਾਕਮਾਂ ਦਾ ਵਿਰੋਧ ਕੀਤਾ। ਇਕ ਹੋਰ ਗੱਲ ਜੋ ਮਿਸਲ ਪ੍ਰਣਾਲੀ ਦੇ ਹਿੱਤ ਵਿਚ ਸਾਬਿਤ ਹੋਈ ਉਹ ਇਹ ਸੀ ਕਿ ਅਫਗਾਨਾਂ ਦੀ ਆਪਸੀ ਫੁੱਟ ਉਹਨਾਂ ਦੀ ਆਖਰੀ ਹਾਰ ਦੀ ਲਿਖਾਇਕ ਸੀ। ਲੇਖਕ ਅਫਗਾਨ ਹਮਲਾਵਰਾਂ ਦੇ ਰਵੱਈਏ ਅਤੇ ਆਚਰਨ ਸਬੰਧੀ ਕਾਫੀ ਰੌਸ਼ਨੀ ਪਾਉਂਦਾ ਹੈ।

ਲੇਖਕ ਨੇ ਉਸ ਸਮੇਂ ਦੇ ਸਮਾਜ ਉੱਤੇ ਡੂੰਘੀ ਰੌਸ਼ਨੀ ਪਾਈ ਹੈ। ਰਾਜਨੀਤਿਕ ਘਟਨਾਵਾਂ ਦਾ ਸਮਾਜਿਕ ਢਾਂਚੇ ਉੱਤੇ ਡੂੰਘਾ ਪ੍ਰਭਾਵ ਪਿਆ। ਮੁਗ਼ਲਾਂ ਵੱਲੋਂ ਸਿੱਖਾਂ ਉੱਤੇ ਕੀਤੇ ਜਾਣ ਵਾਲੇ ਅਤਿਆਚਾਰ ਤੇ ਪ੍ਰਸਪਰ ਅਫਗਾਨੀ ਹਮਲੇ ਅਤੇ ਸਿੱਖ ਜੰਗੀ ਆਗੂਆਂ ਦੇ ਰਾਜਸੀ ਪ੍ਰਮੁੱਖਤਾ ਨੂੰ ਸਥਾਪਤ ਕਰਨ ਦੇ ਯਤਨ ਸਮਾਜਿਕ ਢਾਂਚੇ ਉੱਤੇ ਹਾਵੀ ਨਜ਼ਰ ਆਏ। ਹੱਥਲੀ ਪੁਸਤਕ ਵਿਚ ਪੰਜਾਬ ਦੇ ਲੋਕਾਂ ਦੇ ਸਮਾਜਿਕ ਜੀਵਨ ਉੱਤੇ ਪਏ ਪ੍ਰਭਾਵਾਂ ਨੂੰ ਲੇਖਕ ਨੇ ਰਾਜਨੀਤਿਕ ਸੰਦਰਭ ਵਿਚ ਚਿਤਰਿਆ ਹੈ। ਸੰਨ 1699 ਈ. ਵਿਚ ਗੁਰੂ ਗੋਬਿੰਦ ਸਿੰਘ ਦੁਆਰਾ ਖੰਡੇ ਦੇ ਬਾਟੇ ਦਾ ਅੰਮ੍ਰਿਤ ਛਕਾ ਕੇ ਖਾਲਸੇ ਦੀ ਸਥਾਪਨਾ ਆਪਣੇ ਆਪ ਵਿਚ ਸਿੱਖ, ਹਿੰਦੂ ਅਤੇ ਮੁਸਲਮਾਨ ਧਰਮ ਉੱਤੇ ਪਏ ਪ੍ਰਭਾਵਾਂ ਦੀ ਸੂਚਿਕ ਹੈ। ਹੱਥਲੀ ਪੁਸਤਕ ਇਸ ਤੱਥ ਦੀ ਗਵਾਹ ਹੈ ਕਿ ਕਿਵੇਂ ਮਿਸਲ ਪ੍ਰਣਾਲੀ ਦੇ ਮੋਢੀ ਸਰਦਾਰਾਂ ਨੇ ਅੰਮ੍ਰਿਤ ਛਕ ਕੇ ਪੰਜਾਬ ਦੀ ਸੁਤੰਤਰਤਾ ਦਾ ਬੀੜਾ ਚੁੱਕਿਆ। ਬਟਾਲੀਆ ਨੇ ਅਜਿਹੀਆਂ ਕਈ ਉਦਾਹਰਨਾਂ ਦਿੱਤੀਆਂ ਹਨ ਜੋ ਅੰਮ੍ਰਿਤ ਛਕਣ ਦੀ ਪ੍ਰਥਾ ਨੂੰ ਨਾ ਕੇਵਲ ਉਜਾਗਰ ਕਰਦੀਆਂ ਹਨ ਸਗੋਂ ਇਸ ਰਹਿਤ ਦਾ ਮਹੱਤਵ ਵੀ ਦਰਸਾਉਂਦੀਆਂ ਹਨ। ਬੰਦਾ ਬਹਾਦਰ ਦੀ ਫੌਜੀ ਹਾਰ ਨੇ ਅੰਮ੍ਰਿਤ ਛਕਣ ਦੀ ਲਗਨ ਅਤੇ ਵਿਸ਼ਵਾਸ 'ਤੇ ਕੋਈ ਪ੍ਰਭਾਵ ਨਾ ਪਾਇਆ। ਸੰਕੇਤ ਵਜੋਂ ਅਸੀਂ ਵੇਖਦੇ ਹਾਂ ਕਿ ਹੱਥਲੀ ਪੁਸਤਕ ਦਾ ਲੇਖਕ ਵਰਣਨ ਕਰਦਾ ਹੈ ਕਿ ਨਵਾਬ ਕਪੂਰ ਸਿੰਘ ਨੇ ਜੱਸਾ ਸਿੰਘ ਆਹਲੂਵਾਲੀਆ ਨੂੰ ਆਪਣਾ ਵਿਸ਼ਵਾਸਪਾਤਰ ਬਣਾਉਣ ਤੋਂ ਪਹਿਲਾਂ ਖੰਡੇ ਦਾ ਅੰਮ੍ਰਿਤ ਛਕਾਇਆ ਸੀ। ਇਸੇ ਪ੍ਰਕਾਰ ਅਮਰ ਸਿੰਘ ਕੰਗਰਾ ਜੋ ਘਨੱਈਆ ਮਿਸਲ ਦਾ ਮੋਢੀ ਸੀ ਕਿਸੇ ਨੂੰ ਵੀ ਆਪਣੇ ਡੇਰੇ

ਵਿਚ ਸ਼ਾਮਲ ਕਰਨ ਤੋਂ ਪਹਿਲਾਂ ਅੰਮ੍ਰਿਤ ਛਕਾਉਣਾ ਜ਼ਰੂਰੀ ਸਮਝਦਾ ਸੀ। ਸੰਖੇਪ ਵਿਚ 18ਵੀਂ ਸਦੀ ਦਾ ਉਘਾ ਭਾਗ ਅੰਮ੍ਰਿਤ ਦੀ ਮਹਾਨਤਾ ਦਾ ਲਿਖਾਇਕ ਹੈ। ਮਹਾਰਾਜਾ ਰਣਜੀਤ ਸਿੰਘ ਸਮੇਂ ਵੀ ਅੰਮ੍ਰਿਤ ਦੀ ਮਹਾਨਤਾ ਕਾਇਮ ਰਹੀ।

18ਵੀਂ ਸਦੀ ਵਿਚ ਹੋਏ ਸਿੱਖਾਂ ਉੱਤੇ ਅਤਿਆਚਾਰਾਂ ਦਾ ਵਰਣਨ ਲੇਖਕ ਨੇ ਆਪਣੀ ਇਸ ਰਚਨਾ ਦਾ ਵਿਸ਼ਾ ਨਹੀਂ ਬਣਾਇਆ। ਪ੍ਰੰਤੂ ਇਸ ਸਮੇਂ ਦੌਰਾਨ ਹੋਈਆਂ ਸ਼ਹੀਦੀਆਂ ਇਸ ਗੱਲ ਦੀਆਂ ਲਿਖਾਇਕ ਹਨ ਕਿ ਪੰਜਾਬ ਦੇ ਵਸਨੀਕ ਮੁਗ਼ਲ ਹਾਕਮਾਂ ਅਤੇ ਅਫਗਾਨੀ ਹਮਲਿਆਂ ਤੋਂ ਅਤਿਅੰਤ ਤੰਗ ਸਨ। ਸਿੱਖ ਧਾਰਮਿਕ ਭਾਈਚਾਰੇ ਵਿਚ ਜਾਤ-ਪਾਤ ਨੂੰ ਕੋਈ ਮਹੱਤਤਾ ਨਹੀਂ ਦਿੱਤੀ ਜਾਂਦੀ ਸੀ। ਜਾਤ ਦੀ ਬਜਾਏ ਪਿੰਡ ਅਤੇ ਲਕਬ ਆਦਿ ਉੱਤੇ ਮਿਸਲ ਦਾ ਨਾਮ ਰੱਖਿਆ ਜਾਂਦਾ ਸੀ। 18ਵੀਂ ਸਦੀ ਦੀਆਂ ਘਟਨਾਵਾਂ ਦਾ ਵਰਣਨ ਕਰਦੀ ਹੋਈ ਅਹਿਮਦਸ਼ਾਹ ਬਟਾਲੀਆ ਦੀ ਰਚਨਾ ਇਹ ਵੀ ਪ੍ਰਗਟ ਕਰਦੀ ਹੈ ਕਿ ਤੀਵੀਂਆਂ ਦਾ ਸਮਾਜ ਵਿਚ ਮਾਨ ਕੀਤਾ ਜਾਂਦਾ ਸੀ ਅਤੇ ਉਹ ਸੂਰਬੀਰ ਮਰਦਾਂ ਨਾਲ ਮੋਢੇ ਨਾਲ ਮੋਢਾ ਡਾਹ ਕੇ ਸਹਾਇਤਾ ਲਈ ਤਿਆਰ ਰਹਿੰਦੀਆਂ ਸਨ। ਰਤਨ ਸਿੰਘ ਭੰਗੂ ਵਰਗੇ ਪੰਥ ਦੇ ਜ਼ਬਰਦਸਤ ਹਮਾਇਤੀ ਵਿਅਕਤੀਆਂ ਉੱਤੇ ਉਹਨਾਂ ਦੀਆਂ ਮਾਵਾਂ ਦਾ ਅਤਿਅੰਤ ਪ੍ਰਭਾਵ ਸੀ। ਭੰਗੂ ਦੀ ਮਾਤਾ ਨੇ ਸਿੱਖ-ਅਫਗਾਨ ਅਤੇ ਸਿੱਖ-ਮੁਗ਼ਲ ਯੁਧ ਨੂੰ ਅੱਖੀਂ ਡਿੱਠਾ ਸੀ ਅਤੇ ਉਹ ਖਾਲਸੇ ਦੀ ਵੱਧਦੀ ਹੋਈ ਸ਼ਕਤੀ ਦੀ ਸ਼ੁਭਚਿੰਤਕ ਸੀ। ਸਦਾ ਕੌਰ ਜੋ ਗੁਰਬਖ਼ਸ਼ ਸਿੰਘ ਘਨ੍ਹਈਆ ਦੀ ਪਤਨੀ ਸੀ ਦੇ ਇਤਿਹਾਸਿਕ ਕਾਰਨਾਮੇ, ਸੂਝ ਅਤੇ ਦਲੇਰੀ ਉਸਦੀ ਮਹਾਨਤਾ ਦੇ ਸੂਚਿਕ ਹਨ। ਮਾਈ ਸੁੱਖਾਂ ਨੇ ਆਪਣੇ ਪਤੀ ਗੁਲਾਬ ਸਿੰਘ ਭੰਗੀ ਦੀ ਮ੍ਰਿਤੂ ਉਪਰੰਤ ਬੜੀ ਸੂਝ ਬੂਝ ਨਾਲ ਆਪਣੀ ਮਿਸਲ ਦਾ ਪ੍ਰਬੰਧ ਕੀਤਾ। ਇਸ ਪ੍ਰਕਾਰ ਮਿਸਲ ਪ੍ਰਣਾਲੀ ਸਮੇਂ ਦੀਆਂ ਬਹੁਤ ਸਾਰੀਆਂ ਸੁਘੜ ਤੀਵੀਂਆਂ ਦੀਆਂ ਉਦਾਹਰਨਾਂ ਮਿਲਦੀਆਂ ਹਨ ਜੋ ਸੂਰਬੀਰਤਾ ਤੇ ਸਿਆਣਪ ਵਿਚ ਮਰਦਾਂ ਤੋਂ ਘੱਟ ਨਹੀਂ ਸਨ।

ਅਹਿਮਦਸ਼ਾਹ ਬਟਾਲੀਆ ਦੇ ਕਥਨਾਂ ਨੂੰ ਪਿਛੋਂ ਆਉਣ ਵਾਲੇ ਇਤਿਹਾਸਕਾਰ ਅਤੇ ਲੇਖਕਾਂ ਨੇ ਆਪਣੀਆਂ ਲਿਖਤਾਂ ਵਿਚ ਪ੍ਰਮਾਣਿਕ ਰੂਪ ਵਿਚ ਵਰਤਿਆ ਹੈ। ਮੈਕਾਲਿਫ ਅਤੇ ਬਟਾਲੀਆ ਦੋਵੇਂ ਲਿਖਦੇ ਹਨ ਕਿ ਸਿੱਖ ਅੰਮ੍ਰਿਤਸਰ ਨੂੰ ਏਨੀ ਮਹੱਤਤਾ ਦੇਂਦੇ ਸਨ ਕਿ ਇਸ ਸ਼ਹਿਰ ਵਿਚ ਵੜਦਿਆਂ ਹੀ ਆਪਸੀ ਦੁਸ਼ਮਣੀ ਭੁੱਲ ਜਾਂਦੇ ਸਨ। ਮਿਸਲ ਸਰਦਾਰਾਂ ਨੇ ਹਰਿਮੰਦਰ ਸਾਹਿਬ ਅੰਮ੍ਰਿਤਸਰ ਵਿਚ ਸੇਵਾ ਵਿਚ ਜੁਟੇ ਅਕਾਲੀਆਂ ਨੂੰ ਦਿਲ ਖੋਲ੍ਹ ਕੇ ਉਤਸ਼ਾਹ, ਪ੍ਰੇਰਨਾ ਤੇ ਹੱਲਾਸ਼ੇਰੀ ਦਿੱਤੀ। ਅਹਿਮਦਸ਼ਾਹ ਬਟਾਲੀਏ ਦੇ ਵਰਣਨ ਵਿਚ ਮਿਸਲਾਂ ਅਤੇ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਅੰਮ੍ਰਿਤਸਰ ਦੇ ਤੀਰਥ ਅਸਥਾਨ ਨੂੰ ਬਹੁਤ ਮਹੱਤਤਾ ਦਿੱਤੀ ਗਈ ਹੈ। ਦੀਵਾਲੀ ਅਤੇ ਵੈਸਾਖੀ ਦੇ ਸਮਿਆਂ ਉੱਤੇ ਅੰਮ੍ਰਿਤਸਰ ਵਿਚ ਇਸ਼ਨਾਨ ਕਰਨਾ ਜ਼ਰੂਰੀ ਸਮਝਿਆ ਜਾਂਦਾ ਸੀ।

ਮਿਸਲਾਂ ਦੇ ਸਮੇਂ ਅੰਮ੍ਰਿਤਸਰ ਨੂੰ ਅਬਾਦ ਕਰਨ ਵਿਚ ਮਿਸਲ ਸਰਦਾਰ ਦਿਲਚਸਪੀ ਰੱਖਦੇ ਸਨ ਅਤੇ ਉਹਨਾਂ ਨੇ ਉਥੇ ਆਪਣੇ ਨਾਂ ਉੱਤੇ ਬੁੰਗੇ ਅਤੇ ਕੱਟੜੇ ਵੀ ਬਣਵਾਏ। ਗੰਡਾ ਸਿੰਘ ਭੰਗੀ ਦੇ ਸ਼ਹਿਰ ਅੰਮ੍ਰਿਤਸਰ ਨੂੰ ਅਬਾਦ ਕੀਤੇ ਗਏ ਉਪਰਾਲਿਆਂ ਵਿਚ ਕਿਲ੍ਹਾ ਭੰਗੀਆਂ ਦੀ ਉਸਾਰੀ ਵੀ ਸ਼ਾਮਿਲ ਹੈ। ਦੀਵਾਨ ਅਮਰ ਨਾਥ ਆਪਣੀ

ਪੁਸਤਕ *ਇਕਬਾਲ ਨਾਮਾ ਮਹਾਰਾਜਾ ਰਣਜੀਤ ਸਿੰਘ* ਵਿਚ ਲਿਖਦਾ ਹੈ ਕਿ ਮਹਾਰਾਜਾ ਨੇ ਲਾਹੌਰ ਵਿਚ ਵੀਹ ਬਾਗ ਬਣਵਾਏ।[31] ਅਹਿਮਦਸ਼ਾਹ ਬਟਾਲੀਏ ਦੀ ਪੁਸਤਕ ਵੀ ਮਿਸਲ ਸਰਦਾਰਾਂ ਅਤੇ ਮਹਾਰਾਜਾ ਦੀ ਉਸਾਰੀ ਦੇ ਕੰਮਾਂ ਅਤੇ ਬਾਗਾਂ ਨੂੰ ਲਵਾਉਣ ਦੀ ਰੁਚੀ ਦੀ ਲਿਖਾਇਕ ਹੈ।

ਅਹਿਮਦਸ਼ਾਹ ਬਟਾਲੀਆ ਦੀ ਲਿਖਤ ਹਿੰਦੂ ਸਮਾਜ ਦੀ ਸਥਿਤੀ ਉੱਤੇ ਲਾਭਦਾਇਕ ਰੌਸ਼ਨੀ ਪਾਉਂਦੀ ਹੈ। ਅਦੀਨਾ ਬੇਗ, ਨਵਾਬ ਜ਼ਕਰੀਆ ਖਾਂ ਅਤੇ ਅਹਿਮਦਸ਼ਾਹ ਅਬਦਾਲੀ ਆਦਿ ਦੇ ਸਮੇਂ ਤੋਂ ਉਲਟ ਮਿਸਲਦਾਰਾਂ ਅਤੇ ਮਹਾਰਾਜਾ ਰਣਜੀਤ ਸਿੰਘ ਵੱਲੋਂ ਸੁਘੜ ਹਿੰਦੂ ਵਿਅਕਤੀਆਂ ਨੂੰ ਹਾਕਮ ਬਣਾਉਣ ਦੀ ਕਿਰਿਆ ਉਹਨਾਂ ਨਾਲ ਸਤਿਕਾਰਯੋਗ ਰਸੂਖ ਦੀ ਸੂਚਿਕ ਹੈ। ਮੁਸਲਮਾਨਾਂ ਨਾਲ ਸਿੱਖ ਮਿਸਲ ਸਰਦਾਰਾਂ ਦੇ ਵਿਸ਼ੇ ਨੂੰ ਨਿਭਾਉਂਦਾ ਹੋਇਆ ਅਹਿਮਦਸ਼ਾਹ ਬਟਾਲੀਆ ਲਿਖਦਾ ਹੈ ਕਿ ਸਿੱਖ ਸਰਦਾਰਾਂ ਨੇ ਮੁਸਲਮਾਨਾਂ ਨੂੰ ਚੰਗਾ ਆਦਰਮਾਨ ਦਿੱਤਾ ਅਤੇ ਉੱਚ ਪਦਵੀਆਂ ਉੱਤੇ ਨਿਯੁਕਤ ਕੀਤਾ। ਕਈ ਸਰਦਾਰਾਂ ਦੇ ਸ਼ਾਨਦਾਰ ਰਵੱਈਏ ਦੀ ਉਦਾਹਰਨ ਦਿੱਤੀ ਜਾ ਸਕਦੀ ਹੈ। ਲੇਖਕ ਜੈਮਲ ਸਿੰਘ ਦੇ ਰਵੱਈਏ ਦਾ ਵਰਣਨ ਕਰਦਾ ਹੈ ਜੋ ਮੁਸਲਮਾਨਾਂ ਨਾਲ ਵਿਸ਼ੇਸ਼ ਰੂਪ ਵਿਚ ਪੇਸ਼ ਆਇਆ। ਫਤਹਿ ਸਿੰਘ ਆਹਲੂਵਾਲੀਏ ਦੀ ਉਦਾਹਰਨ ਸਾਡੇ ਸਾਹਮਣੇ ਹੈ ਜੋ ਇਤਿਹਾਸ ਦੇ ਪੰਨਿਆਂ ਉੱਤੇ ਉਕਰੀ ਮਿਲਦੀ ਹੈ। ਇਸ ਸਰਦਾਰ ਨੇ ਆਪਣੇ ਮਿਸਲ ਸਰਦਾਰਾਂ ਦੀ ਰਤਾ ਵੀ ਪ੍ਰਵਾਹ ਨਾ ਕਰਦਿਆਂ ਹੋਇਆਂ ਕਾਦਰ ਬਖਸ਼ ਅਤੇ ਕਾਜ਼ੀ ਨੂਰ ਮੁਹੰਮਦ ਨੂੰ ਉੱਚ ਪਦਵੀਆਂ ਦਿੱਤੀਆਂ ਸਨ। ਇਸ ਵਿਚ ਸ਼ੱਕ ਨਹੀਂ ਕਿ ਅਹਿਮਦਸ਼ਾਹ ਬਟਾਲੀਏ ਦੀ ਪੁਸਤਕ ਸਿੱਖ ਮਿਸਲ ਸਰਦਾਰਾਂ ਦੇ ਮੁਸਲਮਾਨਾਂ ਵੱਲ ਸ਼ਹਿਨਸ਼ੀਲਤਾ ਭਰੇ ਰਵੱਈਏ ਦੀ ਪ੍ਰਤੀਕ ਹੈ। ਮਹਾਰਾਜਾ ਰਣਜੀਤ ਸਿੰਘ ਨੇ ਜੋ ਮੁਸਲਮਾਨ ਵਿਅਕਤੀਆਂ ਨੂੰ ਸਤਿਕਾਰ ਅਤੇ ਮਾਨ ਦਿੱਤਾ ਅਤੇ ਉੱਚ ਪਦਵੀਆਂ ਤੇ ਨਿਯੁਕਤ ਕੀਤਾ ਦੀ ਉਦਾਹਰਣ ਕਿਸੇ ਵਿਆਖਿਆ ਦੀ ਮੁਹਤਾਜ ਨਹੀਂ।

ਅਹਿਮਦਸ਼ਾਹ ਬਟਾਲੀਏ ਦੀ ਹੱਥਲੀ ਲਿਖਤ ਤੋਂ ਮਹੱਤਵਪੂਰਨ ਸੰਕੇਤ ਮਿਲਦੇ ਹਨ ਅਤੇ ਮਿਸਲਦਾਰੀ ਪ੍ਰਣਾਲੀ ਦੇ ਵਰਣਨ ਵਿਚ ਲੇਖਕ ਦੀ 18ਵੀਂ ਸਦੀ ਦੇ ਇਤਿਹਾਸ ਨੂੰ ਵਿਸ਼ੇਸ਼ ਦੇਣ ਹੈ ਜਿਸ ਨੇ ਨਾ ਕੇਵਲ ਆਪਣੀ ਨਿਕਟ ਸਮਕਾਲੀ ਗਵਾਹੀ ਨੂੰ ਹੀ ਆਪਣੀ ਰਚਨਾ ਵਿਚ ਲਾਭਦਾਇਕ ਢੰਗ ਨਾਲ ਵਰਤਿਆ ਹੈ ਸਗੋਂ ਫ਼ਾਰਸੀ ਦੇ ਬਹੁਤ ਸਾਰੇ ਵਿਸ਼ੇਸ਼ ਸਰੋਤ ਵੀ ਵਰਤੋਂ ਵਿਚ ਲਿਆਉਂਦੇ ਹਨ।

## ਫੈਰ ਟਿੱਪਣੀਆਂ

1. ਸੋਹਨ ਲਾਲ ਸੂਰੀ ਰਚਿਤ ਉਮਦਤੁ-ਤਵਾਰੀਖ (ਜਿਲਦ I), ਲਾਹੌਰ, 1851 ਵਿਚ ਲਗੇ ਜ਼ਮੀਮਾ ਰਚਿਤ ਅਹਿਮਦ ਸ਼ਾਹ ਬਟਾਲੀਆ-'ਜ਼ਿਕਰ-ਏ-ਗੁਰੂਆਂ-ਵਾ-ਇਬਤਿਦਾ-ਏ-ਸਿੰਘਾਂ....' ਦਾ ਅਨੁਵਾਦ ਮੁਖਬੰਦ ਸਹਿਤ ਗੁਰਬਖਸ਼ ਸਿੰਘ ਦੁਆਰਾ ਕੀਤਾ ਗਿਆ ਅਤੇ ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ 1969 ਵਿਚ ਤਵਾਰੀਖ-ਏ-ਪੰਜਾਬ ਦੇ ਅਨੁਵਾਨ ਹੇਠ ਛਾਪਿਆ।

2. ਅਠ੍ਹਾਰਵੀਂ ਸਦੀ ਦੀਆਂ ਸ਼ਹੀਦੀਆਂ ਦੇ ਵਿਸਤਾਰ ਲਈ ਵੇਖੋ ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼, ਅੰਮ੍ਰਿਤਸਰ, 1962; ਭਗਤ ਲੱਛਮਨ ਸਿੰਘ, *ਸਿੱਖ ਮਾਰਟੱਰਜ਼* (ਅੰਗਰੇਜ਼ੀ), ਲੁਧਿਆਣਾ 1923।
3. ਵਿਸਤਾਰ ਲਈ ਵੇਖੋ ਹਰੀ ਰਾਮ ਗੁਪਤਾ *ਹਿਸਟਰੀ ਆਫ ਦਾ ਸਿਖਸ* (ਜਿਲਦ ਦੂਜੀ), ਨਵੀਂ ਦਿੱਲੀ, 1978, ਪੰਨੇ 73-97, 179-94.
4. ਇਸ ਵਿਸ਼ੇ ਸਬੰਧੀ ਵਿਸਤਾਰ ਲਈ ਵੇਖੋ ਰਾਮ ਸੁਖ ਰਾਓ, 'ਜੱਸਾ ਸਿੰਘ ਬਿਨੋਦ' (250 ਫੋਲੀਓਜ਼), ਪੰਜਾਬ ਸਟੇਟ ਆਰਕਾਈਵਜ਼, ਪਟਿਆਲਾ।
5. ਬੰਦਾ ਬਹਾਦਰ ਦੇ ਝੰਡੇ ਥੱਲੇ ਸਿੱਖ ਹਰ ਪਾਸੇ ਤੋਂ ਉਤਸ਼ਾਹਜਨਕ ਢੰਗ ਨਾਲ ਇਕੱਤਰ ਹੁੰਦੇ ਗਏ। ਫੂਲਕੀਆਂ ਪਰਿਵਾਰ ਦੇ ਚੌਧਰੀ ਰਾਮ ਸਿੰਘ ਅਤੇ ਤਲੋਕ ਸਿੰਘ ਨੇ ਖੁਲ੍ਹਦਿਲੀ ਨਾਲ ਬੰਦਾ ਬਹਾਦਰ ਦੇ ਮਨੋਰਥ ਵਿਚ ਉਸ ਦੀ ਸਹਾਇਤਾ ਕੀਤੀ। ਸਨਾਉਂਦੀ ਦੇ ਆਲੀ ਸਿੰਘ ਤੇ ਮਾਲੀ ਸਿੰਘ ਅਤੇ ਭਾਈ ਰੂਪਾ ਦੇ ਕਰਮ ਸਿੰਘ ਧਰਮ ਸਿੰਘ ਕਰਤਾ *ਸ਼ਮਸ਼ੇਰ ਖਾਲਸਾ*, ਪਟਿਆਲਾ, 1970 (ਰੀਪ੍ਰਿੰਟ), ਪੰਨਾ 7 'ਤੇ ਆਲੀ ਸਿੰਘ ਅਤੇ ਮਾਲੀ ਸਿੰਘ ਨੂੰ ਮਾਨਸਾਹੀਏ ਜ਼ਿਮੀਂਦਾਰ ਦੱਸਦਾ ਹੈ ਜੋ ਪਹਿਲਾਂ ਮੁਗ਼ਲ ਹਕੂਮਤ ਦੀ ਸੇਵਾ ਵਿਚ ਸਨ ਪਰੰਤੂ ਬੰਦਾ ਬਹਾਦਰ ਦੇ ਮਨੋਰਥ ਹਿਤ ਜਾਨਾਂ ਵਾਰ ਗਏ। ਰਤਨ ਸਿੰਘ ਭੰਗੂ ਕਰਤਾ *ਪ੍ਰਾਚੀਨ ਪੰਥ ਪ੍ਰਕਾਸ਼* ਬਟਾਲਵੀ ਦੀ ਹੱਥਲੀ ਰਚਨਾ ਨਾਲ ਸਹਿਮਤ ਹੈ ਕਿ ਗੁਰੂ ਗੋਬਿੰਦ ਸਿੰਘ ਨੇ ਬੰਦਾ ਬਹਾਦਰ ਨੂੰ ਉਸ ਦੀ ਹਫ਼ਾਜ਼ਤ ਲਈ ਪੰਜ ਤੀਰ ਬਖਸ਼ੇ ਸਨ (ਬਟਾਲਵੀ, 'ਜ਼ਮੀਮਾ', ਪੰਨਾ 11; ਭੰਗੂ, ਉਪਰੋਕਤ, ਪੰਨਾ 81.

ਭੰਗੂ ਅਨੁਸਾਰ :

*ਬੰਦੇ ਕੋ ਬਖਸ਼ੇ ਪੰਜ ਤੀਰ। ਕਹਯੋ ਸਤਿਗੁਰ 'ਇਹ ਪੰਜ ਹੈਂ ਬੀਰ।*
*ਪੜੇ ਭੀੜ ਜਿਤਵਲ ਤੁਹਿ ਆਈ। ਇਨ ਮੈਂ ਤੇ ਇਕ ਦਈਂ ਚਲਾਇ।'*

6. ਸਮਾਣਾ ਜਲਾਲ-ਉਦ-ਦੀਨ ਦੀ ਜਨਮ ਭੂਮੀ ਸੀ ਜਿਸ ਨੂੰ ਗੁਰੂ ਤੇਗ ਬਹਾਦਰ ਸਾਹਿਬ ਨੂੰ ਕਤਲ ਕਰਨ ਲਈ ਨਿਯੁਕਤ ਕੀਤਾ ਗਿਆ ਸੀ। ਬੰਦਾ ਬਹਾਦਰ ਦੀ ਸਮਾਣੇ ਉੱਤੇ ਜਿੱਤ ਦੇ ਵਿਸਤਾਰ ਲਈ ਵੇਖੋ, ਰਤਨ ਸਿੰਘ ਭੰਗੂ, ਉਪਰੋਕਤ, ਪੰਨਾ 89.
7. ਤਾਰੀਖ਼-ਏ-ਪੰਜਾਬ (ਉਲਥਾ ਜ਼ਿਕਰ-ਏ-ਗੁਰੂਆਂ), ਪੰਨਾ 105; ਤੇਜਾ ਸਿੰਘ ਗੰਡਾ ਸਿੰਘ ਕਪੂਰੀ ਦਾ ਕੰਮਾਂਡਰ ਕਦਾਮ-ਉਦ-ਦੀਨ ਨੂੰ ਲਿਖਦੇ ਹਨ ਅਤੇ ਸਢੌਰੇ ਦਾ ਹਾਕਮ ਉਸਮਾਨ ਖਾਂ ਦੱਸਿਆ ਗਿਆ ਹੈ। *ਏ ਸ਼ਾਰਟ ਹਿਸਟਰੀ ਆਫ ਦਾ ਸਿੱਖਸ*, ਪਟਿਆਲਾ, 1994, ਪੰਨੇ 77-78.
8. *ਅਹਿਮਦ ਸ਼ਾਹ ਬਟਾਲਵੀ*, ਉਪਰੋਕਤ, ਪੰਨਾ 12.
9. *ਉਪਰੋਕਤ*
10. ਅਬਦੁੱਸਮਦ ਖਾਂ ਨੂੰ ਜੋ ਬਿਰਧ ਹੋ ਚੁੱਕਾ ਸੀ ਬਾਦਸ਼ਾਹ ਮੁਹੰਮਦ ਸ਼ਾਹ ਨੇ 1726 ਈ. ਵਿਚ ਪੰਜਾਬ ਦੀ ਸੂਬੇਦਾਰੀ ਤੋਂ ਬਰਖਾਸਤ ਕਰ ਦਿੱਤਾ ਸੀ। ਉਸ ਨੂੰ ਮੁਲਤਾਨ ਭੇਜ ਦਿੱਤਾ ਗਿਆ ਸੀ ਜਿਥੇ 1737 ਈ. ਵਿਚ ਉਸ ਦੀ ਮੌਤ ਹੋ ਗਈ। ਉਸ ਦੀ ਥਾਂ ਉਸ ਦੇ ਨੌਜਵਾਨ ਪੁੱਤਰ ਜ਼ਕਰੀਆ ਖਾਂ ਨੂੰ ਨਿਯੁਕਤ ਕੀਤਾ ਗਿਆ ਜਿਸ ਨੇ ਸਿੱਖਾਂ ਉੱਪਰ ਅਤਿਅੰਤ ਸਖਤੀ ਕੀਤੀ।

11. ਅਹਿਮਦ ਸ਼ਾਹ ਬਟਾਲਵੀ, ਉਪਰੋਕਤ, ਪੰਨਾ 13, ਲੱਖਪਾਤ ਰਾਏ ਦੇ ਸਿੱਖਾਂ ਵਿਰੁੱਧ ਸੰਘਰਸ਼ ਲਈ ਵੇਖੋ ਰਤਨ ਸਿੰਘ ਭੰਗੂ, *ਪ੍ਰਾਚੀਨ ਪੰਥ ਪ੍ਰਕਾਸ਼* , ਪੰਨਾ 386 (ਛੋਟਾ ਘਲੂਘਾਰਾ ਪਰੋਲ ਕਨੂਹੇ ਨਾ), ਭੰਗੂ ਨੇ ਜਸਪਾਤ ਰਾਏ ਦੇ ਸਿੰਘਾਂ ਨਾਲ ਵਿਰੋਧ ਨੂੰ ਇਕ ਵੱਖਰੇ ਅਨੁਵਾਦ 'ਖਾਲਸੇ ਦੀਆਂ ਭਾਜੜਾਂ' ਹੇਠ ਉਲੀਕਿਆ ਹੈ (ਉਹੀ, ਪੰਨਾ 302.)
12. ਅਹਿਮਦ ਸ਼ਾਹ ਬਟਾਲਵੀ, *ਉਪਰੋਕਤ, ਪੰਨਾ 13.*
13. ਉਪਰੋਕਤ; ਮੁਹੰਮਦ ਸ਼ਾਹ ਬਾਦਸ਼ਾਹ 1719 ਈ. ਤੋਂ 1748 ਈ. ਤੱਕ ਹਿੰਦੁਸਤਾਨ ਦਾ ਸੁਲਤਾਨ ਰਿਹਾ। ਏ.ਐਲ. ਸਿਰੀਵਾਸਤਵਾ, *ਮੁਗਲ ਐਂਮਪਾਇਰ*, ਆਗਰਾ, 1952, ਪੰਨਾ 447, ਖਾਨ ਬਹਾਦਰ ਜ਼ਕਰੀਆ ਖਾਂ 1726 ਈ. ਤੋਂ 1745 ਈ. ਤੱਕ ਲਾਹੌਰ ਦਾ ਸੂਬੇਦਾਰ ਰਿਹਾ।
14. ਅਹਿਮਦ ਸ਼ਾਹ ਬਟਾਲਵੀ, *ਉਪਰੋਕਤ*, ਪੰਨਾ 13.
15. *ਉਪਰੋਕਤ*
16. *ਉਪਰੋਕਤ*
17. *ਉਪਰੋਕਤ*,
18. *ਉਪਰੋਕਤ*
19. *ਉਪਰੋਕਤ*
20. ਛੱਜਾ ਸਿੰਘ ਮੋਢੀ ਭੰਗੀ ਮਿਸਲ ਦਲੇਰ ਅਤੇ ਬਲਵਾਨ ਵਿਅਕਤੀ ਸੀ। ਉਸ ਨੇ ਗੁਰੂ ਗੋਬਿੰਦ ਸਿੰਘ ਦੇ ਹਥੋਂ ਪਾਹੁਲ ਛਕੀ ਅਤੇ ਸਿੰਘ ਸਜਿਆ ਸੀ। ਕਨ੍ਹੱਈਆ ਲਾਲ, *ਤਾਰੀਖ-ਇ-ਪੰਜਾਬ* (ਉਰਦੂ) (ਪੰਜਾਬੀ ਅਨੁਵਾਦ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1968, ਪੰਨਾ 85.
21. ਅਹਿਮਦ ਸ਼ਾਹ ਬਟਾਲਵੀ, *ਉਪਰੋਕਤ*, ਪੰਨਾ 15.
22. *ਉਪਰੋਕਤ*
23. *ਉਪਰੋਕਤ*, ਪੰਨਾ 17, *ਕਨ੍ਹੱਈਆ ਲਾਲ*, *ਉਪਰੋਕਤ*, ਪੰਨੇ 86-87.
24. ਰਤਨ ਸਿੰਘ ਭੰਗੂ, *ਉਪਰੋਕਤ*, ਪੰਨੇ 211-214, 217। ਇਕ ਮੰਨੇ ਪਰਮੰਨੇ ਇਤਿਹਾਸਕਾਰ ਪੰਜ ਪੱਖਾਂ ਤੋਂ ਨਵਾਬ ਕਪੂਰ ਸਿੰਘ ਦੀ ਪਹਿਲ ਸਮਝਦੇ ਹਨ– ਉਹ ਪਹਿਲੇ ਸਿੱਖ ਸਨ ਜਿਨਾਂ ਨੂੰ ਨਵਾਬ ਦਾ ਖਿਤਾਬ ਮਿਲਿਆ, ਦੂਜੇ ਇਹ ਨਵਾਬ ਕਪੂਰ ਸਿੰਘ ਹੀ ਸਨ ਜਿਹਨਾਂ ਨੇ 18ਵੀਂ ਸਦੀ ਵਿਚ ਜੰਗੀ ਸਿੱਖਾਂ ਦੀ ਵੱਧਦੀ ਹੋਈ ਗਿਣਤੀ ਨੂੰ ਵੇਖਦਿਆਂ ਹੋਇਆਂ ਉਹਨਾਂ ਨੂੰ ਦੋ ਭਾਗਾਂ- ਬੁੱਢਾ ਦਲ ਤੇ ਤਰੁਨਾ ਦਲ ਵਿਚ ਵੰਡਿਆ। (ਇਥੇ ਇਹ ਗੱਲ ਵਿਸ਼ੇਸ਼ ਮਹੱਤਵ ਰੱਖਦੀ ਹੈ ਕਿ ਇਹ ਨਵਾਬ ਕਪੂਰ ਸਿੰਘ ਹੀ ਸਨ ਜਿਨਾਂ ਨੇ ਜੰਗੀ ਸਿੰਘਾਂ ਨੂੰ ਤਰਤੀਬ ਦੇਣ ਹਿੱਤ ਸੰਗਠਿਤ ਕੀਤਾ ਅਤੇ ਅਕਾਲ ਤੱਖਤ ਅੰਮ੍ਰਿਤਸਰ ਵਿਖੇ ਪੰਜ ਜੱਥਿਆਂ ਵਿਚ ਵੰਡਿਆ) ਤੀਜੇ ਉਹਨਾਂ ਨੇ 1748 ਈ. ਵਿਚ ਦਲ ਖਾਲਸੇ ਦੀ ਨੀਂਹ ਰੱਖੀ (ਅਸਲ ਵਿਚ ਦਲ ਖਾਲਸੇ ਦੀ ਨੀਂਹ ਕਿਸੇ ਵਿਸ਼ੇਸ਼ ਜਾਂ ਨਿਸ਼ਚਿਤ ਸਮੇਂ ਵਿਚ ਨਹੀਂ ਰੱਖੀ ਗਈ। ਦਲ ਖਾਲਸਾ 18ਵੀਂ ਸਦੀ ਦੇ ਜੰਗੀ ਖਾਲਸੇ ਦੇ ਗਰੋਹਾਂ ਨੂੰ ਕਿਹਾ ਜਾਂਦਾ ਸੀ ਜੋ ਪੰਜਾਬ ਦੇ ਭਿੰਨ ਭਿੰਨ ਭਾਗਾਂ ਵਿਚ ਬਦੇਸ਼ੀ ਕਰਿੰਦਿਆਂ ਤੇ ਅੰਸ਼ਾਂ ਤੋਂ ਸੁਤੰਤਰਤਾ ਪ੍ਰਾਪਤ ਕਰਨ ਲਈ ਚੇਤਨ ਸਨ। ਇਕ ਵਿਚਾਰਧਾਰਾ ਅਨੁਸਾਰ ਦਲ ਖਾਲਸੇ ਨੂੰ 1748 ਵਿਚ

ਜੱਸਾ ਸਿੰਘ ਆਹਲੂਵਾਲੀਆ ਦੀ ਅਗਵਾਈ ਵਿਚ ਸੰਗਠਤ ਕੀਤਾ ਗਿਆ ਪ੍ਰੰਤੂ ਇਕ ਗੱਲ ਵਿਸ਼ੇਸ਼ ਧਿਆਨ ਯੋਗ ਹੈ ਕਿ ਉਸ ਸਮੇਂ ਦੀ ਭਿੰਨ ਭਿੰਨ ਆਗੂਆਂ ਦੀ ਅਗਵਾਈ ਹੇਠ ਦਲ ਖਾਲਸੇ ਦੇ ਜਥੇ ਭਿੰਨ ਭਿੰਨ ਥਾਵਾਂ ਉੱਤੇ ਵਿਚਰ ਰਹੇ ਸਨ) ਚੌਥੇ ਨਵਾਬ ਕਪੂਰ ਸਿੰਘ ਪਹਿਲੇ ਸਿੱਖ ਆਗੂ ਹਨ ਜਿਹਨਾਂ ਨੇ ਸੂਬਾਈ ਰਾਜਧਾਨੀ ਲਾਹੌਰ ਉੱਤੇ ਕਬਜ਼ਾ ਕੀਤਾ ਭਾਵੇਂ ਇਹ ਕਬਜ਼ਾ ਥੋਹੜੀ ਦੇਰ ਹੀ ਰਿਹਾ। ਉਹਨਾਂ ਦੀ ਪੰਜਵੀਂ ਪਹਿਲ ਇਸ ਗੱਲ ਵਿਚ ਸੀ ਕਿ ਉਹਨਾਂ ਨੇ ਬੰਦਾ ਬਹਾਦਰ ਤੋਂ ਉਪਰੰਤ ਪਹਿਲੀ ਵਾਰ ਸਤਲੁਜ ਦਰਿਆ ਦੇ ਪੱਛਮ ਵਿਚ ਸਥਿਤ ਧਰਤੀ ਉੱਤੇ ਕਬਜ਼ਾ ਕੀਤਾ ਸੀ।

ਹਰੀ ਰਾਮ ਗੁਪਤਾ, *ਹਿਸਟਰੀ ਆਫ਼ ਦਾ ਸਿਖਸ* (ਜਿਲਦ ਚੌਥੀ), ਨਵੀਂ ਦਿੱਲੀ, 1982, ਪੰਨਾ 76.

25. ਸਈਅਦ ਮੁਹੰਮਦ ਲਤੀਫ਼, *ਹਿਸਟਰੀ ਆਫ਼ ਦਾ ਪੰਜਾਬ...*, ਕਲਕੱਤਾ, 1891, ਪੰਨਾ 323; ਹਰੀ ਰਾਮ ਗੁਪਤਾ, ਉਪਰੋਕਤ, ਪੰਨਾ 76.
26. ਅਹਿਮਦ ਸ਼ਾਹ ਬਟਾਲੀਆ, ਉਪਰੋਕਤ, ਪੰਨਾ 18.
27. ਲੇਖਕ ਨੇ ਆਪਣੀ ਹੱਥਲੀ ਰਚਨਾ ਵਿਚ ਪੰਨਾ 18 ਤੋਂ 21 ਵਿਚ ਰਾਮਗੜ੍ਹੀਆ ਮਿਸਲ ਦੇ ਕਾਰਜਾਂ ਨੂੰ ਉਲੀਕਿਆ ਹੈ।
28. ਰਤਨ ਸਿੰਘ ਭੰਗੂ ਨੇ *ਉਪਰੋਕਤ*, ਪੰਨੇ 325-30 ਰਾਮ ਰੌਣੀ ਦੇ ਕਿਲ੍ਹੇ ਨੂੰ ਬਨਾਉਣ ਅਤੇ ਜੰਗੀ ਖਾਲਸੇ ਦੇ ਆਪਸੀ ਸੁਰੱਖਿਆ ਲਈ ਵਰਤਨ ਸਬੰਧੀ ਲਾਭਦਾਇਕ ਜਾਣਕਾਰੀ ਦਿੱਤੀ ਹੈ। ਪ੍ਰਿੰਸਪ ਆਪਣੀ ਰਚਨਾ *ਉਰਿਜਨ ਆਫ਼ ਦਾ ਸਿੱਖ ਪਾਵਰ ਇਨ ਦਾ ਪੰਜਾਬ* ਵਿਚ ਲਿਖਦਾ ਹੈ ਕਿ ਇਸ ਕਿਲ੍ਹੇ ਨੂੰ ਰਾਮਗੜ੍ਹ ਵੀ ਕਿਹਾ ਜਾਣ ਲਗ ਪਿਆ ਸੀ।
29. ਅਹਿਮਦ ਸ਼ਾਹ ਬਟਾਲਵੀ, *ਉਪਰੋਕਤ*, ਪੰਨਾ 21.
30. ਉਪਰੋਕਤ, ਪੰਨਾ 17; ਮਿਸਲਦਾਰੀ ਪ੍ਰਣਾਲੀ ਦੇ ਢਾਂਚੇ ਨੂੰ ਭਲੀ-ਭਾਂਤ ਸਮਝਣ ਲਈ ਵੇਖੋ, ਡਾ. ਜੇ. ਐਸ. ਗਰੇਵਾਲ, 'ਅਹਿਮਦ ਸ਼ਾਹ ਆਫ਼ ਬਟਾਲਾ ਆਨ ਸਿੱਖ ਪੌਲਿਟੀ', ਫਰਾਮ *ਗੁਰੂ ਨਾਨਕ ਟੂ ਮਹਾਰਾਜਾ ਰਣਜੀਤ ਸਿੰਘ* ਅੰਮ੍ਰਿਤਸਰ, 1972, ਪੰਨੇ 84-91
31. ਦੀਵਾਨ ਅਮਰ ਨਾਥ ਦੀ ਇਸ ਰਚਨਾ ਤੋਂ ਛੁਟ ਮਹਾਰਾਜਾ ਰਣਜੀਤ ਸਿੰਘ ਸਮੇਂ ਦੇ ਲਾਹੌਰ ਦੇ ਬਾਗ਼ਾਂ ਸਬੰਧੀ ਵਿਸਤਾਰ ਸਹਿਤ ਵਰਣਨ ਕਿਸੇ ਹੋਰ ਰਚਨਾ ਵਿਚ ਨਹੀਂ ਮਿਲਦਾ। ਬਟਾਲਵੀ ਦੀ ਹੱਥਲੀ ਰਚਨਾ ਵੀ ਮਿਸਲ ਸਰਦਾਰਾਂ ਅਤੇ ਮਹਾਰਾਜਾ ਰਣਜੀਤ ਸਿੰਘ ਦੇ ਕੀਤੇ ਲੋਕ ਭਲਾਈ ਦੇ ਕੰਮਾਂ ਦੇ ਵਰਣਨ ਵਿਚ ਇਕ ਗੌਰਵਮਈ ਕਦਮ ਹੈ।

# ਇਕਬਾਲਨਾਮਾ ਮਹਾਰਾਜਾ ਰਣਜੀਤ ਸਿੰਘ

*ਇਕਬਾਲਨਾਮਾ ਮਹਾਰਾਜਾ ਰਣਜੀਤ ਸਿੰਘ : ਕਫੀਅਤ ਚਾਹਲ ਸਾਲਾ ਹੁਕਮਰਾਨੀ* ਦਾ ਲੇਖਕ ਦੀਵਾਨ ਅਮਰ ਨਾਥ ਦੀਵਾਨ ਦੀਨਾ ਨਾਥ ਦਾ ਸਭ ਤੋਂ ਵੱਡਾ ਪੁੱਤਰ ਸੀ ਜੋ 1822 ਈ. ਵਿਚ ਪੈਦਾ ਹੋਇਆ। ਉਸ ਦਾ ਪਿਤਾ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਵਿਚ ਪਰਬੰਧਕ ਵਿਭਾਗ ਵਿਚ ਨਿਯੁਕਤ ਸੀ ਅਤੇ ਮਹਾਰਾਜੇ ਦਾ ਨਿਕਟਵਰਤੀ ਸੀ। ਇਸ ਖਾਨਦਾਨ ਦੇ ਲੋਕ ਜੋ ਕਸ਼ਮੀਰੀ ਬ੍ਰਾਹਮਣ ਸਨ ਕਸ਼ਮੀਰ ਦੇ ਮੁਗ਼ਲਾਂ ਅਧੀਨ ਆਉਣ ਸਮੇਂ ਉੱਤਰੀ ਭਾਰਤ ਦੇ ਵੱਖ-ਵੱਖ ਭਾਗਾਂ ਵਿਚ ਵਸ ਗਏ। ਕੁਝ ਕਸ਼ਮੀਰੀ ਮੱਧ 18ਵੀਂ ਸਦੀ ਵਿਚ ਲਾਹੌਰ ਆ ਵਸੇ। ਅਮਰ ਨਾਥ ਦੇ ਵੱਡੇ-ਵਡੇਰੇ ਵੀ ਇਹਨਾਂ ਵਿਚ ਸਨ।

ਅਮਰਨਾਥ ਦਾ ਦਾਦਾ ਬਖਤ ਮਲ ਜੌਹਨ ਮੈਲਕਮ ਦਾ ਮੁਨਸ਼ੀ ਸੀ ਜੋ ਸੰਨ 1805ਈ. ਵਿਚ ਜਸਵੰਤ ਰਾਉ ਹੁਲਕਰ ਦਾ ਪਿੱਛਾ ਕਰਦਾ ਹੋਇਆ ਲਾਰਡ ਲੇਕ ਨਾਲ ਪੰਜਾਬ ਆਇਆ ਸੀ। ਬਖਤ ਮਲ ਦੀਆਂ ਰਚਨਾ ਵਿਚੋਂ ਖਾਲਸਾ ਨਾਮਾ ਇਕ ਪ੍ਰਸਿੱਧ ਕਿਰਤ ਹੈ ਜੋ ਸਿੱਖਾਂ ਬਾਰੇ ਮੁੱਢਲੀ ਜਾਣਕਾਰੀ ਦੇਣ ਦੀ ਪ੍ਰਤੀਕ ਹੈ।

ਅਮਰਨਾਥ ਦੇ ਪਿਤਾ ਦੀਵਾਨ ਦੀਨਾ ਨਾਥ ਨੂੰ ਸੰਨ 1815 ਈ. ਵਿਚ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਵਿਚ ਲਗਾਨ ਵਸੂਲੀ ਦੇ ਵਿਭਾਗ ਦੇ ਮੁੱਖੀ ਦੀਵਾਨ ਗੰਗਾ ਰਾਮ ਨੇ ਮਹਾਰਾਜੇ ਦੀ ਆਗਿਆ ਨਾਲ ਲਾਹੌਰ ਬੁਲਾਇਆ ਜੋ ਉਸ ਸਮੇਂ ਦਿੱਲੀ ਵਿਖੇ ਰਿਹਾਇਸ਼ ਰੱਖਦਾ ਸੀ। ਆਪਣੇ ਵੱਡੇ-ਵੱਡੇਰਿਆਂ ਦਾ ਹੱਥਲੀ ਪੁਸਤਕ ਵਿਚ ਵਰਣਨ ਕਰਦਿਆਂ ਹੋਇਆਂ ਅਮਰਨਾਥ ਲਿਖਦਾ ਹੈ ਕਿ ਉਸ ਦੇ ਪਿਤਾ ਦੀਨਾ ਨਾਥ ਕਈ ਇਲਮੀ ਤੇ ਸਿਧਾਂਤਕ ਵਿਸ਼ਿਆਂ ਵਿਚ ਨਿਪੁੰਨ ਸਨ ਅਤੇ ਆਪਣੀ ਸੂਝ-ਬੂਝ ਦੇ ਫਲਸਰੂਪ 14 ਸਾਲ ਦੀ ਉਮਰ ਵਿਚ ਇਕ ਪ੍ਰਸਿੱਧ ਵਿਦਵਾਨ ਦੇ ਰੂਪ ਵਿਚ ਉੱਭਰ ਕੇ ਸਾਹਮਣੇ ਆਏ। ਉਹਨਾਂ ਦੀ ਨਿਯੁਕਤੀ ਲਾਹੌਰ ਦਰਬਾਰ ਵਿਚ ਹੋਈ ਅਤੇ ਦੀਵਾਨ ਗੰਗਾ ਰਾਮ ਦੀ ਸਹਾਇਤਾ ਨਾਲ ਉਹ ਲਾਹੌਰ ਦਰਬਾਰ ਦੇ ਇਕ ਉੱਚ ਵਿਭਾਗ ਵਿਚ ਆਪਣਾ ਯੋਗਦਾਨ ਪਾਉਣ ਲੱਗੇ। ਇਹ ਵਿਭਾਗ ਆਮਦਨ, ਖਰਚ ਅਤੇ ਮਾਲੀਏ ਨਾਲ ਸਬੰਧਤ ਸੀ। ਸੰਨ 1818 ਈ. ਤੱਕ ਮਹਾਰਾਜਾ ਰਣਜੀਤ ਸਿੰਘ ਦੀਵਾਨ ਦੀਨਾ ਨਾਥ ਦੇ ਕੰਮ ਨਾਲ ਆਪਣੀ ਪ੍ਰਸੰਨਤਾ ਜ਼ਾਹਿਰ ਕਰ ਚੁੱਕੇ ਸਨ। ਇੱਥੋਂ ਤੱਕ ਕਿ ਮੁਲਤਾਨ ਦੀ ਜਿੱਤ ਪਿੱਛੋਂ ਇਸ ਖੇਤਰ ਦੇ ਹਿਸਾਬ ਕਿਤਾਬ ਵਿਚ ਵੀ ਉਹਨਾਂ ਨੇ ਆਪਣੀ ਯੋਗਤਾ ਤੇ

ਦਿਲਚਸਪੀ ਦਿਖਾਈ। ਦੀਵਾਨ ਗੰਗਾ ਰਾਮ ਦੀ ਮ੍ਰਿਤੂ ਪਿਛੋਂ ਸੰਨ 1826 ਈ. ਵਿਚ ਸ਼ਾਹੀ ਮੋਹਰ ਦੀ ਸਥਾਪਨਾ ਮਹਾਰਾਜਾ ਵੱਲੋਂ ਦੀਨਾ ਨਾਥ ਨੂੰ ਕਰ ਦਿੱਤੀ ਗਈ ਅਤੇ ਕੁਝ ਦੇਰ ਮਗਰੋਂ ਉਸ ਨੂੰ ਵਿੱਤੀ ਵਿਭਾਗ ਦਾ ਮੁੱਖੀ ਨਿਯੁਕਤ ਕੀਤਾ ਗਿਆ। ਫਲਸਰੂਪ ਮਹਾਰਾਜਾ ਰਣਜੀਤ ਸਿੰਘ ਹਰ ਮਸਲੇ ਵਿਚ ਦੀਨਾ ਨਾਥ ਦੀ ਸਲਾਹ ਲੈਣ ਲੱਗੇ। ਸੰਨ 1835 ਈ. ਵਿਚ ਦੀਨਾ ਨਾਥ ਦੀ ਬੀਮਾਰੀ ਉੱਤੇ ਮਹਾਰਾਜਾ ਨੇ ਡੂੰਘੀ ਦਿਲਚਸਪੀ ਨਾਲ ਉਹਨਾਂ ਦਾ ਇਲਾਜ ਕਰਵਾਇਆ। ਲੈਪਲ ਗਰਿਫ਼ਨ ਲਿਖਦੇ ਹਨ ਕਿ ਸੰਨ 1836 ਈ. ਵਿਚ ਮਹਾਰਾਜਾ ਨੇ ਦੀਨਾ ਨਾਥ ਨੂੰ ਰਾਜਗੀ ਦਾ ਖਿਤਾਬ ਦਿੱਤਾ।

ਮਹਾਰਾਜਾ ਰਣਜੀਤ ਸਿੰਘ ਦੇ ਉੱਤਰ ਅਧਿਕਾਰੀਆਂ ਸਮੇਂ ਵੀ ਰਾਜਾ ਦੀਨਾ ਨਾਥ ਨੇ ਲਾਹੌਰ ਦਰਬਾਰ ਦੀ ਸਥਿਰਤਾ ਅਤੇ ਸਲਾਮਤੀ ਲਈ ਉਘੇ ਜਤਨ ਕੀਤੇ। ਰਾਜਾ ਦੀਨਾ ਨਾਥ ਸੰਨ 1857 ਈ. ਵਿਚ ਅਕਾਲ ਚਲਾਣਾ ਕਰ ਗਏ। ਰਾਜਾ ਦੀਨਾ ਨਾਥ ਸਬੰਧੀ ਲੈਪਲ ਗਰਿਫ਼ਨ ਦੇ ਸ਼ਬਦ ਵਿਸ਼ੇਸ਼ ਮਹੱਤਵ ਰੱਖਦੇ ਹਨ। ਇਕ ਅੰਗਰੇਜ਼ ਉੱਚ ਅਧਿਕਾਰੀ ਹੁੰਦੇ ਹੋਏ ਵੀ ਉਹ ਲਿਖਦੇ ਹਨ ਕਿ ਦੀਨਾ ਨਾਥ ਦੇਸ਼ ਭਗਤ ਹੋਣ ਦੇ ਫਲਸਰੂਪ ਅੰਗਰੇਜ਼ਾਂ ਨਾਲ ਘਿਰਣਾ ਕਰਦੇ ਸਨ। ਦੀਵਾਨ ਅਮਰ ਨਾਥ ਨੇ ਵੀ ਆਪਣੇ ਪਿਤਾ ਦੇ ਗੁਣ ਗ੍ਰਹਿਣ ਕੀਤੇ।

ਦੀਵਾਨ ਅਮਰ ਨਾਥ ਬਾਰੇ ਉਸ ਦੀ ਹੱਥਲੀ ਰਚਨਾ ਵਿਚੋਂ ਲਾਭਦਾਇਕ ਜਾਣਕਾਰੀ ਪ੍ਰਾਪਤ ਹੁੰਦੀ ਹੈ ਉਹ ਲਿਖਦਾ ਹੈ ਕਿ ਉਸ ਦੇ ਪਿਤਾ ਇਕ ਸਤਿਕਾਰਯੋਗ ਵਿਅਕਤੀ ਸਨ। ਅਮਰਨਾਥ ਦੇ ਜਨਮ ਦੇ ਇਕ ਸਾਲ ਉਪਰੰਤ ਭਾਵ 1823 ਈ. ਵਿਚ ਉਸ ਦੀ ਮਾਂ ਦਾ ਦੇਹਾਂਤ ਹੋ ਗਿਆ ਅਤੇ ਉਸ ਦੇ ਪਿਤਾ ਨੇ ਦੂਸਰੀ ਸ਼ਾਦੀ ਕਰ ਲਈ। ਇਸ ਸ਼ਾਦੀ ਤੋਂ ਉਸ ਦਾ ਛੋਟਾ ਭਰਾ ਨਿਰੰਜਨ ਨਾਥ ਪੈਦਾ ਹੋਇਆ ਜਿਸ ਨੇ ਰਾਜਾ ਦੀਨਾ ਨਾਥ ਦੀ ਮੌਤ ਉਪਰੰਤ ਉਸ ਦੀ ਵਸੀਅਤ ਅਨੁਸਾਰ ਉਸ ਦੀ ਜਾਇਦਾਦ ਸੰਭਾਲੀ। ਇਹ ਕਥਨ ਇਸ ਗੱਲ ਦੇ ਸੰਕੇਤਕ ਹਨ ਕਿ ਅਮਰਨਾਥ ਆਪਣੇ ਪਿਤਾ ਦੇ ਦੇਹਾਂਤ ਤੋਂ ਪਹਿਲਾਂ ਉਹਨਾਂ ਨਾਲ ਸੁਖਾਵੇਂ ਸਬੰਧ ਨਹੀਂ ਰੱਖਦਾ ਸੀ।

ਰਾਜਾ ਦੀਨਾ ਨਾਥ ਦੇ ਮਹਾਰਾਜਾ ਰਣਜੀਤ ਸਿੰਘ ਨਾਲ ਨਿਕਟਵਰਤੀ ਸਬੰਧਾਂ ਕਾਰਨ ਅਮਰਨਾਥ ਨੂੰ ਛੋਟੀ ਉਮਰ ਵਿਚ ਹੀ ਮਹਾਰਾਜੇ ਨਾਲ ਮੁਲਾਕਾਤ ਦਾ ਮੌਕਾ ਮਿਲਿਆ। ਇਸੇ ਉਮਰ ਵਿਚ ਅਮਰ ਨਾਥ ਨੇ ਮੌਲਵੀ ਅਹਿਮਦ ਬਖ਼ਸ਼ ਚਿਸਤੀ ਕੋਲੋਂ ਜੋ ਬਾਬਾ ਫਰੀਦ ਦੀ ਸੰਤਾਨ ਵਿਚੋਂ ਸੀ ਅਤੇ ਸ਼ਹਿਰ ਲਾਹੌਰ ਦੇ ਪ੍ਰਸਿੱਧ ਦੀਵਾਨਾਂ ਵਿਚੋਂ ਸੀ ਮੁੱਢਲੀ ਸਿੱਖਿਆ ਪ੍ਰਾਪਤ ਕੀਤੀ। ਇਸੇ ਮੌਲਵੀ ਦੇ ਪੁੱਤਰ ਨੂਰ ਅਹਿਮਦ ਚਿਸਤੀ ਨੇ ਆਪਣੀ ਰਚਨਾ *ਤਹਿਕੀਕਾਤ-ਇ-ਚਸਤੀ* ਵਿਚ ਅਮਰਨਾਥ ਦੀ ਵਿਦਵਤਾ ਦੀ ਸ਼ਲਾਘਾ ਕੀਤੀ ਹੈ। ਅਮਰਨਾਥ ਅਨੁਸਾਰ 1831 ਈ. ਵਿਚ ਉਸ ਦੀ ਦਿੱਲੀ ਵਿਖੇ ਸ਼ਾਦੀ ਸਮੇਂ ਮਹਾਰਾਜਾ ਰਣਜੀਤ ਸਿੰਘ ਨੇ ਪੰਜ ਹਜ਼ਾਰ ਰੁਪਇਆ, ਜੜਾਊ ਜਿਗਾ, ਕਲਗੀ, ਮੋਤੀਆਂ ਦੀ ਮਾਲਾ ਆਦਿ ਕੀਮਤੀ ਵਸਤੂਆਂ ਦੀ ਬਖ਼ਸ਼ੀਸ਼ ਕੀਤੀ। ਇਸ ਸਮੇਂ ਉੱਚ ਪੱਧਰ ਦੇ ਅਹਿਲਕਾਰ ਅਤੇ ਪਤਵੰਤੇ ਸ਼ਾਦੀ ਵਿਚ ਸ਼ਾਮਲ ਸਨ।

ਅਮਰਨਾਥ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਵਿਚ ਘੋੜਚੜ੍ਹਾ ਫ਼ੌਜ ਵਿਚ ਬਖ਼ਸ਼ੀ ਦੇ ਰੂਪ ਵਿਚ ਨਿਯੁਕਤ ਹੋਇਆ। ਸੰਨ 1841-42 ਈ. ਦੇ ਰਿਕਾਰਡ ਵਿਚ

ਉਸ ਦਾ ਜ਼ਿਕਰ ਆਉਂਦਾ ਹੈ। ਉਸ ਨੇ ਵੱਖ-ਵੱਖ ਪਦਵੀਆਂ ਉੱਤੇ ਲਾਹੌਰ ਦਰਬਾਰ ਦੀ ਸੇਵਾ ਕੀਤੀ। ਅਗਸਤ 18-20, 1844 ਈ. ਦੀ ਇਨਟੈਲੀਜੈਂਸ ਰਿਪੋਰਟ ਤੋਂ ਪਤਾ ਲਗਦਾ ਹੈ ਕਿ ਉਸ ਨੂੰ ਸਰਕਾਰ ਦੇ ਰਾਖਵੇਂ ਘੋੜੇ ਤੇ ਅਸਤਬਲਾਂ ਦਾ ਹਿਸਾਬ ਕਿਤਾਬ ਬਿਬਾਕ ਕਰਨ ਲਈ ਆਦੇਸ਼ ਜਾਰੀ ਕੀਤੇ ਗਏ। ਸਤੰਬਰ 15, 1844 ਈ. ਦੀ ਇਨਟੈਲੀਜੈਂਸ ਰਿਪੋਰਟ ਅਨੁਸਾਰ ਦੀਵਾਨ ਅਮਰਨਾਥ ਨੇ ਸੂਚਨਾ ਦਿੱਤੀ ਕਿ ਲਾਹੌਰ ਅਤੇ ਅੰਮ੍ਰਿਤਸਰ ਦੇ ਸ਼ਹਿਰਾਂ ਦੇ ਚੁੰਗੀ ਕਰਾਂ ਦੀ ਮੁਨਿਆਦ ਖ਼ਤਮ ਹੋ ਗਈ ਸੀ ਅਤੇ ਠੇਕੇਦਾਰਾਂ ਨੂੰ ਨਵੇਂ ਪੱਟੇ ਅਗਲੇ ਸਾਲ ਲਈ ਪੱਟੇਦਾਰੀ ਦੇ ਨਿਯਮਾਂ ਅਨੁਸਾਰ ਦੇਣੇ ਲੋੜੀਂਦੇ ਸਨ। ਦੀਵਾਨ ਨੂੰ ਹੁਕਮ ਹੋਇਆ ਕਿ ਪੱਟੇ ਦਿੱਤੇ ਜਾਣ ਅਤੇ ਕਿਸਾਨਾਂ ਨੂੰ ਹਿਦਾਇਤ ਦਿੱਤੀ ਜਾਵੇ ਕਿ ਉਹ ਮੰਡੀਆਂ ਵਿਚ ਲੱਗਣ ਵਾਲੇ ਸਾਰੇ ਕਰ ਜੋ ਵੱਖ-ਵੱਖ ਸਰਦਾਰਾਂ ਦੇ ਪ੍ਰਬੰਧ ਅਧੀਨ ਸਨ, ਨੂੰ ਸਮੁੱਚੇ ਰੂਪ ਵਿਚ ਸ਼ਾਮਲ ਕਰ ਲੈਣ। ਜੂਏਬਾਜ਼ਾਂ ਉੱਤੇ ਲੱਗਣ ਵਾਲੇ ਕਰਾਂ ਸਬੰਧੀ ਵੀ ਸੂਚਿਤ ਕੀਤਾ ਜਾਵੇ ਤਾਂ ਜੋ ਲੋੜੀਂਦੇ ਹੁਕਮ ਜਾਰੀ ਕੀਤੇ ਜਾ ਸਕਣ। ਇਸ ਤੋਂ ਸਪੱਸ਼ਟ ਹੁੰਦਾ ਹੈ ਕਿ ਦੀਵਾਨ ਅਮਰ ਨਾਥ ਲਾਹੌਰ ਦਰਬਾਰ ਸਬੰਧੀ ਭਿੰਨ-ਭਿੰਨ ਜ਼ਿੰਮੇਵਾਰੀਆਂ ਨਿਭਾਉਂਦਾ ਰਿਹਾ ਜੋ ਉਸ ਦੀ ਨਿਯੁਕਤੀ ਨਾਲ ਸਬੰਧਤ ਸਨ। ਸਤੰਬਰ 30, 1844 ਨੂੰ ਦੀਵਾਨ ਅਮਰਨਾਥ ਅਤੇ ਫ਼ਕੀਰ ਨੂਰ-ਉਦ-ਦੀਨ ਨੂੰ ਹਿਦਾਇਤ ਹੋਈ ਕਿ ਉਹ ਖਾਲਸਾ ਜੀ (ਸਿੱਖ ਮਿਸ਼ਨ) ਨੂੰ ਜਾਰੀ ਕੀਤੇ ਜਾਣ ਵਾਲਾ ਘੋਸ਼ਣਾ ਪੱਤਰ ਤਿਆਰ ਕਰਨ ਜਿਸ ਵਿਚ ਦਰਜ ਕੀਤਾ ਜਾਵੇ ਕਿ ਰਾਜਾ ਗੁਲਾਬ ਸਿੰਘ ਨੇ ਦਰਬਾਰ ਵਲੋਂ ਤਜਵੀਜ਼ ਕੀਤੀਆਂ ਗਈਆਂ ਸ਼ਰਤਾਂ ਸਵੀਕਾਰ ਨਹੀਂ ਕੀਤੀਆਂ ਸਨ ਅਤੇ ਜੰਮੂ ਵਿਚ ਭੇਜੇ ਗਏ ਸਿੱਖ ਮਿਸ਼ਨ ਦੀ ਪੇਸ਼ਕਸ਼ ਵਲ ਕੋਈ ਧਿਆਨ ਨਹੀਂ ਦਿੱਤਾ ਸੀ। ਰਾਜਾ ਗੁਲਾਬ ਸਿੰਘ ਨੇ ਕੁਝ ਫ਼ੌਜ ਇਕੱਤਰ ਕਰਕੇ ਕੁਝ ਸਰਦਾਰਾਂ ਅਤੇ ਜ਼ਿਲ੍ਹਾਂ ਪ੍ਰਬੰਧਕਾਂ ਨੂੰ ਉਹਨਾਂ ਦੇ ਪ੍ਰਬੰਧ ਅਧੀਨ ਇਲਾਕਿਆਂ ਵਿਚ ਬਦਅਮਨੀ ਫੈਲਾਉਣ ਲਈ ਵੀ ਮਜਬੂਰ ਕੀਤਾ ਸੀ। ਰਾਜੇ ਨੇ ਆਪ ਖਾਲਸਾ ਜੀ ਦੀ ਵਿਰੋਧਤਾ ਲਈ ਮਨ ਬਣਾ ਲਿਆ ਸੀ ਅਤੇ ਉਹ ਚਾਹੁੰਦੇ ਸਨ ਕਿ ਅੰਗਰੇਜ਼ਾਂ ਦਾ ਪੰਜਾਬ ਉੱਤੇ ਕਬਜ਼ਾ ਹੋ ਜਾਵੇ। ਦੀਵਾਨ ਅਮਰਨਾਥ ਨੇ ਜਾਰੀ ਕੀਤੇ ਗਏ ਘੋਸ਼ਣਾ ਪੱਤਰ ਵਿੱਚ ਕੁਝ ਤਬਦੀਲੀਆਂ ਦਾ ਸੁਝਾਅ ਦਿੱਤਾ।

ਉਪਰੋਕਤ ਤੋਂ ਪਤਾ ਚਲਦਾ ਹੈ ਕਿ ਦੀਵਾਨ ਅਮਰਨਾਥ ਨੇ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਉਪਰੰਤ ਲਾਹੌਰ ਦਰਬਾਰ ਵਿੱਚ ਫੈਲੀ ਬਦਅਮਨੀ ਦੀ ਦਸ਼ਾ ਨੂੰ ਸੁਆਰਨ ਲਈ ਅਤੇ ਨਿੱਜੀ ਫ਼ਰਜ਼ਾਂ ਨੂੰ ਨਿਭਾਉਣ ਹਿੱਤ ਪੂਰਨ ਯਤਨ ਕੀਤੇ।

ਕਿਹਾ ਜਾਂਦਾ ਹੈ ਕਿ ਸੰਨ 1845 ਈ. ਵਿੱਚ ਉਸ ਦੇ ਪਿਤਾ ਦੁਆਰਾ ਉਸ ਨੂੰ ਲਾਹੌਰ ਦਰਬਾਰ ਦੀ ਸੇਵਾ ਤੋਂ ਮੁਕਤ ਕਰਵਾ ਦਿੱਤਾ ਗਿਆ। ਕਿਸੇ ਵੀ ਲਿਖਤੀ ਹਵਾਲੇ ਤੋਂ ਉਸ ਦੀ ਕਿਸੇ ਹੋਰ ਥਾਂ ਨਿਯੁਕਤੀ ਦਾ ਸੰਕੇਤ ਨਹੀਂ ਮਿਲਦਾ।

ਦੀਵਾਨ ਅਮਰਨਾਥ ਨੇ ਫ਼ਾਰਸੀ, ਅਰਬੀ ਅਤੇ ਜੋਤਿਸ਼ ਵਿਦਿਆ ਵਿਚ ਨਿਪੁੰਨਤਾ ਪ੍ਰਾਪਤ ਕਰ ਰੱਖੀ ਸੀ। ਇਸ ਲਈ ਉਸ ਨੇ ਹਰ ਸਮੇਂ ਚੋਖਾ ਸਤਿਕਾਰ ਪ੍ਰਾਪਤ ਕੀਤਾ। ਉਹ ਇਤਿਹਾਸਕ ਸੂਝ-ਬੂਝ ਤੋਂ ਛੁੱਟ ਫ਼ਾਰਸੀ ਦੀਆਂ ਉੱਤਮ ਕਵਿਤਾਵਾਂ ਦਾ ਰਚਨਾਹਾਰ ਸੀ।

ਥੋੜੇ ਸਮੇਂ ਲਈ ਬੀਮਾਰ ਰਹਿਣ ਉਪਰੰਤ ਸੰਨ 1867 ਈ. ਵਿਚ ਉਸ ਦਾ ਦੇਹਾਂਤ ਹੋ ਗਿਆ। ਦੀਵਾਨ ਅਮਰਨਾਥ ਨੇ ਮਹਾਰਾਜਾ ਰਣਜੀਤ ਸਿੰਘ ਦੇ ਹੁਕਮ ਅਨੁਸਾਰ ਸੰਨ 1833 ਵਿਚ ਉਸ ਦੇ ਕਾਲ ਦੀਆਂ ਘਟਨਾਵਾਂ ਲਿਖਣਾ ਅਰੰਭ ਕੀਤਾ ਅਤੇ ਹੱਥਲੀ ਇਸ ਪੁਸਤਕ ਵਿਚ ਕੇਵਲ ਉਹ ਘਟਨਾਵਾਂ ਅੰਕਿਤ ਕੀਤੀਆਂ ਜੋ ਮੁਨਸ਼ੀ ਸੋਹਨ ਲਾਲ ਦੇ ਰੋਜ਼ਨਾਮਚੇ ਵਿਚ ਅੰਕਿਤ ਨਹੀਂ ਸਨ। ਉਸ ਦਾ ਤਖ਼ੱਲਸ ਅਕਬਰੀ ਸੀ ਜੋ ਉਸ ਦੀ ਪੁਸਤਕ ਵਿਚ ਕਈ ਵਾਰੀ ਵਰਤਿਆ ਗਿਆ ਹੈ। ਦੀਵਾਨ ਅਮਰਨਾਥ ਦੇ ਇਸ ਕਥਨ ਤੋਂ ਅਸੀਂ ਕਹਿ ਸਕਦੇ ਹਾਂ ਕਿ ਉਸ ਨੇ ਇਸ ਹੱਥਲੀ ਪੁਸਤਕ ਵਿਚ ਉਹ ਘਟਨਾਵਾਂ ਕਲਮਬੰਦ ਕੀਤੀਆਂ ਹਨ ਜੋ ਮੁਨਸ਼ੀ ਸੋਹਨ ਲਾਲ ਦੀ ਲਿਖਤ ਖੇਤਰ ਵਿਚ ਆ ਸਕਦੀਆਂ ਸਨ ਪਰੰਤੂ ਉਸ ਨੇ ਉਹਨਾਂ ਨੂੰ ਕਿਸੇ ਨਾ ਕਿਸੇ ਕਾਰਨ ਪਾਠਕਾਂ ਦੇ ਦ੍ਰਿਸ਼ਟੀਗੋਚਰ ਨਹੀਂ ਕੀਤਾ ਸੀ। ਇਸ ਪੁਸਤਕ ਵਿਚ ਦਰਜ ਘਟਨਾਵਾਂ ਦੀ ਚੋਣ ਦੋ ਦ੍ਰਿਸ਼ਟੀਕੋਨਾਂ ਤੋਂ ਹੋਈ ਅਨੁਭਵ ਹੁੰਦੀ ਹੈ। ਇਕ ਤਾਂ ਜਿਵੇਂ ਉਪਰ ਵਰਣਨ ਕੀਤਾ ਗਿਆ ਹੈ। ਲੇਖਕ ਨੇ ਉਹ ਘਟਨਾਵਾਂ ਨਹੀਂ ਚੁਣੀਆਂ ਜਿਹਨਾਂ ਦਾ ਵਰਣਨ ਮੁਨਸ਼ੀ ਸੋਹਨ ਲਾਲ ਨੇ ਕੀਤਾ ਹੈ ਅਤੇ ਦੂਜੇ ਉਹਨਾਂ ਘਟਨਾਵਾਂ ਨੂੰ ਇਸ ਪੁਸਤਕ ਦਾ ਸ਼ਿੰਗਾਰ ਬਣਾਇਆ ਗਿਆ ਪ੍ਰਤੀਤ ਹੁੰਦਾ ਹੈ ਜੋ ਲੇਖਕ ਦੇ ਆਪਣੇ ਦ੍ਰਿਸ਼ਟੀਕੋਣ ਤੋਂ ਮਹੱਤਤਾਯੋਗ ਸਨ। ਲੇਖਕ ਕਿਉਂਕਿ ਵਾਕਿਆ ਨਵੀਸ ਸੀ ਇਸ ਲਈ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਕਾਲ ਦੀਆਂ ਬਹੁਤ ਸਾਰੀਆਂ ਘਟਨਾਵਾਂ ਉਸ ਦੇ ਸਾਹਮਣੇ ਵਾਪਰੀਆਂ ਅਤੇ ਉਸ ਦੀਆਂ ਅੱਖੀਂ ਡਿੱਠੀਆਂ ਸਨ ਜਦੋਂ ਕਿ ਕਈਆਂ ਘਟਨਾਵਾਂ ਦੀ ਜਾਣਕਾਰੀ ਉਸ ਨੇ ਸਮਕਾਲੀ ਸਰੋਤਾਂ ਤੋਂ ਪ੍ਰਾਪਤ ਕੀਤੀ ਸੀ। ਲੇਖਕ ਨੇ ਇਹਨਾਂ ਘਟਨਾਵਾਂ ਨੂੰ ਸੁਚੱਜੇ ਅਤੇ ਦਿਲਚਸਪ ਢੰਗ ਨਾਲ ਫ਼ਾਰਸੀ ਦੇ ਸਹੀ ਮੁਹਾਵਰੇ ਵਿਚ ਦਰਸਾਇਆ ਹੈ ਅਤੇ ਫ਼ਾਰਸੀ ਭਾਸ਼ਾ ਉੱਤੇ ਉਸ ਦਾ ਪੂਰਾ ਕਾਬੂ ਪ੍ਰਤੀਤ ਹੁੰਦਾ ਹੈ। ਮਹਾਰਾਜਾ ਰਣਜੀਤ ਸਿੰਘ ਦੇ ਰਾਜ ਕਾਲ ਸਬੰਧੀ ਉਸ ਦੀ ਜਾਣਕਾਰੀ ਉਸ ਦੀ ਸੂਝ ਬੂਝ ਦਾ ਪ੍ਰਤੀਕ ਹੈ। ਲੇਖਕ ਨੇ ਘਟਨਾਵਾਂ ਦਾ ਵਰਣਨ ਕਰਦੇ ਹੋਏ ਬਿਕਰਮੀ ਸਾਲ ਅਤੇ ਹਿਜਰੀ ਸੰਨ ਵੀ ਦਿੱਤੇ ਹਨ। ਘਟਨਾਵਾਂ ਦੇ ਨਾਲ ਨਾਲ ਸਿਆਸੀ ਮਸਲਿਆਂ ਅਤੇ ਰਾਜਨੀਤਿਕ ਨੀਤੀ ਨੂੰ ਵੀ ਡੂੰਘੀ ਦਿਲਚਸਪੀ ਨਾਲ ਅੰਕਿਤ ਕੀਤਾ ਗਿਆ ਹੈ ਜਿਸ ਤੋਂ ਲੇਖਕ ਦੇ ਵਸੀਹ ਪੈਮਾਨੇ ਉੱਤੇ ਗਿਆਨ ਦਾ ਪਤਾ ਚਲਦਾ ਹੈ। ਲੇਖਕ ਨੇ ਰਾਜ ਦੀ ਜਿਸ ਕਿਸੇ ਘਟਨਾਂ ਨੂੰ ਵੀ ਆਪਣੇ ਬਿਆਨ ਦਾ ਵਿਸ਼ਾ ਬਣਾਇਆ ਹੈ ਉਹ ਉਸ ਉੱਤੇ ਛਾ ਗਿਆ ਹੈ। ਉਸ ਦੀ ਘਟਨਾ ਚਿਤਰਨ ਦੀ ਸ਼ੈਲੀ ਸਹੀ ਅਰਥਾਂ ਵਿਚ ਪ੍ਰਭਾਵਸ਼ਾਲੀ ਹੈ ਅਤੇ ਪਾਠਕਾਂ ਉੱਤੇ ਡੂੰਘਾ ਅਸਰ ਪਾਉਂਦੀ ਹੈ।

ਇਥੇ ਇਹ ਦੱਸਣਾ ਵੀ ਯੋਗ ਹੋਵੇਗਾ ਕਿ ਲੇਖਕ ਨੇ ਸ਼ਾਇਦ ਉਸ ਸਮੇਂ ਦੇ ਦਸਤੂਰ ਨੂੰ ਮੁੱਖ ਰਖਦਿਆਂ ਹੋਇਆਂ ਆਪਣਾ ਨਾਮ ਕਿਸੇ ਪੁਰਤਕੱਲਫ ਢੰਗ ਨਾਲ ਪਾਠਕਾਂ ਦੇ ਸਾਹਮਣੇ ਨਹੀਂ ਲਿਆਂਦਾ ਸਗੋਂ ਆਪਣੀ ਕਲਮ ਦੀ ਸੁਭਾਵਿਕ ਰਵਾਨੀ ਵਿਚ ਇਸ ਪੁਸਤਕ ਵਿਚਲਿਆਂ ਪੰਨਿਆਂ ਉੱਤੇ ਇਸ ਖ਼ੂਬਸੂਰਤੀ ਨਾਲ ਅੰਕਿਤ ਕੀਤਾ ਹੈ ਕਿ ਇਸ ਸਬੰਧੀ ਪਾਠਕਾਂ ਨੂੰ ਕੋਈ ਸ਼ੰਕਾ ਨਹੀਂ ਰਹਿ ਜਾਂਦਾ ਅਤੇ ਇਸ ਪੁਸਤਕ ਦੇ ਲੇਖਕ ਸਬੰਧੀ ਉਹਨਾਂ ਦੀ ਅਸਚਰਜਤਾ ਖ਼ਤਮ ਹੋ ਜਾਂਦੀ ਹੈ। ਇਥੇ ਇਕੋ ਹੀ ਉਦਾਹਰਣ ਕਾਫੀ

ਹੋਵੇਗੀ। ਕੰਵਰ ਨੌਨਿਹਾਲ ਸਿੰਘ ਦੀ ਸ਼ਾਦੀ ਸਬੰਧੀ ਉਹ ਲਿਖਦਾ ਹੈ, "ਉੱਚੇ ਰੁਤਬੇ ਵਾਲੇ ਸ਼ਹਿਜ਼ਾਦੇ ਦੀ ਸ਼ਾਦੀ ਰੱਬ ਦੀ ਮਿਹਰ ਨਾਲ ਬੜੀ ਠਾਠ ਬਾਠ ਨਾਲ ਹੋਈ। ਜਦੋਂ ਮੈਂ ਤਾਰੀਖ ਦੀ ਤਲਾਸ਼ ਕੀਤੀ ਤਾਂ ਮੈਨੂੰ ਗੈਬ ਤੋਂ ਫਰਿਸ਼ਤੇ ਨੇ ਆਵਾਜ਼ ਦਿੱਤੀ ਕਿ ਐ ਅਕਬਰੀ: ਤੂੰ ਖੁਸ਼ੀ ਨਾਲ ਕਹਿ ਕਿ 'ਮਾਹ ਓ ਖੁਰਸ਼ੀਦ ਸਦ ਕਰੀਂਨ ਬਾਹਮ' ਭਾਵ ਚੰਦਰਮਾ ਤੇ ਸੂਰਜ ਆਪਸ ਵਿਚ ਇਕੱਠੇ ਹੋ ਗਏ।"[2] ਲੇਖਕ ਆਪਣਾ ਤੁਖਲਸ ਅਕਬਰੀ ਲਿਖਦਾ ਹੈ।

ਇਸ ਤੋਂ ਪਹਿਲਾਂ ਕਿ ਅਸੀਂ ਇਸ ਪੁਸਤਕ ਦੀ ਸਮੱਗਰੀ ਸਬੰਧੀ ਅਲੋਚਨਾ ਕਰੀਏ ਇਸ ਦੇ ਉਪਲਬਧ ਖਰੜਿਆਂ ਅਤੇ ਉਹਨਾਂ ਦੇ ਸਿਰਲੇਖ ਬਾਰੇ ਚਰਚਾ ਕਰਨੀ ਜ਼ਰੂਰੀ ਪ੍ਰਤੀਤ ਹੁੰਦੀ ਹੈ। ਇਹ ਪੁਸਤਕ ਸੰਨ 1928 ਵਿਚ ਪ੍ਰੋਫੈਸਰ ਸੀਤਾ ਰਾਮ ਕੋਹਲੀ ਨੇ 'ਜ਼ਫਰਨਾਮਾ ਰਣਜੀਤ ਸਿੰਘ' ਦੇ ਅਨੁਵਾਦ ਹੇਠ ਸੰਪਾਦਨਾ ਉਪਰੰਤ ਛਾਪੀ ਸੀ[3] ਅਤੇ ਇਸ ਸਬੰਧੀ ਦਸੰਬਰ, 1858 ਵਿਚ 'ਦਾ ਕਲਕੱਤਾ ਰੀਵੀਊ' ਵਿਚ 'ਮੈਮਾਇਰਜ਼ ਆਫ ਰਣਜੀਤ ਸਿੰਘ' ਨਾਮੀ ਇਕ ਲੇਖ ਵੀ ਛਪਿਆ ਸੀ।

ਪ੍ਰੋਫੈਸਰ ਸੀਤਾ ਰਾਮ ਕੋਹਲੀ ਆਪਣੀ ਇਸ ਸੰਪਾਦਿਤ ਕੀਤੀ ਹੋਈ ਰਚਨਾ ਦੀ ਅੰਗਰੇਜ਼ੀ ਵਿਚ ਅੰਕਿਤ ਕੀਤੀ ਗਈ ਪਰਿਭਾਸ਼ਾ ਵਿਚ ਲਿਖਦੇ ਹਨ ਕਿ ਇਸ ਪੁਸਤਕ ਦੇ ਕਰਤਾ ਦੀਵਾਨ ਅਮਰ ਨਾਥ ਨੇ ਆਪਣੀ ਕਿਰਤ ਦਾ ਅਨੁਵਾਨ ਨਾ ਤਾਂ ਸਪਸ਼ਟ ਰੂਪ ਵਿਚ ਟਾਈਟਲ ਉੱਤੇ ਦਿੱਤਾ ਹੈ ਅਤੇ ਨਾ ਹੀ ਪੁਰਤਕਲਫ ਢੰਗ ਨਾਲ ਪੁਸਤਕ ਦੇ ਵਿਸ਼ਾ ਵਸਤੂ ਵਿਚ ਹੀ ਲਿਖਿਆ ਹੈ। ਇਸ ਪੁਸਤਕ ਦੇ ਤਿੰਨ ਖਰੜੇ ਉਹਨਾਂ ਦੇ ਹੱਥ ਆਏ ਪ੍ਰੰਤੂ ਉਹਨਾਂ ਵਿਚੋਂ ਪੁਸਤਕ ਦੇ ਸਿਰਲੇਖ ਸਬੰਧੀ ਨਿਰਣਾ ਕਰਨ ਹਿਤ ਕੋਈ ਜ਼ਿਆਦਾ ਸਹਾਇਤਾ ਨਹੀਂ ਮਿਲੀ। ਉਹਨਾਂ ਨੂੰ ਪਹਿਲੀ ਹੱਥ ਲਿਖਤ ਇਸ ਪੁਸਤਕ ਦੇ ਕਰਤਾ ਦੇ ਘਰ ਵਿਚੋਂ ਪ੍ਰਾਪਤ ਹੋਈ ਜਿਸ ਖਰੜੇ ਵਿਚ ਇਸ ਪੁਸਤਕ ਦਾ ਨਾਂ 'ਤਵਾਰੀਖ ਖਾਲਸਾ'' ਅੰਕਿਤ ਕੀਤਾ ਗਿਆ ਸੀ। ਇਹ ਸਿਰਲੇਖ ਜਿਲਦਸਾਜ ਨੇ ਵੀ ਅਪਣਾਇਆ ਸੀ ਪਰੰਤੂ ਪੁਸਤਕ ਵਿਚ ਦਰਜ ਸਮੱਗਰੀ ਨਾਲ ਢੁੱਕਦਾ ਨਹੀਂ ਸੀ। ਦੂਜੀ ਹੱਥ ਲਿਖਤ ਪ੍ਰੋਫੈਸਰ ਕੋਹਲੀ ਨੂੰ ਰਾਏ ਸਾਹਿਬ ਪੰਡਿਤ ਵਜ਼ੀਰ ਚੰਦ ਕੋਲੋਂ ਮਿਲੀ ਸੀ ਅਤੇ ਇਸ ਉੱਤੇ ਪੈਨਸਲ ਨਾਲ ਸਿਰਲੇਖ 'ਜ਼ਫਰਨਾਮਾ ਅਕਬਰੀ' ਲਿਖਿਆ ਗਿਆ ਸੀ ਪਰੰਤੂ ਇਹ ਸਿਰਲੇਖ ਵੀ ਪੁਸਤਕ ਵਿਚ ਦਿੱਤੀ ਗਈ ਸਮੱਗਰੀ ਸਬੰਧੀ ਪੂਰਨ ਭਾਵ ਸਪੱਸ਼ਟ ਕਰਨ ਵਿਚ ਅਸਮਰੱਥ ਸੀ। ਤੀਜੀ ਹੱਥ ਲਿਖਤ ਜੋ ਪ੍ਰੋਫੈਸਰ ਕੋਹਲੀ ਨੂੰ ਪੰਜਾਬ ਯੂਨੀਵਰਸਿਟੀ, ਲਾਹੌਰ ਤੋਂ ਉਪਲਬਧ ਹੋਈ ਉਸ ਵਿਚ ਸੰਨ 1828 ਤੱਕ ਦੀਆਂ ਘਟਨਾਵਾਂ ਦਾ ਵਰਣਨ ਸੀ ਅਤੇ ਇਸ ਲਈ ਨਾਮੁਕੰਮਲ ਸੀ। ਪਹਿਲੀਆਂ ਦੋਵੇਂ ਹੱਥ ਲਿਖਤਾਂ ਪੰਡਿਤ ਰਾਜਾ ਰਾਮ ਉਰਫ ਤੋਤਾ ਬ੍ਰਾਹਮਣ ਕਸ਼ਮੀਰੀ ਦੁਆਰਾ ਨਕਲ ਕੀਤੀਆਂ ਗਈਆਂ ਸਨ। ਪਹਿਲੀ ਹੱਥ ਲਿਖਤ ਕਾਪੀ ਸੰਨ 1857 ਵਿਚ ਅਤੇ ਦੂਜੀ ਸੰਨ 1856 ਵਿਚ ਸੰਪੂਰਨ ਹੋਈ। ਪ੍ਰੋਫੈਸਰ ਕੋਹਲੀ ਲਿਖਦੇ ਹਨ ਕਿ ਕਿਉਂਕਿ ਇਸ ਪੁਸਤਕ ਦਾ ਲੇਖਕ ਆਪਣੀ ਰਚਨਾ ਨੂੰ ਕੋਈ ਵਿਸ਼ੇਸ਼ ਸਿਰਲੇਖ ਪ੍ਰਦਾਨ ਨਹੀਂ ਕਰਦਾ ਅਤੇ ਘੱਟ ਘੱਟ ਇਸ ਦਾ ਵਰਣਨ ਪੁਸਤਕ ਦੇ ਟਾਈਟਲ ਜਾਂ ਪੁਸਤਕ ਦੇ ਵਿਸ਼ਾ ਵਸਤੂ ਵਿਚ ਵੀ ਨਹੀਂ ਮਿਲਦਾ, ਇਸ ਲਈ ਉਹ ਇਸ ਸਿੱਟੇ ਉੱਤੇ ਪੁੱਜੇ ਕਿ ਇਸ ਸਮੱਸਿਆ ਦਾ ਅਨੁਕੂਲ ਹੱਲ ਇਹ ਸੀ

ਕਿ ਇਸ ਦਾ ਸਿਰਲੇਖ 'ਜ਼ਫ਼ਰਨਾਮਾ ਰਣਜੀਤ ਸਿੰਘ' ਰੱਖ ਦਿੱਤਾ ਜਾਵੇ ਕਿਉਂਕਿ ਇਹ ਪੁਸਤਕ ਸੰਨ 1836-37 ਤਕ ਮਹਾਰਾਜੇ ਦੀਆਂ ਜਿੱਤਾਂ ਦਾ ਵਰਣਨ ਕਰਦੀ ਹੈ। ਉਹ ਲਿਖਦੇ ਹਨ :-

We have, therefore, made a sort of compromise and given the name of "Zafar Nama Ranjit Singh" to the book. As the reader will see, the book mainly deals with the conquests of Ranjit Singh upto the end of the year 1836-37.[4]

ਦੀਵਾਨ ਅਮਰ ਨਾਥ ਦੀ ਰਚੀ ਹੱਥ ਹੇਠਲੀ ਇਸ ਕ੍ਰਿਤ ਦਾ ਸਿਰਲੇਖ ਨਿਸ਼ਚਿਤ ਕਰਨ ਤੋਂ ਛੁੱਟ ਪ੍ਰੋਫੈਸਰ ਸੀਤਾ ਰਾਮ ਕੋਹਲੀ ਨੇ ਇਹ ਗੱਲ ਵੀ ਪਾਠਕਾਂ ਦੇ ਦ੍ਰਿਸ਼ਟੀਗੋਚਰ ਕੀਤੀ ਹੈ ਕਿ ਇਹ ਪੁਸਤਕ ਸੰਨ 1835-36 ਤਕ ਭਾਵ ਕੰਵਰ ਨੌਨਿਹਾਲ ਸਿੰਘ ਦੀ ਸ਼ਾਦੀ ਤਕ ਖ਼ਤਮ ਹੋ ਜਾਂਦੀ ਹੈ ਅਤੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੇ ਪਿਛਲੇ ਤਿੰਨ ਸਾਲਾਂ ਦਾ ਕੋਈ ਵਰਣਨ ਨਹੀਂ ਕਰਦੀ ਜਦੋਂ ਕਿ ਇਸਦਾ ਕਰਤਾ ਸਿਖ ਰਾਜ ਉੱਤੇ ਆਏ ਭਿਆਨਕ ਸਮੇਂ ਦੇ ਦੌਰਾਨ ਜਿਉਂਦਾ ਰਿਹਾ ਅਤੇ ਉਸਨੇ ਆਪਣੀਆਂ ਅੱਖਾਂ ਨਾਲ ਅੰਗਰੇਜ਼ੀ ਸ਼ਕਤੀ ਦਾ ਅਰੂਜ ਤੇ ਸਿੱਖ ਰਾਜ ਦਾ ਅੰਤ ਵੇਖਿਆ। ਪ੍ਰੋਫੈਸਰ ਸੀਤਾ ਰਾਮ ਕੋਹਲੀ ਅੱਗੇ ਲਿਖਦੇ ਹਨ ਕਿ ਇਹਨਾਂ ਪਿਛਲੇ ਤਿੰਨ ਸਾਲਾਂ ਦੇ ਵਰਣਨ ਦੀ ਅਣਹੋਂਦ ਨੇ ਇਸ ਕਿਤਾਬ ਦੀ ਉਹ ਕਦਰ ਕੀਮਤ ਜਾਂ ਲਾਭ ਜੋ ਮਹਾਰਾਜਾ ਰਣਜੀਤ ਸਿੰਘ ਦੇ ਰਾਜਕਾਲ ਦੇ ਇਹਨਾਂ ਪਿਛਲੇ ਸਾਲਾਂ ਦਾ ਵਿਸਥਾਰ ਦੇਣ ਨਾਲ ਹੋਣਾ ਸੀ ਤੋਂ ਸਾਨੂੰ ਵਾਂਝਿਆ ਰਖਿਆ ਹੈ। ਸਾਨੂੰ ਇਸ ਕੋਤਾਹੀ ਦਾ ਕੋਈ ਅਨੁਕੂਲ ਕਾਰਨ ਸਮਝ ਨਹੀਂ ਆਉਂਦਾ। ਉਹ ਲਿਖਦੇ ਹਨ:

It (the manuscript) abruptly comes to a close with the description of the clebrations in connection with the wedding in sambat 1893, of Prince Nau Nichal Singh, the grandson of the Maharaja.... It is much to be regretted, however, that although the author lived through the stormy period of the Sikh rule and saw with his own eyes its final extinction and the building up of the British power on its ruins, he did not continue his narrative beyond 1835-36 viz., about three years before the death of Ranjit Singh himself. So far as we can judge no valid reason can be assigned for the serious ommission which robs his work of the value it would otherwise have possessed...[5]

ਦੀਵਾਨ ਅਮਰਨਾਥ ਦੀ ਇਸ ਪੁਸਤਕ ਦੀ ਕੀਤੀ ਗਈ ਦੂਜੀ ਵਾਰ ਸੰਪਾਦਨਾ ਵਿਚ ਹੂ-ਬ-ਹੂ ਉਪਰੋਕਤ ਵਿਚਾਰ ਪ੍ਰਗਟ ਕੀਤੇ ਗਏ ਹਨ ਅਤੇ ਇਸ ਰਚਨਾ ਦੀ ਸਮਾਪਤੀ ਦਾ ਸਾਲ 1836 ਭਾਵ ਕੰਵਰ ਨੌਨਿਹਾਲ ਸਿੰਘ ਦੀ ਸ਼ਾਦੀ ਤਕ ਹੀ ਮੰਨਿਆ ਗਿਆ ਹੈ।[6]

ਇਸ ਪੁਸਤਕ ਦੇ ਸਿਰਲੇਖ ਅਤੇ ਸਮਾਪਤੀ ਦੇ ਸਮੇਂ ਸਬੰਧੀ ਉਪਰੋਕਤ ਟਿੱਪਣੀ

ਦੀ ਲੋਅ ਵਿਚ ਨਿਮਨ ਲਿਖਤ ਵਿਸਤਾਰ ਦਿੱਤਾ ਜਾਂਦਾ ਹੈ ਤਾਂ ਜੋ ਮਹਾਰਾਜਾ ਰਣਜੀਤ ਸਿੰਘ ਦੇ ਰਾਜਕਾਲ ਵਿਚ ਦਿਲਚਸਪੀ ਰੱਖਣ ਵਾਲੇ ਖੋਜੀ ਵਿਦਵਾਨ ਦੀਵਾਨ ਅਮਰ ਨਾਥ ਦੀ ਇਸ ਮਹੱਤਤਾ ਯੋਗ ਰਚਨਾ ਦੇ ਸਿਰਲੇਖ, ਸਮਾਪਤੀ ਦੇ ਸਾਲ ਅਤੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੇ ਚਾਲੀ ਸਾਲਾਂ ਦੀਆਂ ਇਤਿਹਾਸਕ ਘਟਨਾਵਾਂ ਆਦਿ ਸਬੰਧੀ ਜਾਣੂ ਹੋ ਸਕਣ।

ਫ਼ਾਰਸੀ ਭਾਸ਼ਾ ਵਿਚ ਅੰਕਿਤ ਕੀਤਾ ਗਿਆ, *'ਇਕਬਾਲਨਾਮਾ ਮਹਾਰਾਜਾ ਰਣਜੀਤ ਸਿੰਘ-ਕਫ਼ੀਅਤ ਚਾਲੀਸ ਸਾਲਾਂ ਹੁਕਮਰਾਨੀ'* ਖਰੜਾ ਸੁਰੱਖਿਅਤ ਪਿਆ ਹੈ। ਇਸ ਖਰੜੇ ਦਾ ਕਾਤਬ ਰਾਜਾ ਰਾਮ ਤੋਤਾ ਪੰਡਿਤ ਹੈ। ਇਹ ਖਰੜਾ ਮਹਾਰਾਜਾ ਰਣਜੀਤ ਸਿੰਘ ਦੇ ਰਾਜਕਾਲ ਦੇ ਚਾਲੀ ਸਾਲਾਂ (1799-1839) ਜਿਹਾ ਕਿ ਇਸ ਦੇ ਅਨੁਵਾਦ ਤੋਂ ਸਪੱਸ਼ਟ ਹੈ ਦੀ ਕਫ਼ੀਅਤ ਬਿਆਨ ਕਰਦਾ ਹੈ। ਇਸ ਰਚਨਾ ਦਾ ਸਿਰਲੇਖ ਕੇਵਲ ਪੁਸਤਕ ਦੇ ਅਰੰਭ ਵਿਚ ਹੀ ਅੰਕਿਤ ਨਹੀਂ ਕੀਤਾ ਗਿਆ ਸਗੋਂ ਲੇਖਕ ਨੇ ਇਸ ਨੂੰ ਪੁਸਤਕ ਦੀ ਸਮੱਗਰੀ ਵਿਚ ਵੀ ਵਰਤਿਆ ਹੈ ਜਿਸ ਤੋਂ ਸਿਰਲੇਖ ਸਬੰਧੀ ਸਮੂਹ ਸੰਸੇ ਦੂਰ ਹੋ ਜਾਂਦੇ ਹਨ। ਇਥੇ ਕੇਵਲ ਇਕੋ ਹੀ ਉਦਾਹਰਣ ਦੇਣ ਯੋਗ ਹੋਵੇਗੀ। ਉਹ ਲਿਖਦਾ ਹੈ ਕਿ 'ਸਰਕਾਰ ਦਾ ਹੁਕਮ ਹੋਇਆ ਕਿ ਅੰਗਰੇਜ਼ੀ ਤੇ ਖਾਲਸਾ ਹਕੂਮਤ ਦੀ ਏਕਤਾ ਦੀਆਂ ਜੜ੍ਹਾਂ ਪੱਕੀਆਂ ਹੋ ਗਈਆਂ ਹਨ ਇਸ ਲਈ ਮਹਾਨ ਦਰਬਾਰ ਦੇ ਹਾਜ਼ਰ ਦਰਬਾਰੀ ਤੇ ਫ਼ੌਜ ਦੇ ਅਫਸਰ ਸਰਕਾਰ ਕੋਲੋਂ ਹਾਜ਼ਰ ਹੋ ਕੇ ਲਾਟ ਬਹਾਦਰ ਨੂੰ ਨਿਆਜ਼ਾਂ ਪੇਸ਼ ਕਰਨ।' ਜਿਸ ਵੇਲੇ ਇਸ "ਇਕਬਾਲਨਾਮੇ" ਦੇ ਲੇਖਕ ਦੇ ਪਿਤਾ ਦੀ ਵਾਰੀ ਆਈ ਤਾਂ ਸਰਕਾਰ ਨੇ ਖਾਸ ਰੁਮਾਲ ਵਿਚੋਂ ਸੋਨੇ ਦੀਆਂ ਪੰਜ ਬੂਤਕੀਆਂ ਆਪਣੇ ਹੱਥ ਨਾਲ (ਪਿਤਾ ਨੂੰ) ਬਖ਼ਸ਼ੀਆਂ ਤੇ ਲਾਟ ਸਾਹਿਬ ਨੂੰ ਪੇਸ਼ ਕਰਨ ਦਾ ਇਸ਼ਾਰਾ ਕੀਤਾ।[7]

ਅਸੀਂ ਪ੍ਰੋਫੈਸਰ ਸੀਤਾ ਰਾਮ ਕੋਹਲੀ ਦੇ ਪ੍ਰਕਾਸ਼ਿਤ ਕੀਤੇ ਗਏ ਖਰੜੇ ਨਾਲ *'ਇਕਬਾਲਨਾਮਾ ਮਹਾਰਾਜਾ ਰਣਜੀਤ ਸਿੰਘ ਕਫ਼ੀਅਤ ਚਾਲੀਸ ਸਾਲਾ ਹੁਕਮਰਾਨੀ'* ਦੇ ਖਰੜੇ ਦਾ ਮਿਲਾਨ ਕੀਤਾ ਹੈ ਅਤੇ ਮੁਲਾਂਕਣ ਉਪਰੰਤ ਇਸ ਸਿੱਟੇ 'ਤੇ ਪੁੱਜੇ ਹਾਂ ਕਿ ਇਹਨਾਂ ਦੋਵਾਂ ਖਰੜਿਆਂ ਵਿਚਲੇ ਕੇਂਦਰਿਤ ਵਿਸ਼ਾ ਵਸਤੂ ਦੇ ਭਾਵ ਅਰਥਾਂ ਵਿਚ ਕੋਈ ਵੱਡਾ ਅੰਤਰ ਦਿਖਾਈ ਨਹੀਂ ਦਿੰਦਾ। ਪ੍ਰੋਫੈਸਰ ਸੀਤਾ ਰਾਮ ਕੋਹਲੀ ਦੀ ਸੰਪਾਦਨਾ ਵਾਲਾ ਖਰੜਾ ਕੰਵਰ ਨੌਨਿਹਾਲ ਸਿੰਘ ਦੀ ਸ਼ਾਦੀ ਤੱਕ ਵੇਰਵੇ ਅੰਕਿਤ ਕਰਦਾ ਹੈ ਜਦੋਂ ਕਿ *ਇਕਬਾਲਨਾਮਾ* ਦਾ ਖਰੜਾ ਮਹਾਰਾਜਾ ਰਣਜੀਤ ਸਿੰਘ ਦੇ ਸਮੁਚੇ ਰਾਜਕਾਲ ਦੇ ਵੇਰਵੇ ਦਿੰਦਾ ਹੈ। ਇਸ ਤੋਂ ਅਸੀਂ ਨਿਸ਼ਚਿਤ ਹੀ ਇਸ ਸਿਟੇ ਉੱਤੇ ਪੁਜਦੇ ਹਾਂ ਕਿ ਪ੍ਰੋਫੈਸਰ ਕੋਹਲੀ ਵਾਲਾ ਖਰੜਾ ਅਧੂਰਾ ਸੀ ਅਤੇ ਉਸ ਖਰੜੇ ਵਿਚੋਂ ਜੋ ਇਸ਼ਾਰੇ ਮਿਲਦੇ ਹਨ ਉਹ ਵੀ ਇਸ ਦੇ ਅਧੂਰਾ ਹੋਣ ਦੀ ਸ਼ਾਹਦੀ ਭਰਦੇ ਹਨ। ਇਸ ਸਬੰਧੀ ਇਕ ਦੋ ਉਦਾਹਰਣਾਂ ਕਾਫੀ ਹੋਣਗੀਆਂ। ਪ੍ਰੋਫੈਸਰ ਕੋਹਲੀ ਲਿਖਦੇ ਹਨ:

"The two manuscribts on which we have based this edition contain a description of twelve principal gardens whereas the author gives us to understand that he wrote out an account of twenty such gardens.[8]

ਉਪਰੋਕਤ ਤੋਂ ਸਪੱਸ਼ਟ ਹੈ ਕਿ ਪ੍ਰੋਫੈਸਰ ਸੀਤਾ ਰਾਮ ਕੋਹਲੀ ਨੇ ਦੀਵਾਨ ਅਮਰਨਾਥ ਦੀ ਰਚਨਾ ਦੇ ਜੋ ਤਿੰਨ ਖਰੜੇ ਵੇਖੇ ਸਨ ਉਹਨਾਂ ਵਿਚੋਂ ਦੋ ਵਿਚ (ਇਕ ਸਬੰਧੀ ਉਪਰ ਜ਼ਿਕਰ ਆ ਚੁੱਕਾ ਹੈ ਅਧੂਰਾ ਸੀ) ਲਾਹੌਰ ਦੇ ਬਾਰਾਂ ਬਾਗਾਂ ਦਾ ਵਰਣਨ ਅੰਕਿਤ ਸੀ ਜਦੋਂ ਕਿ ਕਰਤਾ ਦੇ ਆਪਣੇ ਬਿਆਨਾਂ ਅਨੁਸਾਰ ਉਸ ਨੇ ਵੀਹ ਬਾਗਾਂ ਦਾ ਵੇਰਵਾ ਦਿੱਤਾ ਸੀ। ਇਥੇ ਇਹ ਗੱਲ ਧਿਆਨ ਯੋਗ ਹੈ ਕਿ ਕਰਤਾ ਦੀ ਰਚਨਾ ਦਾ ਜੋ ਖਰੜਾ ਸਾਨੂੰ ਹੁਣ ਉਪਲਬਧ ਹੋਇਆ ਹੈ ਅਤੇ ਜਿਸ ਦੇ ਆਧਾਰ ਉੱਤੇ ਮਹਾਰਾਜਾ ਰਣਜੀਤ ਸਿੰਘ ਦੇ ਰਾਜਕਾਲ ਦੇ ਪਿਛਲੇ ਤਿੰਨ ਸਾਲਾਂ ਦਾ ਸੰਖੇਪ ਵੇਰਵੇ ਸਹਿਤ ਹਾਲ ਅਸੀਂ ਹੇਠਲੀ ਰਚਨਾ ਵਿਚ ਦੇ ਰਹੇ ਹਾਂ ਵਿਚ ਲਾਹੌਰ ਦੇ ਪੂਰੇ ਵੀਹ ਬਾਗਾਂ ਦਾ ਵਰਣਨ ਵਿਸਥਾਰ ਪੂਰਵਕ ਮਿਲਦਾ ਹੈ। ਇਸ ਤੋਂ ਸਾਫ ਜ਼ਾਹਿਰ ਹੈ ਕਿ ਹੁਣ ਵਾਲੇ ਸਾਡੇ ਪਾਸ ਉਪਲਬਧ ਖਰੜੇ ਦੀ ਪਰਤੀ ਅਸਲ ਵਿਚ ਉਹ ਹੈ ਜੋ ਪੂਰਨ ਰੂਪ ਵਿਚ ਕਰਤਾ ਦੇ ਲਿਖੇ ਵੇਰਵਿਆਂ ਨੂੰ ਪ੍ਰਗਟ ਕਰਦੀ ਹੈ ਅਤੇ ਉਹ ਲਿਖਤ ਨਹੀਂ ਹੈ ਜਿਸ ਦੀਆਂ ਤਿੰਨ ਪਰਤੀਆਂ ਪ੍ਰੋਫੈਸਰ ਕੋਹਲੀ ਨੂੰ ਦਸਤਯਾਬ ਸਨ। ਇਥੇ ਇਹ ਸਪਸ਼ੱਟ ਕਰਨਾ ਵੀ ਅਤਿ ਜ਼ਰੂਰੀ ਹੋਵੇਗਾ ਕਿ *ਇਕਬਾਲਨਾਮਾ* ਵਾਲੇ ਖਰੜੇ ਦਾ ਲੁਬੇ ਲੁਬਾਬ ਕਾਫੀ ਹੱਦ ਤੱਕ ਰਲੱਦਾ ਮਿਲਦਾ ਹੈ ਪਰੰਤੂ ਇਬਾਰਤ ਵਿਚ ਕਾਫੀ ਹੱਦ ਤੱਕ ਵਾਧ ਘਾਟ ਨਜ਼ਰ ਆਉਂਦਾ ਹੈ।

ਉਪਰੋਕਤ ਦੇ ਸਬੰਧ ਵਿਚ ਇਕ ਹੋਰ ਉਦਾਹਰਨ ਇਸ ਗੱਲ ਨੂੰ ਸਿੱਧ ਕਰਦੀ ਹੈ ਕਿ ਪ੍ਰੋਫੈਸਰ ਕੋਹਲੀ ਪਾਸ ਉਪਲਬਧ ਖਰੜੇ ਅਧੂਰੇ ਸਨ। ਉਹਨਾਂ ਦੇ ਵਿਸ਼ਾ ਵਸਤੂ ਵਿਚੋਂ ਇਸ ਸਬੰਧੀ ਅਸਿੱਧੇ ਰੂਪ ਵਿਚ ਇਸ਼ਾਰੇ ਮਿਲਦੇ ਸਨ। ਉਦਾਹਰਨ ਵਜੋਂ ਪ੍ਰੋਫੈਸਰ ਕੋਹਲੀ ਆਪ ਲਿਖਦੇ ਹਨ :

The year 1839 A.D. as corresponding to 'sal-I-chihlam' seems to be incorrect. It should read 1830-31A. D. When I first suggested the former date in my revised ms. copy for publication I made a mistake in interpeting the sentence relating to this subject.[9]

ਅਸਲ ਵਿਚ ਪ੍ਰੋਫੈਸਰ ਸੀਤਾ ਰਾਮ ਕੋਹਲੀ ਪਾਸ ਪੂਰਨ ਖਰੜੇ ਦੀ ਉਪਲਬਧਤਾ ਦੀ ਘਾਟ ਨੇ ਅਤੇ ਹੁਣ ਵਾਲੇ ਖਰੜੇ ਦੀ ਅਣਹੋਂਦ ਨੇ ਉਹਨਾਂ ਨੂੰ ਅਜਿਹੀਆਂ ਦਲੀਲਾਂ ਵਿਚ ਪੈਣ ਉੱਤੇ ਮਜ਼ਬੂਰ ਕਰ ਦਿੱਤਾ ਜਿਹਨਾਂ ਦਾ ਆਸਰਾ ਲੈਣਾ ਅਧੂਰੇ ਖਰੜੇ ਦੇ ਸਾਹਮਣੇ ਜ਼ਰੂਰੀ ਹੋ ਗਿਆ। ਜੇਕਰ ਉਹਨਾਂ ਨੂੰ ਅੱਜ ਸਾਡੇ ਪਾਸ ਉਪਲਬਧ ਖਰੜਾ ਪ੍ਰਾਪਤ ਹੁੰਦਾ ਤਾਂ ਉਹਨਾਂ ਦੀ ਸੰਪਾਦਨਾ ਕੁਝ ਹੋਰ ਹੀ ਸ਼ਕਲ ਅਖ਼ਤਿਆਰ ਕਰ ਜਾਂਦੀ।

II

*ਇਕਬਾਲਨਾਮਾ ਮਹਾਰਾਜਾ ਰਣਜੀਤ ਸਿੰਘ* ਵਿਚ ਮਹਾਰਾਜਾ ਰਣਜੀਤ ਸਿੰਘ ਕਾਲ ਸਬੰਧੀ ਦਿੱਤੀ ਗਈ ਜਾਣਕਾਰੀ ਅਤੇ ਕਿਤੇ ਕਿਤੇ ਇਤਿਹਾਸਕ ਘਟਨਾਵਾਂ ਦਾ ਅੰਕਿਤ ਕੀਤਾ ਗਿਆ ਮੁਲਾਂਕਣ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਸਬੰਧੀ ਆਲੋਚਨਾ ਵਿਚ ਨਿਸ਼ਚੇ ਹੀ ਸਹਾਈ ਹੁੰਦਾ ਹੈ। ਇਸ ਪੁਸਤਕ ਦੀ ਇਕ ਹੋਰ ਵਿਸ਼ੇਸ਼ਤਾਈ ਇਹ ਹੈ ਕਿ ਇਹ ਮਹਾਰਾਜਾ ਰਣਜੀਤ ਸਿੰਘ ਦੇ ਰਾਜਕਾਲ ਦੇ ਚਾਲ੍ਹੀਆਂ ਸਾਲਾਂ ਦਾ ਵਰਣਨ ਹੋਣ ਕਰਕੇ ਸਮੁੱਚੇ ਕਾਲ ਦਾ ਸਰੂਪ ਸਾਡੀ ਦ੍ਰਿਸ਼ਟੀ ਨਵਿਤ ਕਰਦੀ ਹੈ। ਕਈ ਅਜਿਹੀਆਂ

ਇਤਿਹਾਸਕ ਘਟਨਾਵਾਂ ਹਨ ਜਿਹਨਾਂ ਦਾ ਅਜੋਕੇ ਇਤਿਹਾਸਕਾਰਾਂ ਨੂੰ ਗਿਆਨ ਹੈ ਪਰੰਤੂ ਇਹਨਾਂ ਘਟਨਾਵਾਂ ਦੇ ਬੀਤਣ ਦੇ ਸਾਲਾਂ ਸਬੰਧੀ ਜਾਣਕਾਰੀ ਦੇਣ ਲਈ ਦੀਵਾਨ ਅਮਰਨਾਥ ਦੀ ਇਸ ਸਮੇਂ ਦੇ ਇਤਿਹਾਸ ਨੂੰ ਵਡਮੁਲੀ ਦੇਣ ਹੈ। ਅੰਮ੍ਰਿਤਸਰ, ਕਸੂਰ, ਮੁਲਤਾਨ ਮਨਕੇਰਾ, ਡੇਰਾ ਗਾਜੀ ਖਾਂ, ਡੇਰਾ ਇਸਮਾਈਲ ਖਾਂ, ਹੋਤ, ਬੰਨੂੰ ਕਸ਼ਮੀਰ, ਕੰਧਾਰ, ਅੱਟਕ, ਵਜ਼ੀਰਾਬਾਦ, ਧਨੀ, ਖੋਸ਼ਾਬ ਹਜ਼ਾਰਾ, ਸ਼ਾਹ ਮੁਕੀਮ ਤੇ ਪਾਕ ਪਟਨ ਆਦਿ ਅਤੇ ਪਹਾੜੀ ਇਲਾਕਿਆਂ ਸਬੰਧੀ ਲੇਖਕ ਨੇ ਸਮਕਾਲੀ ਵਿਅਕਤੀਆਂ ਤੋਂ ਪ੍ਰਾਪਤ ਕੀਤੀ ਜਾਣਕਾਰੀ ਉੱਤੇ ਆਧਾਰਿਤ ਇਕ ਸੁੰਦਰ ਤਸਵੀਰ ਪੇਸ਼ ਕੀਤੀ ਹੈ ਜੋ ਕਿ ਇਸ ਪੁਸਤਕ ਵਿਚ ਖਿੰਡੀ ਪੁੰਡੀ ਇਤਿਹਾਸਕ ਗਵਾਹੀ ਦੀ ਸ਼ਕਲ ਵਿਚ ਰੂਪਮਾਨ ਹੈ। ਮਹਾਰਾਜਾ ਰਣਜੀਤ ਸਿੰਘ ਦੀ ਰਾਜਨੀਤੀ ਅਤੇ ਮੁਹਿੰਮਾਂ ਸਬੰਧੀ ਵਿਸਥਾਰ ਪੂਰਵਕ ਜਾਣਕਾਰੀ ਦੇਣ ਵਿਚ ਲੇਖਕ ਆਪਣੇ ਆਪ ਵਿਚ ਇਕ ਮਿਸਾਲ ਹੈ। ਰਣਜੀਤ ਸਿੰਘ ਤੇਰ੍ਹਾਂ ਸਾਲ ਦੀ ਆਯੂ ਵਿਚ ਇਲਾਕਿਆਂ ਨੂੰ ਫ਼ਤਿਹ ਕਰਨ ਲਗ ਪਿਆ। ਉਹ ਲੜਾਈ ਦੇ ਮੈਦਾਨ ਨੂੰ ਭਖਾਉਂਦਾ, ਜ਼ੁਲਮ ਅਤੇ ਜ਼ਿਆਦਤੀ ਕਰਨ ਵਾਲਿਆਂ ਉੱਤੇ ਨਿਗ੍ਹਾ ਰੱਖਦਾ, ਨਿਆਂ ਦੀਆਂ ਜੜ੍ਹਾਂ ਪੱਕੀਆਂ ਕਰਦਾ, ਗ਼ਰੀਬਾਂ ਦੀ ਸਰਪ੍ਰਸਤੀ ਕਰਦਾ ਅਤੇ ਦਿਨ ਰਾਤ ਜੱਦੀ ਫੌਜਾਂ ਵਿਚ ਵਾਧਾ ਕਰਦਾ ਰਹਿੰਦਾ ਸੀ। ਰਣਜੀਤ ਸਿੰਘ ਦੀ ਰਾਜਸੀ ਸੂਝਬੂਝ ਸਦਕਾ ਹਰੇਕ ਬਾਗੀ ਤਾਬੇਦਾਰੀ ਦਾ ਮੱਥਾ ਟੇਕ ਕੇ ਉਸ ਦੀ ਫੌਜ ਵਿਚ ਸ਼ਾਮਲ ਹੋ ਜਾਂਦਾ। ਚਠਿਆਂ ਨਾਲ ਜੰਗ ਕਰਨ ਸਮੇਂ ਵੀ ਮਹਾਰਾਜਾ ਰਣਜੀਤ ਸਿੰਘ ਨੇ ਵਧੀਆ ਅਤੇ ਪਹਿਲੇ ਦਰਜੇ ਦੇ ਰਾਜਨੀਤਿਕ ਦਾਓ ਪੇਚ ਵਰਤ ਕੇ ਰਾਜਨੀਤਿਕ ਅਦਾਰਿਆਂ ਸਬੰਧੀ ਆਪਣੀ ਸਫਲ ਨੀਤੀ ਅਤੇ ਸੂਝਬੂਝ ਦਾ ਸਬੂਤ ਦਿੱਤਾ।

ਇਸ ਪੁਸਤਕ ਦੇ ਕਰਤਾ ਨੇ ਆਪਣੀ ਇਸ ਰਚਨਾ ਵਿਚ ਮਹਾਰਾਜਾ ਰਣਜੀਤ ਸਿੰਘ ਦੇ ਰਾਜਕਾਲ ਸਬੰਧੀ ਸਮੂਹ ਪਹਿਲੂ ਛੋਹੇ ਹਨ ਅਤੇ ਲਾਭਵੰਦ, ਜਾਣਕਾਰੀ ਦਿੱਤੀ ਹੈ। ਸ਼ਾਇਦ ਹੀ ਰਾਜ ਪ੍ਰਬੰਧ ਦਾ ਕੋਈ ਪੱਖ ਉਸ ਦੀ ਨਜ਼ਰੋਂ ਉਹਲੇ ਹੋਇਆ ਹੋਵੇਗਾ। ਇਸ ਪੁਸਤਕ ਵਿਚ ਲੇਖਕ ਨੇ ਜੋ ਵਿਸਤਾਰ ਦਿੱਤਾ ਹੈ ਉਸ ਵਿਚ ਕੁਝ ਮਹੱਤਤਾਯੋਗ ਨੁਕਤੇ ਇਸ ਪ੍ਰਕਾਰ ਹਨ :-

ਮਹਾਰਾਜਾ ਰਣਜੀਤ ਸਿੰਘ ਦਾ ਮਿਸਲ ਸਰਦਾਰਾਂ ਉੱਤੇ ਕਾਬੂ ਅਤੇ ਉਹਨਾਂ ਨੂੰ ਜਾਗੀਰਾਂ ਪ੍ਰਦਾਨ ਕਰਨਾ, ਫਤਹਿ ਸਿੰਘ ਆਹਲੂਵਾਲੀਏ ਅਤੇ ਹੋਰ ਪ੍ਰਭਾਵਸ਼ਾਲੀ ਸਰਦਾਰਾਂ ਨਾਲ ਵਰਤਾਵ, ਰਾਜਧਾਨੀ ਦੇ ਨਜ਼ਦੀਕ ਅਤੇ ਦੂਰ ਦੁਰਾਡੇ ਦੀਆਂ ਮੁਹਿੰਮਾਂ ਦੀ ਤਿਆਰੀ ਅਤੇ ਜਿੱਤ, ਮੁਹਿੰਮਾਂ ਵਿਚ ਭਾਗ ਲੈਣ ਵਾਲੀ ਫ਼ੌਜ ਸਾਹਮਣੇ ਆਉਣ ਵਾਲੀਆਂ ਕਠਿਨਾਈਆਂ ਅਤੇ ਜਿੱਤਾਂ ਉਪਰੰਤ ਖੁਸ਼ੀਆਂ ਅਤੇ ਇਨਾਮਾਂ ਦਾ ਵੇਰਵਾ, ਅਫਗਾਨਾਂ ਦੀ ਸਰਹੱਦੀ ਇਲਾਕੇ ਵਿਚ ਵਿਰੋਧਤਾ ਅਤੇ ਸ਼ਾਹੀ ਫੌਜਾਂ ਦੀ ਸਫਲਤਾ, ਹਕੂਮਤ ਵਿਚ ਕਿਲ੍ਹਿਆਂ ਦਾ ਪ੍ਰਬੰਧ ਅਤੇ ਸੁਰੱਖਿਆ, ਮਾਨਕੇਰਾ, ਮੰਗਲਾ ਆਦਿ ਕਿਲ੍ਹਿਆਂ ਦਾ ਵਰਣਨ, ਜਿੱਤੇ ਹੋਏ ਇਲਾਕਿਆਂ ਦਾ ਪ੍ਰਬੰਧ, ਕਰਮਚਾਰੀਆਂ ਦੀਆਂ ਨਿਯੁਕਤੀਆਂ ਅਤੇ ਤਰੱਕੀਆਂ, ਨਿਆਂ ਪ੍ਰਬੰਧ, ਸਜਾਵਾਂ ਅਤੇ ਅਨੁਸ਼ਾਸਨ, ਸਰਦਾਰ ਰਤਨ ਸਿੰਘ ਘਰਜਾਖੀਏ ਨੂੰ ਲਾਹੌਰ ਦਾ ਅਦਾਲਤੀ ਕਾਇਮ ਕਰਨਾ ਅਤੇ ਉਸ ਦਾ ਲੋਕਾਂ ਦੇ ਦਿਲਾਂ ਨੂੰ ਜਿੱਤਣਾ, ਮਹਾਰਾਜਾ ਰਣਜੀਤ ਸਿੰਘ ਦੇ ਅੰਗਰੇਜ਼ਾਂ, ਸ਼ਾਹ ਸ਼ੁਜਾਹ, ਮਾਈ ਸਦਾ ਕੌਰ ਆਦਿ ਨਾਲ

ਸਮੇਂ ਸਮੇਂ ਦੇ ਸਬੰਧਾਂ ਦਾ ਵੇਰਵਾ, ਲੂਣ ਦੀਆਂ ਖਾਨਾਂ ਦੀ ਜਿੱਤ ਤੇ ਪ੍ਰਬੰਧ, ਕੰਵਰ ਖੜਕ ਸਿੰਘ ਦਾ ਜਨਮ, ਸ਼ੇਰ ਸਿੰਘ, ਦਲੀਪ ਸਿੰਘ ਅਤੇ ਨੌਨਿਹਾਲ ਸਿੰਘ ਸਬੰਧੀ ਵੇਰਵੇ, ਬਦੇਸ਼ੀ ਕਰਿੰਦਿਆਂ ਦੀ ਭਰਤੀ ਵਿਚ ਅੰਗਰੇਜ਼, ਪੂਰਬੀਏ ਅਤੇ ਡੋਗਰਿਆਂ ਦਾ ਵਿਸਥਾਰ, ਕੋਹਿਨੂਰ ਦੀ ਪ੍ਰਾਪਤੀ, ਗੁਲਬਹਾਰ ਬੇਗ਼ਮ ਅਤੇ ਮੋਰਾਂ ਸਬੰਧੀ ਵਿਸਥਾਰ, ਬਿਮਾਰੀ ਅਤੇ ਮੌਤ, ਮਹਾਰਾਜਾ ਖੜਕ ਸਿੰਘ ਦੇ ਰਾਜ ਦਾ ਵਾਰਸ ਹੋਣ ਦਾ ਵਿਸਥਾਰ ਆਦਿ।

ਮਹਾਰਾਜਾ ਰਣਜੀਤ ਸਿੰਘ ਦੇ ਰਾਜਕਾਲ ਵਿਚ ਰਿਆਸਤਾਂ ਜਾਂ ਜਾਇਦਾਦ ਦੀ ਜ਼ਬਤੀ ਦੇ ਨਿਯਮ ਸਬੰਧੀ ਵੇਰਵਾ ਦਿੰਦਿਆਂ ਹੋਇਆ ਲੇਖਕ ਨੇ ਦੀਵਾਨ ਮੋਤੀ ਰਾਮ ਅਤੇ ਸਰਦਾਰ ਹਰੀ ਸਿੰਘ ਨਲੂਆ ਆਦਿ ਦੀ ਰਿਆਸਤ ਦੀ ਜ਼ਬਤੀ ਬਾਰੇ ਵੀ ਵੇਰਵਾ ਦਿੱਤਾ ਹੈ। ਅਸਲ ਵਿਚ ਮਹਾਰਾਜਾ ਰਣਜੀਤ ਸਿੰਘ ਦੀ ਹਕੂਮਤ ਦੇ ਨਿਯਮ ਕਿਸੇ ਹੱਦ ਤੱਕ ਮੁਗ਼ਲ ਹਕੂਮਤ ਨਾਲ ਮਿਲਦੇ ਜੁਲਦੇ ਸਨ। ਇਸਦਾ ਮੁੱਖ ਕਾਰਨ ਹਕੂਮਤ ਦੇ ਸੁਭਾਅ ਦਾ ਇਕ ਹੋਣਾ ਸੀ। ਵਾਕਿਆਨਵੀਸ ਹੋਣ ਦੇ ਨਾਤੇ ਦੀਵਾਨ ਅਮਰ ਨਾਥ ਬੜੇ ਦਿਲਚਸਪ ਢੰਗ ਨਾਲ ਵਿਸਥਾਰ ਪੂਰਵਕ ਘਟਨਾ ਚਿਤਰਦਾ ਹੈ। ਹੋਰਨਾਂ ਘਟਨਾਵਾਂ ਦੇ ਵਰਣਨ ਵਾਂਗ ਸਰਦਾਰ ਹਰੀ ਸਿੰਘ ਨਲੂਆ ਦੀ ਮੌਤ ਉਪਰੰਤ ਉਸਦੀ ਜਗੀਰ ਦੀ ਜ਼ਬਤੀ ਦੀ ਘਟਨਾ ਨੂੰ ਵੀ ਹੂ-ਬ-ਹੂ ਪੇਸ਼ ਕਰਦਾ ਹੋਇਆ ਉਹ ਲਿਖਦਾ ਹੈ ਕਿ ਮਹਾਰਾਜਾ ਸਾਹਿਬ ਦਾ ਹੁਕਮ ਜਾਰੀ ਹੋਇਆ ਕਿ ਸਵਰਗਵਾਸੀ ਸਰਦਾਰ ਹਰੀ ਸਿੰਘ ਦੇ ਬੇਟੇ ਮੌਜੂਦਾ ਘਰੇਲੂ ਸਮਾਨ ਦੇ ਵੇਰਵੇ ਸਹਿਤ ਹਾਜ਼ਰ ਕੀਤੇ ਜਾਣ। ਉਹਨਾਂ ਨਾਜ਼ਾਂ ਨਾਲ ਪਲਿਆਂ ਤੇ ਸੋਗ ਦੇ ਮਾਰਿਆਂ ਨੇ ਆਪਣੀ ਹੈਂਕੜ ਸਦਕਾ ਗਰਦਨਾਂ ਅਕੜਾ ਲਈਆਂ। ਇਥੋਂ ਤੱਕ ਕਿ ਸ਼ਹਿਨਸ਼ਾਹੀ ਗੁੱਸੇ ਦੀ ਅੱਗ ਭੜਕ ਉੱਠੀ ਤੇ ਉਹ ਥੋੜ੍ਹੀ ਜਿਹੀ ਮੁੱਠ ਭਰ ਭੇੜ ਉਪਰੰਤ ਕੈਦ ਹੋ ਗਏ। ਸਰਦਾਰ ਹਰੀ ਸਿੰਘ ਨਲਵਾਂ ਦੇ ਅਧੀਨ ਚਲੀ ਆ ਰਹੀ ਪੰਜਾਹ ਹਜ਼ਾਰ ਦੇ ਲਗਭੱਗ ਸਿਪਾਹੀਆਂ ਦੀ ਕਮਾਂਡ ਕੋਰਟ ਸਾਹਿਬ ਅਤੇ ਜਮਾਂਦਾਰ ਖੁਸ਼ਹਾਲ ਸਿੰਘ ਨੂੰ ਸੌਂਪ ਦਿੱਤੀ ਗਈ। ਨਕਦ ਰਕਮ ਅਤੇ ਸਮਾਨ ਆਦਿ ਕੁੱਲ ਦਸ ਲੱਖ ਰੁਪਏ ਸ਼ਾਹੀ ਖਜ਼ਾਨੇ ਵਿਚ ਦਾਖ਼ਲ ਕਰ ਦਿੱਤੇ ਗਏ। ਮਹਾਰਾਜਾ ਸਾਹਿਬ ਨੇ ਕੁਝ ਦਿਨਾਂ ਪਿੱਛੋਂ ਸਰਦਾਰ ਹਰੀ ਸਿੰਘ ਦੇ ਪੁੱਤਰਾਂ ਦੀ ਭੁੱਲ ਬਖਸ਼ ਦਿੱਤੀ ਅਤੇ ਉਹਨਾਂ ਨੂੰ ਆਜ਼ਾਦ ਕਰ ਦਿੱਤਾ ਗਿਆ।

1833 ਈਸਵੀ ਦੇ ਕਸ਼ਮੀਰ ਵਿਚ ਪਏ ਕਾਲ ਅਤੇ ਜਮਾਂਦਾਰ ਖੁਸ਼ਹਾਲ ਸਿੰਘ ਦੁਆਰਾ ਕੀਤੇ ਗਏ ਜ਼ੁਲਮਾਂ ਅਤੇ ਮਹਾਰਾਜਾ ਵਲੋਂ ਦਿੱਤੀਆਂ ਗਈਆਂ ਸਹੂਲਤਾਂ ਦਾ ਵਰਣਨ ਕਰਦਿਆਂ ਹੋਇਆ ਲੇਖਕ ਲਿਖਦਾ ਹੈ ਕਿ ਜਮਾਂਦਾਰ ਖੁਸ਼ਹਾਲ ਸਿੰਘ ਨੇ ਕਸ਼ਮੀਰ ਦੇ ਇਲਾਕੇ ਵਿਚੋਂ ਭਾਰੀ ਰਕਮ ਵਸੂਲ ਕੀਤੀ ਅਤੇ ਮਹਾਰਾਜੇ ਦੀ ਆਗਿਆ ਤੋਂ ਬਿਨਾਂ ਹੀ ਦਰਬਾਰ ਵਿਚ ਹਾਜ਼ਰ ਹੋਇਆ। ਮਹਾਰਾਜਾ ਰਣਜੀਤ ਸਿੰਘ ਅਤਿਅੰਤ ਅਚੰਭਿਤ ਹੋਏ। ਦਰਬਾਰੀਆਂ ਅਤੇ ਕਸ਼ਮੀਰ ਤੋਂ ਆਏ ਲੋਕਾਂ ਨੇ ਦੱਸਿਆ ਕਿ ਉੱਥੇ ਕਾਲ ਪਿਆ ਹੋਇਆ ਸੀ ਅਤੇ ਪਿਛਲੇ ਦੋ ਸਾਲਾਂ ਵਿਚ ਅਜਿਹੀ ਕੁਦਰਤੀ ਮੁਸੀਬਤ ਕਦੇ ਨਹੀਂ ਆਈ ਸੀ। ਭਾਵੇਂ ਜਮਾਂਦਾਰ ਖੁਸ਼ਹਾਲ ਸਿੰਘ ਨੇ ਮਾਲੀਏ ਦੀ ਰਕਮ ਵਸੂਲ ਕਰ ਲਈ ਸੀ ਪਰ ਲੋਕ ਉੱਜੜ ਗਏ ਸਨ। ਲੋਕ ਲਤਾੜੇ ਗਏ ਅਤੇ ਉਹ ਇਲਾਕਾ

ਢਹਿੰਦੀਆਂ ਕਲਾਂ ਵਿਚ ਚਲਾ ਗਿਆ ਸੀ। ਇਥੋਂ ਤੱਕ ਕਿ 'ਇਕ ਸੌ ਸਾਲ ਤੱਕ ਆਪਣੀ ਅਸਲੀ ਹਾਲਤ ਉੱਤੇ ਨਹੀ ਆਵੇਗਾ' ਪਰ ਸਰਕਾਰ ਦੇ ਮਾਲੀਏ ਵਿਚ ਕੋਈ ਫਰਕ ਨਹੀਂ ਪਿਆ ਸੀ। ਲਗਾਨ ਦੀ ਵਸੂਲੀ ਖਾਤਰ ਪਰਜਾ ਲਈ ਮੁਸੀਬਤ ਦਾ ਜਾਲ ਵਿਛਾਅ ਦਿੱਤਾ ਗਿਆ ਸੀ। ਕਸ਼ਮੀਰ ਦੇ ਲੋਕ ਭੁੱਖ ਨਾਲ ਸੁੱਕ ਗਏ ਸਨ। ਉਹਨਾਂ ਵਿਚ ਤਾਕਤ ਨਾ ਰਹੀ ਅਤੇ ਖਾਣ-ਪੀਣ ਤੋਂ ਬੇਆਸ ਹੋ ਗਏ। ਕਸ਼ਮੀਰੀਆਂ ਦਾ ਇਕ ਗ੍ਰੋਹ ਰਿਜ਼ਕ ਦੀ ਭਾਲ ਕਰਨ ਤੋਂ ਅਸਮਰਥ ਰਿਹਾ ਅਤੇ ਉਹਨਾਂ ਨੇ ਹੈਰਾਨੀ ਨਾਲ ਚੱਕੀ ਵਾਂਗ ਮੌਤ ਦਾ ਪੱਥਰ ਪੇਟ ਤੇ ਰੱਖ ਕੇ ਸ਼ਰਮਿੰਦਗੀ ਦੀ ਉਂਗਲ ਦੰਦਾਂ ਵਿਚ ਲੈ ਲਈ। ਕਸ਼ਮੀਰ ਵਿੱਚ ਸ਼ਾਲਾਂ ਬੁਣਣ ਵਾਲਿਆਂ ਦੇ ਚਾਲ੍ਹੀ ਹਜ਼ਾਰ ਘਰਾਂ ਵਿੱਚੋਂ ਛੇ ਹਜ਼ਾਰ ਰਹਿ ਗਏ। ਕਸ਼ਮੀਰ ਤੋਂ ਆਏ ਲੋਕਾਂ ਸਦਕਾ ਪੰਜਾਬ ਵੀ ਮੁਸੀਬਤ ਵਿਚ ਫਸ ਗਿਆ। ਇਥੇ ਸੋਨੇ ਚਾਂਦੀ ਦੇ ਸਿੱਕੇ ਦਾ ਦਸ ਸੇਰ ਅਨਾਜ ਭੀ ਨਹੀਂ ਮਿਲ ਰਿਹਾ ਸੀ। ਮਹਾਰਾਜਾ ਰਣਜੀਤ ਸਿੰਘ ਨੇ ਕਸ਼ਮੀਰ ਦੀ ਇੰਨੀ ਬੁਰੀ ਹਾਲਤ ਸੁਣ ਕੇ ਕਸ਼ਮੀਰ ਦੀ ਪਰਜਾ ਨੂੰ ਕਈ ਪ੍ਰਕਾਰ ਦੀਆਂ ਸਹੂਲਤਾਂ ਦਿੱਤੀਆਂ। ਉਸ ਨੇ ਮਸਜਿਦ ਵਜ਼ੀਰ ਖਾਂ ਵਿਚ ਅੰਨ੍ਹਿਆਂ, ਬੇਵਾ ਔਰਤਾਂ ਤੇ ਕੁਰਾਨ ਪੜ੍ਹਣ ਵਾਲਿਆਂ ਵਾਸਤੇ ਅਤੇ ਮੰਦਰਾਂ ਵਿਚ ਬ੍ਰਾਹਮਣਾਂ ਤੇ ਜੋਗੀਆਂ ਵਾਸਤੇ ਨਿਤਾਪ੍ਰਤੀ ਗੁਜ਼ਾਰਾ ਮਕੱਰਰ ਕੀਤਾ।

ਮਹਾਰਾਜਾ ਰਣਜੀਤ ਸਿੰਘ ਨੇ ਜਿਹਨਾਂ ਵਿਅਕਤੀਆਂ ਦਾ ਉਤਥਾਨ ਕੀਤਾ ਉਹਨਾਂ ਵਿਚ ਡੋਗਰੇ, ਪੂਰਬੀਏ ਅਤੇ ਯੂਰਪੀਅਨ ਲੋਕ ਵੀ ਸਨ। ਵਜ਼ੀਰ ਰਾਜਾ ਧਿਆਨ ਸਿੰਘ ਡੋਗਰਾ ਅਤੇ ਉਸ ਦੇ ਭਰਾ ਰਾਜਾ ਗੁਲਾਬ ਸਿੰਘ ਅਤੇ ਸੁਚੇਤ ਸਿੰਘ ਮਹਾਰਾਜਾ ਰਣਜੀਤ ਸਿੰਘ ਦੇ ਚਹੇਤੇ ਸਨ। ਲੇਖਕ ਤਿੰਨ ਡੋਗਰੇ ਭਰਾਵਾਂ ਦੀ ਮਹਾਰਾਜੇ ਪ੍ਰਤੀ ਖੁਸ਼ਨਦੀਦੀ ਦੀ ਭਾਵਨਾ ਅਤੇ ਮਹਾਰਾਜੇ ਦੀ ਉਹਨਾਂ ਪ੍ਰਤੀ ਸਖਾਵਤ ਸਬੰਧੀ ਵੀ ਇਕ ਘਟਨਾ ਦਾ ਵਰਣਨ ਕਰਦਾ ਹੈ ਕਿ ਇਕ ਵਾਰੀ ਜਦ ਮਹਾਰਾਜਾ ਸਾਹਿਬ ਨੇ ਚਕਲਾ ਜੰਮੂ ਵਿਚ ਸ਼ਾਹੀ ਡੇਰਾ ਕੀਤਾ ਤਾ ਰਾਜਾ ਧਿਆਨ ਸਿੰਘ ਨੇ ਆਪਣੇ ਭਰਾਵਾਂ ਸਮੇਤ ਸਰਕਾਰ ਦਾ ਮਿੰਨਤ ਤਰਲਾ ਕੀਤਾ ਕਿ ਉਹ ਕਿਲ੍ਹਾ ਜੰਮੂ ਅਤੇ ਸ਼ਹਿਰ ਦਾ ਮੁਆਇਨਾ ਕਰਨ। ਮਹਾਰਾਜਾ ਰਣਜੀਤ ਸਿੰਘ ਨੇ ਉਹਨਾਂ ਦੀ ਸੱਧਰ ਪੂਰੀ ਕੀਤੀ। ਤਿੰਨਾਂ ਭਾਈਆਂ ਨੇ ਫੁਰਤੀਲੇ ਮੁਲਾਜ਼ਮਾਂ ਵਾਂਗ ਆਪਣੀਆਂ ਪੁਸ਼ਾਕਾਂ ਦੇ ਪਲਿਆਂ ਨਾਲ ਕਮਰ ਕੱਸੇ ਕਰਕੇ ਮਹਾਰਾਜੇ ਦੀ ਪਾਲਕੀ ਨੂੰ ਆਪਣੇ ਮੋਢਿਆਂ ਉੱਤੇ ਚੁੱਕ ਲਿਆ ਅਤੇ ਬਜ਼ਾਰ ਵਿਚ ਹੁੰਦੇ ਹੋਏ ਕਿਲ੍ਹੇ ਵਿਚ ਗਏ। ਸਾਰੀਆਂ ਰਾਣੀਆਂ ਨੇ ਯੋਗ ਨਜ਼ਰ ਨਿਆਜ਼ ਸਹਿਤ ਸਰਕਾਰ ਨੂੰ ਮੱਥਾ ਟੇਕਣ ਦਾ ਮਾਨ ਪ੍ਰਾਪਤ ਕਰਦੇ ਹੋਏ ਇਕ ਰੱਬ ਦੀ ਪੂਜਾ ਕਰਨ ਵਾਲੇ ਪੁਜਾਰੀਆਂ ਵਾਂਗ ਬਾਦਸ਼ਾਹ ਦੀ ਨੌ ਵਾਰ ਆਰਤੀ ਉਤਾਰੀ। ਮਹਾਰਾਜਾ ਨੇ ਉਹਨਾਂ ਦੇ ਪੱਕੇ ਅਕੀਦੇ ਅਤੇ ਭਰੋਸੇ ਨੂੰ ਪਸੰਦ ਕੀਤਾ ਅਤੇ ਇਕ ਲੱਖ ਦੀ ਜਾਗੀਰ ਬਖਸ਼ੀ।

ਅਲਾਰਡ, ਵੰਨਤੂਰਾ ਕੋਰਟ ਆਦਿ ਯੂਰਪੀਅਨ ਅਫਸਰਾਂ ਦੀ ਮਹਾਰਾਜੇ ਦੀ ਫੌਜ ਵਿਚ ਨਿਯੁਕਤੀ ਅਤੇ ਫੌਜੀ ਸੁਧਾਰਾਂ ਸਬੰਧੀ ਵੀ ਲੇਖਕ ਨੇ ਵੇਰਵੇ ਦਿੱਤੇ ਹਨ। ਮਹਾਰਾਜਾ ਰਣਜੀਤ ਸਿੰਘ ਦੀ ਸਿਖਾਵਤ ਦਾ ਵਰਣਨ ਜਿਥੇ ਯੂਰਪੀਅਨ ਅਤੇ ਹਿੰਦੁਸਤਾਨੀ ਲੇਖਕਾਂ ਅਤੇ ਇਤਿਹਾਸਕਾਰਾਂ ਨੇ ਕੀਤਾ ਹੈ, ਦੀਵਾਨ ਅਮਰ ਨਾਥ ਇਸ ਸਬੰਧੀ ਘਟਨਾ ਚਿਤਰਨ ਵਿਚ ਕਿਸੇ ਤੋਂ ਘੱਟ ਨਹੀਂ। ਉਸ ਨੇ ਮਹਾਰਾਜੇ ਦੀ ਮੰਦਰਾਂ,

ਮਸੀਤਾਂ, ਗੁਰਦੁਆਰਿਆਂ ਗਰੀਬ ਗੁਰਬੇ ਅਤੇ ਲੋੜਵੰਦਾਂ ਸਬੰਧੀ ਸੁਖਾਵਤ ਦਾ ਵਿਸਥਾਰ ਸਹਿਤ ਵਰਨਨ ਕੀਤਾ ਹੈ। ਉਹ ਲਿਖਦਾ ਹੈ ਕਿ ਜਿਥੇ ਮਹਾਰਾਜਾ ਰਣਜੀਤ ਸਿੰਘ ਸਖੀ ਸੀ, ਉਥੇ ਧਾਰਮਿਕ ਜਨੂਨ ਅਤੇ ਪੱਖਪਾਤ ਤੋਂ ਵੀ ਰਹਿਤ ਸੀ। ਉਸ ਨੇ ਹਰ ਧਰਮ ਅਤੇ ਜਾਤੀ ਦੇ ਲੋਕਾਂ ਨੂੰ ਆਪਣੇ ਰਾਜ ਵਿਚ ਉਹਨਾਂ ਦੀ ਯੋਗਤਾ ਅਨੁਸਾਰ ਨੌਕਰੀਆਂ ਦਿੱਤੀਆਂ ਅਤੇ ਉਹਨਾਂ ਨੂੰ ਧਾਰਮਿਕ ਕੱਟੜਤਾ ਤੋਂ ਬਚਾਈ ਰੱਖਿਆ। ਇਸ ਦਾ ਸਬੂਤ ਸਾਨੂੰ ਹੋਰਨਾਂ ਸੋਮਿਆ ਤੋਂ ਅਤੇ ਮਹਾਰਾਜੇ ਦੇ ਰਾਜਕਾਲ ਸਮੇਂ ਕੀਤੀਆਂ ਸਮਕਾਲੀ ਘਟਨਾਵਾਂ ਤੋਂ ਪ੍ਰਾਪਤ ਹੁੰਦਾ ਹੈ। ਦੀਵਾਨ ਅਮਰ ਨਾਥ ਇਸ ਸਬੰਧੀ ਇਕ ਘਟਨਾ ਨੂੰ ਪੇਸ਼ ਕਰਦਾ ਹੋਇਆ ਲਿਖਦਾ ਹੈ ਕਿ ਮਹਾਰਾਜੇ ਨੇ 'ਫਰਾਖਦਿਲੀ ਨਾਲ ਇਕ ਹਿੰਦੁਸਤਾਨੀ ਤੋਂ ਵੀਹ ਹਜ਼ਾਰ ਰੁਪਏ ਵਿਚ ਹੁੱਕਾ ਖਰੀਦਿਆਂ ਅਤੇ ਜ਼ਫ਼ਰ ਜੰਗ ਬਹਾਦਰ ਨੂੰ ਇਹ ਹੁੱਕਾ ਪੀਣ ਦੀ ਆਗਿਆ ਦਿੱਤੀ। ਇਸ ਨਾਲ ਉਸ ਦਾ ਬਹੁਤ ਜ਼ਿਆਦਾ ਮਾਣ ਹੋਇਆ ਕਿਉਂਕਿ ਸਿਰ ਤੇ ਵਾਲ ਰੱਖਣ ਵਾਲੇ ਇਸ ਗਰੋਹ ਜਿਸ ਨੂੰ ਖਾਲਸਾ ਜੀ ਕਹਿੰਦੇ ਹਨ ਦੇ ਧਰਮ ਵਿਚ ਹੁੱਕੇ ਦਾ ਨਾਮ ਭੀ ਨਹੀਂ ਲਿਆ ਜਾਂਦਾ। ਉਸ ਨੂੰ ਪੀਣ ਦੀ ਆਗਿਆ ਦੇਣਾ ਤਾਂ ਕਿਤੇ ਰਿਹਾ।'

*ਇਕਬਾਲਨਾਮਾ ਮਹਾਰਾਜਾ ਰਣਜੀਤ ਸਿੰਘ* ਵਿਚ ਮਹਾਰਾਜਾ ਰਣਜੀਤ ਸਿੰਘ ਦੇ ਰਾਜਕਾਲ ਦੇ ਬਾਗਾਂ ਦਾ ਵਿਸਥਾਰ ਸਹਿਤ ਵਰਨਣ ਮਿਲਦਾ ਹੈ। ਇਹਨਾਂ ਬਾਗਾਂ ਦੇ ਨਾਮ ਹਨ: ਹਜ਼ੂਰੀ ਬਾਗ, ਛੋਟੀਆਂ ਸਮਾਧਾਂ ਵਾਲਾ ਬਾਗ, ਬਦਾਮੀ ਬਾਗ, ਵੱਡੀਆਂ ਸਮਾਧਾਂ ਵਾਲਾ ਬਾਗ, ਬਾਗ ਸੰਮਣ ਬੁਰਜ, ਬਾਗ ਸ਼ਾਹਦਰਾ, ਬਾਗ ਸ਼ਾਹ ਬਲਾਵਲ, ਅੰਗੂਰੀ ਬਾਗ, ਬਾਗ-ਏ-ਦਿਲਕੁਸ਼ਾ, ਬਾਗ ਡਿਉਢੀ, ਮਹਿਤਾਬੀ ਬਾਗ, ਬਾਗ ਭਾਈ ਰਾਮ ਸਿੰਘ, ਬਾਗ ਫਕੀਰ ਅਜ਼ੀਜ਼ ਉਦੀਨ ਅਨਸਾਰੀ, ਬਾਗ-ਏ-ਬੇਦਮਸ਼ਕ, ਬਾਗ ਸੰਗਤਰਾ, ਬਾਗ ਬਾਰਾਂਦਰੀ, ਸ਼ਾਲਾਮਾਰ ਬਾਗ ਅਤੇ ਬਾਗ ਗੁੰਬਦ ਵਾਲਾ ਆਦਿ।[10]

ਮਹਾਰਾਜਾ ਰਣਜੀਤ ਸਿੰਘ ਦੇ ਕਾਰਨਾਮਿਆਂ ਤੋਂ ਉਸ ਦੇ ਚਰਿਤ੍ਰ ਬਾਰੇ ਦੀਵਾਨ ਅਮਰ ਨਾਥ ਨੇ ਬਹੁਤ ਕੁਝ ਕਿਹਾ ਹੈ। ਇਸ ਵਿਚ ਸ਼ੰਕਾ ਨਹੀਂ ਕਿ ਉਹ ਮਹਾਰਾਜਾ ਰਣਜੀਤ ਸਿੰਘ ਦੇ ਪ੍ਰਭਾਵ ਥਲੇ ਸੀ ਅਤੇ ਉਸ ਦੇ ਨਿਕਟਵਰਤੀ ਅਤੇ ਰਿਸ਼ਤੇਦਾਰ ਮਹਾਰਾਜਾ ਦੇ ਰਾਜ ਵਿਚ ਭਿੰਨ-ਭਿੰਨ ਆਸਾਮੀਆਂ ਉੱਤੇ ਨਿਯੁਕਤ ਸਨ ਪਰੰਤੂ ਪੁਸਤਕ ਵਿਚ ਦਿੱਤੀ ਗਈ ਇਸ ਸਬੰਧੀ ਵਿਸਥਾਰ ਭਰੋਸੇ ਯੋਗ ਹੈ। ਉਸ ਨੇ ਮਹਾਰਾਜੇ ਦੀ ਸਿਫਤ ਵਿਚ ਅਨੇਕਾਂ ਵਿਸ਼ੇਸ਼ਣ ਵਰਤੇ ਹਨ ਜੋ ਉਸ ਲਈ ਸੁਭਾਵਿਕ ਸਨ ਪਰੰਤੂ ਫਿਰ ਵੀ ਜੋ ਕੁਝ ਇਸ ਸਬੰਧੀ ਉਸ ਨੇ ਵਿਸਥਾਰ ਸਹਿਤ ਲਿਖਿਆ ਹੈ ਦੂਜੇ ਲਿਖਾਰੀ ਅਤੇ ਇਤਿਹਾਸਕਾਰ ਉਸ ਤੋਂ ਮੁਨਕਰ ਨਹੀਂ। ਦੀਵਾਨ ਅਮਰ ਨਾਥ ਦੀ ਅੰਕਿਤ ਕੀਤੀ ਹੋਈ ਵਿਸਥਾਰ ਵਿਚੋਂ ਲਏ ਗਏ ਮਹਾਰਾਜਾ ਰਣਜੀਤ ਸਿੰਘ ਦੇ ਸਮੁੱਚੇ ਚਰਿਤਰ ਦੇ ਨਿਮਨ ਲਿਖਤ ਨੁਕਤੇ ਇਤਿਹਾਸਕ ਗਵਾਹੀ ਭਰਦੇ ਹਨ।

ਮਹਾਰਾਜਾ ਰਣਜੀਤ ਸਿੰਘ ਖੁਦਦਾਦ ਅਕਲ ਸਦਕਾ ਮਾਲੀ ਤੇ ਮੁਲਕੀ ਕੰਮਾਂ ਦਾ ਪ੍ਰਬੰਧ ਕਰਨ, ਫੌਜਾਂ ਨੂੰ ਸਜਾਉਣ ਅਤੇ ਹਥਿਆਰਾਂ ਤੇ ਤੋਪਾਂ ਨੂੰ ਤਿਆਰ ਕਰਵਾਉਣ ਵਿਚ ਤਿੱਖੇ ਦਿਮਾਗ ਵਾਲਾ ਅਕਲਮੰਦ ਵਿਅਕਤੀ ਸੀ। ਉਸ ਨੇ ਆਪਣੀ ਹਕੂਮਤ ਦੇ ਚਾਲੀ ਸਾਲ ਦੇ ਲੰਮੇ ਸਮੇਂ ਵਿਚ ਕਿਸੇ ਵਿਅਕਤੀ ਨੂੰ ਵੀ ਭਾਵੇਂ ਉਹ ਲੁਟੇਰਿਆਂ ਦੇ ਗ੍ਰੋਹ ਵਿਚੋਂ

ਹੋਵੇ ਜਾਨੋਂ ਮਾਰ ਦੇਣ ਦੀ ਤਜਵੀਜ਼ ਨਹੀਂ ਰੱਖੀ ਜਾਂ ਹੁਕਮ ਨਹੀਂ ਦਿੱਤਾ। ਵਿਸ਼ਾਲ ਪੰਜਾਬ ਵਿਚ ਜਿਥੇ ਰਾਹ ਮਾਰਾਂ ਤੇ ਪੱਥਰ ਚਿੱਤ ਚੋਰਾਂ ਦਾ ਵਾਸਾ ਵੀ ਸੀ, ਮਹਾਰਾਜਾ ਰਣਜੀਤ ਸਿੰਘ ਨੇ ਕਈਆਂ ਨੂੰ ਆਸਾਮੀਆਂ ਉੱਤੇ ਨਿਯੁਕਤ ਕੀਤਾ ਅਤੇ ਕਈਆਂ ਨੂੰ ਰੁਪਏ ਤੇ ਜਾਗੀਰਾਂ ਦੇ ਕੇ ਆਪਣੇ ਅਧੀਨ ਕਰ ਲਿਆ। ਇਸ ਪ੍ਰਕਾਰ ਮੁਲਕ ਦੀ ਜਨਤਾ ਨੂੰ ਮਾੜੇ ਅੰਸ਼ ਦੀ ਸ਼ਰਾਰਤ ਤੋਂ ਬਚਾਈ ਰੱਖਿਆ।

ਦੀਵਾਨ ਅਮਰ ਨਾਥ ਲਿਖਦਾ ਹੈ ਕਿ ਮਹਾਰਾਜਾ ਰਣਜੀਤ ਸਿੰਘ ਦੀ ਜ਼ਬਾਨ ਉੱਤੇ ਕਦੇ ਮੁਤੱਸਬ ਸ਼ਬਦ ਨਹੀਂ ਆਇਆ ਸੀ। ਉਸਨੇ ਮੁਸਲਮਾਨ ਸਰਦਾਰਾਂ ਨੂੰ ਵੀ ਮਿੱਤਰ ਬਣਾ ਕੇ ਰੱਖਿਆ। ਭਿੰਨ ਭਿੰਨ ਧਰਮਾਂ ਤੇ ਜਾਤਾਂ ਦੇ ਸਿਪਾਹੀਆਂ ਨੂੰ ਨਮਕ ਹਲਾਲ ਸਮਝ ਕੇ ਉਹਨਾਂ ਦੀ ਕਦਰ ਕੀਤੀ ਅਤੇ ਰੁਤਬੇ ਵਧਾਏ। ਉਹ ਹਜ਼ਰਤ ਅਲੀ ਦਾ ਲਿਖਿਆ ਛੋਟੇ ਸਾਈਜ਼ ਦਾ ਕੁਰਾਨ ਅਤੇ ਪੈਗੰਬਰੀ ਮੁਬਾਰਕ ਚੀਜ਼ਾਂ ਨੂੰ ਖਲੂਸ ਨਾਲ ਰੱਖਦਾ ਅਤੇ ਪਿਆਰ ਕਰਦਾ।

ਮਹਾਰਾਜੇ ਦੀ ਗਰੀਬ ਨਿਵਾਜ਼ੀ ਦੀ ਭਾਵਨਾ ਦਾ ਪ੍ਰਗਟਾਅ ਕਰਦਾ ਹੋਇਆ ਦੀਵਾਨ ਅਮਰ ਨਾਥ ਲਿਖਦਾ ਹੈ ਕਿ ਖਾਸ ਸ਼ਾਹੀ ਰਜਿਸਟਰ ਦਾ ਮੁਆਇਨਾ ਕਰਨ ਸਮੇਂ ਵੇਖਣ ਵਿਚ ਆਇਆ ਕਿ ਮਹਾਰਾਜੇ ਦੇ ਤਨਖਾਹਦਾਰ ਮੁਲਾਜ਼ਮਾਂ ਤੇ ਰੋਜ਼ੀ ਖਾਣ ਵਾਲੇ ਵਿਅਕਤੀਆਂ ਤੋਂ ਛੁੱਟ ਸ਼ਹਿਰ ਵਿਚ ਤਿੰਨ ਲੱਖ ਗਰੀਬ, ਮਸਕੀਨ, ਦਰਵੇਸ਼ ਰੱਬੀ ਲੋਕ ਤੇ ਅਪਾਹਜ ਲੋਕ ਉਸ ਦੇ ਅਹਿਸਾਨ ਥਲੇ ਸਨ। ਲੇਖਕ ਦਾ ਅੰਦਾਜ਼ਾ ਹੈ ਕਿ ਜੇਕਰ ਚੰਦਰਮਾ ਰੂਪੀ ਚਾਂਦੀ ਅਤੇ ਸੂਰਜ ਰੂਪੀ ਸੋਨਾ ਮਹਾਰਾਜੇ ਦੇ ਹੱਥ ਲੱਗ ਜਾਂਦਾ ਤਾਂ ਉਹ ਇਸ ਦਾ ਚੌਵੀ ਘੰਟਿਆਂ ਵਿਚ ਪੁੰਨਦਾਨ ਕਰ ਦਿੰਦਾ। ਆਬਾਦ ਮੁਲਕ ਦੀ ਆਮਦਨੀ, ਖਰਾਜ ਦੀ ਆਮਦਨੀ ਅਤੇ ਬੇਹਸਾਬ ਰਕਮਾਂ ਦੀ ਵਸੂਲੀ ਦੇ ਬਾਵਜੂਦ ਮਹਾਰਾਜਾ ਦੇ ਚਲਾਣੇ ਪਿੱਛੋਂ ਉਸ ਦੇ ਖਜ਼ਾਨੇ ਵਿਚ ਸਾਢੇ ਤਿੰਨ ਕਰੋੜ ਰੁਪਏ ਮੌਜੂਦ ਸਨ ਅਤੇ ਅਸਲਾਖਾਨਾਂ ਤੇ ਤੋਸ਼ਾਖਾਨਾ ਦੇ ਸਾਮਾਨ ਦੀ ਕੀਮਤ ਕੋਈ ਦਸ ਕਰੋੜ ਰੁਪਏ ਸੀ। ਮਹਾਰਾਜੇ ਦਾ ਮੌਤ ਦੇ ਬਿਸਤਰੇ ਉੱਤੇ ਪਏ ਕੋਹ-ਏ-ਨੂਰ ਹੀਰਾ ਦਾਨ ਕਰਨ ਦੀ ਘਟਨਾ ਉਸ ਦੀ ਸਖਾਵਤ ਦੀ ਹੱਦ ਨੂੰ ਦਰਸਾਉਂਦੀ ਹੈ।

ਮਹਾਰਾਜਾ ਰਣਜੀਤ ਸਿੰਘ ਨੂੰ ਫਤਹਿ ਕੀਤੇ ਇਲਾਕਿਆਂ ਨੂੰ ਆਬਾਦ ਕਰਨ ਅਤੇ ਕਿਲ੍ਹੇ ਉਸਾਰੀ ਦਾ ਬਹੁਤ ਸ਼ੌਕ ਸੀ। ਇਹ ਗੱਲ ਕਈ ਸਮਕਾਲੀ ਸਰੋਤਾਂ ਤੋਂ ਸਿੱਧ ਹੁੰਦੀ ਹੈ। ਇਸ ਗੱਲ ਦੀ ਪੁਸ਼ਟੀ ਵਿਚ 'ਇਕਬਾਲਨਾਮੇ' ਦਾ ਲੇਖਕ ਲਿਖਦਾ ਹੈ ਕਿ ਮਹਾਰਾਜਾ ਰਣਜੀਤ ਸਿੰਘ ਇਹਨਾਂ ਕੰਮਾਂ ਵਿਚ ਦਿਨ ਰਾਤ ਜੁਟੇ ਰਹਿੰਦੇ ਸਨ। ਇਸਦੀ ਸ਼ਾਹਦੀ ਕਿਲ੍ਹਾ ਗੋਬਿੰਦ ਗੜ੍ਹ, ਕਿੱਲ੍ਹ ਫਤਹਿਗੜ੍ਹ, ਕਿਲ੍ਹਾ ਰਣਜੀਤਗੜ੍ਹ, ਕਿਲ੍ਹਾ ਫਲੌਰ ਅਤੇ ਲਾਹੌਰ ਦੀ ਖਾਈ ਦੀ ਉਸਾਰੀ ਭਰਦੇ ਹਨ।

ਮਹਾਰਾਜਾ ਰਣਜੀਤ ਸਿੰਘ ਦਾ ਘੋੜੇ ਰੱਖਣ ਦਾ ਸ਼ੌਕ ਇਸ ਕਦਰ ਵੱਧ ਗਿਆ ਸੀ ਕਿ ਲੈਲੀ ਨਾਮੀ ਘੋੜਾ ਉਸ ਨੇ ਬਹੁਤ ਯਤਨਾਂ ਉਪਰੰਤ ਪ੍ਰਾਪਤ ਕੀਤਾ ਸੀ। ਖਾਰ ਨਾਮੀ ਘੋੜੇ ਨੂੰ ਲੈਣ ਲਈ ਉਸ ਦੇ ਮਾਲਕ ਨੂੰ ਸਦਾ ਲਈ ਦੱਸ ਹਜ਼ਾਰ ਰੁਪਏ ਦੀ ਜਾਗੀਰ ਬਖਸ਼ੀ ਗਈ। ਮਹਾਰਾਜਾ ਦੇ ਖਾਸ ਤਬੇਲੇ ਵਿਚ ਇਰਾਕੀ, ਅਰਬੀ, ਕਾਬਲੀ ਤੇ ਹਿੰਦੁਸਤਾਨੀ ਨਸਲਾਂ ਦੇ ਕੋਈ ਤੀਹ ਹਜ਼ਾਰ ਘੋੜੇ ਸਨ।

ਦੀਵਾਨ ਅਮਰ ਨਾਥ ਦੀ ਲਿਖਤ ਇਸ ਗੱਲ ਦੀ ਪੁਸ਼ਟੀ ਕਰਦੀ ਹੈ ਕਿ ਮਹਾਰਾਜੇ ਦੇ ਦਰਬਾਰ ਵਿਚ ਨੌਕਰੀ ਕਰਨ ਵਾਲੇ ਵਿਅਕਤੀ ਸਦਾ ਹੀ ਉਸ ਸਖੀ ਦਿਲ ਮਹਾਰਾਜਾ ਦੇ ਖ਼ਜ਼ਾਨੇ ਰਾਹੀਂ ਸਰਸ਼ਾਰ ਰਹੇ। ਅਲਾਰਡ, ਅਬੀਤ-ਬੇਲਾ, ਕੋਰਟ, ਦੀਵਾਨ ਗੰਗਾ ਰਾਮ, ਦੀਵਾਨ ਦੀਨਾ ਨਾਥ ਅਤੇ ਅਜਿਹੇ ਕਈ ਵਿਅਕਤੀ ਇਸ ਗੱਲ ਦੇ ਗਵਾਹ ਸਨ। ਇਸ ਪ੍ਰਕਾਰ ਮਹਾਰਾਜਾ ਦੇ ਮਹਿਮਾਨ ਬਣ ਕੇ ਆਏ ਸਮੁੰਦਰੀ ਅਤੇ ਖ਼ੁਸ਼ਕੀ ਦੇ ਸਫ਼ੀਰਾਂ ਦੀ ਕਹਾਣੀ ਮਹਾਰਾਜਾ ਦੀ ਮਹਿਮਾਨ ਨਵਾਜ਼ੀ ਨੂੰ ਦਰਸਾਉਂਦੀ ਹੈ।

ਲੇਖਕ ਦੇ ਇਸ ਕਥਨ ਦੀ ਪੁਸ਼ਟੀ ਕਈ ਹੋਰ ਇਤਿਹਾਸਕ ਸਰੋਤ ਕਰਦੇ ਹਨ ਕਿ ਮਹਾਰਾਜਾ ਰਣਜੀਤ ਸਿੰਘ ਦੀ ਅੰਗਰੇਜ਼ਾਂ ਪ੍ਰਤੀ ਨੀਤੀ, ਰਾਜਨੀਤਿਕ ਸੂਝ ਬੂਝ ਉੱਤੇ ਆਧਾਰਿਤ ਸੀ ਪਰੰਤੂ ਅੰਗਰੇਜ਼ਾਂ ਅਤੇ ਮਹਾਰਾਜੇ ਦੀ ਸ਼ਕਤੀ ਦਾ ਮੁਲਾਂਕਣ ਕਰਦੇ ਹੋਏ ਅਮਰ ਨਾਥ ਲਿਖਦਾ ਹੈ ਕਿ ਚਾਲ੍ਹੀ ਸਾਲ ਦੀ ਹਕੂਮਤ ਵਿਚ ਕਿਸੇ ਵੇਲੇ ਅਤੇ ਕਿਸੇ ਕਾਰਨ ਵੀ ਵਾਹਦਾ ਖਿਲਾਫ਼ੀ ਦਾ ਸ਼ਬਦ ਮਹਾਰਾਜਾ ਰਣਜੀਤ ਸਿੰਘ ਦੀ ਜ਼ਬਾਨ ਤੋਂ ਬੱਚ ਕੇ ਨਹੀਂ ਨਿਕਲਿਆ ਅਤੇ ਉਹਨਾਂ ਨੇ ਅੰਗਰੇਜ਼ੀ ਸਰਕਾਰ ਨੂੰ ਖੁਸ਼ ਰੱਖਣ ਲਈ ਪੂਰੇ ਪੂਰੇ ਯਤਨ ਕੀਤੇ। ਅੰਗਰੇਜ਼ੀ ਸਰਕਾਰ ਨੂੰ ਕਿਸੇ ਮਾਮਲੇ ਵਿਚ ਕਮਜ਼ੋਰ ਨਹੀਂ ਕਿਹਾ ਜਾ ਸਕਦਾ ਸੀ ਪਰੰਤੂ ਫਿਰ ਵੀ ਜੇਕਰ ਮਹਾਰਾਜਾ ਰਣਜੀਤ ਸਿੰਘ ਜਾਂ ਸ਼ਹਿਜ਼ਾਦਾ ਸ਼ੇਰ ਸਿੰਘ ਅੰਗਰੇਜ਼ਾਂ ਨਾਲ ਲੜਾਈ ਦੇ ਮੈਦਾਨ ਵਿਚ ਉੱਤਰ ਆਉਂਦੇ ਤਾਂ ਉਹ ਫਤਹਿ ਪਾ ਲੈਂਦੇ। ਦੀਵਾਨ ਅਮਰ ਨਾਥ ਦੀ ਇਹ ਪੇਸ਼ੀਨਗੋਈ ਮਹਾਰਾਜਾ ਰਣਜੀਤ ਸਿੰਘ ਦੇ ਅੰਗਰੇਜ਼ਾਂ ਨਾਲ ਸਬੰਧਾਂ ਬਾਰੇ ਉਤਪੰਨ ਹੋਈ ਆਲੋਚਨਾਤਮਕ ਬਹਿਸ ਨੂੰ ਖ਼ਤਮ ਕਰਨ ਵਿਚ ਬਹੁਤ ਹੱਦ ਤੱਕ ਸਹਾਈ ਹੁੰਦੀ ਹੈ। ਮਹਾਰਾਜਾ ਰਣਜੀਤ ਸਿੰਘ ਦਾ ਅੰਗਰੇਜ਼ਾਂ ਨਾਲ ਟੱਕਰ ਲੈਣ ਤੋਂ ਗੁਰੇਜ਼ ਕਰਨਾ ਉਸ ਦੀ ਰਾਜਨੀਤਿਕ ਸੂਝ ਬੂਝ ਦਾ ਵੱਡਾ ਚਿੰਨ ਸੀ।

ਮਹਾਰਾਜਾ ਰਣਜੀਤ ਸਿੰਘ ਦੇ ਚਰਿਤ੍ਰ ਚਿਤਰਨ ਦੇ ਸੰਦਰਭ ਵਿਚ ਲੇਖਕ ਦਾ ਮੁਲਾਂਕਣ ਸਹੀ ਪ੍ਰਤੀਤ ਹੁੰਦਾ ਹੈ ਜਦ ਉਹ ਦਲੀਲ ਦਿੰਦਾ ਹੈ ਕਿ ਮਹਾਰਾਜਾ ਰਣਜੀਤ ਸਿੰਘ ਭਾਵੇਂ ਫ਼ਾਰਸੀ ਪੜ੍ਹੇ ਹੋਏ ਨਹੀਂ ਸਨ ਪਰੰਤੂ ਉਹਨਾਂ ਦੀ ਜ਼ਬਾਨ ਵਿਚ ਇਸ ਕਦਰ ਰਵਾਨੀ ਸੀ ਕਿ 'ਉਹ ਸ਼ੀਰਾਜ਼ ਦੇ ਫ਼ਾਰਸੀ ਜਾਨਣ ਵਾਲਿਆਂ ਨੂੰ ਮਾਤ ਪਾਉਂਦੇ ਸਨ। ਉਹਨਾਂ ਦੇ ਹਾਫ਼ਜ਼ੇ ਸਬੰਧੀ ਇਹ ਕਿਹਾ ਜਾ ਸਕਦਾ ਸੀ ਕਿ ਕਿਸੇ ਵਿਅਕਤੀ ਨੂੰ ਵੀ ਇੱਕ ਵਾਰੀ ਵੇਖ ਲੈਣ ਉਪਰੰਤ ਮੁੱਦਤਾਂ ਤੱਕ ਉਸ ਦੀ ਪਹਿਚਾਣ ਰੱਖਦੇ ਸਨ।

ਮਹਾਰਾਜਾ ਰਣਜੀਤ ਸਿੰਘ ਦੇ ਯਤਨਾਂ ਦੁਆਰਾ ਕਈ ਗ਼ੈਰ ਆਬਾਦ ਇਲਾਕੇ ਸੰਘਣੀ ਆਬਾਦੀ ਦਾ ਗੌਰਵ ਕਰਨ ਲੱਗੀ। ਇਸ ਸਬੰਧ ਵਿਚ ਲੇਖਕ ਦਾ ਕਥਨ ਮੰਨਣਯੋਗ ਹੈ ਕਿ ਮਹਾਰਾਜਾ ਰਣਜੀਤ ਸਿੰਘ ਦੇ ਰਾਜਕਾਲ ਤੋਂ ਪਹਿਲਾਂ ਦਰਿਆ ਰਾਵੀ ਦੇ ਕਿਨਾਰੇ ਅਜਿਹਾ ਭਿਆਨਕ ਜੰਗਲ ਸੀ ਕਿ ਕੋਈ ਰਾਹੀਂ ਮੁਸਾਫ਼ਰ ਘੱਟ ਹੀ ਰਸਤੇ ਵਿੱਚ ਜੰਗਲੀ ਦਰਿੰਦਿਆਂ ਤੋਂ ਬਚ ਕੇ ਨਿਕਲਦਾ ਸੀ। ਮਹਾਰਾਜੇ ਦੇ ਸਫਲ ਯਤਨਾ ਦੁਆਰਾ ਇਸ ਇਲਾਕੇ ਵਿਚ ਕਈ ਲੰਮੇ ਚੌੜੇ ਬਾਗ, ਹਰੇ ਭਰੇ ਪਿੰਡ ਅਤੇ ਸੈਰ ਸਪਾਟਾ ਕਰਨ ਵਾਲੇ ਮੈਦਾਨ ਬਣ ਗਏ।

ਲੇਖਕ ਮਹਾਰਾਜਾ ਰਣਜੀਤ ਸਿੰਘ ਦੀ ਪ੍ਰੁੱਖਤਾ-ਅਮਲੀ ਉੱਤੇ ਪ੍ਰਭਾਵਿਤ ਹੋਇਆ ਲਿਖਦਾ ਹੈ ਕਿ ਮਹਾਰਾਜਾ ਸਾਹਿਬ ਤੇਗ ਦੇ ਧਨੀ ਸਨ ਅਤੇ ਜੰਗਜੂਆਂ ਨੂੰ ਬਹੁਤ ਪਿਆਰ

ਕਰਦੇ ਸਨ। ਉਹ ਸਦਾ ਹੀ ਉਹਨਾਂ ਦੇ ਰੁਤਬੇ ਵਧਾਉਂਦੇ ਸਨ—ਰਾਜਾ ਗੁਲਾਬ ਸਿੰਘ, ਜਮਾਂਦਾਰ ਖੁਸ਼ਹਾਲ ਸਿੰਘ ਅਤੇ ਕਿੰਨੇ ਹੋਰ ਵਿਅਕਤੀ ਇਸ ਕਥਨ ਦੇ ਸਬੂਤ ਹਨ।

ਮਹਾਰਾਜਾ ਰਣਜੀਤ ਸਿੰਘ ਦੇ ਲਾਰਡ ਵਿਲੀਅਮ ਬੈਂਟਿੰਗ ਨਾਲ ਮੁਲਾਕਾਤ ਸਮੇਂ ਮਹਾਰਾਜਾ ਦੇ ਤੌਰ ਤਰੀਕੇ, ਸੁਘੜਤਾ ਅਤੇ ਸਾਦਾਪਨ ਸਬੰਧੀ ਲੇਖਕ ਬਿਆਨ ਕਰਦਾ ਹੈ ਕਿ ਮਹਾਰਾਜਾ ਰਣਜੀਤ ਸਿੰਘ ਸੂਝਵਾਨ ਵਿਅਕਤੀਆਂ ਨੂੰ ਗੱਲਬਾਤ ਕਰਨ ਦਾ ਢੰਗ ਯਾਦ ਕਰਾ ਦਿੰਦੇ ਸਨ। ਰੋਪੜ ਵਿਖੇ ਲਾਰਡ ਵਿਲੀਅਮ ਬੈਂਟਿੰਗ ਨਾਲ ਮੁਲਾਕਾਤ ਕਰਨ ਸਮੇਂ ਉਹਨਾਂ ਨੇ ਏਨੀ ਲਿਆਕਤ ਨਾਲ ਗੱਲਬਾਤ ਕੀਤੀ ਕਿ ਉਹ ਆਪ-ਮੁਹਾਰੇ ਬੋਲ ਉਠਿਆ ਕਿ ਬਾਦਸ਼ਾਹ ਅਕਲ ਤੇ ਸਮਝਦਾ ਮਾਲਕ ਸੀ। ਮਹਾਰਾਜਾ ਨੇ ਉੱਤਰ ਵਿੱਚ ਜਵਾਬ ਦਿੱਤਾ ਕਿ ਬਾਦਸ਼ਾਹ ਤਾਂ ਮਹਾਰਾਜਾ ਖੜਕ ਸਿੰਘ ਹਨ, ਜਿਹੜਾ ਸ਼ਾਹਾਨਾ ਸੁਭਾਅ ਵਾਲਾ ਹੈ ਅਤੇ ਉਹ ਤਾਂ ਉਸਦੇ ਵਜ਼ੀਰ ਹਨ।'

ਲੇਖਕ ਦੀ ਇਸ ਰਾਏ ਨਾਲ ਸਮਕਾਲੀ ਸਰੋਤ ਪੂਰੀ ਤਰ੍ਹਾਂ ਸਹਿਮਤ ਹਨ ਕਿ ਮਹਾਰਾਜਾ ਰਣਜੀਤ ਸਿੰਘ ਪ੍ਰਸ਼ੰਸਾਯੋਗ ਗੁਣਾ ਦੇ ਧਾਰਨੀ ਸਨ ਪਰੰਤੂ ਇਸ ਗੱਲ ਵਿਚ ਕੋਈ ਸੰਦੇਹ ਨਹੀਂ ਕਿ ਵਕਤ ਦੀ ਰਾਜਨੀਤੀ ਨੂੰ ਮੁੱਖ ਰੱਖਦੇ ਹੋਏ ਉਹ ਕਠੋਰ ਅਸੂਲ ਅਪਨਾਉਣ ਵਿਚ ਸੰਕੋਚ ਨਹੀਂ ਕਰਦੇ ਸਨ। ਰਾਜਾ ਸੰਸਾਰ ਚੰਦ, ਮਾਈ ਸਦਾ ਕੌਰ, ਮੁਲਤਾਨ ਦੇ ਨਵਾਬ ਮੁਜ਼ੱਫਰ ਖਾਂ, ਸਰਦਾਰ ਹਰੀ ਸਿੰਘ ਨਲੂਆ, ਮਿਸਰ ਦੀਵਾਨ ਚੰਦ ਤੇ ਦੀਵਾਨ ਮੋਤੀ ਰਾਮ ਆਦਿ ਦੇ ਜੀਵਨ ਦੀਆਂ ਘਟਨਾਵਾਂ ਇਸ ਗੱਲ ਦਾ ਪ੍ਰਮਾਣ ਹਨ।

'ਇਕਬਾਲਨਾਮੇ' ਦਾ ਲੇਖਕ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਸਬੰਧੀ ਦਰਦਨਾਕ ਇਤਿਹਾਸਕ ਘਟਨਾਵਾਂ ਦਾ ਵੇਰਵਾ ਵੀ ਦਿੰਦਾ ਹੈ ਜਿਸਦੀ ਉਸ ਸਮੇਂ ਦੇ ਅਖ਼ਬਾਰ ਪੁਸ਼ਟੀ ਕਰਦੇ ਹਨ।

'ਇਕਬਾਲਨਾਮਾ' ਦੇ ਸਮੁੱਚੇ ਮੁਲਾਂਕਣ ਉਪਰੰਤ ਇਹ ਕਹਿਣਾ ਉਚਿੱਤ ਹੋਵੇਗਾ ਕਿ ਇਹ ਪੁਸਤਕ ਮਹਾਰਾਜਾ ਰਣਜੀਤ ਸਿੰਘ ਦੇ ਪੰਜਾਬ ਉੱਤੇ ਇਕ ਦੁਰਲੱਭ ਪੇਸ਼ਕਸ਼ ਹੈ ਅਤੇ ਇਸ ਕਾਲ ਦੇ ਇਤਿਹਾਸ ਦੇ ਵਿਅਕਤੀਆਂ ਲਈ ਇਕ ਅਨਮੋਲ ਸ੍ਰੋਤ ਹੈ ਜੋ ਮਹਾਰਾਜਾ ਰਣਜੀਤ ਸਿੰਘ ਅਤੇ ਉਸ ਦੇ ਰਾਜਕਾਲ ਉੱਤੇ ਲਿਖੀਆਂ ਗਈਆਂ ਬਾਕੀ ਰਚਨਾਵਾਂ ਦੇ ਨਾਲ ਪੜ੍ਹਣ ਨਾਲ ਇਤਿਹਾਸਕ ਖੋਜ ਲਈ ਹੋਰ ਵਧੇਰੇ ਲਾਭਦਾਇਕ ਸਿੱਧ ਹੋ ਸਕਦਾ ਹੈ।

ਪਹਿਲਾਂ ਵਰਣਨ ਕੀਤੇ ਗਏ ਕਥਨਾਂ ਅਨੁਸਾਰ ਦੀਵਾਨ ਅਮਰ ਨਾਥ ਦੀ ਜੋ ਰਚਨਾ 'ਜ਼ਫ਼ਰਨਾਮਾ' ਦੇ ਸਿਰਲੇਖ ਅਧੀਨ ਪ੍ਰਕਾਸ਼ਤ ਹੋਈ ਹੈ ਸੰਨ 1836 ਤੱਕ ਦੀਆਂ ਘਟਨਾਵਾਂ ਦਾ ਵਰਣਨ ਕਰਦੀ ਹੈ ਪਰੰਤੂ ਸੰਨ 1836-37 ਤੋਂ 1839 ਤੱਕ ਦੀਆਂ ਘਟਨਾਵਾਂ ਦਾ ਵਿਸਥਾਰ ਮੂਲ ਰੂਪ ਵਿਚ ਨਹੀਂ ਦਿੰਦੀ ਜੋ 'ਇਕਬਾਲਨਾਮਾ' ਸਿਰਲੇਖ ਦੀ ਪੁਸਤਕ ਵਿਚ ਅੰਕਿਤ ਹੈ। ਅਸਲ ਵਿਚ ਮਹਾਰਾਜਾ ਰਣਜੀਤ ਸਿੰਘ ਦੀ ਹੁਕਮਰਾਨੀ ਦੇ ਪਿਛਲੇ ਸਾਲ ਜੋ 'ਜ਼ਫ਼ਰਨਾਮਾ' ਵਿਚ ਨਹੀਂ ਦਿੱਤੇ ਗਏ ਬਹੁਤ ਮਹੱਤਤਾਯੋਗ ਸਾਲ ਹਨ ਅਤੇ ਸਮਕਾਲੀ ਸਾਧਨਾਂ ਤੋਂ ਉਹਨਾਂ ਦੀ ਜਾਣਕਾਰੀ ਇਤਿਹਾਸਕ ਦ੍ਰਿਸ਼ਟੀਕੋਣ ਤੋਂ ਇਕ ਵਡਮੁੱਲੀ ਪੇਸ਼ਕਸ਼ ਹੈ।

## ਪੈਰ ਟਿੱਪਣੀਆਂ

1. ਸਿਖ ਹਿਸਟਰੀ ਰਿਸਰਚ ਵਿਭਾਗ, ਖਾਲਸਾ ਕਾਲਜ, ਅੰਮ੍ਰਿਤਸਰ ਵਿਚ ਸੁਰੱਖਿਅਤ ਇਸ ਖਰੜੇ ਦਾ ਨੁਸਖਾ ਪੰਡਿਤ ਰਾਜਾ ਰਾਮ ਤੋਤਾ ਦੁਆਰਾ ਸੰਮਤ 1917 (1860 ਈ.) ਵਿਚ ਤਿਆਰ ਕੀਤਾ ਗਿਆ ਜੋ ਹੱਥਲੀ ਲਿਖਤ ਦਾ ਆਧਾਰ ਬਣਾਇਆ ਗਿਆ ਹੈ।
2. ਦੀਵਾਨ ਅਮਰ ਨਾਥ, *ਇਕਬਾਲਨਾਮਾ ਮਹਾਰਾਜਾ ਰਣਜੀਤ ਸਿੰਘ ਕਫ਼ੀਅਤ ਚਾਹਲ ਸਾਲਾ ਹੁਕਮਰਾਨੀ, ਫ. 155 ਏ.*
3. ਦੀਵਾਨ ਅਮਰ ਨਾਥ, *ਜ਼ਫ਼ਰਨਾਮਾ ਰਣਜੀਤ ਸਿੰਘ* (ਸੰਪਾ ਸੀਤਾ ਰਾਮ ਕੋਹਲੀ), ਪੰਜਾਬ ਯੂਨੀਵਰਸਿਟੀ, ਲਾਹੌਰ, 1928 (With introduction in English), ਪੰਨਾ - XVI
4. ਉਪਰੋਕਤ, ਪੰਨਾ X
5. ਉਪਰੋਕਤ, ਪੰਨਾ II, XII
6. *ਜ਼ਫ਼ਰਨਾਮਾ-ਏ-ਰਣਜੀਤ ਸਿੰਘ* (ਸੰਪਾਦਕ ਡਾ. ਕ੍ਰਿਪਾਲ ਸਿੰਘ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1983, ਪੰਨੇ XXII-XXIII
7. *ਇਕਬਾਲਨਾਮਾ ਮਹਾਰਾਜਾ ਰਣਜੀਤ ਸਿੰਘ...*, ਫ. 148 ਬੀ
8. ਸੀਤਾ ਰਾਮ ਕੋਹਲੀ, ਉਪਰੋਕਤ, ਪੰਨਾ V (ਪੈਰ ਟਿੱਪਣੀ)
9. ਉਪਰੋਕਤ, ਪੰਨਾ 10.
10. *ਇਕਬਾਲਨਾਮਾ ਮਹਾਰਾਜਾ ਰਣਜੀਤ ਸਿੰਘ....*, ਫ. 158-167.

# ਤਵਾਰੀਖ-ਏ-ਸਿੱਖਾਂ

*ਤਵਾਰੀਖ-ਏ-ਸਿੱਖਾਂ* ਜਿਸ ਨੂੰ *ਕਿਤਾਬ-ਏ-ਤਵਾਰੀਖ-ਏ-ਪੰਜਾਬ* ਅਤੇ *ਗੁਜ਼ਾਰਿਸ਼-ਏ-ਅਹਿਵਾਲ-ਏ-ਫ਼ਿਰਕਾ-ਏ-ਸਿੱਖਾਂ* ਵੀ ਕਿਹਾ ਜਾਂਦਾ ਹੈ ਖੁਸ਼ਵਕਤ ਰਾਇ ਦੀ ਰਚਨਾ ਹੈ ਅਤੇ 1469 ਈ. ਤੋਂ 1811 ਈ. ਤੱਕ ਸਿੱਖ ਇਤਿਹਾਸ ਸਬੰਧੀ ਜਾਣਕਾਰੀ ਦਿੰਦੀ ਹੈ। ਇਸ ਦਾ ਲੇਖਕ ਈਸਟ ਇੰਡੀਆ ਕੰਪਨੀ ਵੱਲੋਂ ਵਾਕਿਆ ਨਵੀਸ ਦੀ ਉਪਾਧੀ ਉੱਤੇ ਅੰਮ੍ਰਿਤਸਰ ਵਿਖੇ ਨਿਯੁਕਤ ਸੀ ਅਤੇ ਇਸ ਨੂੰ ਕਲ: ਡੇਵਿਡ ਅਖਤਰਲੋਨੀ ਦੇ ਕਹਿਣ ਉੱਤੇ 1811 ਈ. ਵਿਚ ਕਲਮਬੱਧ ਕੀਤਾ ਗਿਆ। ਖੁਸ਼ਵਕਤ ਰਾਇ ਸਬੰਧੀ ਇਸ ਰਚਨਾ ਵਿਚ ਕੋਈ ਵਿਸ਼ੇਸ਼ ਜਾਣਕਾਰੀ ਨਹੀਂ ਮਿਲਦੀ ਪਰੰਤੂ ਇਹ ਤੱਥ ਕਿ ਉਹ ਕੰਪਨੀ ਦਾ ਨਾਮਾਨਗਾਰ ਸੀ ਅਤੇ ਇਹ ਪੁਸਤਕ ਉਸ ਵਲੋਂ ਲਿਖੇ ਜਾਣ ਦੀ ਸੂਚਿਕ ਹੈ ਆਪਣੇ ਆਪ ਵਿਚ ਅਤਿਅੰਤ ਮਹੱਤਵ ਰੱਖਦੇ ਹਨ।

ਹੱਥਲੀ ਸੂਚਨਾ ਅਰੰਭ ਵਿਚ ਸਿੱਖ ਗੁਰੂ ਸਾਹਿਬ ਸੰਬੰਧੀ ਵੇਰਵੇ ਅੰਕਿਤ ਕਰਦੀ ਹੋਈ ਸਿੱਖ ਇਤਿਹਾਸ ਨੂੰ ਦਰਸਾਉਂਦੀ ਹੈ। ਲੇਖਕ ਵਿਆਪਕ ਰੂਪ ਵਿਚ ਸਿੱਖ ਪਰੰਪਰਾ ਨੂੰ ਮਨ ਕੇ ਹੀ ਚਲਿਆ ਹੈ। ਇਸ ਰਚਨਾ ਵਿਚ 18ਵੀਂ ਸਦੀ ਦਾ ਸਿੱਖ-ਮੁਗ਼ਲ ਤੇ ਸਿੱਖ-ਅਫਗਾਨ ਸੰਘਰਸ਼ ਅਤੇ ਉਸ ਸਮੇਂ ਦੇ ਮੰਨ ਪ੍ਰਮੰਨੇ ਸਰਦਾਰਾਂ ਦੇ ਜੀਵਨ-ਕਾਰਨਾਮੇ ਵੀ ਅੰਕਿਤ ਕੀਤੇ ਗਏ ਹਨ। ਇਸ ਦਾ ਲੇਖਕ ਆਪਣੇ ਜੀਵਨ ਬਿਰਤਾਂਤ ਨੂੰ ਮਹਾਰਾਜਾ ਰਣਜੀਤ ਸਿੰਘ ਦੇ ਮੈਟਾਕਾਫ ਨਾਲ ਜੂਨ 1811 ਦੇ ਕਾਰ-ਵਿਹਾਰ ਅਤੇ ਸਮਝੌਤੇ ਤੱਕ ਖ਼ਤਮ ਕਰ ਦਿੰਦਾ ਹੈ।

ਇਥੇ ਅਸੀਂ ਹੱਥਲੀ ਲਿਖਤ ਦੇ ਵਰਣਨ ਨੂੰ ਬੰਦਾ ਬਹਾਦਰ ਦੀ ਗ੍ਰਿਫਤਾਰੀ ਤੋਂ ਅਰੰਭ ਕਰਦੇ ਹਾਂ ਕਿਉਂਕਿ ਲੇਖਕ ਇਸ ਸਮੇਂ ਦੇ ਇਤਿਹਾਸ ਦਾ ਨਿਕਟ-ਸਮਕਾਲੀ ਸੀ। ਮੁਗ਼ਲ ਸਮਰਾਟ ਫਰੁਖਸੀਅਰ (1713-1719) ਨੇ ਅਬਦੁਸੱਮਦ ਖਾਂ ਨੂੰ ਸਿੱਖਾਂ ਵਿਰੁੱਧ ਘਮਸਾਨ ਦਾ ਯੁੱਧ ਕਰਨ ਲਈ ਭੇਜਿਆ। ਫਲਸਰੂਪ ਬੰਦੇ ਦੀ ਅਗਵਾਈ ਹੇਠ ਗੁਰਦਾਸ ਨੰਗਲ ਦੀ ਲੜਾਈ ਵਿਚ ਸਿੱਖਾਂ ਦੀ ਹਾਰ ਹੋਈ ਅਤੇ ਬੰਦੇ ਨੂੰ ਹਿਰਾਸਤ ਵਿਚ ਲੈ ਲਿਆ ਗਿਆ। ਬੰਦਾ ਅਤੇ ਉਸਦੇ ਸਾਥੀ ਸਿੱਖਾਂ ਨੂੰ ਕੈਦੀ ਬਣਾ ਕੇ ਸਿੱਖਾਂ ਦੇ ਸਿਰਾਂ ਨੂੰ ਨੇਜਿਆਂ ਉੱਤੇ ਲਟਕਾਉਣ ਉਪਰੰਤ ਲਾਹੌਰ ਅਤੇ ਦਿੱਲੀ ਦੇ ਬਾਜ਼ਾਰਾਂ ਵਿਚ ਜਲੂਸ ਦੀ ਸ਼ਕਲ ਵਿਚ ਲਿਜਾਇਆ ਗਿਆ। ਇਸ ਅਪਮਾਨ ਉਪਰੰਤ ਸ਼ਹੀਦੀਆਂ ਦਾ ਦੌਰ ਅਰੰਭ ਹੋਇਆ ਅਤੇ ਕਿਸੇ ਇਕ ਵਿਅਕਤੀ ਨੇ ਵੀ ਮੁਗ਼ਲ ਹਾਕਮਾਂ ਅੱਗੇ ਝੁਕਣ ਦੀ ਭਾਵਨਾ ਪਗਟ ਨਾ ਕੀਤੀ। ਇਸ ਉਪਰੰਤ ਬੰਦੇ ਨੂੰ ਵੀ ਤਸੀਹੇ ਦੇ ਕੇ ਕਤਲ ਕਰ ਦਿੱਤਾ ਗਿਆ।

ਲੇਖਕ ਅਨੁਸਾਰ ਬੰਦਾ ਇਕ ਜ਼ਾਲਮ ਵਿਅਕਤੀ ਸੀ ਜਿਸਨੇ ਬੇਹੂਦਾ ਅਤਿਆਚਾਰ ਦੀ ਵਰਤੋਂ ਕੀਤੀ। ਉਸਨੇ ਰੁਪਇਆ ਪੈਸਾ, ਸਿੱਕਾ ਜਾਂ ਹੋਰ ਜਿਨਸ ਰਿਆਸਤ ਦੇ ਕਿਸੇ ਵੀ ਹਾਕਮ ਕੋਲ ਨਾ ਰਹਿਣ ਦਿੱਤੀ। ਸ਼ਹਿਰਾਂ ਨੂੰ ਤਬਾਹ ਕਰਨ ਅਤੇ ਪਿੰਡਾਂ ਨੂੰ ਉਜਾੜਨ ਵਿਚ ਕੋਈ ਕਸਰ ਬਾਕੀ ਨਾ ਛੱਡੀ ਗਈ। ਕਹਿੰਦੇ ਹਨ ਕਿ ਉਹ ਜਦੋਂ ਵੀ ਸਵਾਰ ਹੁੰਦਾ ਸੀ ਤਾਂ ਉਹ ਇਕ ਮੁਸਲਮਾਨ ਨੂੰ ਮਾਰ ਕੇ ਉਸਦੀ ਲਾਸ਼ ਉੱਤੇ ਪੈਰ ਰੱਖ ਕੇ ਸਵਾਰ ਹੋਇਆ ਕਰਦਾ ਸੀ। ਕਈ ਹੋਰ ਲੇਖਕ ਵੀ ਬੰਦੇ ਨੂੰ ਨਿਰਦਈ ਜਾਂ ਪੱਥਰ ਦਿਲ ਤੇ ਖ਼ੂਨ ਦਾ ਤਿਹਾਇਆ ਦੱਸਦੇ ਹਨ ਪਰੰਤੂ ਅਜਿਹਾ ਕੁਝ ਨਹੀਂ ਸੀ। ਉਹ ਇਕ ਉਤਸ਼ਾਹਕ ਆਗੂ ਸੀ ਜਿਸਨੇ ਸਿੱਖਾਂ ਨੂੰ ਪੰਜਾਬ ਵਿਚ ਮੁਗ਼ਲਾਂ ਵਿਰੁੱਧ ਦ੍ਰਿੜ ਨਿਸਚੇ ਨਾਲ ਸੰਘਰਸ਼ ਕਰਨ ਲਈ ਉਤਸ਼ਾਹ ਦਿੱਤਾ। ਬੰਦਾ ਧਰਮੀ ਵਿਅਕਤੀ ਸੀ ਜਿਸਦੀ ਗਿਣਤੀ ਕੁਝ ਇਕ ਉੱਚ ਪਦਵੀ ਦੇ ਲੋਕਾਂ ਵਿਚ ਕੀਤੀ ਜਾ ਸਕਦੀ ਹੈ। ਇਹ ਬੰਦਾ ਹੀ ਸੀ ਜਿਸਨੇ ਪੰਜਾਬ ਦੇ ਲੋਕਾਂ ਨੂੰ ਸੁਤੰਤਰਤਾ ਤੇ ਜਿੱਤਾਂ ਦਾ ਰਾਹ ਦਿਖਾਇਆ। ਇਸ ਪ੍ਰਕਾਰ ਉਹ ਪਹਿਲਾ ਵਿਅਕਤੀ ਸੀ ਜਿਸਨੇ ਪੰਜਾਬ ਵਿਚ ਮੁਗ਼ਲਾਂ ਦੀ ਕੱਟੜਤਾ ਨੂੰ ਇਕ ਵੱਡੀ ਸੱਟ ਮਾਰੀ। ਅੰਤ ਵਿਚ ਭਾਵੇਂ ਬੰਦੇ ਨੂੰ ਹਾਰ ਦਾ ਮੂੰਹ ਦੇਖਣਾ ਪਿਆ ਪਰੰਤੂ ਇਹ ਕਿਸੇ ਨਿੱਜੀ ਭੁੱਲ, ਦੋਸ਼, ਅਪਰਾਧ ਜਾਂ ਅਵੱਗਿਆ ਦੇ ਕਾਰਨ ਨਹੀਂ ਸੀ। ਇਸ ਦਾ ਵੱਡਾ ਕਾਰਨ ਹਾਲਾਤ ਦੀ ਮਜ਼ਬੂਰੀ ਸੀ। ਮੁਗ਼ਲਾਂ ਦੇ ਮੁਕਾਬਲੇ ਵਿਚ ਬੰਦਾ ਬਹਾਦਰ ਦੇ ਵਸੀਲੇ ਬਹੁਤ ਘੱਟ ਜਾਂ ਨਾਂਹ ਦੇ ਬਰਾਬਰ ਹੀ ਸਨ। ਇਹ ਤੱਥ ਵੀ ਨਿਰਸੰਦੇਹ ਦ੍ਰਿਸ਼ਟੀਗੋਚਰ ਕੀਤਾ ਜਾ ਸਕਦਾ ਹੈ ਕਿ ਬੰਦੇ ਦੀ ਬਗਾਵਤ (ਵਿਦਰੋਹ) ਆਪਣੀ ਕਿਸਮ ਦਾ ਪਹਿਲਾ ਵਿਦਰੋਹ ਸੀ। ਇਸ ਤੋਂ ਛੁੱਟ ਸਿੱਖਾਂ ਵਿਚ ਆਪਸੀ ਫੁੱਟ ਨੇ ਵੀ ਬੰਦੇ ਦੀ ਸਥਿਤੀ ਨੂੰ ਹੋਰ ਕਮਜ਼ੋਰ ਕਰ ਦਿੱਤਾ।

ਬੰਦਾ ਬਹਾਦਰ ਦੀ ਹਾਰ ਅਤੇ ਮੌਤ ਉਪਰੰਤ ਸਿੱਖਾਂ ਦੀ ਸ਼ਕਤੀ ਕਾਫੀ ਮਾਤਰਾ ਵਿਚ ਘੱਟ ਗਈ ਸੀ। ਫਰੁਖਸੀਅਰ ਬਾਦਸ਼ਾਹ ਨੇ ਇਕ ਫੁਰਮਾਨ ਜਾਂ ਫ਼ਤਵਾ (Edict) ਜਾਰੀ ਕੀਤਾ ਜਿਸ ਨਾਲ ਹਰ ਸਿੱਖ ਨੂੰ ਜੋ ਸਰਕਾਰੀ ਕਰਿੰਦਿਆਂ ਦੇ ਹੱਥ ਆਉਂਦਾ ਅਤੇ ਇਸਲਾਮ ਕਬੂਲ ਕਰਨ ਤੋਂ ਇਨਕਾਰੀ ਹੁੰਦਾ ਨੂੰ ਮੌਤ ਦੇ ਘਾਟ ਉਤਾਰ ਦਿੱਤਾ ਜਾਂਦਾ। ਸਿੱਖਾਂ ਦੇ ਸਿਰਾਂ ਦੇ ਮੁੱਲ ਪਾਏ ਗਏ। ਫਲਸਰੂਪ ਸਿੱਖਾਂ ਨੂੰ ਨਗਰ ਛੱਡਕੇ ਜੰਗਲਾਂ ਵਿਚ ਪਨਾਹ ਲੈਣੀ ਪਈ। ਜਾਰਜ ਫਾਸਟਰ ਇਸ ਸਬੰਧੀ ਲਿਖਦਾ ਹੈ :

> The defeat and death of Bunda affected a total destruction of the power of Sicques, and ostensibly, an extirpation of their sect. An edict was issued by Furruck Sir, directing that every sicque falling into the hands of his officers, should on a refusal of embracing the Mahometan faith, be put to the sword. A valuable reward was also given by the emperor, for the head of every Sicque; and such was the keen spirit that animated the persecution, such the success of the exertions, that the name of a Sicque no longer existed in the Moghul dominion.[2]

ਸੰਨ 1716-1719 ਈ. ਤੱਕ ਸਿੱਖਾਂ ਦੀਆਂ ਸਰਗਰਮੀਆਂ ਲੱਗਭਗ ਰੁਕੀਆਂ ਰਹੀਆਂ। ਸਮਾਂ ਬੀਤਣ ਨਾਲ ਅਤੇ ਸਿੰਘਾਂ ਦੇ ਪਹਾੜੀਆਂ ਤੇ ਜੰਗਲਾਂ ਵਿਚ ਪਨਾਹ ਲੈਣ ਦੇ ਫਲਸਰੂਪ ਪੰਜਾਬ ਵਿਚਲੇ ਮੁਗ਼ਲ ਪ੍ਰਬੰਧਕ ਢਿੱਲੇ ਪੈ ਗਏ ਅਤੇ ਫਰੁੱਖਸੀਅਰ ਦੇ ਫੁਰਮਾਨਾਂ ਦੀ ਤਾਮੀਲ ਸਖ਼ਤੀ ਨਾਲ ਨਾ ਹੋਣ ਲੱਗੀ। ਪੰਜਾਬ ਦਾ ਸੂਬੇਦਾਰ ਅਬਦੁੱਸਮਦ ਖਾਂ ਵੀ ਹੁਣ ਬੁੱਢਾ ਹੋ ਚੁੱਕਾ ਸੀ ਅਤੇ ਬਾਦਸ਼ਾਹ ਫਰੁੱਖਸੀਅਰ ਦੀ 1719 ਈ. ਵਿਚ ਮੌਤ ਉਪਰੰਤ ਉਸਨੇ ਸਿੱਖਾਂ ਉਪਰ ਸਖ਼ਤੀ ਘਟਾ ਦਿੱਤੀ ਸੀ। ਫਲਸਰੂਪ ਪਹਾੜੀਆਂ ਤੇ ਜੰਗਲਾਂ ਵਿਚੋਂ ਨਿਕਲ ਕੇ ਸਿੰਘ ਹੁਣ ਫਿਰ ਪਿੰਡਾਂ ਤੇ ਨਗਰਾਂ ਵਿਚ ਵਾਸ ਕਰਨ ਲੱਗੇ। ਸੰਨ 1720 ਈ. ਤੱਕ ਤਾਂ ਉਹ ਅੰਮ੍ਰਿਤਸਰ ਵਿਚ ਇਕੱਤਰ ਹੋ ਕੇ ਪੂਰੇ ਜੋਸ਼ ਖਰੋਸ਼ ਨਾਲ ਦੀਵਾਲੀ ਤੇ ਵਿਸਾਖੀ ਮਨਾਉਣ ਲੱਗ ਪਏ ਸਨ ਪਰੰਤੂ ਸੰਗਠਤ ਹੋ ਕੇ ਸਵੈ ਸੁਰੱਖਿਆ ਦੇ ਕਿਸੇ ਕਾਰਜ ਨੂੰ ਸਿਰੇ ਚੜ੍ਹਾਉਣ ਦੀ ਸਮਰੱਥਾ ਉਹਨਾਂ ਵਿਚ ਅਜੇ ਨਹੀਂ ਸੀ। ਬੰਦਈ ਅਤੇ ਤੱਤ ਖਾਲਸੇ ਵਿਚੋਂ ਤੱਤ ਖਾਲਸੇ ਦੀ ਜਿੱਤ ਹੋ ਚੁੱਕੀ ਸੀ ਅਤੇ ਤੱਤ ਖਾਲਸਾ ਹੁਣ ਚੜ੍ਹਦੀਕਲਾ ਵਿਚ ਤਲਵਾਰ ਦੀ ਨੋਕ ਉੱਤੇ ਸੁਤੰਤਰਤਾ ਪ੍ਰਾਪਤੀ ਲਈ ਆਪਣਾ ਹੱਕ ਜਮਾਉਣ ਲੱਗ ਪਿਆ ਸੀ। ਸਿੰਘ ਹੁਣ ਉਹਨਾਂ ਵਿਅਕਤੀਆਂ ਨਾਲ ਖਰਵਾ ਵਿਹਾਰ ਕਰਨ ਲੱਗ ਪਏ ਸਨ ਜੋ ਉਹਨਾਂ ਨੂੰ ਉਹਨਾਂ ਦੇ ਦੇਸ਼ ਵਿਚ ਹੀ ਸੁੱਖ ਦਾ ਸਾਹ ਨਹੀਂ ਲੈਣ ਦਿੰਦੇ ਸਨ। ਇਥੋਂ ਤੱਕ ਕਿ ਅਬਦੁਸੱਮਦ ਖਾਂ ਦੁਆਰਾ ਅਸਲਮ ਖਾਂ ਹੇਠ ਭੇਜੀ ਗਈ ਫੌਜੀ ਟੁਕੜੀ ਨੂੰ ਉਹਨਾਂ ਨੇ ਹਰਾ ਦਿੱਤਾ ਸੀ ਜੋ ਉਹਨਾਂ ਦਾ ਪਿੱਛਾ ਕਰ ਰਹੀ ਸੀ। ਫਲਸਰੂਪ ਦਿੱਲੀ ਦੀ ਮੁਗ਼ਲ ਸਰਕਾਰ ਨੇ ਅਬਦੁੱਸਮਦ ਖਾਂ ਨੂੰ ਲਾਹੌਰ ਤੋਂ ਬਦਲ ਕੇ ਮੁਲਤਾਨ ਭੇਜ ਦਿੱਤਾ ਅਤੇ ਉਸਦੇ ਨੌਜਵਾਨ ਲੜਕੇ ਜ਼ਕਰੀਆ ਖਾਂ ਨੂੰ ਸਿੱਖਾਂ ਨੂੰ ਕੁਚਲਣ ਹਿੱਤ ਲਾਹੌਰ ਦਾ ਸੂਬਾਦਾਰ ਬਣਾਇਆ ਜੋ 1726 ਈ. ਤੋਂ 1745 ਈ. ਤੱਕ ਇਸ ਅਹੁਦੇ ਉੱਤੇ ਰਿਹਾ। ਉਸ ਦੀ ਮੌਤ ਤੱਕ ਹਕੂਮਤ ਉਸ ਦੇ ਨਾਲ ਰਹੀ।

ਖੁਸ਼ਵਕਤ ਰਾਏ ਨੇ ਆਪਣੀ ਹੱਥਲੀ ਰਚਨਾ ਵਿਚ ਜ਼ਕਰੀਆ ਖਾਂ ਦੀਆਂ ਤਾਰੀਫਾਂ ਦੇ ਪੁਲ ਬੰਨ੍ਹੇ ਹਨ। ਉਹ ਲਿਖਦਾ ਹੈ ਕਿ ਜ਼ਕਰੀਆ ਖਾਂ ਨਿਆਂ ਪਸੰਦ, ਸੀਤਲ ਸੁਭਾਉ, ਨੇਕ, ਤਜਰਬੇਕਾਰ, ਪਰਜਾ ਦਾ ਵਿਸ਼ਵਾਸੀ, ਵੱਡਾ ਵਿਦਵਾਨ, ਗੁਣਵਾਨ ਸੀ। ਉਸ ਦੇ ਸਮੇਂ ਪੰਜਾਬ ਵਿਚ ਝਗੜੇ ਤੇ ਫਸਾਦ ਖ਼ਤਮ ਹੋ ਗਏ ਅਤੇ ਸੁਖ ਸ਼ਾਂਤੀ ਰਹੀ। ਅਸਲ ਵਿਚ ਖੁਸ਼ਵਕਤ ਰਾਏ ਦਾ ਸਮਾਂ ਸਿੱਖ-ਮੁਗ਼ਲ ਸੰਘਰਸ਼ ਤੋਂ ਬਹੁਤਾ ਦੁਰੇਡਾ ਨਹੀਂ ਸੀ। ਇਸ ਲਈ ਭਾਵੇਂ ਉਹ ਪੰਜਾਬ ਵਿਚ ਬੀਤਣ ਵਾਲੀਆਂ ਘਟਨਾਵਾਂ ਤੋਂ ਭਲੀਭਾਂਤੀ ਜਾਣੂ ਸੀ ਪਰੰਤੂ ਫੇਰ ਵੀ ਹਕੂਮਤ ਦਾ ਪੱਖਪਾਤੀ ਹੋਣ ਕਰਕੇ ਸਿੱਖਾਂ ਉੱਤੇ ਹੋਏ ਜ਼ੁਲਮਾਂ ਉੱਤੇ ਪਰਦਾ ਪਾਉਂਦਾ ਹੈ। ਆਪਣੀ ਰਚਨਾ ਦੇ ਸਮੁੱਚੇ ਭਾਗ ਵਿਚ ਉਸਦਾ ਰਵੱਈਆ ਪੱਖਪਾਤੀ ਰਿਹਾ ਹੈ। ਇਹੀ ਕਾਰਨ ਹੈ ਕਿ ਭਾਵੇਂ ਜ਼ਕਰੀਆ ਖਾਂ ਨੇ ਮਨੁੱਖਤਾਹੀਣ ਢੰਗ ਅਪਣਾਏ ਅਤੇ ਸਿੱਖਾਂ ਨੂੰ ਤਸੀਹੇ ਦੇ ਕੇ ਮਰਵਾਇਆ ਫੇਰ ਵੀ ਲੇਖਕ ਉਸਦੀ ਤਾਰੀਫ ਕਰਦਾ ਹੈ ਅਤੇ ਉਸਦੇ ਕਾਰਜਾਂ ਦੇ ਇਸ ਪਹਿਲੂ ਉੱਤੇ ਪਰਦਾ ਪਾਉਂਦਾ ਹੈ। ਉਸ ਨੂੰ ਦੂਜਾ ਨੌਸ਼ੇਰਵਾਂ ਕਿਹਾ ਗਿਆ ਹੈ। ਮੀਰ ਮੋਮਨ ਖਾਂ, ਦੀਵਾਨ ਲੱਖਪਤ ਰਾਏ, ਮੀਰ ਨੇਮਤ ਖਾਂ, ਮੀਰ ਆਈਨ ਖਾਂ ਅਤੇ ਦੀਵਾਨ ਸੂਰਤ ਸਿੰਘ ਉਸ ਦੇ ਕਰਿੰਦੇ ਅਤੇ ਸਲਾਹਕਾਰ ਸਨ। ਖਵਾਜਾ ਯਾਕੂਬ ਖਾਂ ਤੇ ਮਤਲਬ ਖਾਂ ਵਿਸ਼ੇਸ਼ ਤੌਰ ਉੱਤੇ ਉਸ ਦੇ ਭਰੋਸੇਯੋਗ ਸਨ। ਲੇਖਕ

ਅਨੁਸਾਰ ਉਸ ਦਾ ਪੰਜਾਬ ਵਿਚ ਚੰਗਾ ਪ੍ਰਬੰਧ ਹੋਣ ਕਾਰਨ ਸਿੱਖ ਅਤਿਅੰਤ ਦੁਖੀ ਹੋ ਕੇ ਪਹਾੜਾਂ ਦੀਆਂ ਖੁੰਦਰਾਂ ਅਤੇ ਜੰਗਲਾਂ ਵਿਚ ਲੁਕਦੇ ਸਨ। ਨਵਾਬ ਉਹਨਾਂ ਦੇ ਹਾਲਾਤ ਸੁਣ ਕੇ ਹੈਰਾਨ ਸੀ ਕਿ ਘਾਸ ਖਾ ਕੇ ਰਾਜ ਦੇ ਦਾਅਵੇ ਕਰਨ ਵਾਲੀ ਇਹ ਕਿਹੜੀ ਕੌਮ ਪੈਦਾ ਹੋ ਗਈ ਸੀ।[3] ਲੇਖਕ ਅਨੁਸਾਰ ਦੀਵਾਲੀ ਤੇ ਵਿਸਾਖੀ ਦੇ ਮੇਲੇ ਉੱਤੇ ਜ਼ਰੂਰ ਸਿੱਖ ਹਰ ਪਾਸੇ ਤੋਂ ਅੰਮ੍ਰਿਤਸਰ ਇਕਠੇ ਹੁੰਦੇ ਤੇ ਸਰੋਵਰ ਵਿਚ ਕਾਹਲੀ ਨਾਲ ਇਸ਼ਨਾਨ ਕਰਦੇ ਅਤੇ ਚਾਰ ਚੁਫੇਰੇ ਭੱਜ ਜਾਂਦੇ।[4]

ਸਿੱਖਾਂ ਦੀ ਦੁਰਗਤੀ ਦਾ ਵਰਣਨ ਕਰਦਿਆਂ ਹੋਇਆਂ ਲੇਖਕ ਨੇ ਤਾਰਾ ਸਿੰਘ ਦੀ ਸ਼ਹੀਦੀ ਦਾ ਵੀ ਵਰਣਨ ਕੀਤਾ ਹੈ। ਪਰੰਤੂ ਸਿੱਖਾਂ ਦੇ ਹੌਂਸਲੇ ਦਿਨ ਬਦਿਨ ਵੱਧਦੇ ਗਏ ਅਤੇ ਉਹਨਾਂ ਨੂੰ ਪੱਕਾ ਵਿਸ਼ਵਾਸ ਸੀ ਕਿ ਇਕ ਦਿਨ ਅਜਿਹਾ ਆਵੇਗਾ ਜਦੋਂ ਪੰਜਾਬ ਵਿਚ ਖਾਲਸੇ ਦਾ ਰਾਜ ਹੋਵੇਗਾ। ਇਸੇ ਲਈ ਉਹ ਤੰਗੀਆਂ ਵਿਚ ਵੀ ਬੇਖੌਫ ਰਹੇ ਅਤੇ ਹੌਂਸਲਾ ਨਾ ਛੱਡਿਆ।

ਕਿਹਾ ਜਾਂਦਾ ਹੈ ਕਿ ਸਿੱਖਾਂ ਦੇ ਇਕ ਦਸਤੇ ਨੇ 2000 ਦੇ ਕਰੀਬ ਮੁਸਲਮਾਨਾਂ ਦੇ ਦਸਤੇ ਨੂੰ ਹਾਰ ਦਿੱਤੀ। ਜ਼ਕਰੀਆ ਖਾਂ ਦੇ ਮੁਸਲਮਾਨ ਕੱਟੜ ਜਨਤਾ ਨੂੰ ਅਪੀਲ ਕਰਨ 'ਤੇ ਹੈਦਰੀ ਝੰਡਾ ਬੁਲੰਦ ਕਰ ਦਿੱਤਾ ਗਿਆ। ਪਰੰਤੂ ਭੀਲਵਾਲ ਦੇ ਸਥਾਨ ਉੱਤੇ ਸਿੱਖਾਂ ਦੀ ਜਿੱਤ ਹੋਈ।

ਜ਼ਕਰੀਆ ਖਾਂ ਦੀ ਇਸ ਹਾਰ ਪਿੱਛੋਂ ਉਸਨੇ ਸਿੱਖਾਂ ਨਾਲ ਸਮਝੌਤਾ ਕਰਨ ਦੀ ਠਾਣੀ ਪਰੰਤੂ ਅੰਤ ਵਿਚ ਸਿੱਖਾਂ ਦੇ ਜੰਗੀ ਖਾਲਸੇ ਦੇ ਦੋ ਭਾਗ ਬੁੱਢਾ ਦਲ ਅਤੇ ਤਰੁਨਾ ਦਲ ਨੇ ਆਪਣੇ ਕਾਰਜਾਂ ਨੂੰ ਸੰਗਠਤ ਰੂਪ ਵਿਚ ਨਿਭਾਉਂਦੇ ਹੋਏ ਹਕੂਮਤ ਦੇ ਪ੍ਰਬੰਧ ਵਿਚ ਖਲਲ ਪਾਉਣ ਦਾ ਪੂਰਾ ਯਤਨ ਕੀਤਾ। ਭਾਈ ਮਨੀ ਸਿੰਘ ਦੀ ਸ਼ਹੀਦੀ[5] ਉਪਰੰਤ (1737) ਜ਼ਕਰੀਆ ਖਾਂ ਨੇ ਸਿੱਖਾਂ ਵਿਰੁੱਧ ਜ਼ੁਲਮ ਵਧਾ ਦਿੱਤਾ। ਸਿੱਖਾਂ ਦਾ ਜੰਗਲੀ ਜਾਨਵਰਾਂ ਵਾਂਗ ਸ਼ਿਕਾਰ ਕੀਤਾ ਗਿਆ। ਬਹੁਤ ਸਾਰੇ ਵਿਅਕਤੀ ਸ਼ਹੀਦ ਹੋਏ ਜਿਵੇਂ ਤਾਰਾ ਸਿੰਘ, ਹਕੀਕਤ ਰਾਏ[6] ਆਦਿ ਆਦਿ। ਸੰਨ 1745 ਈ. ਵਿਚ ਜ਼ਕਰੀਆ ਖਾਂ ਦੀ ਮੌਤ ਉਪਰੰਤ ਯਾਹੀਆ ਖਾਂ ਪੰਜਾਬ ਦਾ ਸੂਬੇਦਾਰ ਬਣਿਆ। ਉਸਦੇ ਸਮੇਂ ਵੀ ਸਿੱਖਾਂ ਉੱਤੇ ਜ਼ੁਲਮ ਢਹਿੰਦੇ ਰਹੇ। ਗੌਡਲਾਂਵਾਲਾ ਦੇ ਸਥਾਨ ਉੱਤੇ ਦਿਵਾਨ ਜਸਪਤ ਰਾਏ ਫੌਜਦਾਰ ਦੀ ਸਿੱਖਾਂ ਨਾਲ ਟੱਕਰ ਹੋਈ ਅਤੇ ਦਿਵਾਨ ਜਸਪਤ ਰਾਏ ਮਾਰਿਆ ਗਿਆ। ਇਸ ਤੋਂ ਉਪਰੰਤ ਉਸਦੇ ਭਰਾ ਲੱਖਪਤ ਰਾਏ ਨੇ ਪ੍ਰਣ ਲਿਆ ਕਿ ਗੁਰੂ ਗੋਬਿੰਦ ਸਿੰਘ ਜੋ ਖੱਤਰੀ ਸਨ ਨੇ ਸਿੰਘਾਂ ਦਾ ਇਹ ਪੰਥ ਚਲਾਇਆ ਸੀ ਅਤੇ ਉਹ ਵੀ ਇਕ ਖੱਤਰੀ ਸੀ ਜੋ ਸਿੰਘਾਂ ਦਾ ਨਾਸ਼ ਕਰੇਗਾ।[7] ਦੀਵਾਨ ਲੱਖਪਤ ਰਾਏ ਅਤੇ ਸਿੰਘਾਂ ਦਾ ਬਸੋਲੀ ਦੀਆਂ ਪਹਾੜੀਆਂ ਨੇੜੇ ਘਮਸਾਨ ਦਾ ਯੁੱਧ ਹੋਇਆ ਜਿਸ ਵਿਚ ਸਿੰਘਾਂ ਦੀ ਹਾਰ ਹੋਈ ਅਤੇ ਉਹ ਬਹੁਤ ਗਿਣਤੀ ਵਿਚ ਮਾਰੇ ਅਤੇ ਕੈਦ ਕੀਤੇ ਗਏ। ਸਿੱਖ ਇਤਿਹਾਸ ਵਿਚ ਇਸ ਘਟਨਾ ਨੂੰ 'ਛੋਟਾ ਘੱਲੂਘਾਰਾ' ਦੇ ਨਾਮ ਨਾਲ ਯਾਦ ਕੀਤਾ ਜਾਂਦਾ ਹੈ।

ਲੇਖਕ ਅਨੁਸਾਰ ਲੱਖਪਤ ਰਾਏ ਨੇ ਨਵਾਬ ਯਾਹੀਆ ਖਾਂ ਦੀ ਆਗਿਆ ਅਨੁਸਾਰ ਸਿੱਖਾਂ ਦਾ ਪੰਜ ਰੁਪਏ ਪ੍ਰਤੀ ਸਿਰ ਨਿਸ਼ਚਿਤ ਕੀਤਾ ਸੀ। ਜੋ ਵਿਅਕਤੀ ਸਿੱਖ ਦਾ ਸਿਰ ਮੁੰਡਵਾਕੇ ਲਿਆਵੇ ਉਸ ਨੂੰ ਪੰਜ ਰੁਪਏ ਇਨਾਮ ਮਿਲੇਗਾ। ਸਿੱਖਾਂ ਉਪਰ ਸਖ਼ਤੀਆਂ

ਕਾਰਨ ਉਹ ਖੂਹਾਂ, ਬੇਲਿਆਂ, ਖੁੰਦਰਾਂ ਅਤੇ ਸੁੰਨਸਾਨ ਜੰਗਲਾਂ ਵਿਚ ਰਹਿਣ ਲੱਗ ਪਏ। ਇਸ ਪ੍ਰਕਾਰ ਲੇਖਕ ਨੇ ਸਿੱਖ-ਮੁਗ਼ਲ ਸੰਘਰਸ਼ ਦੀ ਵਿਸਥਾਰ ਸਹਿਤ ਤਸਵੀਰ ਪੇਸ਼ ਕੀਤੀ ਹੈ ਅਤੇ ਸਿੱਖ-ਅਫਗਾਨ ਸੰਘਰਸ਼ ਨੂੰ ਵੀ ਦਰਸਾਇਆ ਹੈ।...

ਮੀਰ ਮੰਨੂੰ ਦੀ ਅਮਲਦਾਰੀ ਦੇ ਦਿਨਾਂ ਵਿਚ ਵੀ ਸਿੱਖਾਂ ਉੱਤੇ ਢੇਰ ਸਾਰੇ ਜ਼ੁਲਮ ਕੀਤੇ ਗਏ। ਜਿਥੇ ਕਿਤੇ ਵੀ ਕੋਈ ਸਿੱਖ ਮਿਲਦਾ ਉਸਦਾ ਘਰ ਢਾਹ ਦਿੱਤਾ ਜਾਂਦਾ ਅਤੇ ਉਸਦੇ ਸਿਰ ਦੇ ਵਾਲ ਕੱਟਵਾ ਦਿੱਤੇ ਜਾਂਦੇ ਜਾਂ ਮਾਰ ਦਿੱਤਾ ਜਾਂਦਾ।[8]

ਲੇਖਕ ਨੇ ਸਿੱਖ-ਅਫਗਾਨ ਸੰਘਰਸ਼ ਦੇ ਵਰਣਨ ਵਿਚਕਾਰ ਸਰਦਾਰਾਂ ਦੇ ਨਾਮ ਅਤੇ ਉਹਨਾਂ ਦੇ ਜੰਗੀ ਕਾਰਜਾਂ ਸਬੰਧੀ ਰੌਸ਼ਨੀ ਪਾਈ ਹੈ। ਉਹ ਅਹਿਮਦ ਸ਼ਾਹ ਅਬਦਾਲੀ ਨੂੰ ਗਿਆਰਾਂ ਵਾਰ ਲਾਹੌਰ ਆਇਆ ਦੱਸਦਾ ਹੈ ਪਰ ਜਦੋਂ ਕਿ ਅਬਦਾਲੀ ਦੇ ਇਨਾਂ ਹਮਲਿਆਂ ਦੀ ਗਿਣਤੀ ਅੱਠ ਜਾਂ ਨੌ ਮੰਨੀ ਜਾਂਦੀ ਹੈ। ਸਿੱਖਾਂ ਦੇ ਮੁੱਖ ਆਗੂ ਜਿਹਨਾਂ ਦੁਆਰਾ ਮੁਗ਼ਲਾਂ ਅਤੇ ਅਫਗਾਨਾਂ ਵਿਰੁੱਧ ਸੰਘਰਸ਼ ਹੱਥਲੀ ਪੁਸਤਕ ਵਿਚ ਦਰਸਾਇਆ ਗਿਆ ਹੈ ਵਿਚ ਬਾਗ ਸਿੰਘ, ਕਪੂਰ ਸਿੰਘ, ਹਰੀ ਸਿੰਘ ਭੰਗੀ, ਚੜ੍ਹਤ ਸਿੰਘ ਸ਼ੁਕਰਚਕੀਆ ਜੱਸਾ ਸਿੰਘ ਆਹਲੂਵਾਲੀਆ, ਜੈ ਸਿੰਘ ਕਨ੍ਹਈਆ, ਲਹਿਣਾ ਸਿੰਘ, ਗੁੱਜਰ ਸਿੰਘ ਅਤੇ ਤਾਰਾ ਸਿੰਘ ਆਦਿ ਸ਼ਾਮਿਲ ਕੀਤੇ ਗਏ ਹਨ। ਲੇਖਕ ਨੇ ਇਹਨਾਂ ਆਗੂਆਂ ਦੇ ਅਫਗਾਨਾਂ ਅਤੇ ਮੁਗ਼ਲਾਂ ਵਿਰੁੱਧ ਸੰਘਰਸ਼ ਸਬੰਧੀ ਲੁੱਟਮਾਰ ਅਤੇ ਹੋਰ ਅਜਿਹੇ ਬਦਨਾਮੀ ਵਾਲੇ ਅਸ਼ਲੀਲ ਸ਼ਬਦਾਂ ਦੀ ਵਰਤੋਂ ਕੀਤੀ ਹੈ।[9] ਅਸਲ ਵਿਚ ਉਪਰੋਕਤ ਵਰਣਨ ਕੀਤੇ ਗਏ ਵਿਅਕਤੀ ਵਿਦੇਸ਼ੀ ਰਾਜ ਤੋਂ ਸੁਤੰਤਰਤਾ ਪ੍ਰਾਪਤ ਕਰਨ ਦੇ ਕੰਮ ਵਿਚ ਜੁਟੇ ਹੋਏ ਸਨ ਅਤੇ ਅਜਿਹੇ ਕੰਮ ਵਿਚ ਸਫਲਤਾ ਦਾ ਇਕ ਸਾਧਨ ਸਮੇਂ ਦੀ ਜ਼ਾਲਮ ਹਕੂਮਤ ਦੇ ਕੰਮ ਵਿਚ ਵਿਘਨ ਪਾਉਣਾ ਉਹਨਾਂ ਦੇ ਟੀਚੇ ਦਾ ਇਕ ਸਾਧਨ ਸੀ। ਲੇਖਕ ਅਜਿਹੇ ਸੂਖਮ ਵਿਚਾਰਾਂ ਨੂੰ ਸਮਝਣ ਤੋਂ ਅਸਮਰਥ ਰਿਹਾ ਹੈ ਅਤੇ ਥਾਂ ਥਾਂ ਉੱਤੇ ਮੁਗ਼ਲ ਹਾਕਮਾਂ ਪ੍ਰਤੀ ਹਮਦਰਦੀ ਦਾ ਪ੍ਰਗਟਾਵਾ ਕਰਦਾ ਹੈ। ਲੇਖਕ ਨੇ ਸਿੱਖਾਂ ਦੀ ਅਣਖ ਅਤੇ ਬਹਾਦਰੀ ਸਬੰਧੀ ਦੀ ਕਈ ਥਾਂ ਉੱਤੇ ਇਜ਼ਹਾਰ ਕੀਤਾ ਹੈ।[10]

ਸਿੱਖ-ਮੁਗ਼ਲ ਅਤੇ ਸਿੱਖ-ਅਫਗਾਨ ਸੰਘਰਸ਼ ਦਾ ਵਿਸਥਾਰ ਦਿੰਦੇ ਹੋਏ ਮਿਸਲਦਾਰੀ ਪ੍ਰਣਾਲੀ ਉੱਤੇ ਲਾਭਦਾਇਕ ਰੌਸ਼ਨੀ ਪਾਈ ਗਈ ਹੈ। ਹਰੀ ਸਿੰਘ ਭੰਗੀ, ਚੜ੍ਹਤ ਸਿੰਘ ਸ਼ੁਕਰਚੱਕੀਆ ਅਤੇ ਜੱਸਾ ਸਿੰਘ ਆਹਲੂਵਾਲੀਆ ਆਦਿ ਆਗੂਆਂ ਨੇ ਇਕੱਠਿਆਂ ਹੋ ਕੇ ਇਲਾਕੇ ਆਪਣੇ ਅਧੀਨ ਕਰਨ ਦੀ ਚੇਸ਼ਟਾ ਅਰੰਭ ਕਰ ਦਿੱਤੀ। ਹੌਲੀ ਹੌਲੀ ਉਹਨਾਂ ਦੀ ਸ਼ਕਤੀ ਵੱਧਦੀ ਗਈ ਅਤੇ ਉਹਨਾਂ ਦੇ ਦਸ-ਦਸ ਅਤੇ ਵੀਹ-ਵੀਹ ਸਵਾਰ ਬਿਲਕੁਲ ਇਕੱਲੇ ਆਪਣੇ ਅਧੀਨ ਰੱਖ ਲਏ। ਲੇਖਕ ਜੱਸਾ ਸਿੰਘ ਰਾਮਗੜ੍ਹੀਆ ਦਾ 50-60 ਸਵਾਰਾਂ ਨਾਲ ਅਦੀਨਾ ਬੇਗ ਦੀ ਨੌਕਰੀ ਵਿਚ ਆਉਣ ਦਾ ਵਰਣਨ ਕਰਦਾ ਹੈ।[11] ਅਹਿਮਦਸ਼ਾਹ ਅਬਦਾਲੀ ਦੇ ਇਕ ਹਮਲੇ ਸਮੇਂ ਮੀਰ ਮੰਨੂੰ ਦਾ ਅਫਗਾਨੀ ਫੌਜਾਂ ਨਾਲ ਮੁਕਾਬਲਾ, ਲਾਹੌਰ ਵਿਚ ਦੰਗੇ-ਫ਼ਸਾਦ ਅਤੇ ਨਵਾਬ ਕਪੂਰ ਸਿੰਘ ਦਾ ਅਚਨਚੇਤ ਵੀਹ ਸਵਾਰਾਂ ਨਾਲ ਲਾਹੌਰ ਵਿਚ ਦਾਖਲਾ ਅਤੇ ਕੋਤਵਾਲੀ ਦੇ ਚਬੂਤਰੇ 'ਤੇ ਆ ਬੈਠਣ ਦਾ ਵਰਣਨ ਵੀ ਕੀਤਾ ਗਿਆ ਹੈ। ਲੇਖਕ ਨੇ ਸਿੱਖਾਂ ਦੇ ਰਾਮ ਰੌਣੀ ਦੇ ਕਿਲ੍ਹੇ ਨੂੰ ਤਿਆਰ ਕਰਨ ਅਤੇ ਵੈਰੀ ਨਾਲ ਸੰਘਰਸ਼ ਕਰਨ ਸਬੰਧੀ ਵਿਸਤਾਰ ਦਿੱਤਾ ਹੈ। ਜੱਸਾ ਸਿੰਘ

ਰਾਮਗੜ੍ਹੀਏ ਦਾ ਅਦੀਨਾ ਬੇਗ ਦੇ ਸਾਥ ਨੂੰ ਛੱਡਕੇ ਰਾਮ ਰੌਣੀ ਦੇ ਕਿਲ੍ਹੇ ਵਿਚ ਆਪਣੇ ਸਾਥੀ ਸਿੰਘਾਂ ਨਾਲ ਮਿਲ ਜਾਣ ਸਬੰਧੀ ਵੀ ਰੌਸ਼ਨੀ ਪਾਈ ਹੈ। ਉਸ ਨੇ ਅਹਿਮਦ ਸ਼ਾਹ ਅਬਦਾਲੀ ਦੇ ਹਮਲਿਆਂ ਦਾ ਵਿਸਤਾਰ ਦਿੱਤਾ ਹੈ ਜਿਸ ਵਿਚ ਮੀਰ ਮੰਨੂੰ ਅਤੇ ਅਦੀਨਾ ਬੇਗ ਦੇ ਰੋਲ ਨੂੰ ਚਿਤਰਿਆ ਗਿਆ ਹੈ। 1752 ਈ. ਦੇ ਅਹਿਮਦਸ਼ਾਹ ਅਬਦਾਲੀ ਦੇ ਤੀਜੇ ਹਮਲੇ ਵੇਲੇ ਮੀਰ ਮੰਨੂੰ ਨੂੰ ਆਪਣੇ ਆਪ ਨੂੰ ਅਹਿਮਦਸ਼ਾਹ ਅਬਦਾਲੀ ਦੇ ਹਵਾਲੇ ਕਰਨਾ ਪਿਆ। ਅਬਦਾਲੀ ਦੀ ਪੁੱਛ ਉੱਤੇ ਕਿ ਉਸਨੇ ਅਫਗਾਨ ਫੌਜਾਂ ਦਾ ਵਿਰੋਧ ਕਿਉਂ ਕੀਤਾ ਅਤੇ ਉਸ ਨਾਲ ਹੁਣ ਕਿਵੇਂ ਦਾ ਵਰਤਾਉ ਕਰਨਾ ਚਾਹੀਦਾ ਸੀ, ਮੀਰ ਮੰਨੂੰ ਦਾ ਉੱਤਰ ਰਾਜਨੀਤਕ ਸੂਝਬੂਝ ਅਤੇ ਦਲੇਰੀ ਦਾ ਸੂਚਿਕ ਸੀ। ਉਸਨੇ ਕਿਹਾ ਕਿ ਜੇਕਰ ਅਹਿਮਦਸ਼ਾਹ ਦੁਰਾਨੀ ਦੁਕਾਨਦਾਰ ਸੀ ਤਾਂ ਉਹ ਉਸਨੂੰ ਵੇਚ ਸਕਦਾ ਸੀ ਅਤੇ ਜੇਕਰ ਕਸਾਈ ਸੀ ਤਾਂ ਉਸ ਨੂੰ ਮਾਰ ਸਕਦਾ ਸੀ ਪਰੰਤੂ ਜੇਕਰ ਉਹ ਹੁਕਮਰਾਨ ਸੀ ਤਾਂ ਉਸ ਨੂੰ ਚਾਹੀਦਾ ਸੀ ਕਿ ਉਹ ਉਸ ਨੂੰ ਆਪਣੀ ਮੇਹਰ ਅਤੇ ਮਾਫੀ ਦਾ ਪਾਤਰ ਬਣਾਵੇ। ਅਬਦਾਲੀ ਦੀ ਪੁੱਛ ਉੱਤੇ ਕਿ ਜੇਕਰ ਮੀਰ ਮੰਨੂੰ ਉਸ ਨੂੰ ਆਪਣੀ ਹਿਰਾਸਤ ਵਿਚ ਲੈ ਲੈਂਦਾ ਤਾਂ ਉਹ ਉਸ ਨਾਲ ਕਿਸ ਪ੍ਰਕਾਰ ਦਾ ਵਿਹਾਰ ਕਰਦਾ ਤਾਂ ਮੀਰ ਮੰਨੂੰ ਨੇ ਉਸਨੂੰ ਜਵਾਬ ਦਿੱਤਾ ਕਿ ਉਹ ਉਸ ਨੂੰ ਜਕੜਕੇ ਦਿੱਲੀ ਦੇ ਸਮਰਾਟ ਕੋਲ ਲੈ ਜਾਂਦਾ। ਲੇਖਕ ਦੇ ਅਜਿਹੇ ਸੰਕਲਪ ਦਾ ਕਾਰਨ ਇਹ ਸੀ ਕਿ ਉਹ ਹਕੂਮਤ ਦੇ ਪੱਖ ਵਿਚ ਸੀ ਅਤੇ ਸਿੱਖਾਂ ਦੇ ਸੁਤੰਤਰਤਾ ਸੰਗਰਾਮ ਦਾ ਵਿਰੋਧੀ ਸੀ। ਜਾਰਜ ਫੌਸਟਰ ਅਨੁਸਾਰ ਸਿੱਖਾਂ ਉੱਤੇ ਮੀਰ ਮੰਨੂੰ ਦੁਆਰਾ ਜ਼ੁਲਮਾਂ ਦਾ ਕਿਸੇ ਹੱਦ ਤੱਕ ਬਚਾਉ ਦੀਵਾਨ ਕੌੜਾ ਮੱਲ ਦੇ ਕਾਰਨ ਹੋਇਆ।

ਲੇਖਕ ਨੇ ਅਹਿਮਦ ਸ਼ਾਹ ਅਬਦਾਲੀ ਅਤੇ ਸਿੱਖਾਂ ਦੀ ਇਕ ਜ਼ਬਰਦਸਤ ਟੱਕਰ ਵਿਚ ਸਿੱਖਾਂ ਦੀ ਵੱਡੀ ਹਾਨੀ ਦਾ ਵਰਣਨ ਵੀ ਕੀਤਾ ਹੈ। ਇਹ ਘਟਨਾ 1762 ਈ. ਵਿਚ ਵਾਪਰੀ ਅਤੇ ਸਿੱਖ ਇਤਿਹਾਸ ਵਿਚ 'ਵੱਡੇ ਘੱਲੂਘਾਰੇ' ਦੇ ਨਾਮ ਨਾਲ ਪ੍ਰਸਿੱਧ ਹੋਈ। ਕਈ ਇਤਿਹਾਸਕਾਰ ਬਾਰਾਂ ਹਜ਼ਾਰ ਦੇ ਕਰੀਬ ਵਿਅਕਤੀਆਂ ਦੇ ਮਾਰੇ ਜਾਣ ਦਾ ਅੰਦਾਜ਼ਾ ਲਾਉਂਦੇ ਹਨ। ਕਿਹਾ ਜਾਂਦਾ ਹੈ ਕਿ ਇਸ ਸੰਘਰਸ਼ ਵਿਚ ਗੁਰੂ ਗ੍ਰੰਥ ਸਾਹਿਬ ਦਾ ਇਕ ਸਰੂਪ ਜਿਸ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਤਲਵੰਡੀ ਸਾਬੋ ਵਿਖੇ ਪੂਰਨ ਕਰਵਾਇਆ ਸੀ ਨਜ਼ਰੋਂ ਓਹਲੇ ਹੋ ਗਿਆ। ਇਸ ਖੂਨ-ਖਰਾਬੇ ਜਾਂ ਇਸ ਹੱਤਿਆਂ ਕਾਂਡ ਉਪਰੰਤ ਅਹਿਮਦ ਸ਼ਾਹ ਅਬਦਾਲੀ ਦੀਆਂ ਫੌਜਾਂ ਨੇ ਬਰਨਾਲੇ ਵੱਲ ਚੜ੍ਹਾਈ ਕੀਤੀ। ਪਰੰਪਰਾ ਅਨੁਸਾਰ ਉੱਥੋਂ ਦੇ ਮੁੱਖੀ ਮਹਾਰਾਜਾ ਆਲਾ ਸਿੰਘ ਨੂੰ ਆਪਣੇ ਕੇਸ ਬਚਾਉਣ ਲਈ ਬਹੁਤ ਸਾਰੀ ਰਕਮ ਨਜ਼ਰਾਨੇ ਦੇ ਤੌਰ 'ਤੇ ਦੇਣੀ ਪਈ। ਬਾਬਾ ਆਲਾ ਸਿੰਘ ਨੂੰ ਉਹਨਾਂ ਦੇ ਇਲਾਕੇ ਉੱਤੇ ਸਥਾਪਿਤ ਰਹਿਣ ਲਈ ਰਸਮੀ ਜਿਹੀ ਪ੍ਰਵਾਨਗੀ ਦਿੱਤੀ ਗਈ ਅਤੇ ਸਲਾਨਾ ਭੂਮੀ ਕਰ ਨਿਸ਼ਚਿਤ ਕੀਤਾ ਗਿਆ। ਅੰਮ੍ਰਿਤਸਰ ਦੇ ਅਸਥਾਨ ਉੱਤੇ ਸਥਿਤ ਹਰਿਮੰਦਰ ਸਾਹਿਬ ਦੇ ਪਵਿੱਤਰ ਸਰੋਵਰ ਨੂੰ ਗਾਰੇ ਨਾਲ ਦੂਸ਼ਿਤ ਕਰ ਦਿੱਤਾ ਗਿਆ। ਲੇਖਕ ਅਹਿਮਦ ਸ਼ਾਹ ਅਬਦਾਲੀ ਦੇ ਆਖਰੀ ਹਮਲੇ ਤੱਕ ਸਿੱਖ-ਅਫਗਾਨ ਸੰਘਰਸ਼ ਦੀ ਵਿਸਤਾਰ ਦਿੰਦਾ ਹੈ। ਅਹਿਮਦ ਸ਼ਾਹ ਅਬਦਾਲੀ ਆਪਣੇ 1765 ਈ. ਦੇ ਹਮਲੇ ਸਮੇਂ ਸਿੱਖਾਂ ਤੋਂ ਕਾਫੀ ਸਤਾਇਆ ਹੋਇਆ ਸੀ ਅਤੇ ਉਹ ਉਹਨਾਂ ਦਾ ਕੰਮ

ਤਮਾਮ ਕਰ ਦੇਣਾ ਚਾਹੁੰਦਾ ਸੀ। ਲੇਖਕ ਉਸ ਵਲੋਂ ਸਿੱਖਾਂ ਲਈ ਅਸ਼ਲੀਲ ਸ਼ਬਦਾਂ ਦੀ ਵਰਤੋਂ ਕੀਤੀ ਗਈ ਦੱਸਦਾ ਹੈ ਅਤੇ ਅਹਿਮਦ ਸ਼ਾਹ ਅਬਦਾਲੀ ਲਈ ਸਤਿਕਾਰਯੋਗ ਸ਼ਬਦਾਂ ਦੀ ਵਰਤੋਂ ਕਰਦਾ ਹੈ। ਇਸਦਾ ਮੂਲ ਕਾਰਨ ਇਹ ਹੈ ਕਿ ਉਹ ਸਿੱਖਾਂ ਦੇ ਸੁਤੰਤਰਤਾ ਸੰਗਰਾਮ ਤੋਂ ਜਾਣੂ ਨਹੀਂ ਸੀ। ਇਸ ਲਈ ਉਹ ਅਨੁਭਵ ਕਰਦਾ ਹੈ ਕਿ ਪੰਜਾਬ ਦੇ ਸਿੱਖ ਸਰਦਾਰਾਂ ਅਧੀਨ ਆਉਣ ਨਾਲ ਸਮੂਹ ਪ੍ਰਬੰਧਕ ਅਦਾਰਿਆਂ ਦਾ ਖਾਤਮਾ ਹੋ ਗਿਆ ਪਰੰਤੂ ਇਹ ਸੰਕੇਤ ਕਰਦਾ ਹੈ ਕਿ ਅਬਦਾਲੀ ਦੇ ਹਮਲਿਆਂ ਦੇ ਬਾਵਜੂਦ ਸਿੱਖ ਜੇਤੂ ਨਿਕਲੇ ਅਤੇ ਪੰਜਾਬ ਉੱਤੇ ਕਾਬਜ਼ ਹੋ ਗਏ। ਅਸਲ ਵਿਚ ਉਹਨਾਂ ਦੇ ਅਧੀਨ ਰਾਖੀ ਪ੍ਰਣਾਲੀ ਤੋਂ ਆਏ ਇਲਾਕੇ ਉਹਨਾਂ ਦੀ ਪੂੰਜੀ ਅਤੇ ਦਲੇਰੀ ਦੇ ਸੂਚਿਕ ਹਨ।

ਅਹਿਮਦ ਸ਼ਾਹ ਅਬਦਾਲੀ ਦੇ ਹਮਲਿਆਂ ਉਪਰੰਤ ਅਤੇ ਮੁਗ਼ਲਾਂ ਦੀ ਸ਼ਕਤੀ ਦੇ ਵਿਨਾਸ਼ ਦੀ ਸਥਿਤੀ ਵਿਚ ਰਾਜਨੀਤਕ ਸ਼ਕਤੀ ਸਿੰਘਾਂ ਦੇ ਹੱਥ ਆ ਗਈ। ਖੁਸ਼ਵਕਤ ਰਾਏ ਨੇ ਇਸ ਸਥਿਤੀ ਦਾ ਵਰਣਨ ਇਸ ਪ੍ਰਕਾਰ ਕੀਤਾ ਹੈ ਕਿ ਉਸਦੀ ਸਿੱਖਾਂ ਪ੍ਰਤੀ ਘਿਰਣਾ ਉਸਦੇ ਵਰਣਨ ਤੋਂ ਡੁੱਲ੍ਹ ਡੁੱਲ੍ਹ ਪੈਂਦੀ ਹੈ। ਉਹ ਲਿਖਦਾ ਹੈ ਕਿ ਹੁਣ 'ਘਟੀਆ ਦਰਜੇ ਦੇ ਜ਼ਲੀਲ ਅਤੇ ਕਮੀਨੇ ਲੋਕਾਂ ਨੂੰ ਉੱਚੇ ਦਰਜੇ ਪ੍ਰਾਪਤ ਹੋ ਗਏ।' ਸ਼ਰੀਫਜ਼ਾਦਿਆਂ ਨੇ ਇਲਮ ਅਤੇ ਅਦਬ ਦੀ ਥਾਂ ਕਮੀਨਗੀ ਦਾ ਵਤੀਰਾ ਸਿੱਖਿਆ ਅਤੇ ਸਰਦਾਰੀ ਘਰ ਘਰ ਵੰਡੀ ਗਈ। ਹਰ ਪਿੰਡ ਦੇ ਜ਼ਿਮੀਂਦਾਰ ਨੂੰ ਫੌਜਦਾਰੀ ਮਿਲ ਗਈ। ਇਹ ਅੱਗ ਇਥੋਂ ਤੱਕ ਭੜਕ ਗਈ ਕਿ ਹਰ ਘਰ ਵਿਚ ਇਕ ਦੋ ਵਿਅਕਤੀ ਸਿੱਖ ਹਨ। ਸਿੱਖਾਂ ਦੇ ਗੁੱਟ ਦਾ ਪੰਜਾਬ ਵਿਚ ਕਾਫੀ ਮਾਤਰਾ ਵਿਚ ਹਥਿਆਰਬੰਦ ਵਿਅਕਤੀ ਹੋਵੇਗਾ। ਇਹਨਾਂ ਸਾਰਿਆਂ ਵਿਚੋਂ ਤਾਂ ਬਹੁਤ ਸਾਰੇ ਨੌਕਰਪੇਸ਼ੇ ਹਨ ਅਤੇ ਕਾਰੀਗਰੀ, ਵਪਾਰ ਅਤੇ ਖੇਤੀਬਾੜੀ ਦਾ ਕੰਮ ਧੰਦਾ ਕਰਦੇ ਹਨ। ਇਹਨਾਂ ਲੋਕਾਂ ਦਾ ਜ਼ਿਆਦਾ ਜ਼ੋਰ 1824 ਬਿਕਰਮੀ (1767) ਤੱਕ ਸੀ ਪਰੰਤੂ ਸਰਕਾਰੀ ਪ੍ਰਬੰਧ ਕੁਝ ਅੱਛਾ ਨਾ ਹੋ ਸਕਿਆ। ਇਸ ਉਪਰੰਤ ਕਈ ਸਾਲਾਂ ਦੇ ਅਰਸੇ ਵਿਚ ਕੁਝ ਲੋਕ ਰਿਆਸਤਾਂ ਦੇ ਮਾਲਕ ਬਣ ਗਏ। ਖਾਲਸੇ ਦੇ ਸਮੂਹ ਰਈਸ ਅਤੇ ਮਹੱਤਵਪੂਰਨ ਵਿਅਕਤੀ ਪੰਜਾਬ ਵਿਚ ਹੀ ਪੈਦਾ ਹੋਏ।

ਲੇਖਕ ਪੰਜਾਬ ਦਾ ਸੁੰਦਰ ਨਕਸ਼ਾ ਖਿੱਚਦਾ ਹੈ। ਉਸ ਅਨੁਸਾਰ ਇਹ ਇਕ 'ਵੱਡਾ ਦੇਸ਼' ਹੈ ਜਿਹੜਾ ਸਤਲੁਜ ਦਰਿਆ ਤੋਂ ਲੈ ਕੇ ਸਿੰਧ ਦਰਿਆ ਤੱਕ ਜੋ ਅਟਕ ਦੇ ਨਾਮ ਨਾਲ ਵੀ ਪ੍ਰਸਿੱਧ ਹੈ ਫੈਲਿਆ ਹੋਇਆ ਹੈ। ਇਸ ਨੂੰ ਪੰਜ ਦਰਿਆ ਅਰਥਾਤ ਸਤਲੁਜ, ਬਿਆਸ, ਰਾਵੀ, ਚਨਾਬ ਅਤੇ ਜਿਹਲਮ ਸਿੰਜਦੇ ਹਨ। ਸੰਮਤ 1855 ਦੀ ਬਿਕਰਮੀ (1798) ਤੋਂ ਲੈ ਕੇ ਕਸ਼ਮੀਰੀ ਨਸਲ ਦੇ ਲੋਕ ਉੱਥੋਂ ਦੇ ਹਾਕਮਾਂ ਦੀ ਸਖਤੀ ਤੋਂ ਡਰ ਕੇ ਇਥੇ ਆ ਕੇ ਅਬਾਦ ਹੋ ਗਏ ਅਤੇ ਉਹਨਾਂ ਕਰਕੇ ਅੰਮ੍ਰਿਤਸਰ ਵਿਚ ਪਸ਼ਮੀਨੇ ਦੀ ਬੁਣਤੀ ਦਾ ਕੰਮ ਹੁੰਦਾ ਹੈ। ਕਾਫੀ ਮਾਤਰਾ ਵਿਚ ਲੋਕ ਮੁਲਤਾਨ, ਬਹਾਵਲਪੁਰ, ਕੋਹਸਤਾਨ ਅਤੇ ਕਸ਼ਮੀਰ ਆਦਿ ਤੋਂ ਆ ਕੇ ਅਬਾਦ ਹੋਏ ਹਨ। ਬਹੁਤ ਸਾਰੇ ਲੇਖਕ ਜਿਵੇਂ ਕੰਨਿਘਮ, ਬੈਰਨ ਚਾਰਲਸ ਹਿਊਗਲ, ਸਟੇਨਬੈਕ ਆਦਿ ਨੇ ਸ਼ਲਾਘਾ ਕੀਤੀ ਹੈ। ਲੇਖਕ ਅਨੁਸਾਰ ਸਿੱਖ ਫਿਰਕੇ ਦੇ ਸਰਦਾਰ ਬੜੇ ਸਾਦਾਲੋਹ ਹਨ। ਖਾਣ-ਪੀਣ ਜਾਂ ਉਠਣ ਬੈਠਣ ਵਿਚ ਉਹਨਾਂ ਵਿਚ ਉੱਕਾ ਹੀ ਦਿਖਾਵਾ ਨਹੀਂ ਹੈ। ਲੇਖਕ ਨੇ ਸਰਦਾਰਾਂ ਦੇ ਹਾਲਾਤ ਦੇ ਨਾਲ ਨਾਲ ਉਹਨਾਂ ਦੀ ਮੁਲਕਗੀਰੀ ਅਤੇ ਰਾਜਨੀਤੀ ਨੂੰ ਵੀ ਚਿਤਰਿਆ ਹੈ। ਲੇਖਕ

ਮਿਸਲਦਾਰੀ ਪ੍ਰਣਾਲੀ ਦਾ ਲਿਖਾਇਕ ਹੈ ਅਤੇ ਫ਼ਾਰਸੀ ਦੇ ਹੋਰ ਲੇਖਕਾਂ ਦੇ ਨਿਆਈਂ ਭਾਵੇਂ ਮਿਸਲ ਸ਼ਬਦ ਦੀ ਵਰਤੋਂ ਨਹੀਂ ਕਰਦਾ ਪਰ ਉਹਨਾਂ ਦੀ ਅਮਲਦਾਰੀ ਦਾ ਪੂਰਾ ਵਿਸਥਾਰ ਦਿੰਦਾ ਹੈ ਅਤੇ ਉਹ ਮਿਸਲ ਸਰਦਾਰਾਂ ਦੇ ਵਿਵਸਾਇ ਦੇ ਅਰੰਭ ਤੋਂ ਮਹਾਰਾਜਾ ਰਣਜੀਤ ਸਿੰਘ ਦੇ ਮਿਸਲਾਂ ਨੂੰ ਆਪਣੇ ਰਾਜ ਵਿਚ ਮਿਲਾਉਣ ਤੱਕ ਦੇ ਸਮੇਂ ਉੱਤੇ ਲਾਭਦਾਇਕ ਰੋਸ਼ਨੀ ਪਾਉਂਦਾ ਹੈ। ਉਹ ਕੇਵਲ 1811 ਈ. ਤੱਕ ਦੇ ਹਾਲਾਤ ਦਾ ਲਿਖਾਇਕ ਹੈ। ਲੇਖਕ ਅਨੁਸਾਰ ਸਮੂਹ ਸਰਦਾਰਾਂ ਵਿਚ ਜੱਸਾ ਸਿੰਘ ਆਹਲੂਵਾਲੀਆ ਇਸ ਫਿਰਕੇ ਦਾ ਪਹਿਲਾ ਵਿਅਕਤੀ ਹੈ ਜਿਸਨੇ ਮੁਲਕਗੀਰੀ ਦੇ ਮਸਲੇ ਵਿਚ ਤਰੱਕੀ ਪ੍ਰਾਪਤ ਕੀਤੀ। ਲੇਖਕ ਨੇ ਮਿਸਲਦਾਰੀ ਪ੍ਰਣਾਲੀ ਨਾਲ ਸਬੰਧਤ ਚੋਣਵੇਂ ਸਿੱਖ ਸਰਦਾਰਾਂ ਦਾ ਵਿਸਥਾਰ ਦਿੰਦਿਆਂ ਹੋਇਆ ਉਹਨਾਂ ਦੇ ਅਧੀਨ ਇਲਾਕਿਆਂ ਦਾ ਵਿਸਤਾਰ ਨਾਲ ਵਰਣਨ ਕੀਤਾ ਹੈ। ਲੇਖਕ ਕਿਉਂਕਿ ਅੰਗਰੇਜ਼ਾਂ ਦੀ ਫਰਮਾਇਸ਼ ਉੱਤੇ ਆਪਣੀ ਰਚਨਾ ਨੂੰ ਕਲਮਬੱਧ ਕਰ ਰਿਹਾ ਹੈ ਇਸ ਲਈ ਉਸ ਲਈ ਸਿੱਖ ਅਤੇ ਗੈਰ ਸਿੱਖ ਦੋਵੇਂ ਪ੍ਰਕਾਰ ਦੇ ਸਰਦਾਰਾਂ ਦਾ ਵਰਣਨ ਕਰਨਾ ਅਵੱਸ਼ਕ ਬਣ ਗਿਆ। ਸਿੱਖ ਸਰਦਾਰਾਂ ਸਬੰਧੀ ਵਿਆਖਿਆ ਨੂੰ ਵਿਸ਼ੇਸ਼ ਥਾਂ ਦਿੱਤੀ ਗਈ ਤਾਂ ਜੋ ਮਹਾਰਾਜਾ ਰਣਜੀਤ ਸਿੰਘ ਦੇ ਸ਼ਕਤੀ ਗ੍ਰਹਿਣ ਕਰਨ ਦੇ ਇਤਿਹਾਸਕ ਤੱਥਾਂ ਨੂੰ ਵਿਸ਼ੇਸ਼ ਅਤੇ ਵਿਸਤਾਰ ਸਹਿਤ ਪਿਛੋਕੜ ਮਿਲ ਸਕੇ।

ਸਰਦਾਰ ਜੱਸਾ ਸਿੰਘ ਆਹਲੂਵਾਲੀਆ ਦਾ ਹਾਲ ਕਲਮਬੱਧ ਕਰਦਾ ਹੋਇਆ ਖੁਸ਼ਵਕਤ ਰਾਏ ਲਿਖਦਾ ਹੈ ਕਿ ਜੱਸਾ ਸਿੰਘ ਆਹਲੂਵਾਲੀਆ ਕਲਾਲ ਸੀ ਅਤੇ ਪਿੰਡ ਆਹਲੂ ਦਾ ਵਸਨੀਕ ਸੀ। ਨਵਾਬ ਕਪੂਰ ਸਿੰਘ ਉਸਦਾ ਕਾਇਮ-ਮੁਕਾਮ ਨਿਯੁਕਤ ਹੋਇਆ। ਅਸਲ ਵਿਚ ਲੇਖਕ ਨੂੰ ਭੁਲੇਖਾ ਲੱਗਾ ਹੈ। ਨਵਾਬ ਕਪੂਰ ਸਿੰਘ ਜੱਸਾ ਸਿੰਘ ਨਾਲੋਂ ਉੱਚ ਕੋਟੀ ਦਾ ਪ੍ਰਧਾਨ ਵਿਅਕਤੀ ਸੀ। ਦੂਜੇ ਸ਼ਬਦਾਂ ਵਿਚ ਜੱਸਾ ਸਿੰਘ ਆਹਲੂਵਾਲੀਏ ਨੇ ਮੁੱਢਲੀ ਜੰਗਜੂ ਸਿਖਲਾਈ ਨਵਾਬ ਕਪੂਰ ਸਿੰਘ ਤੋਂ ਪ੍ਰਾਪਤ ਕੀਤੀ ਸੀ। ਲੇਖਕ ਦਾ ਇਹ ਕਥਨ ਵੀ ਕੋਈ ਅਰਥ ਨਹੀਂ ਰੱਖਦਾ ਕਿ ਜੱਸਾ ਸਿੰਘ ਆਹਲੂਵਾਲੀਆ ਸ਼ੁਰੂ ਸ਼ੁਰੂ ਵਿਚ ਰਾਹ ਜਾਂਦਿਆਂ ਨੂੰ ਲੁੱਟਦਾ ਸੀ ਪਰੰਤੂ ਜਦੋਂ ਕਿਸਮਤ ਨੇ ਸਾਥ ਦਿੱਤਾ ਤਾਂ ਉਹ ਪੰਦਰਾਂ ਹਜ਼ਾਰ ਆਦਮੀਆਂ ਦਾ ਮਾਲਕ ਬਣ ਗਿਆ। ਭਾਵ ਪੰਦਰਾਂ ਹਜ਼ਾਰ ਆਦਮੀ ਉਸਦੇ ਅਧੀਨ ਆ ਗਏ। ਅਸਲ ਵਿਚ ਜੱਸਾ ਸਿੰਘ ਆਹਲੂਵਾਲੀਆ ਤੇ ਹੋਰ ਸਿੱਖ ਸਰਦਾਰ ਇਕੋ ਹੀ ਟੀਚਾ ਰੱਖਦੇ ਸਨ — ਬਦੇਸ਼ੀਆਂ ਤੋਂ ਆਜ਼ਾਦੀ ਪ੍ਰਾਪਤ ਕਰਨਾ ਅਤੇ ਆਪਣੇ ਪੰਜਾਬ ਵਿਚ ਸੁਤੰਤਰਤਾ ਨਾਲ ਵਿਚਰਨਾ ਇਸ ਲਈ ਮੁਗਲ ਪ੍ਰਬੰਧ ਨੂੰ ਭਲੀ-ਭਾਂਤ ਨਾ ਚਲਣ ਦੇਣਾ ਇਸੇ ਮੰਜ਼ਲ ਦਾ ਇਕ ਸਾਧਨ ਸੀ। ਇਸ ਸੰਦਰਭ ਵਿਚ ਲੇਖਕ ਅਨੁਸਾਰ ਅਹਿਮਦ ਸ਼ਾਹ ਅਬਦਾਲੀ ਨੇ ਭਾਰਤ ਉੱਤੇ ਗਿਆਰਾਂ ਹਮਲੇ ਕੀਤੇ ਪਰੰਤੂ ਅਜਿਹਾ ਨਹੀਂ ਸੀ। ਜੱਸਾ ਸਿੰਘ ਆਹਲੂਵਾਲੀਆ ਦੇ ਫੌਜੀ ਕਾਰਨਾਮਿਆਂ ਨੂੰ ਦਰਸਾਉਂਦਾ ਹੋਇਆ ਲੇਖਕ ਦੱਸਦਾ ਹੈ ਕਿ ਉਸਦਾ ਬਹੁਤ ਸਾਰੀਆਂ ਥਾਵਾਂ ਉੱਤੇ ਅਧਿਕਾਰ ਹੋ ਗਿਆ ਸੀ ਜਿਵੇਂ ਸ਼ਰਕਪੁਰ, ਕਪੂਰਥਲਾ, ਵੈਰੋਵਾਲ, ਫਤਿਹਾਬਾਦ, ਈਸਰੋ, ਕਰਨਾਲ, ਸਫੀਦੋਂ, ਜਲੰਧਰ, ਮਿਆਨੀ ਬੇਗੋਪੁਰ, ਸਰਾਏਨੂਰਦੀਨ ਆਦਿ ਆਦਿ। ਉਸ ਵੇਲੇ ਦੇ ਸਮੂਹ ਛੋਟੇ-ਵੱਡੇ ਸਿੰਘ ਉਸਦੀ ਸਲਾਹ ਅਧੀਨ ਹੁੰਦੇ ਸਨ ਅਤੇ ਬਹੁਤ ਸਾਰੇ ਉਸਦੀ ਅਧੀਨਤਾ ਵਿਚ ਆ ਗਏ ਸਨ। ਉਹ ਸਿੱਖਾਂ ਦਾ ਹਿਤਕਾਰੀ

ਬਾਦਸ਼ਾਹ ਅਖਵਾਉਂਦਾ ਸੀ ਅਤੇ ਉਸਦਾ ਲਸ਼ਕਰ ਬੁੱਢੇ ਦਲ ਦੇ ਨਾਮ ਨਾਲ ਪ੍ਰਸਿੱਧ ਸੀ। ਅਹਿਮਦ ਸ਼ਾਹ ਅਬਦਾਲੀ ਦੇ ਸਮੇਂ ਕਈ ਵਾਰੀ ਜੱਸਾ ਸਿੰਘ ਆਹਲੂਵਾਲੀਆ ਉਸਦੇ ਵੱਡੇ ਲਸ਼ਕਰ ਦੇ ਅੱਗੇ ਜਾਂ ਪਿੱਛੇ ਹੋ ਲੈਂਦਾ ਅਤੇ ਲੁੱਟਮਾਰ ਜਾਂ ਖੋਹ-ਖਿੱਚ ਕਰਦਾ। ਜੱਸਾ ਸਿੰਘ ਆਹਲੂਵਾਲੀਆ ਦੀ ਮਿਸਲ ਹੋਰਨਾਂ ਮਿਸਲਾਂ ਦੇ ਨਿਆਈਂ ਨਾਤਾ ਜੋੜਦੀ ਅਤੇ ਤੋੜਦੀ ਰਹਿੰਦੀ।

ਜੱਸਾ ਸਿੰਘ ਆਹਲੂਵਾਲੀਆ ਨੇ ਆਪਣੇ ਨਾਮ ਦਾ ਸਿੱਕਾ ਜਾਰੀ ਕੀਤਾ ਜਿਸ ਦੇ ਵਾਕ ਸਨ :

*ਸਿੱਕਾ ਜ਼ਦ ਦਰ ਜਹਾਨ ਬਫ਼ਜ਼ਲ-ਏ-ਅਕਾਲ*
*ਮੁਲਕ-ਏ-ਅਹਿਮਦ ਗਰਿਫਤ ਜੱਸਾ ਕਲਾਲੀ।*[12]

(Sikka zad dar Jahan bafazal-e-Akal, Mulke-e-Ahmad grift Jassa Kalal)

"ਰੱਬ ਦੇ ਹੁਕਮ ਅਨੁਸਾਰ ਸੰਸਾਰ ਵਿੱਚ (ਆਪਦਾ) ਸਿੱਕਾ ਚਲਾਇਆ ਅਤੇ ਅਹਿਮਦ ਦਾ ਮੁਲਕ ਜੱਸੇ ਕਲਾਲ ਨੇ ਆਪਣੇ ਅਧੀਨ ਕਰ ਲਿਆ। "

ਲੇਖਕ ਅਨੁਸਾਰ ਇਹ ਸਿੱਕਾ ਕੁਝ ਦਿਨ ਹੀ ਰਿਹਾ ਤੇ ਫੇਰ ਘਿਰਨਾ ਕਰਕੇ ਕਿ ਅੱਧਾ ਨਾਮ ਜਿਸਦੇ ਵਿਚ ਸਿੰਘ ਸ਼ਬਦ ਨਹੀਂ ਸੀ ਆ ਸਕਿਆ ਛੱਡ ਦਿੱਤਾ ਗਿਆ। ਅਸਲ ਵਿਚ ਇਸ ਸਿੱਕੇ ਸਬੰਧੀ ਇਤਿਹਾਸਕਾਰਾਂ ਦੀ ਵੱਖਰੀ ਵੱਖਰੀ ਰਾਏ ਹੈ। ਕਿਹਾ ਜਾਂਦਾ ਹੈ ਕਿ ਇਹ ਸਿੱਕਾ ਜੱਸਾ ਸਿੰਘ ਆਹਲੂਵਾਲੀਏ ਦਾ ਆਪਣਾ ਚਲਾਇਆ ਹੋਇਆ ਨਹੀਂ ਸੀ। ਦਲੀਲ ਵਜੋਂ ਕਿਹਾ ਜਾਂਦਾ ਹੈ ਕਿ ਉਸ ਲਈ ਕਲਾਲ ਅਤੇ ਜੱਸਾ ਸ਼ਬਦਾਂ ਦੀ ਵਰਤੋਂ ਕਰਨਾ ਅਸੰਭਵ ਪ੍ਰਤੀਤ ਹੁੰਦਾ ਹੈ। ਇਹ ਵੀ ਦਲੀਲ ਦਿੱਤੀ ਜਾਂਦੀ ਹੈ ਕਿ ਹੋ ਸਕਦਾ ਹੈ ਕਿ ਇਸ ਸਿੱਕੇ ਰਾਹੀਂ ਅਬਦਾਲੀ ਨੂੰ ਉਕਸਾਉਣ ਦੀ ਭਾਵਨਾ ਹੋਵੇ।

ਲੇਖਕ ਜੱਸਾ ਸਿੰਘ ਆਹਲੂਵਾਲੀਏ ਦੇ ਅੰਮ੍ਰਿਤਸਰ ਵਿਖੇ ਕਟੜੇ ਦੀ ਨੀਂਹ ਰੱਖਣ ਸਬੰਧੀ ਵੀ ਸੰਕੇਤ ਕਰਦਾ ਹੈ। ਉਹ ਬਹੁਤ ਬੜਾ ਦਲੇਰ, ਵੱਡੀ ਡੀਲ-ਡੌਲ ਵਾਲਾ ਅਤੇ ਚੋਖੀ ਖੁਰਾਕ ਖਾਣ ਵਾਲਾ ਵਿਅਕਤੀ ਸੀ। ਉਹ ਬੜਾ ਸ਼ਾਂਤਮਈ ਸੁਭਾਵ ਵਾਲਾ ਨਿਮਰਤਾਪੂਰਵਕ ਅਤੇ ਦਲੇਰ ਵਿਅਕਤੀ ਸੀ। ਭਾਵੇਂ ਸਰ ਹੈਨਰੀ ਲੈਪਲ ਗ੍ਰਿਫਨ ਨੇ ਉਸਦੀ ਰਾਜਨੀਤਿਕ ਸੂਝਬੂਝ ਉੱਤੇ ਸ਼ੱਕ ਕੀਤਾ ਹੈ ਪਰੰਤੂ ਆਹਲੂਵਾਲੀਆ ਸਰਦਾਰ ਬਹੁਤ ਸਾਰੇ ਗੁਣਾਂ ਦਾ ਧਾਰਨੀ ਸੀ। ਲੇਖਕ ਨੇ ਸਰਦਾਰ ਭਾਗ ਸਿੰਘ ਅਤੇ ਸਰਦਾਰ ਫਤਿਹ ਸਿੰਘ ਆਹਲੂਵਾਲੀਏ ਦਾ ਹਾਲ ਵੀ ਸੰਖੇਪ ਰੂਪ ਵਿਚ ਵਰਨਣ ਕੀਤਾ ਹੈ।

ਨਵਾਬ ਕਪੂਰ ਸਿੰਘ ਸਬੰਧੀ ਲੇਖਕ ਦਾ ਵਿਚਾਰ ਹੈ ਕਿ ਉਹ ਚੰਗੇ ਸੁਭਾਅ ਵਾਲਾ ਦਲੇਰ ਆਦਮੀ ਸੀ।[13] ਉਹ ਇਸਤਰੀ-ਭੋਗ ਤੋਂ ਸਦਾ ਦੂਰ ਰਹਿੰਦਾ ਅਤੇ ਰਣ ਭੂਮੀ ਵਿਚ ਗਰਜਦੇ ਸ਼ੇਰ ਵਾਂਗੂੰ ਜਾਂਦਾ ਸੀ। ਉਹ ਬੜੇ ਉਪਰਾਲੇ ਕਰਨ ਵਾਲਾ ਵਿਅਕਤੀ ਸੀ ਅਤੇ ਸਮਾਂ ਬੀਤਣ ਨਾਲ ਹਾਥੀ, ਘੋੜੇ, ਵੱਡੀ ਜਾਇਦਾਦ ਅਤੇ ਜਿਨਸਾਂ ਦਾ ਮਾਲਕ ਬਣ ਗਿਆ। ਉਸਦੀ ਭੱਜ ਦੌੜ ਸਮੇਂ ਪਰਗਨਾ ਜਲੰਧਰ, ਹਮੀਰਪੁਰ, ਪੱਟੀ ਆਦਿ ਆਦਿ ਦਾ ਇਲਾਕਾ ਉਸਦੇ ਅਧੀਨ ਹੋ ਗਿਆ ਸੀ। ਉਹ ਕਈਆਂ ਸਰਦਾਰਾਂ ਦੇ ਮਾਮਲੇ ਵਿਚੋਂ ਹਿੱਸਾ ਵੀ ਲਿਆ ਕਰਦਾ ਸੀ। ਇਥੇ ਇਹ ਗੱਲ ਵੀ ਵਰਣਨਯੋਗ ਹੈ ਕਿ ਮਿਸਲ ਦੇ ਅੰਦਰੂਨੀ ਪ੍ਰਬੰਧ ਵਿਚ ਮਿਸਲਦਾਰ ਸਦਾ ਹੀ ਆਪਣੇ ਸਰਦਾਰ ਤੋਂ ਸੁਤੰਤਰਤਾ ਪ੍ਰਾਪਤ

ਕਰਨ ਦੇ ਯਤਨਾਂ ਵਿਚ ਰਹਿੰਦੇ ਸਨ ਜਿਸ ਨੇ ਉਹਨਾਂ ਨੂੰ ਆਪਣੇ ਖੇਤਰ ਦਾ ਕੁਝ ਹਿੱਸਾ ਇਸ ਸ਼ਰਤ ਉੱਤੇ ਦਿੱਤਾ ਹੁੰਦਾ ਸੀ ਕਿ ਉਹ ਦੂਜੀ ਮਿਸਲ ਨਾਲ ਸੰਘਰਸ਼ ਸਮੇਂ ਆਪਣੇ ਸਰਦਾਰ ਦੀ ਫੌਜੀ ਪੱਖ ਤੋਂ ਸਹਾਇਤਾ ਕਰਨਗੇ। ਇਹੀ ਕਾਰਨ ਹੈ ਕਿ ਅਹਿਮਦ ਸ਼ਾਹ ਬਟਾਲੀਆ ਲਿਖਦਾ ਹੈ ਕਿ ਕਿਸੇ ਸਮੇਂ ਸੈਂਕੜਿਆਂ ਦੀ ਗਿਣਤੀ ਵਿਚ ਸੁਤੰਤਰ ਹੁਕਮਰਾਨ ਪੰਜਾਬ ਵਿਚ ਵਿਚਰ ਰਹੇ ਸਨ। ਸਿੱਖ-ਅਫਗਾਨ ਸੰਘਰਸ਼ ਦੇ ਸਬੰਧ ਵਿਚ ਨਵਾਬ ਕਪੂਰ ਸਿੰਘ ਹਰ ਥਾਂ ਬੜੀ ਮਰਦਾਨਗੀ ਅਤੇ ਵੀਰਤਾ ਕਾਰਨ ਪ੍ਰਸਿੱਧ ਹੋਇਆ। ਉਹ ਫੈਜ਼ਲਪੁਰੀਆ ਜਾ ਸਿੰਘਪੁਰੀਆ ਮਿਸਲ ਦਾ ਮੋਢੀ ਅਤੇ ਸਿੱਖਾਂ ਦਾ ਹਰ ਦਿਲ ਅਜ਼ੀਜ਼ ਆਗੂ ਹੋਣ ਕਾਰਨ 18ਵੀਂ ਸਦੀ ਦੇ ਮੰਨੇ ਪ੍ਰਮੰਨੇ ਆਗੂਆਂ ਵਿਚੋਂ ਗਿਣਿਆ ਜਾਣ ਲੱਗਾ।

ਬਘੇਲ ਸਿੰਘ ਝਬਾਲੀਏ ਦਾ ਜ਼ਿਕਰ ਕਰਦਾ ਹੋਇਆ ਲੇਖਕ ਜਾਣਕਾਰੀ ਦਿੰਦਾ ਹੈ ਕਿ ਉਹ ਝਬਾਲ ਪਿੰਡ ਦਾ ਵਸਨੀਕ ਸੀ। ਉਹ ਕੁਝ ਚਿਰ ਬੜੀ ਗਰੀਬੀ ਦੀ ਹਾਲਤ ਵਿਚ ਰਿਹਾ। ਕੁਝ ਚਿਰ ਪੰਥ ਦੀ ਸੇਵਾ ਉਪਰੰਤ ਹੌਲੀ ਹੌਲੀ ਤਰੱਕੀ ਕਰ ਗਿਆ ਅਤੇ ਹਰਿਆਨੇ ਦੇ ਕਈ ਪਰਗਨੇ ਬਸੀ, ਧਨੋ, ਸਖੋੜਾ, ਸ਼ਾਮਚੁਰਾਸੀ, ਬਹਿਲੋਲਪੁਰ, ਸੜਰੋਲੀ, ਝਲੋਦੀ ਆਦਿ ਪਿੰਡਾਂ ਦੀ ਚਾਰ ਲੱਖ ਦੇ ਕਰੀਬ ਜਾਇਦਾਦ ਉਸਦੇ ਕਬਜ਼ੇ ਵਿਚ ਆ ਗਈ। ਉਹ ਇਹ ਵੀ ਲਿਖਦਾ ਹੈ ਕਿ ਬਘੇਲ ਸਿੰਘ ਨੇ ਦਿੱਲੀ ਦੀ ਆਮਦਨੀ ਨੂੰ ਆਪਣਾ ਹਿੱਸਾ ਬਣਾ ਲਿਆ ਸੀ। ਇਹ ਤੱਥ ਇਹ ਪ੍ਰਗਟ ਕਰਦਾ ਹੈ ਕਿ ਦਿੱਲੀ ਦੀ ਸਰਕਾਰ ਕਿੰਨੀ ਕਮਜ਼ੋਰ ਹੋ ਚੁਕੀ ਸੀ ਅਤੇ ਸਿੱਖ ਸ਼ਕਤੀਸ਼ਾਲੀ ਰੂਪ ਧਾਰ ਰਹੇ ਸਨ। ਲੇਖਕ ਨੇ ਬਘੇਲ ਸਿੰਘ ਦੇ ਜੰਗੀ ਕਾਰਨਾਮਿਆਂ ਉੱਤੇ ਕਾਫੀ ਰੌਸ਼ਨੀ ਪਾਈ ਹੈ ਅਤੇ ਇਸ ਸਰਦਾਰ ਦੀ ਜੰਗੀ ਅਤੇ ਰਾਜਨੀਤੀ ਭੱਜ ਦੌੜ ਨੂੰ ਸੰਨ 1811 ਈ. ਤੱਕ ਅੰਕਿਤ ਕੀਤਾ ਹੈ।[14]

ਲੇਖਕ ਮਿਸਲ ਸਰਦਾਰਾਂ ਦਾ ਵਰਣਨ ਕਰਦਿਆਂ ਹੋਇਆ ਤਾਰਾ ਸਿੰਘ ਘੇਬਾ (ਗਾਇਬਾ) ਸਬੰਧੀ ਵੀ ਰੌਸ਼ਨੀ ਪਾਉਂਦਾ ਹੈ ਜੋ ਅਸਲ ਵਿਚ ਇਕ ਗਡਰੀਆ ਸੀ। ਉਹ 18ਵੀਂ ਸਦੀ ਦਾ ਇਕ ਮਹਾਨ ਜੰਗਜੂ ਹੋ ਗੁਜ਼ਰਿਆ ਹੈ ਜਿਸਨੇ ਸਰਹਿੰਦ ਅਤੇ ਕਸੂਰ ਦੀਆਂ ਲੜਾਈਆਂ ਵਿਚ ਉੱਘਾ ਨਾਮ ਕਮਾਇਆ। ਤਾਰਾ ਸਿੰਘ ਘੇਬਾ (ਗਾਇਬਾ) ਸ਼ਬਦ ਦਾ ਵਿਗੜਿਆ ਹੋਇਆ ਰੂਪ ਹੈ। ਇਕ ਵਿਚਾਰ ਅਨੁਸਾਰ ਇਕ ਵਾਰੀ ਉਸਨੇ 40 ਵਿਅਕਤੀਆਂ ਦੇ ਇਕ ਗਿਰੋਹ ਨਾਲ ਹਰਿਦਵਾਰ ਦੇ ਨੇੜੇ ਕਸਬਾ ਜਲਾਲਪੁਰ ਵਿਖੇ ਹਕੂਮਤ ਦੇ ਪ੍ਰਬੰਧ ਵਿਚ ਬਦਅਮਨੀ ਫੈਲਾਈ ਸੀ। ਇਸ ਕਿਰਿਆ ਲਈ ਲੇਖਕ 'ਲੁੱਟਪੁੱਟ' ਦੇ ਸ਼ਬਦਾਂ ਦੀ ਵਰਤੋਂ ਕਰਦਾ ਹੈ। ਉਸ ਦਿਨ ਤੋਂ ਉਸਦਾ ਨਾਮ ਗੈਬਾ ਪੈ ਗਿਆ ਕਿਉਂਕਿ ਉਹ ਗਾਇਬ ਤੋਂ ਹੀ ਆ ਵੜਿਆ ਸੀ। ਪ੍ਰਿੰਸਿਪ ਉਸ ਦੇ ਅਜਿਹੇ ਕਾਰਜਾਂ ਲਈ ਚਤੁਰ, ਢੱਬੀ, ਜੁਗਤੀ, ਪ੍ਰਬੀਨ ਤਰੀਕੇ ਦੇ ਸ਼ਬਦਾਂ ਦੀ ਵਰਤੋਂ ਕਰਦਾ ਹੈ। ਉਹ ਲਿਖਦਾ ਹੈ ਕਿ ਤਾਰਾ ਸਿੰਘ ਬੱਕਰੀਆ ਤੇ ਲੇਲਿਆਂ ਨੂੰ ਚਰਾਉਣ ਸਮੇਂ ਹੜ, ਰੋੜ੍ਹ ਜਾਂ ਪਾਣੀ ਦੀ ਵੇਗਧਾਰਾ ਤੋਂ ਬਚਾਉਣ ਲਈ ਢੱਬੀ ਤੇ ਅਜੀਬ ਢੰਗ ਵਰਤਦਾ ਸੀ। ਇਸ ਲਈ ਉਸ ਨੂੰ ਇਸ ਨਾਮ ਨਾਲ ਜਾਣਿਆ ਜਾਂਦਾ ਸੀ।[15] ਉਸਦੀ ਮੌਤ ਉਪਰੰਤ ਮਹਾਰਾਜਾ ਰਣਜੀਤ ਸਿੰਘ ਨੇ ਉਸਦੇ ਇਲਾਕੇ ਨੂੰ ਆਪਣੇ ਰਾਜ ਨਾਲ ਮਿਲਾ ਲਿਆ।

ਜੱਸਾ ਸਿੰਘ ਰਾਮਗੜ੍ਹੀਆ ਸਬੰਧੀ ਲੇਖਕ ਨੇ ਕਾਫੀ ਵਿਸਤਾਰ ਦਿੱਤਾ ਹੈ ਅਤੇ ਹਰ ਪੱਖ ਤੋਂ ਉਸਦੇ ਜੰਗੀ ਕਾਰਜਾਂ ਉੱਤੇ ਰੌਸ਼ਨੀ ਪਾਉਣ ਦੇ ਉਪਰਾਲੇ ਕੀਤੇ ਹਨ। ਅਸਲ ਵਿਚ ਖੁਸ਼ਵਕਤ ਰਾਏ ਸਿਵਾਏ ਰਣਜੀਤ ਸਿੰਘ ਦੇ ਬਾਕੀ ਸਾਰੇ ਮਿਸਲ ਸਰਦਾਰਾਂ ਨਾਲੋਂ ਵਧੇਰੇ ਵਿਸਤਾਰ ਵਿਚ ਜੱਸਾ ਸਿੰਘ ਰਾਮਗੜ੍ਹੀਏ ਦੇ ਫੌਜੀ ਕਾਰਜਾਂ ਦਾ ਲਿਖਾਇਕ ਹੈ।

ਜੱਸਾ ਸਿੰਘ ਰਾਮਗੜ੍ਹੀਏ ਦੇ ਵਿਅਕਤਿਤਵਤਾ ਦੀ ਸ਼ਲਾਘਾ ਕਰਦਾ ਹੋਇਆ ਖੁਸ਼ਵਕਤ ਰਾਏ ਲਿਖਦਾ ਹੈ ਕਿ ਉਹ ਬੜਾ ਉੱਚਾ, ਲੰਮਾ, ਚੌੜੀ ਛਾਤੀ ਵਾਲਾ, ਲੰਮਿਆਂ ਹੱਥਾਂ, ਸੋਹਣੀ ਸ਼ਕਲ ਸੂਰਤ, ਠੰਢੇ ਸੁਭਾਅ, ਘੱਟ ਬੋਲਣ ਵਾਲਾ ਛੈਲ ਛਬੀਲਾ ਗੱਭਰੂ ਸੀ ਅਤੇ ਆਪਣੇ ਨਸੀਬਾਂ ਦੀ ਸਹਾਇਤਾ ਨਾਲ ਸਿੱਖ ਧਰਮ ਵਿਚ ਪ੍ਰਵੇਸ਼ ਕਰ ਗਿਆ। ਕੁਝ ਦੇਰ ਉਹ ਇਸ ਧਰਮ ਦੇ ਇਕ ਧਾੜਵੀ ਨਾਲ ਰਿਹਾ।[16] ਇਤਿਹਾਸਕ ਸੰਦਰਭ ਵਿਚ ਇਥੇ ਧਾੜਵੀ ਤੋਂ ਭਾਵ ਉਹ ਵਿਅਕਤੀ ਲਿਆ ਜਾਣਾ ਚਾਹੀਦਾ ਹੈ ਜੋ ਪੰਜਾਬ ਦੀ ਧਰਤੀ ਦੀ ਸੁਤੰਤਰਤਾ ਲਈ ਵਚਨਬੱਧ ਸੀ ਅਤੇ ਵਿਦੇਸ਼ੀ ਹਕੂਮਤ ਦੀ ਕੱਟੜਤਾ ਤੇ ਜ਼ੁਲਮ ਦੀ ਵਿਰੋਧਤਾ ਕਰਨਾ ਆਪਣਾ ਕਰਤੱਵ ਸਮਝਦਾ ਸੀ।

ਸਿੰਘਾਂ ਦੇ ਇਕ ਗਿਰੋਹ ਨੇ ਮੀਰ ਮੰਨੂੰ, ਅਜ਼ੀਜ਼ ਖਾਂ ਅਤੇ ਅਦੀਨਾ ਬੇਗ ਖਾਂ ਦੀਆਂ ਫੌਜੀ ਟੁਕੜੀਆਂ ਨਾਲ ਟੱਕਰ ਲਈ ਤਾਂ ਉਨ੍ਹਾਂ ਆਪਣੀ ਸੁਰੱਖਿਆ ਲਈ ਅੰਮ੍ਰਿਤਸਰ ਵਿਚ ਰਾਮਰੌਣੀ ਦੇ ਕਿਲ੍ਹੇ ਵਿਚ ਆੜ ਲਈ। ਉਸ ਸਮੇਂ ਜੱਸਾ ਸਿੰਘ ਰਾਮਗੜ੍ਹੀਆ ਅਦੀਨਾ ਬੇਗ ਦੀ ਫੌਜੀ ਟੁਕੜੀ ਵਿਚ ਸ਼ਾਮਲ ਸੀ। ਲੇਖਕ ਅਨੁਸਾਰ ਇਸ ਟਕਰਾਉ ਵਿਚ ਬਹੁਤ ਸਾਰੇ ਸਿੱਖ ਮਾਰੇ ਗਏ। ਕਿਲ੍ਹੇ ਦੇ ਅੰਦਰ ਘੇਰੇ ਵਿਚ ਆਏ ਸਿੰਘਾਂ ਨੇ ਜੱਸਾ ਸਿੰਘ ਰਾਮਗੜ੍ਹੀਏ ਦੇ ਨਾਮ ਇਕ ਪੱਤਰ ਲਿਖਿਆ ਕਿ ਜੇਕਰ ਉਹ ਉਸੇ ਦਿਨ ਉਹਨਾਂ ਦੀ ਸਹਾਇਤਾ ਲਈ ਨਹੀਂ ਆਵੇਗਾ ਤਾਂ ਇਸ ਉਪਰੰਤ ਉਸਦਾ ਉਹਨਾਂ ਦੇ ਧਰਮ ਵਿਚ ਕੋਈ ਦਖ਼ਲ ਨਹੀਂ ਹੋਵੇਗਾ। ਜੱਸਾ ਸਿੰਘ ਰਾਮਗੜ੍ਹੀਆ ਆਪਣੇ ਧਰਮ ਦੀ ਰੱਖਿਆ ਲਈ ਅਦੀਨਾ ਬੇਗ ਦੀ ਨੌਕਰੀ ਨੂੰ ਤਿਆਗ ਕੇ ਕਿਲ੍ਹਾ ਰਾਮ ਰੌਣੀ ਵਿਚ ਉਹਨਾਂ ਦੀ ਸਹਾਇਤਾ ਲਈ ਜਾ ਪੁੱਜਾ। ਅਜ਼ੀਜ਼ ਖਾਂ ਨੇ ਇਕ ਵਿਚਾਰਧਾਰਾ ਅਨੁਸਾਰ, ਜਿਸ ਦਾ ਲੇਖਕ ਹਾਮੀ ਹੈ, ਗੜ੍ਹੀ ਰਾਮ ਰੌਣੀ ਨੂੰ ਤਬਾਹ ਕਰ ਦਿੱਤਾ। ਜੱਸਾ ਸਿੰਘ ਰਾਮਗੜ੍ਹੀਆ ਨੇ ਉਸਦੀ ਨੀਂਹ ਦੂਜੀ ਵਾਰ ਰੱਖੀ ਅਤੇ ਉਸਦਾ ਨਾਮ ਰਾਮਗੜ੍ਹ ਰੱਖਿਆ। ਇਸ ਉਪਰੰਤ ਇਹ ਜੱਸਾ ਸਿੰਘ ਰਾਮਗੜ੍ਹੀਏ ਦੇ ਨਾਮ ਅਤੇ ਲਕਬ ਨਾਲ ਪ੍ਰਸਿੱਧ ਹੋਇਆ।[17] ਜੱਸਾ ਸਿੰਘ ਰਾਮਗੜ੍ਹੀਆ ਇਸ ਤੋਂ ਬਾਅਦ ਜਹਾਨ ਖਾਂ, ਜ਼ੈਨ ਖਾਂ ਨਾਲ ਅਤੇ ਦੂਜੀਆਂ ਹੋਰ ਲੜਾਈਆਂ ਅਤੇ ਝੜਪਾਂ ਵਿਚ ਸਿੱਖਾਂ ਦੇ ਨਾਲ ਰਿਹਾ। ਹੌਲੀ ਹੌਲੀ ਉਹ ਭਿੰਨ ਭਿੰਨ ਇਲਾਕਿਆਂ ਉੱਤੇ ਕਾਬਜ਼ ਹੋ ਗਿਆ ਜਿਵੇਂ ਕਿ ਬਟਾਲਾ, ਕਲਾਨੌਰ, ਮਨਸੇਵਾਲ। ਸ੍ਰੀ ਹਰਿਗੋਬਿੰਦ, ਜਸੂਆ, ਜਹੂਰਾ, ਲੱਖਪੁਰ, ਮਿਧਾਣੀ, ਬੇਗੋਵਾਲ, ਦਿਆਲਪੁਰ ਆਦਿ ਦੇ ਪਰਗਨੇ। ਇਹਨਾਂ ਦੀ ਮਾਲਗੁਜਾਰੀ ਸੱਤ ਲੱਖ ਦੇ ਕਰੀਬ ਸੀ ਜੋ ਜੱਸਾ ਸਿੰਘ ਰਾਮਗੜ੍ਹੀਏ ਦੇ ਪ੍ਰਬੰਧ ਹੇਠ ਆ ਗਈ। ਆਪਣੀ ਬਹਾਦਰੀ ਦੇ ਜ਼ੋਰ ਨਾਲ ਘੁਮੰਡ ਚੰਦ ਕਟੋਚ, ਰਾਜਾ ਹਰੀਪੁਰ, ਰਾਜਾ ਜੋਸਵਾਲ, ਰਾਜਾ ਦਾਤਾਰਪੁਰ ਆਦਿ ਪਹਾੜੀ ਰਾਜਿਆਂ ਕੋਲੋਂ ਅਧੀਨਤਾ ਕਬੂਲ ਕਰਵਾਈ ਗਈ ਅਤੇ ਆਪਣਾ ਮਾਲ ਗੁਜਾਰ ਬਣਾਇਆ ਗਿਆ। ਤਲਵਾੜਾ ਵਿਖੇ ਉਸਨੇ ਇਕ ਕਿਲ੍ਹਾ ਬਣਵਾਇਆ ਤਾਂ ਜੋ

ਪਹਾੜੀ ਰਾਜਿਆਂ ਉੱਤੇ ਕਬਜ਼ਾ ਬਣਿਆ ਰਹੇ। ਇਸ ਪ੍ਰਕਾਰ ਕਈ ਹੋਰ ਇਲਾਕੇ ਵੀ ਜਿਵੇਂ ਫਗਵਾੜਾ, ਆਦਿ ਸਮੇਂ ਦੀ ਮੁਲਕਗੀਰੀ ਦੇ ਰਿਵਾਜ ਅਨੁਸਾਰ ਉਸਦੇ ਅਧੀਨ ਆ ਗਏ। ਭੰਗੀਆਂ ਨਾਲ ਮੇਲ ਮਿਲਾਪ ਤੇ ਆਹਲੂਵਾਲੀਆ ਨਾਲ ਦੁਸ਼ਮਣੀ ਦੀ ਭੂਮਿਕਾ ਵੀ ਨਿਭਾਈ ਗਈ। ਇਸ ਪ੍ਰਕਾਰ ਮਿਸਲ ਸਰਦਾਰਾਂ ਨਾਲ ਕਦੇ ਰਾਜਨੀਤਕ ਗੱਠਜੋੜ ਤੇ ਭੰਨਤੋੜ ਦਾ ਵੱਡਾ ਕਾਰਨ ਆਪਸੀ ਸਾੜਾ ਅਤੇ ਨਿਜੀ ਦਿਲਚਸਪੀ ਸੀ। ਕਿਸੇ ਵੀ ਮਿਸਲ ਦੇ ਸਰਦਾਰ ਦੇ ਫੌਜੀ ਕਾਰਜਾਂ ਤੋਂ ਭਲੀ-ਭਾਂਤੀ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਉਹ ਆਪਣੀ ਮਿਸਲ ਦੇ ਇਲਾਕੇ ਵਧਾਉਣ ਵਿਚ ਕਿਸੇ ਵੀ ਹੱਦ ਤੱਕ ਜਾ ਸਕਦਾ ਸੀ। ਕਿਸੇ ਵੀ ਰਿਸ਼ਤੇਦਾਰੀ ਜਾਂ ਨੇੜਤਾ ਨੂੰ ਖੇਤਰਾਂ ਦੀ ਪ੍ਰਾਪਤੀ ਲਈ ਤਰਜ਼ੀਹ ਨਹੀਂ ਦਿੱਤੀ ਜਾਂਦੀ ਸੀ।

ਜਿਉਂ ਜਿਉਂ ਸਮਾਂ ਬੀਤਦਾ ਗਿਆ ਮਿਸਲਦਾਰ ਆਪਣੇ ਆਪਣੇ ਖੇਤਰ ਵਿਚ ਸ਼ਕਤੀ ਪਕੜਦੇ ਗਏ। 18ਵੀਂ ਸਦੀ ਦੇ ਅੰਤਲੇ ਦਹਾਕੇ ਤੱਕ ਉਹ ਪੂਰਨ ਸ਼ਕਤੀਮਾਨ ਸਨ। ਉਹਨਾਂ ਦਾ ਸਿਖ ਧਰਮ ਉੱਤੇ ਅਟੱਲ ਭਰੋਸਾ ਰਿਹਾ ਅਤੇ ਉਹ ਆਪਣੇ ਪਵਿੱਤਰ ਧਾਰਮਿਕ ਅਦਾਰਿਆਂ ਦਾ ਸਤਿਕਾਰ ਕਰਦੇ ਰਹੇ। ਇੱਥੇ ਇਹ ਗੱਲ ਵੀ ਵਰਨਣਯੋਗ ਹੈ ਕਿ ਮਿਸਲ ਸਰਦਾਰਾਂ ਦਾ ਆਮ ਜਨਤਾ ਨਾਲ ਰਵੱਈਆ ਨਿਮਰਤਾਪੂਰਵਕ ਸੀ। ਇਸ ਦਾ ਵੱਡਾ ਕਾਰਨ ਇਹ ਸੀ ਕਿ ਮਿਸਲ ਸਰਦਾਰ ਭੂਮੀ ਗ੍ਰਹਿਣ ਕਰਨ ਤੋਂ ਪਹਿਲਾਂ ਆਮ ਜਨਤਾ ਦੇ ਨਿਆਈਂ ਹੀ ਸਨ ਅਤੇ ਉਹਨਾਂ ਦਾ ਅਰੰਭ ਸਮਾਜ ਦੇ ਬਹੁਤ ਨਿਮਾਣੇ ਅਤੇ ਸਧਾਰਨ ਪਿਛੋਕੜ ਵਿਚ ਹੋਇਆ ਸੀ। ਭੂਮੀ ਪ੍ਰਾਪਤ ਕਰਨ ਤੋਂ ਪਹਿਲਾਂ ਉਹ ਸਿਖ ਜੱਥਿਆਂ ਦੇ ਮੈਂਬਰ ਰਹੇ ਸਨ ਜਿਸ ਨੂੰ ਸਮੁੱਚੇ ਰੂਪ ਵਿਚ ਦਲ ਖਾਲਸਾ ਕਿਹਾ ਜਾਂਦਾ ਸੀ। ਭੂਮੀ ਪ੍ਰਾਪਤੀ ਤੋਂ ਪਹਿਲਾਂ ਦਲ ਖਾਲਸਾ ਦੇ ਮੈਂਬਰਾਂ ਵਿਚ ਸਮਾਨਤਾ ਦਾ ਬੋਲ ਬਾਲਾ ਸੀ। ਇੱਥੋਂ ਤੱਕ ਕਿ ਉਹਨਾਂ ਦੇ ਖਾਣ ਪੀਣ ਆਦਿ ਦੀਆਂ ਵਸਤੂਆਂ ਵੀ ਇਕ ਥਾਂ ਰੱਖੀਆਂ ਜਾਂਦੀਆਂ ਸਨ ਅਤੇ ਲੋੜ ਅਨੁਸਾਰ ਵਰਤੋਂ ਵਿਚ ਲੈ ਆਈਆਂ ਜਾਂਦੀਆਂ ਸਨ। ਕਿਸੇ ਕਿਸਮ ਦਾ ਕੋਈ ਮਤਭੇਦ ਨਹੀਂ ਸੀ। ਸਿਖ ਧਰਮ ਉੱਤੇ ਭਰੋਸਾ ਅਤੇ ਚੰਗੇ ਭਵਿੱਖ ਦੀ ਆਸ ਉਹਨਾਂ ਨੂੰ ਸੁਤੰਤਰਤਾ ਸੰਗਰਾਮ ਵੱਲ ਪੂਰਨ ਰੂਪ ਵਿਚ ਆਕਰਸ਼ਿਤ ਕਰ ਰਹੀ ਸੀ। ਪਰੰਤੂ ਭੂਮੀ ਪ੍ਰਾਪਤ ਕਰਨ ਉਪਰੰਤ ਸਰਦਾਰਾਂ ਨੇ ਆਪਣੀਆਂ ਵੱਖਰੀਆਂ ਫੌਜਾਂ ਰੱਖ ਲਈਆਂ ਸਨ ਅਤੇ ਮਿਸਲਦਾਰ, ਮਿਸਲ ਸਰਦਾਰ ਅਤੇ ਸਧਾਰਨ ਵਿਅਕਤੀਆਂ ਵਿਚ ਭਿੰਨ-ਭੇਦ ਨਜ਼ਰ ਆਉਣ ਲੱਗ ਪਿਆ ਸੀ। ਪਰੰਤੂ ਮਿਸਲ ਸਰਦਾਰਾਂ ਦਾ ਰਵੱਈਆ ਜਨਤਾ ਪ੍ਰਤੀ ਬਹੁਤ ਆਦਰ ਅਤੇ ਨਿਮਰਤਾਵਾਲਾ ਸੀ। ਮਿਸਲਾਂ ਦੇ ਆਪਸੀ ਝਗੜੇ ਬਾਹਰੀ ਖੱਤਰਿਆਂ ਸਮੇਂ ਤਿਆਗ ਦਿੱਤੇ ਜਾਂਦੇ ਅਤੇ ਗੁਰਮੱਤੇ ਦਾ ਲੜ ਨਾ ਛੱਡਿਆ ਜਾਂਦਾ ਜੋ 18ਵੀਂ ਸਦੀ ਦਾ ਇਕ ਮਹੱਤਵਪੂਰਨ ਅਦਾਰਾ ਸੀ ਅਤੇ ਜਿਸਨੇ ਇਹਨਾਂ ਸਰਦਾਰਾਂ ਨੂੰ ਅਥਾਹ ਸ਼ਕਤੀ ਪ੍ਰਦਾਨ ਕੀਤਾ। ਗੁਰਮਤੇ ਆਮ ਤੌਰ 'ਤੇ ਅਕਾਲ ਤਖ਼ਤ 'ਤੇ ਕੀਤੇ ਜਾਂਦੇ ਸਨ।

ਲੇਖਕ ਰਾਮਗੜ੍ਹੀਆ ਮਿਸਲ ਦੇ ਸਰਦਾਰਾਂ ਦੇ ਰਾਜਨੀਤੀ ਤੇ ਮੁਲਕਗੀਰੀ ਦੇ ਕਾਰਜਾਂ ਨੂੰ ਆਪਣੇ ਸਮੇਂ ਤੱਕ ਉਲੀਕਦਾ ਹੋਇਆ ਲਿਖਦਾ ਹੈ ਕਿ ਜੱਸਾ ਸਿੰਘ ਜੋ ਬਿਰਧ ਅਵੱਸਥਾ ਵਿਚ ਸਵਰਗਵਾਸ ਹੋਇਆ ਦੇ ਪੁੱਤਰਾਂ ਵਿਚੋਂ ਜੋਧ ਸਿੰਘ ਜੋ ਹਕੂਮਤ ਕਰਨ ਦੀ ਇੱਛਾ ਰੱਖਦਾ ਸੀ ਆਪਣੇ ਬਾਪ ਦਾ ਕਾਇਮ ਮੁਕਾਮ ਬਣਿਆ।[18]

ਭੰਗੀਆਂ ਦਾ ਵਿਸਤਾਰ ਦਿੰਦਾ ਹੋਇਆ ਵੀ ਲੇਖਕ ਆਪਣੇ ਸੰਕਲਪ ਅਤੇ ਧਾਰਨਾ ਉੱਤੇ ਦ੍ਰਿੜਤਾ ਨਾਲ ਖੜ੍ਹਿਆ ਹੋਇਆ ਪ੍ਰਤੀਤ ਹੁੰਦਾ ਹੈ ਜਦੋਂ ਉਹ ਲਿਖਦਾ ਹੈ ਕਿ ਭੰਗੀ ਮਿਸਲ ਦੇ ਮੋਢੀ ਹਰੀ ਸਿੰਘ ਨੇ ਸਿੱਖ ਧਰਮ ਅਪਣਾਇਆ ਅਤੇ ਰਾਹ ਜਾਂਦਿਆਂ ਦੀ ਲੁੱਟਮਾਰ ਉੱਤੇ ਲੱਕ ਬੰਨ੍ਹ ਕੇ ਨਿਰਭਰ ਕਰਨਾ ਸ਼ੁਰੂ ਕੀਤਾ ਅਤੇ ਕੁਝ ਚਿਰ ਪਿੱਛੋਂ ਤਰੱਕੀ ਕਰ ਗਿਆ।[19]

ਲੁੱਟਮਾਰ ਸਬੰਧੀ ਲੇਖਕ ਦੀ ਧਾਰਨਾ ਸੌ ਪ੍ਰਤੀਸ਼ਤ ਗਲਤ ਹੈ ਕਿਉਂਕਿ ਉਹ 18ਵੀਂ ਸਦੀ ਦੇ ਸਿੱਖਾਂ ਦੇ ਮੁੱਦੇ ਅਤੇ ਭਾਵਨਾ ਨੂੰ ਸਮਝਣ ਤੋਂ ਅਸਮਰੱਥ ਹੈ। ਮੁਗ਼ਲ ਸਰਕਾਰ ਦੇ ਪ੍ਰਬੰਧ ਵਿਚ ਬਦਅਮਨੀ ਫੈਲਾਉਣਾ ਸਿੱਖਾਂ ਦੇ ਟੀਚੇ ਦਾ ਇਕ ਸਾਧਨ ਸੀ। ਲੇਖਕ ਇਸ ਗੱਲ ਵਿਚ ਸਪੱਸ਼ਟ ਹੈ ਕਿ ਭੰਗੀ ਮਿਸਲ ਦੇ ਆਗੂਆਂ ਨੂੰ ਪਹਿਲਾਂ ਪਹਿਲ ਆਪਣੇ ਵਿਰੋਧੀਆਂ ਨਾਲ ਮੁਠਭੇੜਾਂ ਕਰਨੀਆਂ ਪਈਆਂ। ਉਹਨਾਂ ਵਿਚ ਉਹਨਾਂ ਨੇ ਆਪਣੇ ਸਾਥੀ ਸਿੰਘਾਂ ਦਾ ਸਾਥ ਦਿੱਤਾ ਅਤੇ ਹਕੂਮਤ ਦੀ ਸੁਸਤੀ ਅਤੇ ਅਸਮਰੱਥਾ ਵੇਲੇ ਬਹੁਤ ਸਾਰੇ ਪਰਗਨੇ ਜਿਵੇਂ ਸਿਆਲਕੋਟ, ਝੰਗ, ਸਰਹਾਲੀ, ਤਰਨਤਾਰਨ, ਮਰਦੋਆਲ ਨੂੰ ਆਪਣੇ ਕਬਜ਼ੇ ਹੇਠ ਲੈ ਲਿਆ ਅਤੇ ਅੰਮ੍ਰਿਤਸਰ ਨੂੰ ਆਪਣੀ ਰਿਹਾਇਸ਼ ਦਾ ਟਿਕਾਣਾ ਬਣਾਇਆ। ਉਹਨਾਂ ਨੇ ਇਕ ਕਿਲ੍ਹਾ ਵੀ ਬਣਵਾਇਆ ਜੋ ਭੰਗੀਆਂ ਦੇ ਨਾਮ ਨਾਲ ਪ੍ਰਸਿੱਧ ਹੋਇਆ। ਲੇਖਕ ਮੰਨਦਾ ਹੈ ਕਿ ਹਰੀ ਸਿੰਘ ਬਹੁਤ ਹਿੰਮਤ ਵਾਲਾ ਵਿਅਕਤੀ ਸੀ। ਉਹ ਹੌਲੀ ਹੌਲੀ ਬਹੁਤ ਸਾਰੇ ਖੇਤਰਾਂ ਉੱਤੇ ਕਾਬਜ਼ ਹੋ ਗਿਆ। ਉਸ ਨੇ ਮੁਲਤਾਨ ਦੇ ਇਰਦ ਗਿਰਦ ਦੇ ਇਲਾਕੇ ਉੱਤੇ ਵੀ ਮਾਮਲਾ ਨਿਯੁਕਤ ਕਰਕੇ ਉਗਰਾਹੀ ਕੀਤੀ। ਲੇਖਕ ਲੜੀਵਾਰ ਭੰਗੀ ਮਿਸਲ ਦੇ ਕਾਇਮ ਮੁਕਾਮ ਵਿਅਕਤੀਆਂ ਦੀ ਅਮਲਦਾਰੀ ਦਾ ਵਿਸਤਾਰ ਦਿੰਦਾ ਹੈ।

ਮਹਾਰਾਜਾ ਰਣਜੀਤ ਸਿੰਘ ਨਾਲ ਭੰਗੀ ਮਿਸਲ ਦੇ ਕਾਇਮ ਮੁਕਾਮ ਵਿਅਕਤੀਆਂ ਦੀ ਵਿਰੋਧਤਾ ਸਬੰਧੀ ਵੀ ਇਸ ਪੁਸਤਕ ਤੋਂ ਰੌਸ਼ਨੀ ਮਿਲਦੀ ਹੈ ਜਿਵੇਂ ਕਿ 1799 ਈ. ਵਿਚ ਰਣਜੀਤ ਸਿੰਘ ਨਾਲ ਹੋਈ ਮੁਠਭੇੜ। ਸਰਦਾਰ ਗੁਲਾਬ ਸਿੰਘ, ਸਰਦਾਰ ਰਣਜੀਤ ਸਿੰਘ ਤੋਂ ਬਚਾਉ ਦੇ ਇਰਾਦੇ ਨਾਲ ਮੌਜ਼ਾ ਭਸੀਨ (ਪਿੰਡ) ਕੋਲ ਆ ਉਤਰਿਆ। ਸਾਹਿਬ ਸਿੰਘ ਗੁਜਰਾਤੀਆ, ਜੱਸਾ ਸਿੰਘ ਰਾਮਗੜ੍ਹੀਆ ਲਹਿਣਾ ਸਿੰਘ ਦਾ ਪੁੱਤਰ ਚੇਤ ਸਿੰਘ ਆਦਿ ਸਰਦਾਰ ਅਤੇ ਨਿਜ਼ਾਮਉਦੀਨ ਕਸੂਰੀਆ ਉਸਦੀ ਸਹਾਇਤਾ ਲਈ ਉਸਦੇ ਲਸ਼ਕਰ ਨਾਲ ਆ ਮਿਲੇ। ਤਿੰਨ ਮਹੀਨੇ ਤੱਕ ਸਰਦਾਰ ਰਣਜੀਤ ਸਿੰਘ ਨਾਲ ਮੁਕਾਬਲਾ ਹੁੰਦਾ ਰਿਹਾ। ਪਰੰਤੂ ਅੰਤ ਵਿਚ ਗੁਲਾਬ ਸਿੰਘ ਜਵਾਹਰਾਤ, ਮੋਤੀਆਂ ਦੀ ਮਾਲਾ ਅਤੇ ਸਿਰੋਪੇ ਲੈ ਕੇ ਰਣਜੀਤ ਸਿੰਘ ਕੋਲ ਹਾਜ਼ਰ ਹੋਇਆ।[20] ਅਹਿਮਦ ਸ਼ਾਹ ਬਟਾਲਵੀ ਆਦਿ ਲੇਖਕ ਖੁਸ਼ਵਕਤ ਰਾਏ ਨਾਲ ਸਹਿਮਤ ਹਨ ਕਿ ਅੰਤ ਵਿਚ ਅਜਿਹਾ ਕੋਈ ਭੰਗੀ ਸਰਦਾਰ ਨਾ ਰਿਹਾ ਜੋ ਕਿਸੇ ਇਲਾਕੇ ਉੱਤੇ ਰਾਜ ਕਾਇਮ ਕਰ ਸਕੇ। ਫਲਸਰੂਪ ਉਹਨਾਂ ਦਾ ਸਾਰਾ ਇਲਾਕਾ ਅਤੇ ਮਿਸਲਦਾਰ ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਅਧੀਨ ਕਰ ਲਈ।[21]

ਖੁਸ਼ਵਕਤ ਰਾਏ ਆਪਣੀ ਹੱਥਲੀ ਪੁਸਤਕ ਵਿਚ ਬਹੁਤ ਸਾਰੇ 18ਵੀਂ ਸਦੀ ਦੇ ਨਾਮੀ ਸਰਦਾਰਾਂ ਅਤੇ ਉਹਨਾਂ ਦੀ ਮਲਕੀਅਤ ਅਤੇ ਮਾਲਗੁਜ਼ਾਰੀ ਦਾ ਵਿਸਤਾਰ ਦਿੰਦਾ

ਹੈ ਜਿਸ ਤੋਂ ਮਿਸਲਦਾਰੀ ਢਾਂਚੇ ਉੱਤੇ ਲਾਭਦਾਇਕ ਰੌਸ਼ਨੀ ਪੈਂਦੀ ਹੈ ਅਤੇ ਪ੍ਰਸਿੱਧ ਸਰਦਾਰਾਂ ਦੇ ਖ਼ਾਨਦਾਨ ਅਤੇ ਉਹਨਾਂ ਦੀ ਮਲਕੀਅਤ ਸਬੰਧੀ ਵੀ ਹੱਥਲੀ ਪੁਸਤਕ ਭਲੀ ਭਾਂਤੀ ਸੂਚਿਕ ਹੈ। ਇਥੇ ਅਸੀਂ ਕੁਝ ਵਿਅਕਤੀਆਂ ਦਾ ਨਾਮ ਸ਼ਾਮਿਲ ਕਰਦੇ ਹਾਂ ਜਿਹਨਾਂ ਦਾ ਵਿਸਤਾਰ ਇਸ ਪੁਸਤਕ ਵਿਚ ਮਿਲਦਾ ਹੈ ਜਿਵੇਂ ਤਾਰਾ ਸਿੰਘ ਸਿਆਲਕੋਟੀਆ ਸਾਹਿਬ ਸਿੰਘ, ਜੀਵਨ ਸਿੰਘ, ਨਾਹਰ ਸਿੰਘ ਚਮਾਰੀ ਅਤੇ ਨਕਈ ਮਿਸਲ ਦੇ ਕੁਝ ਪ੍ਰਸਿੱਧ ਸਰਦਾਰ ਅਮਰ ਸਿੰਘ, ਧਰਮਦਾਸ ਤੋਲੀ, ਜੋਧ ਸਿੰਘ ਰੰਧਾਵਾ ਅਤੇ ਉਸਦੇ ਪੁੱਤਰ ਜੈ ਸਿੰਘ ਕਨ੍ਹਈਆ ਅਤੇ ਉਸਦੀ ਮਿਸਲ ਦੇ ਪ੍ਰਸਿੱਧ ਸਰਦਾਰ ਹਕੀਕਤ ਸਿੰਘ, ਮਹਿਤਾਬ ਸਿੰਘ ਆਦਿ।

ਖੁਸ਼ਵਕਤ ਰਾਏ ਨੇ ਫੂਲਕੀਆਂ ਮਿਸਲ ਉੱਤੇ ਵੀ ਵਿਸਤਾਰ ਸਹਿਤ ਚਾਨਣਾ ਪਾਇਆ ਹੈ ਕਿ ਇਹਨਾਂ ਸਰਦਾਰਾਂ ਨੇ ਕਿਵੇਂ ਆਪਣੀ ਬਹਾਦਰੀ, ਜਦੋ-ਜਹਿਦ, ਸਾਹਸ ਅਤੇ ਧੀਰਜ ਸਦਕਾ ਰਾਜ ਪ੍ਰਾਪਤ ਕੀਤਾ। ਫੂਲਕੀਆਂ ਸਰਦਾਰਾਂ ਦੇ ਕਾਰਜਾਂ ਦਾ ਵੇਰਵਾ ਦਿੰਦਿਆਂ ਹੋਇਆਂ ਲੇਖਕ ਉਹਨਾਂ ਦੇ ਅਹਿਮਦ ਸ਼ਾਹ ਅਬਦਾਲੀ ਨਾਲ ਸਬੰਧਾਂ ਉੱਤੇ ਰੌਸ਼ਨੀ ਪਾਉਂਦਾ ਹੈ ਅਤੇ ਮਹਾਰਾਜਾ ਰਣਜੀਤ ਸਿੰਘ ਦੀ ਰਾਜਨੀਤੀ ਅਤੇ ਉਸ ਦੇ ਅੰਗਰੇਜ਼ਾਂ ਨਾਲ ਸਬੰਧ ਵੀ ਉਘੜ ਕੇ ਸਾਹਮਣੇ ਆਉਂਦੇ ਹਨ। ਬਾਬਾ ਆਲਾ ਸਿੰਘ ਅਤੇ ਰਾਜਾ ਅਮਰ ਸਿੰਘ ਦਾ ਵਰਣਨ ਕਰਦਿਆਂ ਹੋਇਆਂ ਲੇਖਕ ਦੱਸਦਾ ਹੈ ਕਿ ਉਹਨਾਂ ਨੇ ਅਬਦਾਲੀ ਹੇਠ ਨੌਕਰੀ ਕਰ ਲਈ ਸੀ। ਪਰੰਤੂ ਇਤਿਹਾਸਕ ਸੰਦਰਭ ਵਿਚ ਦੇਖਿਆ ਜਾਵੇ ਤਾਂ ਅਜਿਹੀ ਕੋਈ ਗੱਲ ਨਹੀਂ ਸੀ। ਅਸਲ ਵਿਚ ਸਿਸ-ਸਤਲੁਜ ਖੇਤਰ ਵਿਚ ਅਹਿਮਦ ਸ਼ਾਹ ਅਬਦਾਲੀ ਨੇ ਬਾਬਾ ਆਲਾ ਸਿੰਘ ਨੂੰ ਉਸਦੇ ਖੇਤਰ ਨੂੰ ਕਾਇਮ ਰੱਖਣ ਦੀ ਰਸਮੀ ਪ੍ਰਵਾਨਗੀ ਦੇ ਦਿੱਤੀ ਸੀ ਅਤੇ ਉਸਨੂੰ ਝੰਡੇ ਅਤੇ ਨਗਾਰੇ ਨਾਲ ਨਿਵਾਜਿਆ ਸੀ ਜੋ ਸ਼ਾਹੀ ਚਿੰਨ੍ਹ ਸਮਝੇ ਜਾਂਦੇ ਸਨ। ਇਥੇ ਇਹ ਵੀ ਗੱਲ ਸਪੱਸ਼ਟ ਰੂਪ ਵਿਚ ਦੱਸਣਯੋਗ ਹੈ ਕਿ ਮਹਾਰਾਜਾ ਆਲਾ ਸਿੰਘ ਨੇ ਆਪਣੇ ਇਲਾਕਿਆਂ ਦੀ ਪ੍ਰਾਪਤੀ ਸਮੇਂ ਦੇ ਰਿਵਾਜ ਅਨੁਸਾਰ ਦਲੇਰੀ, ਸਾਹਸ, ਸੰਘਰਸ਼ ਦੁਆਰਾ ਕੀਤੀ ਸੀ ਅਤੇ ਉਹ ਆਪਣੇ ਸਮੇਂ ਦਾ ਸੂਝਵਾਨ ਅਤੇ ਰਾਜਨੀਤੀਵਾਨ ਸੀ। ਲੇਖਕ ਮਲੇਰੀ ਅਫਗਾਨਾਂ, ਰਾਇਕੋਟ ਦੇ ਖ਼ਾਨਦਾਨ, ਡਲੇਵਾਲੇ ਸਿੰਘ ਅਤੇ ਨਿਰਮਲੇ, ਨਿਸ਼ਾਨਵਾਲੀਏ, ਕਲਸੀਏ, ਬੂੜੀਏ, ਨਿਹੰਗ ਸਿੰਘਾਂ ਦਾ ਹਾਲ ਵੀ ਆਪਣੀ ਇਸ ਪੁਸਤਕ ਵਿਚ ਕਲਮਬੱਧ ਕਰਦਾ ਹੈ। ਇਹ ਲੋਕ ਵੱਡੇ ਵੱਡੇ ਪਰਗਨੇ ਉੱਤੇ ਕਬਜ਼ਾ ਕਰਨ ਦੇ ਸਮਰੱਥ ਹੋ ਗਏ ਸਨ।

ਸ਼ੁਕਰਚੱਕੀਆ ਮਿਸਲ ਦਾ ਵਿਸਤਾਰ ਲੇਖਕ ਨੇ ਚੜ੍ਹਤ ਸਿੰਘ ਵਲਦ ਨੌਧ ਸਿੰਘ ਵਲਦ ਬੁੱਢਾ ਆਦਿ ਤੋਂ ਅਰੰਭ ਕਰਕੇ 1811 ਈ. ਤੱਕ ਮਹਾਰਾਜਾ ਰਣਜੀਤ ਸਿੰਘ ਦੇ ਮੁਲਕਗੀਰੀ ਦੇ ਕਾਰਜਾਂ ਉੱਤੇ ਚਾਨਣਾ ਪਾਇਆ ਹੈ। ਲੇਖਕ ਮਹਾਂ ਸਿੰਘ ਦੇ ਕਾਰਨਾਮਿਆਂ ਦਾ ਵੀ ਕਾਫੀ ਵਿਸਤਾਰ ਵਿਚ ਜ਼ਿਕਰ ਕਰਦਾ ਹੈ ਅਤੇ ਮਹਾਰਾਜਾ ਰਣਜੀਤ ਸਿੰਘ ਲਈ ਕਈ ਪ੍ਰਕਾਰ ਦੇ ਅਲੰਕਾਰਾਂ ਦੀ ਵਰਤੋਂ ਕਰਦਾ ਹੈ ਜਿਵੇਂ ਬੁਲੰਦ ਰੁਤਬਾ, ਲੱਖਦਾਤਾ, ਹਾਤਮ ਜਿਹੀ ਹਿੰਮਤਵਾਲਾ, ਉਚਕੋਟੀ ਦਾ ਸਿਆਸਤਦਾਨ ਸਰਦਾਰ ਰਣਜੀਤ ਸਿੰਘ ਬਹਾਦਰ ਵਲਦ ਮਹਾਂ ਸਿੰਘ, ਵਲਦ ਚੜ੍ਹਤ ਸਿੰਘ। ਮਹਾਰਾਜਾ ਰਣਜੀਤ ਸਿੰਘ ਦੀ ਮਿਸਲ ਸ਼ੁਕਰਚੱਕੀਆ ਸਬੰਧੀ ਦਿੱਤਾ ਵਿਸਤਾਰ ਜਾਣਕਾਰੀ ਭਰਪੂਰ ਹੈ ਜਿਸ ਵਿਚ ਇਸ

ਮਿਸਲ ਦੇ ਦੂਜੀਆਂ ਮਿਸਲਾਂ ਨਾਲ ਸਬੰਧ, ਅਮਲਦਾਰੀ ਅਤੇ ਮੁਲਕਗੀਰੀ ਉੱਤੇ ਲੋੜੀਂਦੀ ਜਾਣਕਾਰੀ ਪ੍ਰਾਪਤ ਹੁੰਦੀ ਹੈ।

ਮਹਾਰਾਜਾ ਰਣਜੀਤ ਸਿੰਘ ਦੇ ਕਾਰਨਾਮਿਆਂ ਵਿਚ ਮਿਸਲਾਂ ਉੱਤੇ ਅਧਿਕਾਰ, ਰਾਜਾ ਸੰਸਾਰ ਚੰਦ ਨਾਲ ਸਬੰਧ, ਅੰਗਰੇਜ਼ਾਂ ਸਬੰਧੀ ਰਾਜਨੀਤੀ ਅਤੇ ਸੰਧੀਆਂ, ਫੂਲਕੀਆਂ ਮਿਸਲ ਸਬੰਧੀ ਅੰਗਰੇਜ਼ਾਂ ਦੀ ਰਾਜਨੀਤੀ ਅਤੇ ਮਹਾਰਾਜਾ ਰਣਜੀਤ ਸਿੰਘ ਦੀ ਰਾਜਨੀਤਕ ਸੂਝਬੂਝ, ਹੋਲਕਰ ਦਾ ਆਉਣਾ ਅਤੇ ਉਸ ਨਾਲ ਮਹਾਰਾਜਾ ਰਣਜੀਤ ਸਿੰਘ ਦੀ ਸੰਧੀ, ਮਹਾਰਾਜਾ ਰਣਜੀਤ ਸਿੰਘ ਅਤੇ ਹੋਲਕਰ ਦਾ ਆਪੋ ਵਿਚ ਪੱਗਾਂ ਦਾ ਵਟਾਂਦਰਾ ਕਰਨਾ ਆਦਿ, ਆਦਿ ਸ਼ਾਮਲ ਹਨ। ਲੇਖਕ ਅਨੁਸਾਰ ਆਪਸੀ ਗੱਲਬਾਤ ਸਮੇਂ ਹੋਲਕਰ ਨੇ ਇਹ ਪੁੱਛ ਕੀਤੀ ਕਿ ਇਹ ਬੜੀ ਅਜੀਬ ਗੱਲ ਸੀ ਕਿ ਉਹ ਇੰਨੀ ਭਾਰੀ ਫੌਜ ਰੱਖਕੇ ਵੀ ਕਿਵੇਂ ਨੱਸਾ ਭੱਜਾ ਫਿਰਦਾ ਸੀ। ਕਿਹਾ ਜਾਂਦਾ ਹੈ ਕਿ ਉਸਦੇ ਇਹ ਕਥਨ ਸਨ ਕਿ ਅੰਗਰੇਜ਼ ਬਹਾਦਰ ਇਕ ਡਾਢੀ ਬਲਾਅ ਹੈ ਅਤੇ ਉਹ ਉਸਦੀ ਤਾਬ ਨਹੀਂ ਲਿਆ ਸਕਦਾ ਸੀ। ਅਜਿਹੇ ਕਈ ਕਥਨ ਖੋਜ ਦੇ ਮੋਹਤਾਜ ਹਨ। ਮਹਾਰਾਜਾ ਰਣਜੀਤ ਸਿੰਘ ਦਾ ਹੋਲਕਰ ਦਾ ਸਾਥ ਨਾ ਦੇਣ ਦੇ ਇਤਿਹਾਸਿਕ ਪ੍ਰਸੰਗ ਦਾ ਵਿਸਤਾਰ ਵੀ ਇਸ ਪੁਸਤਕ ਵਿਚ ਉਪਲਬਧ ਹੈ ਜਿਸ ਵਿਚ ਇਤਿਹਾਸ ਅਤੇ ਮਿਥਿਹਾਸ ਦੀ ਰਲਵੀਂ ਵਰਤੋਂ ਕੀਤੀ ਗਈ ਹੈ। ਨਿਸਚੇ ਹੀ ਲੇਖਕ ਸਧਾਰਨ ਰੂਪ ਵਿਚ ਸਿੱਖ ਰਾਜ ਵਿਚ ਕੋਈ ਦਿਲਚਸਪੀ ਨਹੀਂ ਰੱਖਦਾ ਸੀ। ਅਸਲ ਵਿਚ ਉਹ ਮਹਾਰਾਜਾ ਰਣਜੀਤ ਸਿੰਘ ਦੀ ਨਿੱਜੀ ਸਫਲਤਾ ਉੱਤੇ ਪ੍ਰਭਾਵਿਤ ਹੋ ਕੇ ਉਸਦੇ ਰਾਜ ਦੀ ਗੱਲ ਕਰਦਾ ਹੈ ਅਤੇ ਖਾਲਸੇ ਦੇ ਸਮੁੱਚੇ ਅਦਾਰੇ ਦੇ ਮਹਾਰਾਜਾ ਰਣਜੀਤ ਸਿੰਘ ਲਈ ਮਹੱਤਵ ਜਾਂ ਸਬੰਧਾਂ ਤੋਂ ਵਾਕਫ ਨਹੀਂ ਹੈ। ਲੇਖਕ ਮਹਾਰਾਜਾ ਰਣਜੀਤ ਸਿੰਘ ਦੀ ਫੌਜੀ ਸ਼ਕਤੀ ਸਬੰਧੀ ਜਾਣਕਾਰੀ ਦੇਣ ਨੂੰ ਵਧੇਰੇ ਮਹੱਤਵ ਪ੍ਰਦਾਨ ਕਰਦਾ ਹੈ ਕਿਉਂਕਿ ਅੰਗਰੇਜ਼ਾਂ ਨੂੰ ਉਸਦੀ ਸ਼ਕਤੀ ਨੂੰ ਨਿਰਧਾਰਨ ਕਰਨ ਦੀ ਲੋੜ ਸੀ। ਇਹੀ ਕਾਰਨ ਹੈ ਕਿ ਅੰਗਰੇਜ਼ੀ ਰਾਜਨੀਤੀ ਨਾਲ ਦਿਲਚਸਪੀ ਰੱਖਦਾ ਹੋਇਆ ਲੇਖਕ ਮੈਟਕਾਫ ਮਿਸ਼ਨ ਉੱਤੇ ਕਾਫੀ ਵਿਸਤਾਰ ਦਿੰਦਾ ਹੈ। ਇਸੇ ਮੰਤਵ ਲਈ ਸਿੱਖ ਹੁਕਮਰਾਨਾਂ ਦਾ ਵਿਸਤਾਰ ਉਚੇਚੇ ਰੂਪ ਵਿਚ ਅੰਕਿਤ ਕੀਤਾ ਗਿਆ ਹੈ। ਲੇਖਕ ਨੇ ਮਹਾਰਾਜਾ ਰਣਜੀਤ ਸਿੰਘ ਦੀਆਂ ਮੁਹਿੰਮਾਂ ਅਤੇ ਜਿੱਤਾਂ ਉੱਤੇ ਰੌਸ਼ਨੀ ਪਾਉਂਦਿਆਂ ਹੋਇਆਂ ਅੰਗਰੇਜ਼ਾਂ ਨਾਲ ਲਾਹੌਰ ਦਰਬਾਰ ਦੇ ਸਬੰਧ ਵੀ ਦਰਸਾਏ ਹਨ। ਮਿਸਟਰ ਮੈਟਕਾਫ ਦੀ ਮਹਾਰਾਜਾ ਰਣਜੀਤ ਸਿੰਘ ਨਾਲ ਗੱਲਬਾਤ ਨੂੰ ਵੀ ਚਰਚਾ ਦਾ ਵਿਸ਼ਾ ਬਣਾਇਆ ਗਿਆ ਹੈ।

ਮਹਾਰਾਜਾ ਰਣਜੀਤ ਸਿੰਘ ਦੀ ਮੁਲਤਾਨ ਉੱਤੇ ਜਿੱਤ, ਰਾਜਾ ਸੰਸਾਰ ਚੰਦ ਦੀ ਸਹਾਇਤਾ ਅਤੇ ਅੰਤ ਵਿਚ ਕਾਂਗੜੇ ਦੇ ਕਿਲ੍ਹੇ ਉੱਤੇ ਅਧਿਕਾਰ ਦਾ ਵਿਸ਼ੇਸ਼ ਤੌਰ ਉੱਤੇ ਵਰਣਨ ਕੀਤਾ ਗਿਆ ਹੈ। ਲੇਖਕ ਵੇਰਵਾ ਦਿੰਦਾ ਹੈ ਕਿ ਮਹਾਰਾਜਾ ਰਣਜੀਤ ਸਿੰਘ ਨੇ ਕਿਵੇਂ ਆਪਣੀ ਹਕੂਮਤ ਨੂੰ ਨਾ ਕੇਵਲ ਇਕ ਵਿਸ਼ਾਲ ਹਕੂਮਤ ਬਣਾਇਆ ਸਗੋਂ ਜਿੱਤਾਂ ਦੇ ਨਾਲ ਮੁਲਕਗੀਰੀ ਦਾ ਸੁਚੱਜਾ ਤੇ ਸ਼ਲਾਘਾਯੋਗ ਪ੍ਰਬੰਧ ਵੀ ਕੀਤਾ।

ਅੰਤ ਵਿਚ ਅਸੀਂ ਇਹ ਕਹਿ ਸਕਦੇ ਹਾਂ ਕਿ ਖੁਸ਼ਵਕਤ ਰਾਏ ਦੀ ਹੱਥਲੀ ਰਚਨਾ ਕਈਆਂ ਪਹਿਲੂਆਂ ਤੋਂ ਇਕ ਲਾਭਦਾਇਕ ਰਚਨਾ ਹੈ ਭਾਵੇਂ ਇਹ ਰਚਨਾ ਇਤਿਹਾਸਕ

ਸੰਦਰਭ ਵਿਚ ਕਈ ਥਾਵਾਂ ਉੱਤੇ ਅੰਗਰੇਜ਼ ਪੱਖੀ ਕਹੀ ਜਾ ਸਕਦੀ ਹੈ। ਲੇਖਕ ਮਹਾਰਾਜਾ ਰਣਜੀਤ ਸਿੰਘ ਦੁਆਰਾ ਇਕ ਵਿਸ਼ਾਲ ਰਾਜ ਦੀ ਸਥਾਪਨਾ ਕਾਰਨ ਉਸਦੀ ਸਮਰੱਥਾ ਅਤੇ ਰਾਜਨੀਤਕ ਸੂਝਬੂਝ ਦਾ ਕਾਇਲ ਹੈ। ਹੱਥਲੀ ਪੁਸਤਕ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੇ ਪਿਛੋਕੜ ਨੂੰ ਚਿਤਰਨ ਵਿਚ ਵੀ ਸਹਾਈ ਹੈ। ਇਹ ਮਹਾਰਾਜਾ ਰਣਜੀਤ ਸਿੰਘ ਦੇ ਮੁੱਢਲੇ ਵਿਵਸਾਇ ਸਬੰਧੀ ਵੀ ਵਿਸ਼ੇਸ਼ ਚਾਨਣਾ ਪਾਉਂਦੀ ਹੈ।

## ਪੈਰ ਟਿੱਪਣੀਆਂ

1. ਖੁਸ਼ਵਕਤ ਰਾਏ, *ਤਵਾਰੀਖ-ਏ-ਸਿੱਖਾਂ* (ਹੱਥ ਲਿਖਤ ਪੰਜਾਬ ਸਟੇਟ ਆਰਕਾਈਵਜ਼, ਪਟਿਆਲਾ) ਲੇਖਕ ਸੰਕੇਤ ਦਿੰਦਾ ਹੈ ਕਿ ਜੇ ਕਰ 1811 ਈ. ਤੋਂ ਅੱਗੇ ਕਿਸੇ ਨੂੰ ਮਹਾਰਾਜਾ ਰਣਜੀਤ ਸਿੰਘ ਦੀਆਂ ਜਿੱਤਾਂ ਆਦਿ ਸਬੰਧੀ ਜਾਣਕਾਰੀ ਲੋੜੀਂਦੀ ਹੋਵੇ ਤਾਂ ਉਹ ਨਿੱਜੀ ਪੱਧਰ ਉੱਤੇ ਖੋਜ ਦੁਆਰਾ ਪ੍ਰਾਪਤ ਕਰ ਸਕਦਾ ਹੈ ਕਿਉਂਕਿ ਉਸ ਦੀ ਪੁਸਤਕ ਵਿਚ ਇਹ ਉਪਲਬਧ ਨਹੀਂ ਕੀਤੀ ਗਈ। ਇਸ ਪੁਸਤਕ ਦਾ ਪੰਜਾਬੀ ਵਿਚ ਅਨੁਵਾਦ, ਪੰਜਾਬ ਇਤਿਹਾਸ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿਚ ਉਪਲਬਧ ਹੈ। ਹੱਥਲੀ ਰਚਨਾ ਲਈ ਇਸ ਦੇ ਪੰਜਾਬ ਸਟੇਟ ਆਰਕਾਈਵਜ਼, ਪਟਿਆਲਾ ਵਾਲੇ ਫ਼ਾਰਸੀ ਭਾਸ਼ਾ ਵਿਚ ਲਿਖੇ ਨੁਸਖੇ ਨੂੰ ਜਾਂਚਿਆ ਗਿਆ ਹੈ ਅਤੇ ਪੰਜਾਬੀ ਉਲਥੇ ਨੂੰ ਵੀ ਪਰਖਿਆ ਗਿਆ ਹੈ। ਪਾਠਕਾਂ ਦੀ ਸੁਵਿਧਾ ਲਈ ਪੈਰ-ਟਿੱਪਣੀਆਂ ਵਿਚ ਅਨੁਵਾਦ ਵਾਲੇ ਪੰਨੇ ਦਿੱਤੇ ਗਏ ਹਨ ਤਾਂ ਜੋ ਪ੍ਰਸੰਗ-ਸੰਦਰਭ ਜਾਂ ਉਲੇਖ-ਹਵਾਲੇ ਲਈ ਲਾਭਦਾਇਕ ਸਿਧ ਹੋਣ ਅਤੇ ਵਿਸ਼ਾ-ਵਸਤੂ ਦੀ ਅਗਾੜ-ਪਛਾੜ ਨੂੰ ਵੇਖਿਆ ਜਾ ਸਕੇ।
2. ਜਾਰਜ ਫੋਰਸਟਰ, *ਏ ਜਰਨੀ ਫਰਾਮ ਬੰਗਾਲ ਟੂ ਇੰਗਲੈਂਡ*, ਪਟਿਆਲਾ, 1970 (ਰੀਪ੍ਰਿੰਟ), ਪੰਨਾ 312. ਬੰਦਾ ਬਹਾਦਰ ਦੁਆਰਾ ਕੀਤੇ ਗਏ ਅਤਿਆਚਾਰਾਂ ਦੇ ਅਰੋਪਾਂ ਦੀ ਉਦਾਹਰਣ ਲਈ ਵੇਖੋ, ਮਿਲ, 'ਹਿਸਟਰੀ ਆਫ਼ ਇੰਡੀਆ, II, 303' ਹਵਾਲਾ ਤੇਜਾ ਸਿੰਘ, ਗੰਡਾ ਸਿੰਘ, *ਏ ਸ਼ੌਰਟ ਹਿਸਟਰੀ ਆਫ ਦਾ ਸਿੱਖਸ*, ਪਟਿਆਲਾ, 1994, ਪੰਨਾ 98, ਪੈਰ ਟਿੱਪਣੀ 3.
3. ਖੁਸ਼ਵਕਤ ਰਾਇ, *ਉਪਰੋਕਤ*, ਪੰਨਾ 59.
4. *ਉਪਰੋਕਤ*, ਪੰਨਾ 60; ਰਤਨ ਸਿੰਘ ਭੰਗੂ, *ਪ੍ਰਾਚੀਨ ਪੰਥ ਪ੍ਰਕਾਸ਼*, ਅੰਮ੍ਰਿਤਸਰ, 1962, ਪੰਨੇ 256-57, ਲਿਖਦਾ ਹੈ ਕਿ ਸੁੱਖਾ ਸਿੰਘ ਨਾਮੀ ਸਿੱਖ ਦਿਨ ਦਿਹਾੜੇ ਅੰਮ੍ਰਿਤਸਰ ਸਰੋਵਰ ਵਿਚ ਇਸ਼ਨਾਨ ਕਰ ਗਿਆ। ਇਸ ਤੋਂ ਭਲੀ-ਭਾਂਤੀ ਪ੍ਰਤੀਤ ਹੁੰਦਾ ਹੈ ਕਿ ਉਸ ਸਮੇਂ ਅਜਿਹਾ ਕਰਨਾ ਸਿੱਖਾਂ ਲਈ ਖਤਰੇ ਤੇ ਹੈਰਾਨੀ ਵਾਲੀ ਗੱਲ ਸੀ।
5. ਵਿਸਤਾਰ ਲਈ ਵੇਖੋ, ਰਤਨ ਸਿੰਘ ਭੰਗੂ, *ਉਪਰੋਕਤ*, ਪੰਨਾ 222-27.
6. *ਉਪਰੋਕਤ*, ਪੰਨਾ 222.
7. ਖੁਸ਼ਵਕਤ ਰਾਇ, *ਉਪਰੋਕਤ*, ਪੰਨਾ 63.
8. *ਉਪਰੋਕਤ*, ਪੰਨਾ 71.
9. *ਉਪਰੋਕਤ*, ਪੰਨਾ 70.

10. *ਉਪਰੋਕਤ*, ਪੰਨਾ 71.
11. *ਉਪਰੋਕਤ*, ਵਿਸਤਾਰ ਲਈ ਵੇਖੋ ਹਰੀ ਰਾਮ ਗੁਪਤਾ *ਹਿਸਟਰੀ ਆਫ ਦਾ ਸਿੱਖਸ (ਐਵੋਲੂਸ਼ਨ ਆਫ ਸਿੱਖ ਕਨਫੈਡਰੇਸ਼ਨ)*, ਜਿਲਦ 11, ਨਵੀਂ ਦਿੱਲੀ, 1978, ਪੰਨੇ 56-57.
12. ਖੁਸ਼ਵਕਤ ਰਾਇ, *ਉਪਰੋਕਤ*, ਪੰਨਾ 96
13. *ਉਪਰੋਕਤ*, ਪੰਨਾ 100; ਰਤਨ ਸਿੰਘ ਭੰਗੂ, *ਉਪਰੋਕਤ*, ਪੰਨੇ 214-15
14. ਖੁਸ਼ਵਕਤ ਰਾਇ, *ਉਪਰੋਕਤ*, ਪੰਨੇ 101-03। ਬਘੇਲ ਸਿੰਘ ਦੇ ਹੋਰ ਮੁਲਕਗੀਰੀ ਦੇ ਕਾਰਜਾਂ ਲਈ ਵੇਖੋ ਰਤਨ ਸਿੰਘ ਭੰਗੂ, *ਉਪਰੋਕਤ*, ਪੰਨਾ 435.
15. ਹੈਨਰੀ ਟੀ. ਪ੍ਰਿੰਸਿਪ, *ਓਰਿਜਨ ਆਫ ਦਾ ਸਿੱਖ ਪਾਵਰ ਇਨ ਦਾ ਪੰਜਾਬ...*, *ਪਟਿਆਲਾ, 1970 (ਰੀਪ੍ਰਿੰਟ)*, ਪੰਨਾ 24
16. ਖੁਸ਼ਵਕਤ ਰਾਇ, *ਉਪਰੋਕਤ*, ਪੰਨਾ 104-12; ਕਾਜ਼ੀ ਨੂਰ ਮੁਹੰਮਦ ਜੋ ਅਹਿਮਦ ਸ਼ਾਹ ਅਬਦਾਲੀ ਦੇ ਨਾਲ ਆਇਆ ਸੀ ਅਤੇ ਮਾਰਚ 1765 ਵਾਲੀ ਸਿੱਖਾਂ ਨਾਲ ਜਮ ਕੇ ਲੜੀ ਗਈ ਲੜਾਈ ਦਾ ਗਵਾਹ ਹੈ ਆਪਣੀ ਰਚਨਾ *ਜੰਗਨਾਮਾ* (1764-65) ਵਿਚ ਲਿਖਦਾ ਹੈ ਕਿ ਉਸ ਸਮੇਂ ਜੱਸਾ ਸਿੰਘ ਕਲਾਲ ਕੋਲ ਜਲੰਧਰ ਦਾ ਇਲਾਕਾ ਸੀ। ਦੋਵੇਂ ਜੱਸਾ ਸਿੰਘ ਆਪਸ ਵਿਚ ਮਿਲਕੇ ਮੁਲਕਗੀਰੀ ਦੇ ਕੰਮ ਨੂੰ ਕਰ ਰਹੇ ਸਨ ਅਤੇ ਬਟਾਲੇ ਦਾ ਇਲਾਕਾ ਇਹਨਾਂ ਦੇ ਇਕੱਠੇ ਕਬਜ਼ੇ ਵਿਚ ਸੀ। ਉਹਨਾਂ ਦੇ ਝੰਡੇ-ਨਗਾਰੇ ਇਕੋ ਸਨ।
17. ਖੁਸ਼ਵਕਤ ਰਾਇ, *ਉਪਰੋਕਤ*, ਪੰਨਾ 105.
18. *ਉਪਰੋਕਤ*, ਪੰਨਾ 112-16, ਜੋਧ ਸਿੰਘ ਦੇ ਕਿਸੇ ਵੀ ਕਾਰਨਾਮੇ ਦੇ ਕਾਬਲ ਨਾ ਹੋਣ ਕਰਕੇ ਉਸ ਦੇ ਖੇਤਰਾਂ ਨੂੰ ਉਸ ਦੇ ਚਚੇਰੇ ਭਾਈ ਦੀਵਾਨ ਸਿੰਘ ਪੁੱਤਰ ਤਾਰਾ ਸਿੰਘ ਨੇ ਖੋਹ ਲਿਆ। ਜੋਧ ਸਿੰਘ ਆਪਣਾ ਵਾਰਸ ਆਪਣਾ ਪੁੱਤਰ ਹੀਰਾ ਸਿੰਘ ਨੂੰ ਛੱਡ ਕੇ ਮਰ ਗਿਆ ਪਰੰਤੂ ਇਸ ਮਿਸਲ ਦੇ ਸਾਰੇ ਇਲਾਕੇ ਹੁਣ ਰਣਜੀਤ ਸਿੰਘ ਦੇ ਕਬਜ਼ੇ ਵਿਚ ਆ ਗਏ। ਸਈਅਦ ਮੁਹੰਮਦ ਲਤੀਫ, *ਹਿਸਟਰੀ ਆਫ ਦਾ ਪੰਜਾਬ....*, ਕਲਕੱਤਾ *1891*, ਪੰਨਾ 308
19. ਖੁਸ਼ਵਕਤ ਰਾਇ, *ਉਪਰੋਕਤ*, ਪੰਨਾ 116; ਪ੍ਰਿੰਸਿਪ, *ਉਪਰੋਕਤ*, ਪੰਨਾ 23 ਉਤੇ ਮਹਾਰਾਜਾ ਰਣਜੀਤ ਸਿੰਘ ਦੇ ਇਸ ਮਿਸਲ ਦੇ ਪੂਰਨ ਕਬਜ਼ੇ ਵੇਲੇ ਇਸ ਦੇ ਘੋੜਿਆਂ ਦੀ ਗਿਣਤੀ 10,000 ਮੰਨਦਾ ਹੈ।
20. ਖੁਸ਼ਵਕਤ ਰਾਇ, *ਉਪਰੋਕਤ*, ਪੰਨਾ 121.
21. *ਉਪਰੋਕਤ*, ਅਹਿਮਦ ਸ਼ਾਹ ਬਟਾਲਵੀ, 'ਜ਼ਿਕਰ-ਏ-ਗੁਰੂਆਂ....' *ਉਮਦੁਤ-ਤਵਾਰੀਖ*, ਪੰਨਾ 17.

# ਇਬਰਤਨਾਮਾ

*ਇਬਰਤਨਾਮਾ* ਅਲੀ-ਉਦ-ਦੀਨ ਮੁਫਤੀ ਦੀ ਰਚਨਾ ਹੈ ਜੋ ਖੈਰ-ਉਦ-ਦੀਨ ਦਾ ਪੁੱਤਰ ਸੀ। ਉਸ ਦੇ ਵੱਡੇ-ਵਡੇਰੇ ਲਾਹੌਰ ਸ਼ਹਿਰ ਦੇ ਵਾਸੀ ਸਨ। ਅਲੀ-ਉਦ-ਦੀਨ ਮੁਫਤੀ ਸੰਨ 1823 ਈ. ਵਿਚ ਲਾਹੌਰ ਨੂੰ ਛੱਡ ਕੇ ਆਪਣੇ ਪਿਤਾ ਨਾਲ ਲੁਧਿਆਣਾ ਵਿਖੇ ਚਲਾ ਗਿਆ। ਉਸ ਦੇ ਆਪਣੇ ਸ਼ਬਦਾਂ ਵਿਚ ਉਸ ਦੇ ਲਾਹੌਰ ਛੱਡਣ ਦਾ ਕਾਰਣ ਸਿੱਖਾਂ ਦਾ ਮੁਸਲਮਾਨਾਂ ਉੱਤੇ ਅਤਿਆਚਾਰ ਸੀ। ਅਸਲ ਵਿਚ ਲੇਖਕ ਦਾ ਇਹ ਕਥਨ ਬਿਲਕੁਲ ਸਹੀ ਨਹੀਂ ਕਿਹਾ ਜਾ ਸਕਦਾ ਕਿਉਂਕਿ ਲਗਭਗ 1823 ਈ. ਵਿਚ ਕੋਈ ਵੀ ਸਿੱਖ ਲਾਹੌਰ ਵਿਚ ਜ਼ੁਲਮ ਜਾਂ ਸਖ਼ਤੀ ਨਹੀਂ ਕਰ ਰਿਹਾ ਸੀ। ਉਸ ਸਮੇਂ ਮਹਾਰਾਜਾ ਰਣਜੀਤ ਸਿੰਘ ਦਾ ਆਪਣੇ ਰਾਜ ਦੇ ਸਿਵਲ ਅਤੇ ਮਿਲਟਰੀ ਪ੍ਰਬੰਧ ਉੱਤੇ ਪੂਰਾ-ਪੂਰਾ ਕਾਬੂ ਤੇ ਅਨੁਸਾਸ਼ਨ ਸੀ ਅਤੇ ਸਿੱਖਾਂ ਵਿਰੁੱਧ ਮੁਸਲਮਾਨਾਂ ਨੂੰ ਕੋਈ ਸ਼ਿਕਾਇਤ ਨਹੀਂ ਸੀ। ਸੈਂਕੜੇ ਮੁਸਲਮਾਨ ਉਸ ਸਮੇਂ ਮਹਾਰਾਜੇ ਦੀ ਸਰਕਾਰ ਵਿਚ ਉੱਚ ਪਦਵੀਆਂ ਉੱਤੇ ਨਿਯੁਕਤ ਸਨ।

ਅਸਲ ਵਿਚ ਅਲੀ-ਉਦ-ਦੀਨ-ਮੁਫਤੀ ਦਾ ਲਾਹੌਰ ਨੂੰ ਛੱਡ ਕੇ ਲੁਧਿਆਣੇ ਨਿਵਾਸ ਰੱਖਣ ਦਾ ਕਾਰਣ ਪੰਜਾਬ ਵਿਚ ਸਿੱਖਾਂ ਦੀ ਚੜ੍ਹਦੀ ਕਲਾ ਉੱਤੇ ਉਸ ਦੀ ਈਰਖਾ ਅਤੇ ਕਟੱੜਤਾ ਸੀ। ਉਹ ਪੁਰਾਤਨ ਖਿਆਲਾਂ ਵਾਲਾ ਮਨੁੱਖ ਸੀ ਅਤੇ ਈਸਟ ਇੰਡੀਆ ਕੰਪਨੀ ਤੋਂ ਕਈ ਪ੍ਰਕਾਰ ਦੀ ਸਹਾਇਤਾ, ਉਪਕਾਰ ਅਤੇ ਦਿਆ ਦਾ ਇੱਛਕ ਸੀ। ਈਸਟ-ਇੰਡੀਆ ਕੰਪਨੀ ਦਾ ਠਹਿਰਾ ਉਸ ਵੇਲੇ ਮਹਾਰਾਜਾ ਰਣਜੀਤ ਸਿੰਘ ਦੇ ਸ਼ਕਤੀਸ਼ਾਲੀ ਰਾਜ ਦੇ ਬਿਲਕੁਲ ਕਰੀਬ ਸੀ। ਅਲੀ-ਉਦ-ਦੀਨ ਨੂੰ ਲੁਧਿਆਣੇ ਵਿਖੇ ਈਸਟ ਇੰਡੀਆ ਕੰਪਨੀ ਵੱਲੋਂ ਨਿਯੁਕਤ ਕੀਤਾ ਗਿਆ ਜਿੱਥੇ ਉਸ ਨੇ 1823 ਈ. ਤੋਂ 1845 ਈ. ਤੱਕ ਭਿੰਨ-ਭਿੰਨ ਹੈਸੀਅਤਾਂ ਵਿਚ ਕੰਮ ਕੀਤਾ। ਉਹ ਫਿਰੋਜ਼ਪੁਰ, ਲੁਧਿਆਣੇ, ਹਜ਼ਾਰਾ, ਕਸ਼ਮੀਰ, ਪਿਸ਼ਾਵਰ, ਖ਼ੈਬਰ ਅਤੇ ਗਜ਼ਨੀ ਦੀਆਂ ਹੱਦਾਂ ਤਕ ਆਪਣੀ ਨਿਯੁਕਤੀ ਨੂੰ ਨਿਭਾਉਂਦਾ ਰਿਹਾ। ਉਸ ਅਨੁਸਾਰ ਆਪਣੀਆਂ ਉੱਤਮ ਅਤੇ ਯੋਗ ਸੇਵਾ ਦੇ ਫਲਸਰੂਪ ਉਸ ਨੇ ਆਪਣੇ ਅੰਗਰੇਜ਼ ਅਫਸਰਾਂ ਤੋਂ ਸਨਦਾਂ ਵੀ ਪ੍ਰਾਪਤ ਕੀਤੀਆਂ ਪਰੰਤੂ ਉਸ ਨੇ ਆਪਣੀ ਨਿਯੁਕਤੀ ਦੇ ਸਮੇਂ ਵਿਚ ਅੰਗਰੇਜ਼ ਸਰਕਾਰ ਪ੍ਰਤੀ ਜੋ ਫਰਜ਼ ਨਿਭਾਏ ਉਹਨਾਂ ਪ੍ਰਤੀ ਕੋਈ ਵਰਣਨ ਨਹੀਂ ਕੀਤਾ।

*ਇਬਰਤਨਾਮਾ* ਅਲੀ-ਉਦ-ਦੀਨ ਮੁਫਤੀ ਨੇ 1854 ਈ. ਵਿਚ ਸੰਪੂਰਨ ਕੀਤਾ।

ਅਸਲ ਵਿਚ ਇਹ ਲਿਖਤ ਉਸ ਦੇ ਪਿਤਾ ਖ਼ੈਰ-ਉਦ-ਦੀਨ ਨੇ ਕਲ. ਸੀ. ਐਮ. ਵੇਡ (Colonel C.M. Wade) ਜੋ ਲੁਧਿਆਣਾ ਵਿਖੇ ਬ੍ਰਿਟਿਸ਼ ਏਜੰਟ ਨਿਯੁਕਤ ਸੀ ਦੇ ਕਹਿਣ ਉੱਤੇ ਲਿਖੀ ਸੀ ਜੋ ਪੰਜਾਬ ਅਤੇ ਸਿੱਖਾਂ ਸਬੰਧੀ ਪੂਰੀ ਅਤੇ ਸਹੀ ਜਾਣਕਾਰੀ ਇਕੱਤਰ ਕਰਨਾ ਚਾਹੁੰਦਾ ਸੀ।[2] ਕਲ, ਵੇਡ ਦਾ ਮਹਾਰਾਜਾ ਰਣਜੀਤ ਸਿੰਘ ਨਾਲ ਵਧੇਰੇ ਕਰਕੇ ਸੰਪਰਕ 1827 ਤੋਂ 1839 ਈ. ਤੱਕ ਰਿਹਾ। ਪੰਜਾਬ ਦੇ 1849 ਈ. ਵਿਚ ਅੰਗਰੇਜ਼ੀ ਰਾਜ ਨਾਲ ਮਿਲਾਏ ਜਾਣ ਉਪਰੰਤ ਕਲ, ਵੇਡ ਇੰਗਲਸਤਾਨ ਚਲਾ ਗਿਆ। ਅਲੀ-ਉਦ-ਦੀਨ ਮੁਫਤੀ ਜੋ ਈਸਟ ਇੰਡੀਆ ਕੰਪਨੀ ਅਧੀਨ ਸੇਵਾ ਵਿਚ ਸੀ ਭਿੰਨ ਭਿੰਨ ਅਸਥਾਨਾਂ 'ਤੇ ਰਿਹਾ ਅਤੇ ਅੰਤ ਵਿਚ ਹੱਥਲੀ ਪੁਸਤਕ ਪੂਰੀ ਕਰਕੇ ਲਾਹੌਰ ਡਵੀਜ਼ਨ ਦੇ ਕਮਿਸ਼ਨਰ ਅਤੇ ਸੁਪਰਡੈਂਟ ਚਾਰਲਸ ਰਾਇਕੀਸ (Charles Raikes) ਨੂੰ ਸੌਂਪ ਦਿੱਤੀ ਗਈ ਜਿਸ ਨੇ ਇਸ ਨੂੰ ਪੈਰਸ ਵਿਖੇ ਲੱਗੀ ਕਲਾ ਤੇ ਉਦਯੋਗ ਸਬੰਧੀ ਇੰਪੀਰੀਅਲ ਪ੍ਰਦਰਸ਼ਨੀ ਵਿਚ ਭੇਜਿਆ। ਇਸ ਉਪਰੰਤ ਇਸ ਹੱਥਲਿਖਤ ਨੂੰ ਇੰਡੀਆ ਆਫਿਸ ਲਾਇਬਰੇਰੀ, ਲੰਦਨ ਵਿਖੇ ਭੇਜਿਆ ਗਿਆ।[3] ਇਹ ਪੁਸਤਕ 1469 ਈ. ਤੋਂ 1849 ਈ. ਤੱਕ ਦੇ ਸਿੱਖ ਇਤਿਹਾਸ ਨੂੰ ਦਰਸਾਉਂਦੀ ਹੈ। ਇਸ ਦਾ ਇਕ ਸੰਸਕਰਨ ਅੰਗਰੇਜ਼ੀ ਭਾਸ਼ਾ ਵਿਚ ਛਪ ਚੁੱਕਾ ਹੈ। ਮੂਲ ਖਰੜੇ ਦੀ ਇਕ ਪ੍ਰਤੀ ਖ਼ਾਲਸਾ ਕਾਲਜ, ਅੰਮ੍ਰਿਤਸਰ ਵਿਚ ਸੁਰੱਖਿਅਤ ਪਈ ਹੈ। ਇਸ ਦਾ ਪੰਜਾਬੀ ਅਨੁਵਾਦ ਪੰਜਾਬ ਇਤਿਹਾਸ ਅਧਿਐਨ ਵਿਭਾਗ ਪੰਜਾਬੀ ਯੂਨੀਵਰਸਿਟੀ ਪਟਿਆਲਾ ਵੱਲੋਂ ਕਰਵਾਇਆ ਗਿਆ ਹੈ।[4]

*ਇਬਰਤਨਾਮਾ* ਭਾਵੇਂ ਸੀ.ਐਮ. ਵੇਡ ਦੀ ਫਰਮਾਇਸ਼ਤ ਉੱਤੇ ਲਿਖਿਆ ਗਿਆ ਪਰੰਤੂ ਸਮੁੱਚੇ ਰੂਪ ਵਿਚ ਇਸ ਵਿਚ ਅੰਗਰੇਜ਼ਾਂ ਦੇ ਪੱਖ ਵਿਚ ਬਹੁਤ ਅਜਿਹੇ ਅੰਸ਼ ਨਹੀਂ ਮਿਲਦੇ ਜੋ ਸਿੱਖਾਂ ਦੇ ਵਿਰੋਧੀ ਕਹੇ ਜਾ ਸਕਣ। ਲੇਖਕ ਦੇ ਅਰੰਭਕ ਸ਼ਬਦ ਕਿ ਉਹ ਸਿੱਖਾਂ ਦੇ ਅਤਿਆਚਾਰਾਂ ਕਰਕੇ ਆਪਣੇ ਪਿਓ ਦਾਦੇ ਦੇ 'ਦੇਸ਼' ਤੇ ਮਾਤਰੀ ਭੂਮੀ (ਲਾਹੌਰ) ਨੂੰ ਛੱਡ ਕੇ ਲੁਧਿਆਣਾ ਵਿਖੇ ਚਲਾ ਆਇਆ[5] ਅਤੇ ਅੰਗਰੇਜ਼ੀ ਸੇਵਾ ਵਿਚ ਕਈ ਥਾਵਾਂ ਉੱਤੇ ਨਿਯੁਕਤ ਰਿਹਾ, ਉਸਦੇ ਬਿਰਤਾਂਤ ਦਾ ਸੰਤੁਲਨ ਨਹੀਂ ਵਿਗਾੜਦੇ ਕਿਉਂਕਿ ਹੱਥਲੀ ਰਚਨਾ ਨੂੰ 18ਵੀਂ ਤੇ 19ਵੀਂ ਸਦੀ ਦੇ ਸਿੱਖ ਇਤਿਹਾਸ ਉੱਤੇ ਚਾਨਣਾ ਪਾਉਣ ਵਾਲੀ ਨਿਰਪੱਖ ਅਤੇ ਸਮਦਰਸੀ ਲਿਖਤ ਨਾ ਮੰਨਣਾ ਭੁੱਲ ਹੋਵੇਗੀ। ਬਾਅਦ ਵਿਚ ਆਉਣ ਵਾਲੇ ਲੇਖਕਾਂ ਨੇ ਇਸ ਰਚਨਾ ਨੂੰ ਬਹੁਤ ਗਹੁ ਨਾਲ ਵਿਚਾਰਿਆਂ ਨਹੀਂ ਲਗਦਾ ਅਤੇ ਇਸ ਵਿਚ ਅੰਕਿਤ ਸਮੱਗਰੀ ਜੋ ਮਹੱਤਵਯੋਗ ਵਿਸ਼ਿਆਂ ਨੂੰ ਦਰਸਾਉਂਦੀ ਹੈ ਦੀ ਡੂੰਘਾਈ ਵਿਚ ਉਤਰਕੇ ਆਪਣੀਆਂ ਰਚਨਾਵਾਂ ਵਿਚ ਵਰਤੋਂ ਨਹੀਂ ਕੀਤੀ। ਸੰਭਵ ਹੈ ਕਿ ਇਸ ਰਚਨਾ ਦੇ ਫ਼ਾਰਸੀ ਭਾਸ਼ਾ ਵਿਚ ਲਿਖੀ ਹੋਣ ਕਾਰਨ ਇਕ ਰੁਕਾਵਟ ਸਾਹਮਣੇ ਖੜ੍ਹੀ ਹੋ ਗਈ ਹੋਵੇ। ਪੁਸਤਕ ਦਾ ਕਾਤਬ ਰਹੀਮ ਬਕਸ਼ ਹੈ ਅਤੇ ਗਲਤੀਆਂ ਦੀ ਭਰਮਾਰ ਕਈ ਥਾਂ ਉੱਤੇ ਪ੍ਰਭਾਵ ਪਾਉਂਦੀ ਹੈ ਪਰੰਤੂ ਲੇਖਕ ਦੀ ਇਸ ਸਮੇਂ ਦੇ ਇਤਿਹਾਸ ਨੂੰ ਦੇਣ ਦੇ ਰਾਹ ਵਿਚ ਨਹੀਂ ਆਉਂਦਾ।

ਲੇਖਕ ਨੇ ਆਪਣੀ ਰਚਨਾ ਦੇ ਸ਼ੁਰੂ ਵਿਚ ਹੀ ਇਸ ਨੂੰ ਵਡਿਆਉਣ ਹਿੱਤ ਤਿੰਨ ਬਿਰਤਾਂਤਕਾਰਾਂ ਦੇ ਕੰਮ ਨੂੰ ਨਿੰਦਿਆ ਹੈ ਜਿਹਨਾਂ ਦੀਆਂ ਰਚਨਾਵਾਂ ਆਪਣੀ ਆਪਣੀ ਥਾਂ

ਸ਼ਲਾਘਾਯੋਗ ਅਤੇ ਇਤਿਹਾਸ ਨੂੰ ਇਕ ਵੱਡੀ ਦੇਣ ਹਨ। ਸਭ ਤੋਂ ਪਹਿਲਾਂ ਸੋਹਨ ਲਾਲ ਸੂਰੀ ਦੇ ਕੰਮ ਨੂੰ ਇਹ ਕਹਿਕੇ ਨਿੰਦਿਆ ਗਿਆ ਹੈ ਕਿ ਉਸਨੇ ਆਪਣੀ ਰਚਨਾ (ਉਮਦਾਤੁੱਤਵਾਰੀਖ਼) ਨੂੰ ਬਹੁਤ ਲੰਬੇ ਚੌੜੇ ਖਿਲਾਰ ਵਿਚ ਲਿਖਿਆ ਹੈ ਅਤੇ ਸਿੰਘਾਂ ਨਾਲ ਧਰਮ ਦੀ ਸਾਂਝ ਕਾਰਨ ਕਈ ਥਾਵਾਂ ਉੱਤੇ ਰਈ ਕੀਤੀ ਹੈ। ਇਸ ਪ੍ਰਕਾਰ ਉਹ ਹਕੀਕਤ ਤੋਂ ਖੁੰਝ ਗਿਆ ਹੈ ਅਤੇ ਉਸ ਵਿਚ ਸਿਵਾਏ ਮਨੋਕਲਪਤ ਗੱਲਾਂ ਅਤੇ ਮੁਲਕਗੀਰੀ ਦੇ ਹੋਰ ਕੁਝ ਵੀ ਅੰਕਿਤ ਨਹੀਂ।[6] ਅਸਲ ਵਿਚ ਸੋਹਨ ਲਾਲ ਸੂਰੀ ਦੀ ਵਰਣਨ ਅਧੀਨ ਰਚਨਾ ਮੰਨੀ ਪ੍ਰਮੰਨੀ ਰੋਜ਼ਾਨਾ ਸਮਕਾਲੀ ਡਾਇਰੀ (ਰੋਜ਼ਨਾਮਚਾ) ਹੈ ਜੋ ਲੇਖਕ ਨੇ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰੀ ਡਾਇਰਿਸਟ ਦੇ ਤੌਰ ਉੱਤੇ ਲਿਖੀ ਸੀ।

ਬਿਰਤਾਂਤਕਾਰ ਨੇ ਦੀਵਾਨ ਅਮਰਨਾਥ ਦੀ ਰਚਨਾ ਨੂੰ ਇਹ ਕਹਿਕੇ ਨਿੰਦਿਆ ਹੈ ਕਿ ਉਸਨੇ ਇਕ ਸਾਲ ਦੀਆਂ ਘਟਨਾਵਾਂ ਨੂੰ ਬਹੁਤ ਸੰਖੇਪ ਤੇ ਅਸਪੱਸ਼ਟ, ਇਬਾਰਤ ਵਿਚ ਲਿਖਿਆ ਹੈ ਜਿਸ ਦੇ ਅਧਿਐਨ ਤੋਂ ਇੱਛੁਕ ਪਾਠਕਾਂ ਨੂੰ ਭਾਵ ਸਮਝਣ ਵਿਚ ਅਨੇਕਾਂ ਔਕੜਾਂ ਪੇਸ਼ ਆਉਂਦੀਆਂ ਹਨ। ਅਸਲ ਵਿਚ ਦੀਵਾਨ ਅਮਰਨਾਥ ਦੀ ਵਰਣਨ ਅਧੀਨ ਪੁਸਤਕ ਜਾਣਕਾਰੀ ਦੇਣ ਦੇ ਪੱਖ ਤੋਂ ਇਕ ਦੁਰਲੱਭ ਸਮਕਾਲੀ ਰਚਨਾ ਹੈ।[7]

ਬੂਟੇ ਸ਼ਾਹ ਦੀ ਰਚਨਾ 'ਤਵਾਰੀਖ-ਏ-ਪੰਜਾਬ' ਨੂੰ ਇਹਨਾਂ ਸ਼ਬਦਾਂ ਵਿਚ ਨਿੰਦਿਆਂ ਗਿਆ ਹੈ ਕਿ ਇਸ ਕ੍ਰਿਤ ਦੀਆਂ ਤੁਕਾਂ ਦੀ ਰੰਗੀਨੀ ਅਤੇ ਸੰਜੀਦਗੀ ਦੇ ਬਾਵਜੂਦ ਉਹਨਾਂ ਦੀ ਲੰਬਾਈ ਕਾਰਨ ਉਹ ਵਧੇਰੇ ਕਰਕੇ ਭਾਵ ਰਹਿਤ ਤੁਕਾਂ ਪ੍ਰਤੀਤ ਹੁੰਦੀਆਂ ਹਨ ਅਤੇ ਸੁਣਨ ਵਾਲਿਆਂ ਨੂੰ ਸਿਵਾਏ ਕੰਨ ਪੜਵਾਉਣ (ਪਕਾਉਣ) ਦੇ ਹੋਰ ਕੁਝ ਪ੍ਰਾਪਤ ਨਹੀਂ ਹੁੰਦਾ।[8] ਬਿਰਤਾਂਤਕਾਰ ਨੇ ਆਪਣੀ ਪੁਸਤਕ ਨੂੰ ਬਿਹਤਰ ਸਮਝਿਆ ਹੈ।[9]

ਇਸ ਹੱਥ ਲਿਖਤ ਨੂੰ ਦੋ ਜਿਲਦਾਂ ਵਿਚ ਵੰਡਿਆ ਗਿਆ ਹੈ। ਪਹਿਲੀ ਜਿਲਦ ਭਿੰਨ ਭਿੰਨ ਵਿਸ਼ਿਆਂ ਨੂੰ ਦਰਸਾਉਂਦੀ ਹੋਈ ਚੋਣਵੇਂ ਸਿੱਖ ਇਤਿਹਾਸ ਉੱਤੇ ਲਾਭਦਾਇਕ ਚਾਨਣਾ ਪਾਉਂਦੀ ਹੈ। ਮੁੱਖਬੰਧ ਤੋਂ ਉਪਰੰਤ ਪਹਿਲੇ ਭਾਗ ਵਿਚ 16 ਅਧਿਆਇ ਅੰਕਿਤ ਕੀਤੇ ਗਏ ਹਨ ਅਤੇ ਦੂਜੇ ਭਾਗ ਦੇ 14 ਅਧਿਆਇ ਬਣਦੇ ਹਨ। ਪਹਿਲੀ ਜਿਲਦ ਦੇ ਪਹਿਲੇ ਅਧਿਆਇ ਵਿਚ ਲੇਖਕ ਪੰਜਾਬ ਅਤੇ ਇਸ ਦੇ ਨਾਲ ਲਗਦੇ ਇਲਾਕਿਆਂ ਵਿਚ ਸਥਿਤ ਦਰਿਆਵਾਂ ਦੇ ਸੋਮਿਆਂ ਦੇ ਵਿਸਤਾਰ ਦਾ ਸੂਚਕ ਹੈ। ਤੀਜਾ ਅਧਿਆਇ ਪੰਜਾਬ ਰਾਜ ਦੀਆਂ ਨਹਿਰਾਂ ਦਾ ਲਿਖਾਇਕ ਹੈ। ਚੌਥਾ ਅਧਿਆਇ ਰਚਨਾ ਦੁਆਬ ਦੀਆਂ ਨਹਿਰਾਂ ਉੱਤੇ ਰੋਸ਼ਨੀ ਪਾਉਂਦਾ ਹੈ। ਪੰਜਵਾਂ ਅਧਿਆਇ ਬਾਰੀ ਦੁਆਬ ਦੀਆਂ ਨਹਿਰਾਂ ਨੂੰ ਸੰਖੇਪ ਰੂਪ ਵਿਚ ਦਰਸਾਉਂਦਾ ਹੈ। ਛੇਵਾਂ ਅਧਿਆਇ ਦੁਆਬੇ ਦੀਆਂ ਨਹਿਰਾਂ ਦਾ ਸੰਖੇਪ ਬਿਰਤਾਂਤ ਹੈ। ਸੱਤਵਾਂ ਅਤੇ ਅੱਠਵਾਂ ਅਧਿਆਇ ਪੰਜਾਬ ਦੇ ਵੱਡੇ ਵੱਡੇ ਸਰੋਵਰਾਂ ਅਤੇ ਧਰਤੀ ਦੀ ਰੂਪ ਰੇਖਾ ਨੂੰ ਪ੍ਰਗਟ ਕਰਦਾ ਹੈ। ਨੌਵਾਂ ਤੇ ਦਸਤਵਾਂ ਅਧਿਆਇ ਉਪਰੋਕਤ ਖੇਤਰਾਂ ਵਿਚ ਸਥਿਤ ਪਹਾੜਾਂ ਉੱਤੇ ਰੋਸ਼ਨੀ ਪਾਉਂਦਾ ਹੈ ਅਤੇ ਪੰਜ ਦੋਆਬਾਂ ਦੀ ਉਪਜਾਊ ਸ਼ਕਤੀ ਅਤੇ ਰੋਚਕਤਾ ਨੂੰ ਦਰਸਾਉਂਦਾ ਹੈ। ਗਿਆਰ੍ਹਵਾਂ ਤੇ ਬਾਰ੍ਹਵਾਂ ਪੰਜਾਬ ਦੀ ਧਰਤੀ ਦੀਆਂ ਫਸਲਾਂ, ਬਨਾਸਪਤੀ ਦੀਆਂ ਕਿਸਮਾਂ ਅਤੇ ਫੁੱਲਦਾਰ ਬੂਟਿਆਂ ਦਾ ਵਿਸਤਾਰ ਦਿੰਦਾ ਹੈ। ਤੇਰ੍ਹਵਾਂ, ਚੌਧਵਾਂ ਅਧਿਆਇ ਬਸੰਤ ਰੁੱਤ ਦੇ ਰੁੱਖ, ਫੁੱਲ, ਬੂਟਿਆਂ ਅਤੇ ਪੰਜਾਬ ਵਿਚ ਸਥਿਤ ਖਾਣਾਂ ਦਾ ਵੇਰਵਾ ਦਿੰਦਾ ਹੈ। ਪੰਦਰ੍ਹਵੇਂ

ਅਧਿਆਇ ਵਿਚ ਦਰਸਾਏ ਗਏ ਇਲਾਕੇ ਵਿਚ ਮਿਲਦੇ ਸਵਾਰੀ ਵਾਲੇ, ਢੋਆ-ਢੁਆਈ ਤੇ ਦੁੱਧ ਦੇਣ ਵਾਲੇ ਪਸ਼ੂਆਂ ਦਾ ਬਿਰਤਾਂਤ ਮਿਲਦਾ ਹੈ। ਸੋਲ੍ਹਵਾਂ ਅਧਿਆਇ ਸ਼ਿਕਾਰ ਖੇਡਣ ਵਾਲੇ ਅਤੇ ਮਨੁੱਖ ਦੇ ਮਿੱਤਰ ਪੰਛੀਆਂ ਦੇ ਵਿਸਤਾਰ ਦਾ ਸੂਚਿਕ ਹੈ ਜੋ ਵਰਣਨ ਅਧੀਨ ਖੇਤਰ ਵਿਚ ਮਿਲਦੇ ਹਨ।

ਅਲੀ-ਉਦ-ਦੀਨ ਮੁਫਤੀ ਦੀ ਹੱਥਲੀ ਰਚਨਾ *ਇਬਰਤਨਾਮਾ* ਮਹਾਰਾਜਾ ਰਣਜੀਤ ਸਿੰਘ ਕਾਲ ਸਮੇਂ ਉਸਰੇ ਭਵਨ, ਸ਼ਾਨਦਾਰ ਮਸਜਿਦਾਂ, ਬਾਗ ਆਦਿ ਦੀ ਲਿਖਾਇਕ ਹੈ। ਇਸ ਰਚਨਾ ਤੋਂ ਮਹਾਰਾਜਾ ਰਣਜੀਤ ਸਿੰਘ ਦਾ ਭਵਨ ਉਸਾਰੀ ਦੇ ਪੁਰਾਣੇ ਭਵਨਾਂ ਦਾ ਨਵੀਨਕਰਣ ਅਤੇ ਬਾਗ ਲਗਾਉਣ ਵਿਚ ਦਿਲਚਸਪੀ ਸਬੰਧੀ ਲਾਭਦਾਇਕ ਰੌਸ਼ਨੀ ਮਿਲਦੀ ਹੈ। ਇਸ ਵਿਚ ਲਾਹੌਰ, ਅੰਮ੍ਰਿਤਸਰ, ਗੋਬਿੰਦਗੜ੍ਹ ਆਦਿ ਦਾ ਵਿਸ਼ੇਸ਼ ਰੂਪ ਵਿਚ ਵਰਣਨ ਮਿਲਦਾ ਹੈ। ਰਚਨਾ ਵਿਚ ਦੁਆਬ, ਸਿੰਧ, ਸਾਗਰ ਦੁਆਬ ਤੇ ਬਿਸਤ ਜਲੰਧਰ, ਕਪੂਰਥਲਾ, ਹੁਸ਼ਿਆਰਪੁਰ, ਮੰਡੀ, ਰਾਵਲਪਿੰਡੀ, ਸਿਆਲਕੋਟ, ਗੁਜਰਾਂਵਾਲਾ ਆਦਿ ਦੇ ਨਗਰਾਂ ਉੱਤੇ ਵੀ ਸੰਕੇਤ ਮਿਲਦੇ ਹਨ। ਅਜਿਹੇ ਬਿਰਤਾਂਤ ਤੋਂ ਸਾਨੂੰ 18ਵੀਂ ਅਤੇ 19ਵੀਂ ਸਦੀ ਦੇ ਪਹਿਲੇ ਅੱਧ ਸੰਬੰਧੀ ਰਾਜਨੀਤਕ, ਆਰਥਿਕ ਅਤੇ ਸਮਾਜਿਕ ਅਵਸਥਾ ਦਾ ਪਤਾ ਚਲਦਾ ਹੈ ਅਤੇ ਉਸ ਸਮੇਂ ਦੀ ਜਨਤਾ ਦੀ ਹਰ ਪੱਖੋਂ ਸਥਿਤੀ ਸਬੰਧੀ ਲੇਖਕ ਜਾਣਕਾਰੀ ਦਾ ਪ੍ਰਤੀਕ ਹੈ।

ਇਸ ਰਚਨਾ ਦੇ ਦੂਜੇ ਭਾਗ ਵਿਚ ਲੇਖਕ ਨੇ ਭਿੰਨ ਭਿੰਨ ਮਹੱਤਵਪੂਰਨ ਵਿਸ਼ਿਆਂ ਉੱਤੇ ਲਾਭਦਾਇਕ ਰੌਸ਼ਨੀ ਪਾਈ ਹੈ। ਇਸ ਭਾਗ ਦੇ ਪਹਿਲੇ ਅਧਿਆਇ ਵਿਚ ਵਰਣਨ ਕੀਤੇ ਗਏ ਖੇਤਰਾਂ ਸਬੰਧੀ ਸੀਮਾ ਦਰਸਾਈ ਗਈ ਹੈ। ਦੂਸਰੇ, ਤੀਸਰੇ ਤੇ ਚੌਥੇ ਅਧਿਆਇ ਵਿਚ ਲਾਹੌਰ ਦੇ ਪ੍ਰਾਂਤ ਦਾ ਜਲਵਾਯੂ, ਸ਼ਹਿਰ ਦੀ ਨੀਂਹ ਰੱਖਣ ਤੋਂ ਲੈ ਕੇ ਭਵਨ ਉਸਾਰੀ ਦਾ ਵੇਰਵਾ ਉਪਲਬਧ ਹੈ। ਪੰਜਵੇਂ ਅਧਿਆਇ ਵਿਚ ਲਾਹੌਰ ਦੇ ਬਾਗਾਂ ਅਤੇ ਕਿਲ੍ਹਿਆਂ ਦਾ ਵਰਣਨ ਹੈ। ਛੇਵਾਂ ਅਧਿਆਇ ਅੰਮ੍ਰਿਤਸਰ ਅਤੇ ਗੋਬਿੰਦਗੜ੍ਹ ਦੀ ਉਸਾਰੀ ਸਬੰਧੀ ਰੌਸ਼ਨੀ ਪਾਉਂਦਾ ਹੈ। ਸੱਤਵੇਂ ਅਧਿਆਇ ਵਿਚ ਪੰਜਾਬ ਦੇ ਕਸਬਿਆਂ ਦਾ ਹਾਲ ਦਿੱਤਾ ਗਿਆ ਹੈ। ਅੱਠਵੇਂ ਅਧਿਆਇ ਵਿਚ ਕਿਲ੍ਹਿਆਂ ਦਾ ਵਿਸਤਾਰ ਮਿਲਦਾ ਹੈ। ਇਸ ਵਿਚ ਗੋਬਿੰਦਗੜ੍ਹ ਦੇ ਕਿਲ੍ਹੇ ਅਤੇ ਅੰਮ੍ਰਿਤਸਰ ਦੀ ਚਾਰ ਦੀਵਾਰੀ ਦਾ ਵੀ ਬਿਰਤਾਂਤ ਹੈ। ਅੱਠਵੇਂ ਅਧਿਆਇ ਵਿਚ ਦੁਆਬਾ ਬਿਸਤ ਜਲੰਧਰ ਦੇ ਕਿਲ੍ਹੇ, ਸੁਜਅਬਾਦ ਦਾ ਕਿਲ੍ਹਾ ਆਦਿ ਵੀ ਸ਼ਾਮਲ ਹੈ। ਨੌਵੇਂ ਅਧਿਆਇ ਵਿਚ ਮੁਸਲਮਾਨਾਂ, ਹਿੰਦੂਆਂ ਅਤੇ ਸਿੰਘਾਂ ਦੇ ਅਖਾਣਾਂ ਬਾਰੇ ਰੌਸ਼ਨੀ ਪਾਈ ਗਈ ਹੈ। ਦਸਵਾਂ ਅਧਿਅਇ ਅਫਗਾਨ ਕੌਮ ਦੇ ਹਸਬ-ਨਸਬ ਦਾ ਲਿਖਾਇਕ ਹੈ। ਗਿਆਰ੍ਹਵਾਂ ਅਧਿਆਇ ਗਜ਼ਨੀ ਸੁਲਤਾਨਾਂ ਦੇ ਪੰਜਾਬ ਵਿਚ ਪ੍ਰਵੇਸ਼ ਅਤੇ ਪੰਜਾਬ ਉੱਤੇ ਉਹਨਾਂ ਦੇ ਅਧਿਕਾਰ ਦਾ ਸੂਚਿਕ ਹੈ। ਬਾਰ੍ਹਵਾਂ ਅਧਿਆਇ ਗੌਰੀ ਰਾਜ ਦਾ ਸੰਖੇਪ ਵਰਣਨ ਹੈ। ਤੇਰਵਾਂ ਅਤੇ ਚੌਧਵਾਂ ਅਧਿਆਇ ਖਿਲਜੀ ਅਤੇ ਤੁਗਲਕ ਖਾਨਦਾਨ ਦਾ ਵਿਸਥਾਰ ਪੇਸ਼ ਕਰਦਾ ਹੈ।

ਲੇਖਕ ਨੇ ਇਸੇ ਦੂਜੀ ਜਿਲਦ (ਭਾਗ) ਨੂੰ ਚੌਥੇ ਦਫਤਰ ਦਾ ਨਾਮ ਦਿੱਤਾ ਹੈ ਜੋ ਆਪਣੇ ਆਪ ਵਿਚ ਮਹੱਤਵਪੂਰਨ ਹੈ। ਇਸ ਵਿਚ ਭਿੰਨ-ਭਿੰਨ ਵਿਸ਼ੇ ਛੋਹੇ ਗਏ ਹਨ ਅਤੇ ਕਿਸੇ ਹੱਦ ਤੱਕ ਵਿਸਤਾਰ ਮਿਲਦਾ ਹੈ। ਇਸਲਾਮ ਦੀਆਂ ਸੰਪਰਦਾਵਾਂ ਦਾ

ਵਿਸਤਾਰ ਦਿੱਤਾ ਗਿਆ ਹੈ ਜਿਵੇਂ ਕਾਦਰੀ, ਸੁਰਾਵਾਦੀ, ਨਕਸ਼ਬੰਦੀ, ਚਿਸਤੀ। ਇਸਦੇ ਨਾਲ ਹੀ ਹਿੰਦੂਆਂ ਅਤੇ ਸਿੱਖਾਂ ਦੇ ਰਸਮ-ਰਿਵਾਜ ਅਤੇ ਸਮਾਜਿਕ ਰੀਤੀਆਂ ਦਾ ਵਰਣਨ ਵੀ ਅੰਕਿਤ ਕੀਤਾ ਗਿਆ ਹੈ। ਇਹ ਦਫਤਰ ਅਬਦੁਲ ਕਾਦਰ ਜਿਲਾਨੀ ਦੀ ਸੰਤਾਨ ਅਤੇ ਉਹਨਾਂ ਦੇ ਉਤਰਾਧਿਕਾਰੀਆਂ ਦੇ ਵਰਣਨ ਤੋਂ ਅਰੰਭ ਹੁੰਦਾ ਹੈ ਜੋ ਪੰਜਾਬ ਵਾਸੀ ਸਨ। ਲੇਖਕ ਨੇ ਇਸੇ ਵਰਣਨ ਵਿਚ ਹਜ਼ਰਤ ਸਈਅਦ ਚਿਰਾਗ ਖਾਂ ਦਾ ਮਕਬਰਾ ਲਾਹੌਰ ਦੇ ਦੱਖਣ ਵਿਚ ਮੌਜੰਗ ਦੇ ਸਥਾਨ ਦੇ ਨਜ਼ਦੀਕ ਖੋਜਿਆ ਹੈ। ਲੇਖਕ ਦੀ ਇਸ ਵਿਆਖਿਆ ਵਿਚ ਮੁਸਲਮਾਨਾਂ ਦੇ ਵੱਡੇ ਵੱਡੇ ਦਿਹਾੜਿਆਂ ਦਾ ਬਿਰਤਾਂਤ, ਤਿੰਨ ਸ਼੍ਰੇਣੀਆਂ ਦੇ ਫਕੀਰਾਂ ਦਾ ਬਿਰਤਾਂਤ, ਉਹਨਾਂ ਦੇ ਰਸਮ ਰਿਵਾਜ, ਪੁੱਤਰ ਦੇ ਜਨਮ ਤੋਂ ਲੈ ਕੇ ਸੰਸਾਰ ਤੋਂ ਕੂੱਚ ਕਰਨ ਤੱਕ ਦਾ ਬਿਰਤਾਂਤ ਸ਼ਾਮਲ ਹੈ। ਮੁਸਲਮਾਨਾਂ ਦੀਆਂ ਸਮੂਹ ਰਸਮਾਂ ਸਬੰਧੀ ਇਸ ਰਚਨਾ ਵਿਚ ਅਥਾਹ ਜਾਣਕਾਰੀ ਦਿੱਤੀ ਗਈ ਹੈ।

ਬਿਰਤਾਂਤਕਾਰ ਨੇ ਪੁਰਾਤਨ ਹਿੰਦੂਆਂ ਦੇ ਜਨਮ ਤੋਂ ਮਰਨ ਤੱਕ ਦੇ ਸਮੂਹ ਰਸਮਾਂ-ਰਿਵਾਜਾਂ ਦਾ ਵਿਸਤਾਰ ਵੀ ਅੰਕਿਤ ਕੀਤਾ ਹੈ। ਇਸੇ ਪ੍ਰਕਾਰ ਸਿੰਘਾਂ ਦੇ ਜਨਮ ਦਿਹਾੜੇ ਤੋਂ ਅਰੰਭ ਕਰਕੇ ਸੰਸਾਰ ਤੋਂ ਕੂਚ ਕਰਨ ਤੱਕ ਦੇ ਰਸਮ-ਰਿਵਾਜਾਂ ਉੱਤੇ ਲਾਭਦਾਇਕ ਰੌਸ਼ਨੀ ਪਾਈ ਹੈ। ਲੇਖਕ ਨੇ ਮੁਸਲਮਾਨ, ਹਿੰਦੂ ਅਤੇ ਸਿੰਘ — ਤਿੰਨ ਸੰਪਰਦਾਵਾਂ ਦਾ ਬਿਰਤਾਂਤ ਵਿਸਤਾਰ ਨਾਲ ਦਿੱਤਾ ਹੈ। ਲੇਖਕ ਨੇ ਅਜਿਹੇ ਸਮੁੱਚੇ ਬਿਰਤਾਂਤ ਸਮੇਂ ਤੀਖਣ ਅੱਖ ਤੋਂ ਹਰ ਵਿਸ਼ੇ ਨੂੰ ਵੇਖਿਆ ਹੈ। ਉਸਨੇ ਬ੍ਰਾਹਮਣਾਂ ਅਤੇ ਪਿੰਡਾਂ ਤੇ ਸ਼ਹਿਰਾਂ ਦੇ ਹੋਰਨਾਂ ਵਸਨੀਕਾਂ ਦੀ ਰਹਿਣੀ-ਬਹਿਣੀ ਤੇ ਭੋਜਨ ਦੇ ਵੇਰਵੇ ਦੇ ਸੰਖੇਪ ਰੂਪ ਵਿਚ ਸੰਕੇਤ ਦਿੱਤੇ ਹਨ। ਉਸਨੇ ਹਿੰਦੂ ਤੇ ਸਿੱਖਾਂ ਦੀਆਂ ਔਰਤਾਂ ਤੇ ਮਰਦਾਂ ਦੇ ਜ਼ੇਵਰ ਅਤੇ ਪਹਿਰਾਵੇ ਦਾ ਵਰਣਨ ਵੀ ਕੀਤਾ ਹੈ। ਇਥੋਂ ਤੱਕ ਕਿ ਅਠਾਰ੍ਹਵੀਂ ਸਦੀ ਦੇ ਸਿੰਘਾਂ ਦੇ ਬੋਲਿਆਂ ਦਾ ਬਿਰਤਾਂਤ ਵੀ ਦਿੱਤਾ ਗਿਆ ਹੈ।

ਉਪਰੋਕਤ ਤੋਂ ਛੁੱਟ ਇਸ ਰਚਨਾ ਵਿਚ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਦੇ ਕਰਮਚਾਰੀ, ਨਿਕਟਵਰਤੀ, ਮੁਨਸ਼ੀ, ਮਸਤੂਫੀ ਅਤੇ ਸੇਵਾਦਾਰ ਆਦਿ ਦਾ ਲਾਭਦਾਇਕ ਬਿਰਤਾਂਤ ਵੀ ਪੇਸ਼ ਕੀਤਾ ਗਿਆ ਹੈ। ਅਜਿਹੇ ਬਿਰਤਾਂਤ ਵਿਚ ਜਮਾਂਦਾਰ ਖੁਸ਼ਹਾਲ ਸਿੰਘ ਅਤੇ ਰਾਜਾ ਤੇਜ ਸਿੰਘ ਦੀ ਰਾਜ ਦਰਬਾਰ ਵਿਚ ਉਨੱਤੀ ਸਬੰਧੀ ਵੇਰਵੇ ਦਿੱਤੇ ਗਏ ਹਨ। ਇਸਦੇ ਨਾਲ ਹੀ ਫਕੀਰ ਅਜ਼ੀਜ਼-ਉਦ-ਦੀਨ ਫਕੀਰ ਈਮਾਮ-ਉਦ-ਦੀਨ ਤੇ ਫਕੀਰ ਨੂਰ-ਉਦ-ਦੀਨ ਅਨਸਾਰੀ ਆਦਿ ਦੇ ਮਹੱਤਵਪੂਰਨ ਰੋਲ ਉੱਤੇ ਵੀ ਰੌਸ਼ਨੀ ਪਾਈ ਗਈ ਹੈ। ਭਾਈ ਵਸਤੀ ਰਾਮ, ਕਾਹਨ ਸਿੰਘ, ਦੀਵਾਨ ਦੇਵੀ ਦਾਸ, ਦੀਵਾਨ ਭਵਾਨੀ ਦਾਸ, ਦੀਵਾਨ ਦੇਵੀ ਸਹਾਏ, ਦੀਵਾਨ ਹੰਸ ਰਾਜ, ਦੀਵਾਨ ਕਿਰਪਾ ਰਾਮ, ਮਿਸਰ ਬੇਲੀ ਰਾਮ, ਮੁਨਸ਼ੀ ਸ਼ਰਧਾ ਰਾਮ, ਮੁਨਸ਼ੀ ਸਰਬ ਦਿਆਲ, ਮੁਨਸ਼ੀ ਸ਼ਿਵ ਦਿਆਲ, ਮੁਨਸ਼ੀ ਕਰਮਚੰਦ, ਲਾਲਾ ਹਰਨਾਮ ਦਾਸ, ਲਾਲਾ ਰਾਮ ਦਾਸ, ਮੁਨਸ਼ੀ ਲਾਲਾ ਰਾਮ ਚੰਦ ਆਦਿ ਦਾ ਸੰਖੇਪ ਪਰੰਤੂ ਲਾਭਦਾਇਕ ਵੇਰਵਾ ਇਸ ਹੱਥਲਿਖਤ ਤੋਂ ਪ੍ਰਾਪਤ ਹੁੰਦਾ ਹੈ। ਇਥੋਂ ਤੱਕ ਕਿ ਮਹਾਰਾਜਾ ਰਣਜੀਤ ਸਿੰਘ ਦੇ ਕਈ ਅਜਿਹੇ ਕਰਮਚਾਰੀ ਜਿਹਨਾਂ ਦਾ ਵੇਰਵਾ ਕਿਸੇ ਹੋਰ ਪੁਸਤਕ ਵਿਚ ਘੱਟ ਹੀ ਮਿਲਦਾ ਹੈ ਸਬੰਧੀ ਜਾਣਕਾਰੀ ਦੇਣ ਵਿਚ ਇਸ ਪੁਸਤਕ ਦਾ ਵਿਸ਼ੇਸ਼ ਯੋਗਦਾਨ ਹੈ। ਉਦਾਹਰਣ ਦੇ ਤੌਰ ਉੱਤੇ ਹਕੀਮ

ਖੈਰ ਸ਼ਾਹ ਜੋ ਲਾਹੌਰ ਦਾ ਹਰ ਦਿਲ ਅਜ਼ੀਜ਼ ਹਕੀਮ ਸੀ ਅਤੇ ਹਰ ਪ੍ਰਕਾਰ ਦੇ ਬੀਮਾਰ ਵਿਅਕਤੀ ਇਸ ਦੀ ਸ਼ਰਨ ਲੈਂਦੇ ਸਨ ਦਾ ਵਿਸ਼ੇਸ਼ ਪਰੰਤੂ ਸੰਖੇਪ ਵਰਣਨ ਵੀ ਇਸ ਰਚਨਾ ਵਿਚ ਉਪਲਬਧ ਹੈ। ਲੇਖਕ ਦੇ ਸਮੇਂ ਉਸਦਾ ਪੁੱਤਰ ਸਈਅਦ ਹਾਕਮ ਸ਼ਾਹ ਆਪਣੇ ਪਿਤਾ ਦੀ ਗੱਦੀ ਉੱਤੇ ਬਿਰਾਜਮਾਨ ਸੀ। ਲੇਖਕ ਅਨੁਸਾਰ ਹਕੀਮ ਰਹੀਮ ਉਲਾ ਕਟਾਰਬੰਦ ਜੋ ਲਾਹੌਰ ਦਾ ਵਸਨੀਕ ਸੀ ਅਤੇ ਕੰਵਰ ਖੜਕ ਸਿੰਘ ਦੀ ਮਾਤਾ ਨਕਈ ਰਾਣੀ ਦਾ ਸੇਵਾਦਾਰ ਸੀ ਦਿੱਬ ਵਿੱਦਿਆ ਅਤੇ ਨਿੱਜੀ ਤਜ਼ਰਬੇ ਕਾਰਨ ਬਹੁਤ ਮਾਹਰ ਹਕੀਮ ਸਮਝਿਆ ਜਾਂਦਾ ਸੀ। ਹਕੀਮ ਜਵਾਦ ਜੀ ਤੇ ਉਸਦਾ ਪੁੱਤਰ ਹਕੀਮ ਮੁਰਾਦ ਜੀ ਮਹਾਰਾਜਾ ਦੇ ਦਰਬਾਰ ਵਿਚ ਹੋਰਨਾਂ ਸਰਕਾਰੀ ਹਕੀਮਾਂ ਨਾਲ ਰਲ ਕੇ ਰੋਗਾਂ ਦੀ ਪਛਾਣ ਕਰਦੇ ਸਨ। ਇਹਨਾਂ ਦਾ ਬਹੁਤ ਸਨਮਾਨ ਕੀਤਾ ਜਾਂਦਾ ਸੀ। ਲੇਖਕ ਵਰਣਨ ਕਰਦਾ ਹੈ ਕਿ ਨਿਰਸੰਦੇਹ ਹੀ ਥੋੜੇ ਜਿਹੇ ਅਜਿਹੇ ਵਿਅਕਤੀ ਸਨ ਜੋ ਦਿੱਬ ਵਿੱਦਿਆ ਵਿਚ ਮੁਹਾਰਤ ਰੱਖਦੇ ਸਨ।

ਪੰਜਾਬ ਦੀ ਧਰਤੀ ਦਾ ਵਰਣਨ ਕਰਦਿਆਂ ਹੋਇਆਂ ਲੇਖਕ ਲਾਹੌਰ ਪ੍ਰਾਂਤ ਦੀ ਜਲਵਾਯੂ ਦਾ ਲਿਖਾਇਕ ਹੈ। ਉਹ ਇਸ ਤੱਥ ਨਾਲ ਸਹਿਮਤ ਹੈ ਕਿ ਪੰਜਾਬ ਸੰਸਾਰ ਭਰ ਦੇ 'ਦੇਸ਼ਾਂ' ਦਾ ਸਿਰਤਾਜ ਸੀ। ਉਹ ਲਿਖਦਾ ਹੈ ਕਿ ਮੈਂ ਇਸ ਦੀ ਸਹੁੰ ਖਾ ਕੇ ਕਹਿੰਦਾ ਹਾਂ ਕਿ ਇਹ ਕੌਸਰ, 'ਸਵਰਗ ਦੀ ਇਕ ਨਹਿਰ' ਵਰਗਾ ਪਵਿੱਤਰ ਹੈ। ਇਸ ਵਿਚ ਕੋਈ ਸੰਦੇਹ ਨਹੀਂ ਕਿ ਲਾਹੌਰ ਇਕ ਬਹੁਤ ਹੀ ਵੱਡਾ ਅਤੇ ਮਹਾਨ ਸ਼ਹਿਰ ਹੈ। ਹਰ ਪ੍ਰਕਾਰ ਦੇ ਪ੍ਰਸਿੱਧ ਕਲਾਕਾਰ ਦੂਰ ਨੇੜੇ ਤੋਂ ਆ ਕੇ ਇੱਥੇ ਆ ਵਸਦੇ ਹਨ। ਦੁਨੀਆ ਭਰ ਤੋਂ ਹਰ ਪ੍ਰਕਾਰ ਦੀਆਂ ਜਿਨਸਾਂ ਇੱਥੇ ਪਹੁੰਚਾਈਆਂ ਤੇ ਵੇਚੀਆਂ ਜਾਂਦੀਆਂ ਹਨ। ਮਨੁੱਖ ਦੀਆਂ ਸਾਰੀਆਂ ਮਨੋਕਾਮਨਾਵਾਂ ਇੱਥੇ ਪੂਰੀਆਂ ਹੋ ਜਾਂਦੀਆਂ ਹਨ। ਲੇਖਕ ਲਾਹੌਰ ਸ਼ਹਿਰ ਦੀ ਨੀਂਹ ਰੱਖਣ ਦਾ ਵਰਣਨ ਕਰਦਾ ਹੈ ਜੋ ਇਤਿਹਾਸ ਅਤੇ ਮਿਥਿਹਾਸ ਦਾ ਸੁਮੇਲ ਹੈ। ਲੇਖਕ ਲਾਹੌਰ ਦੇ ਮੁਗਲਾਂ ਦੇ ਹੱਥ ਆਉਣ ਅਤੇ ਸ਼ੇਰ ਸ਼ਾਹ ਸੂਰੀ ਦੁਆਰਾ ਖੋਹੇ ਜਾਣ ਅਤੇ ਫਿਰ ਇਸ ਤੋਂ ਉਪਰੰਤ ਦੀਆਂ ਘਟਨਾਵਾਂ ਦਾ ਸੰਖੇਪ ਵਰਣਨ ਕਰਦਾ ਹੈ।

ਅਲੀ-ਉਦ-ਦੀਨ ਮੁਫਤੀ ਲਾਹੌਰ ਵਿਚ ਸਥਿਤ ਆਲੀਸ਼ਾਨ ਭਵਨਾਂ ਅਤੇ ਸ਼ਹਿਰ ਦੀ ਚਾਰ ਦੀਵਾਰੀ ਦਾ ਬਿਰਤਾਂਤ ਦਿੰਦਾ ਹੋਇਆ ਲਿਖਦਾ ਹੈ ਕਿ ਲਾਹੌਰ ਦੀ ਪੂਰਬੀ ਦੀਵਾਰ ਪੰਜ ਸੌ ਕਦਮ ਲੰਬੀ ਹੈ ਜਿਸ ਵਿਚ 18 ਬੁਰਜ ਹਨ ਅਤੇ ਹਰ ਇਕ ਬੁਰਜ ਦੂਸਰੇ ਤੋਂ 30 ਕਦਮਾਂ ਦੀ ਵਿਥ ਉਤੇ ਬਣਿਆ ਹੈ। ਪੱਛਮੀ ਦੀਵਾਰ 512 ਕਦਮ ਲੰਬੀ ਹੈ ਜਿਸ ਵਿਚ 18 ਬੁਰਜ ਹਨ।[10] ਲਾਹੌਰ ਸ਼ਹਿਰ ਦੀ ਉਸਾਰੀ ਦੇ ਸਬੰਧ ਵਿਚ ਮੁਗ਼ਲਾਂ ਵੱਲੋਂ ਕੀਤੀਆਂ ਗਈਆਂ ਅਦਲਾ ਬਦਲੀਆ ਅਤੇ ਸੁਧਾਰ ਵੀ ਸ਼ਾਮਿਲ ਹਨ। ਲਾਹੌਰ ਸ਼ਹਿਰ ਦੇ ਭਵਨਾਂ ਅਤੇ ਵੱਡੇ ਵੱਡੇ ਸਰਦਾਰਾਂ ਦੀਆਂ ਆਲੀਸ਼ਾਨ ਇਮਾਰਤਾਂ ਦੇ ਫਲਸਰੂਪ ਸ਼ਹਿਰ ਦੀ ਵੱਸੋਂ ਵਿਚ ਹੌਲੀ ਹੌਲੀ ਵਾਧਾ ਹੋਇਆ ਹੈ। ਲੇਖਕ ਨੇ ਲਾਹੌਰ ਵਿਚ ਬਣਾਈ ਗਈ ਸ਼ਾਹੀ ਮਸਜਿਦ, ਵਜ਼ੀਰ ਖਾ ਦੀ ਮਸਜਿਦ, ਅਨਾਰਕਲੀ ਦਾ ਮਕਬਰਾ ਆਦਿ ਦਾ ਵਿਸ਼ੇਸ਼ ਤੌਰ ਉੱਤੇ ਵਰਣਨ ਕੀਤਾ ਹੈ। ਇਹ ਸਮੂਹ ਇਮਾਰਤਾਂ ਮੁਗ਼ਲ ਕਾਲ ਨਾਲ ਸਬੰਧਤ ਹਨ।

ਲਾਹੌਰ ਦੇ ਬਾਗਾਂ ਦੀ ਵਿਸ਼ੇਸ਼ਤਾਈਆਂ ਦਾ ਵਰਣਨ ਕਰਦਾ ਹੋਇਆ ਲੇਖਕ

ਦੱਸਦਾ ਹੈ ਕਿ ਸ਼ਾਲਾਮਾਰ ਬਾਗ ਦੀ ਸ਼ਾਨ ਵਧੇਰੇ ਉੱਤਮ ਸੀ। ਇਹ ਬਾਗ ਸ਼ਾਹਜਹਾਨ ਨੇ ਕਸ਼ਮੀਰ ਦੇ ਬਾਗ ਦੀ ਨਕਲ 'ਤੇ ਬਣਵਾਇਆ।[11] ਚੁਗਤਾਈ ਘਰਾਣੇ ਦਾ ਰਾਜ ਪ੍ਰਬੰਧ ਖਤਮ ਹੋਣ ਉੱਤੇ ਇਹ ਬਾਗ ਸਮੇਂ ਦੇ ਗੇੜ ਕਾਰਨ ਢਹਿ ਢੇਰੀ ਹੋ ਗਿਆ। ਸਰਦਾਰ ਲਹਿਣਾ ਸਿੰਘ ਨੇ ਮਿਸਲਾਂ ਸਮੇਂ ਇਸ ਬਾਗ ਦੇ ਫੁਹਾਰੇ ਪੁੱਟਵਾ ਦਿੱਤੇ। ਮਹਾਰਾਜਾ ਰਣਜੀਤ ਸਿੰਘ ਨੇ ਇਸ ਬਾਗ ਨੂੰ ਫਿਰ ਉੱਤਮ ਬਣਾਇਆ। ਮਹਾਰਾਜਾ ਨੇ ਇਸ ਬਾਗ ਦੇ ਵਿਚ ਇਕ ਖੂਹ ਦੇ ਨਜ਼ਦੀਕ ਇਕ ਸਰਦਖਾਨਾ ਅਤੇ ਇਕ ਫੁਹਾਰੇਦਾਰ ਹੌਜ਼ ਬਣਵਾ ਦਿੱਤਾ।[12] ਉਸਨੇ ਇਸ ਬਾਗ ਵਿਚ ਇੱਟਾਂ ਦੀ ਇਕ ਬਾਰਾਂਦਰੀ ਬਣਵਾਈ। ਲਾਹੌਰ ਦੇ ਕਈ ਹੋਰਨਾਂ ਬਾਗਾਂ ਦਾ ਜ਼ਿਕਰ ਵੀ ਬੜੇ ਸੰਖੇਪ ਰੂਪ ਵਿਚ ਕੀਤਾ ਗਿਆ ਹੈ।

ਲੇਖਕ ਸੰਕੇਤ ਦਿੰਦਾ ਹੈ ਕਿ ਲਾਹੌਰ ਦੇ ਆਲੇ-ਦੁਆਲੇ ਬਾਹਰਵਾਰ ਬਣੀਆਂ ਇਮਾਰਤਾਂ ਤੇ ਬਗੀਚੇ ਅਹਿਮਦਸ਼ਾਹ ਦੁਰਾਨੀ ਦੇ ਅਤਿਆਚਾਰਾਂ ਕਾਰਨ ਅਤੇ ਪੁਰਾਤਨ ਸਿੰਘਾਂ ਦੇ ਹੱਥੋਂ ਨਸ਼ਟ ਹੋ ਗਏ ਸਨ। ਮਹਾਰਾਜਾ ਰਣਜੀਤ ਸਿੰਘ ਦੀ ਆਗਿਆ ਅਨੁਸਾਰ ਸਰਦਾਰਾਂ ਨੇ ਉਹਨਾਂ ਡਿੱਗੀਆਂ-ਢੱਠੀਆਂ ਪੁਰਾਤਨ ਇਮਾਰਤਾਂ ਨੂੰ ਪੱਧਰੇ ਕਰ ਦਿੱਤਾ ਅਤੇ ਇਹਨਾਂ ਦੀ ਥਾਂ ਬਹਿਣ-ਖਲੋਣ ਲਈ ਸਥਾਨ ਅਤੇ ਬਾਗ ਬਗੀਚੇ ਬਣਵਾ ਦਿੱਤੇ। ਇਸ ਪ੍ਰਕਾਰ ਮਹਾਰਾਜਾ ਰਣਜੀਤ ਸਿੰਘ ਨੇ ਸ਼ਾਹੀ ਕਿਲ੍ਹੇ ਦੇ ਸਾਹਮਣੇ ਔਰੰਗਜ਼ੇਬੀ ਸਰਹੱਦ ਬੰਦੀ ਤੱਕ ਕਈ ਥਾਵਾਂ ਉੱਤੇ ਸ਼ਾਨਦਾਰ ਬਾਗਾਂ ਅਤੇ ਬੈਠਕਾਂ ਦੀ ਉਸਾਰੀ ਕਰਵਾਈ।[13] ਇਸ ਪ੍ਰਕਾਰ ਸ਼ਹਿਰ ਦੇ ਆਲੇ-ਦੁਆਲੇ ਰੌਣਕਾਂ ਵਧ ਗਈਆਂ। ਲਾਹੌਰ ਦੇ ਨਜ਼ਦੀਕ ਅਬਦੁਲ ਰਹੀਮ ਖਾਂ ਦਾ ਬਾਗ ਸੀ। ਮਹਾਰਾਜਾ ਸਾਹਿਬ ਦੀ ਆਗਿਆ ਅਨੁਸਾਰ ਪਹਿਲਾਂ ਸਰਦਾਰ ਫਤਹਿ ਸਿੰਘ ਆਹਲੂਵਾਲੀਆ ਨੇ ਇਸ ਦੀ ਮੁਰੰਮਤ ਕਰਵਾਈ। ਇਸ ਦੇ ਉਪਰੰਤ ਮਹਾਰਾਜਾ ਨੇ ਇਹ ਇਲਾਕਾ ਵੈਨਤੂਰਾ ਸਾਹਿਬ ਨੂੰ ਬਖਸ਼ ਦਿੱਤਾ। ਲੇਖਕ ਅਨੁਸਾਰ ਇਸ ਬਾਗ ਵਿਚ ਪੁਰਾਣੀਆਂ ਇਮਾਰਤਾਂ ਭਾਵੇਂ ਕਾਇਮ ਸਨ ਪਰੰਤੂ ਫਿਰ ਵੀ ਵੈਨਤੂਰਾ ਸਾਹਿਬ ਨੇ ਉਹਨਾਂ ਦੀ ਮੁਰੰਮਤ ਕਰਵਾਉਣ ਉਪਰੰਤ ਕਈ ਹੋਰ ਇਮਾਰਤਾਂ ਵੀ ਬਣਵਾ ਦਿੱਤੀਆਂ।

ਲਾਹੌਰ ਵਿਚ ਮਹਾਰਾਜਾ ਰਣਜੀਤ ਸਿੰਘ ਨੇ ਪੁਰਾਣੀਆਂ ਇਮਾਰਤਾਂ ਦੀ ਮੁਰੰਮਤ ਕਰਵਾਈ ਅਤੇ ਖਸਤਾ ਪੁਲਾਂ ਨੂੰ ਨਵੇਂ ਸਿਰਿਉਂ ਬਣਵਾਇਆ। ਕਈ ਥਾਵਾਂ ਉੱਤੇ ਨਵੀਆਂ ਇਮਾਰਤਾਂ ਦੀ ਉਸਾਰੀ ਕਰਵਾਈ। ਸ਼ਹਿਰ ਦੀ ਚਾਰ ਦੀਵਾਰੀ ਨਾਲ ਤਿੰਨ ਗਜ ਮੋਟੀ ਇਕ ਹੋਰ ਕੰਧ ਜੋੜ ਦਿੱਤੀ ਗਈ ਅਤੇ ਚਾਰ ਦੀਵਾਰੀ ਨੂੰ ਤੋਪਾਂ ਦੀ ਆਵਾਜਾਈ ਦੇ ਯੋਗ ਬਣਾਇਆ ਗਿਆ। ਇਸ ਤੋਂ ਛੁੱਟ ਕਿਲ੍ਹੇ ਦੇ ਬਾਹਰਵਾਰ ਇਕ ਖਾਈ ਬਣਵਾਈ ਗਈ। ਇਸ ਦੇ ਅੰਦਰਲੇ ਕੰਢੇ ਉੱਤੇ ਮੋਰਚੇ ਕਾਇਮ ਕੀਤੇ ਗਏ। ਖਾਈ ਦੇ ਅੰਦਰ ਜੰਗੀ ਬੁਰਜ ਸਥਾਪਤ ਕੀਤੇ ਗਏ।[14] ਸੰਖੇਪ ਵਿਚ ਹੱਥਲੀ ਰਚਨਾ ਮਹਾਰਾਜਾ ਰਣਜੀਤ ਸਿੰਘ ਦੁਆਰਾ ਬਣਾਏ ਗਏ ਕਿਲ੍ਹਿਆਂ ਸਬੰਧੀ ਯੁੱਧ ਕਲਾ ਅਤੇ ਯੁੱਧ ਨੀਤਿਕ ਬਿਰਤਾਂਤ ਪੇਸ਼ ਕਰਦੀ ਹੈ।

ਲਾਹੌਰ ਸ਼ਹਿਰ ਦੀ ਜਿੱਤ ਦੇ ਅਰੰਭ ਵਿਚ ਹੀ ਮਹਾਰਾਜਾ ਰਣਜੀਤ ਸਿੰਘ ਨੇ ਸ਼ਾਹੀ ਕਿਲ੍ਹੇ ਤੋਂ ਲੈ ਕੇ ਜਾਮੀਆ ਮਸਜਿਦ ਤੱਕ ਇਕ ਖਾਈ ਪੁੱਟਵਾ ਦਿੱਤੀ ਸੀ। ਇਸ ਦੇ ਅੰਦਰਲੇ ਕੰਢੇ ਉੱਤੇ ਇਕ ਕਮਰਕੋਟ ਵੀ ਬਣਵਾਈ ਗਈ ਜੋ ਲੇਖਕ ਅਨੁਸਾਰ ਹੱਥਲੀ

ਰਚਨਾ ਸਮੇਂ ਖਸਤਾ ਹਾਲਤ ਵਿਚ ਸੀ। ਲੇਖਕ ਦੱਸਦਾ ਹੈ ਕਿ ਮਹਾਰਾਜਾ ਰਣਜੀਤ ਸਿੰਘ ਨੇ ਪੁਰਾਣੀਆਂ ਇਮਾਰਤਾਂ ਦੀ ਥਾਂ ਜਿਹਨਾਂ ਉੱਤੇ ਗੁਲਾਰ ਦੇ ਰੰਗ-ਬਿਰੰਗੇ ਫੁੱਲ ਅਤੇ ਫਲ ਚਿਤਰੇ ਹੋਏ ਸਨ ਖਸਤਾ ਹੋਣ ਕਾਰਨ ਇੱਟਾਂ ਅਤੇ ਚੂਨੇ ਦੀਆਂ ਨਵੀਆਂ ਇਮਾਰਤਾਂ ਖੜ੍ਹੀਆਂ ਕਰਵਾਈਆਂ। ਸ਼ਾਹੀ ਕਿਲ੍ਹੇ ਦੇ ਅੰਦਰ ਬਣਿਆ ਅਕਬਰ ਬਾਦਸ਼ਾਹ ਦਾ ਹਰਮ (ਨਿਜੀ ਮਹੱਲ) ਵੀ ਢਹਿ-ਢੇਰੀ ਹੋ ਗਿਆ ਸੀ। ਮਹਾਰਾਜਾ ਰਣਜੀਤ ਸਿੰਘ ਨੇ ਤਖਤਗਾਹ ਦੀ ਟੁੱਟ ਭੱਜ ਦੀ ਮੁਰੰਮਤ ਕਰਵਾ ਕੇ ਉੱਥੇ ਵਧੀਆ ਚਿਤਰਕਾਰੀ ਕਰਵਾ ਦਿੱਤੀ। ਇਸੇ ਪ੍ਰਕਾਰ ਉਹਨਾਂ ਨੇ ਮੁਸੱਮਨ ਬੁਰਜ ਨੂੰ ਸੁੰਦਰ ਬਣਾ ਦਿੱਤਾ। ਇਸ ਤੋਂ ਛੁੱਟ ਮਹਾਰਾਜੇ ਨੇ ਬਹੁਗਿਣਤੀ ਵਿਚ ਡਿਉਢੀਆਂ ਅਤੇ ਹਵੇਲੀਆਂ ਆਦਿ ਦੀ ਮੁਰੰਮਤ ਕਰਵਾਈ। ਮਹਾਰਾਜੇ ਦੀ ਭਵਨ ਉਸਾਰੀ ਦੀ ਸ਼ਲਾਘਾ ਕਰਦਾ ਹੋਇਆ ਲੇਖਕ ਸੰਕੇਤ ਕਰਦਾ ਹੈ ਕਿ ਮਹਾਰਾਜੇ ਤੋਂ ਉਪਰੰਤ ਕੋਈ ਅਜਿਹਾ ਸ਼ਾਨਦਾਰ ਕੰਮ ਕਰ ਸਕੇਗਾ ਜਾਂ ਨਹੀਂ, ਇਸ ਦਾ ਅੰਦਾਜ਼ਾ ਲਗਾਉਣਾ ਔਖਾ ਸੀ।[15] ਲੇਖਕ ਨੇ ਅੰਮ੍ਰਿਤਸਰ ਅਤੇ ਗੋਬਿੰਦਗੜ੍ਹ ਦੀ ਉਸਾਰੀ ਸਬੰਧੀ ਵੀ ਲਾਭਦਾਇਕ ਜਾਣਕਾਰੀ ਦਿੱਤੀ ਹੈ।[16]

ਅਲੀ-ਉਦ-ਦੀਨ ਮੁਫਤੀ ਆਪਣੀ ਹੱਥਲੀ ਰਚਨਾ ਵਿਚ ਸੰਕੇਤ ਦਿੰਦਾ ਹੈ ਕਿ ਜਦੋਂ ਮਹਾਰਾਜਾ ਰਣਜੀਤ ਸਿੰਘ ਦਾ ਅਧਿਕਾਰ ਸਥਾਪਤ ਹੋਇਆ ਤਾਂ ਉਸ ਨੇ ਗੁੱਜਰ ਸਿੰਘ ਦਾ ਕਿਲ੍ਹਾ ਢੁਆਹ ਦਿੱਤਾ ਅਤੇ ਉਸ ਦੀ ਥਾਂ ਉੱਤੇ ਪਹਿਲਾਂ ਗੋਬਿੰਦਗੜ੍ਹ ਨਾਂ ਦੇ ਕੱਚੀਆਂ ਇੱਟਾਂ ਦੇ ਇਕ ਨਵੇਂ ਕਿਲ੍ਹੇ ਦੀ ਉਸਾਰੀ ਦਾ ਹੁਕਮ ਦਿੱਤਾ।[17] ਪਰੰਤੂ ਬਾਅਦ ਵਿਚ ਇਸ ਨੂੰ ਕਮਜ਼ੋਰ ਸਮਝਦਿਆਂ ਹੋਇਆਂ ਇਸ ਦੇ ਅੰਦਰ ਅਤੇ ਬਾਹਰਵਾਰ ਚੂਨੇ ਨਾਲ ਪੱਕੀਆਂ ਇੱਟਾਂ ਦਾ ਗਿਲਾਫ ਚੜ੍ਹਾ ਦਿੱਤਾ ਗਿਆ ਅਤੇ ਅੱਠ ਬੁਰਜ ਵੀ ਬਣਵਾ ਦਿੱਤੇ ਗਏ ਜਿਨ੍ਹਾਂ ਉੱਤੇ ਦੋ ਦੋ ਤੋਪਾਂ ਦੀ ਆਵਾਜਾਈ ਹੋ ਸਕਦੀ ਸੀ। ਕਿਲ੍ਹੇ ਦੇ ਵਿਚਕਾਰ ਇਕ ਸ਼ਾਨਦਾਰ ਦਮਦਮਾ ਬਣਾਇਆ ਗਿਆ ਜਿਸ ਉੱਤੇ ਇਕ ਵੱਡੀ ਤੋਪ ਟਿਕਾਈ ਜਾ ਸਕਦੀ ਸੀ। ਇਸ ਕਿਲ੍ਹੇ ਦੁਆਲੇ ਇਕ ਕੱਚਾ ਕਮਰਕੋਟ ਬਣਾਇਆ ਗਿਆ ਅਤੇ ਉਸ ਦੇ ਦੁਆਲੇ ਇਕ ਪੱਕੀ ਖਾਈ ਬਣਾਈ ਗਈ। ਇਸ ਕਿਲ੍ਹੇ ਦੇ ਪੂਰਬੀ ਅਤੇ ਪੱਛਮੀ ਦਰਵਾਜ਼ੇ ਵਿਚੋਂ ਪੂਰਬੀ ਦਰਵਾਜ਼ਾ ਬਹੁਤ ਸ਼ਲਾਘਾਯੋਗ ਸੀ। ਲੇਖਕ ਨੇ ਗੋਬਿੰਦਗੜ੍ਹ ਦੇ ਇਸ ਕਿਲ੍ਹੇ ਦਾ ਵਿਸਤਾਰ ਦਿੰਦਿਆਂ ਹੋਇਆਂ ਇਸ ਵਿਚਲੀਆਂ ਤੋਪਾਂ ਅਤੇ ਤੋਪਚੀਆਂ ਦੇ ਹਵਾਲੇ ਵੀ ਦਿੱਤੇ ਹਨ। ਹੱਥਲੀ ਪੁਸਤਕ ਮਹਾਰਾਜਾ ਰਣਜੀਤ ਸਿੰਘ ਦੇ ਪੰਜਾਬ ਵਿਚ ਸਥਿਤ ਭਿੰਨ ਭਿੰਨ ਕਿਲ੍ਹਿਆਂ ਦੇ ਬਿਰਤਾਂਤ ਦੀ ਸੂਚਕ ਹੈ ਅਤੇ ਜਿਸ ਵਿਚ ਕਾਨ੍ਹਗੜ੍ਹ, ਮੁਲਤਾਨ, ਮੁਜ਼ਫਰਾਬਾਦ, ਸੁਜਾਹਬਾਦ, ਸੁਜਾਨਪੁਰ, ਕਾਂਗੜਾ, ਫਿਲੌਰ ਆਦਿ ਦੇ ਕਿਲ੍ਹੇ ਵੀ ਸ਼ਾਮਿਲ ਹਨ।

ਹਰਿਮੰਦਰ ਸਾਹਿਬ ਦੇ ਸਰੋਵਰ ਨੂੰ ਮਹਾਰਾਜਾ ਰਣਜੀਤ ਸਿੰਘ ਵਲੋਂ ਸੋਨੇ ਅਤੇ ਗੱਚ ਨਾਲ ਸਜਾਇਆ ਗਿਆ।[18] ਸ਼ਹਿਰ ਦੀ ਆਬਾਦੀ ਵਿਚ ਪਹਿਲਾਂ ਨਾਲੋਂ ਵੀ ਵਧੇਰੇ ਰੌਣਕ ਹੋ ਗਈ। ਮਹਾਰਾਜਾ ਨੇ 1822 ਈ. ਵਿਚ ਸ਼ਹਿਰ ਦੇ ਆਲੇ-ਦੁਆਲੇ ਵੀ ਪਹਿਲਾਂ ਨਾਲੋਂ ਇਕ ਵੱਡੀ ਦੀਵਾਰ ਬਣਾਈ। ਅੰਮ੍ਰਿਤਸਰ ਸ਼ਹਿਰ ਦੇ 12 ਦਰਵਾਜ਼ਿਆਂ ਦਾ ਵੇਰਵਾ ਦਿੱਤਾ ਗਿਆ ਹੈ। — ਡਿਉਢੀ ਹਕੀਮਾਂ, ਲਾਹੌਰੀ ਦਰਵਾਜ਼ਾ, ਦਰਵਾਜ਼ਾ ਖਜ਼ਾਨਾ, ਦਰਵਾਜ਼ਾ ਕਸ਼ਮੀਰੀ, ਦਰਵਾਜ਼ਾ ਗਲਵਾਲੀ, ਡਿਉਢੀ ਰੰਗੜਾਂ, ਦਰਵਾਜ਼ਾ ਰਾਮਗੜ੍ਹੀਆ,

ਦਰਵਾਜ਼ਾ ਆਹਲੂਵਾਲੀਆ, ਦਰਵਾਜ਼ਾ ਦੋਬੁਰਜੀ, ਦਰਵਾਜ਼ਾ ਡਿਉਢੀ ਕਲਾਂ, ਦਰਵਾਜ਼ਾ ਰਾਮ ਬਾਗ, ਡਿਉਢੀ ਸ਼ਹਿਜ਼ਾਦਾ, ਦਰਵਾਜ਼ਾ ਲੋਹਗੜ੍ਹ।[19]

ਹਰ ਇਕ ਦਰਵਾਜ਼ੇ ਉੱਤੇ ਸੱਤ ਸੌ ਸੈਨਿਕ ਨਿਯੁਕਤ ਹੁੰਦੇ ਸਨ ਅਤੇ ਤਨਖਾਹ ਸਰਕਾਰੀ ਖਜ਼ਾਨੇ ਵਿਚੋਂ ਲਈ ਜਾਂਦੀ ਸੀ। ਲਾਹੌਰੀ ਅਤੇ ਲੋਹਗੜ੍ਹ ਦੀ ਜ਼ਿੰਮੇਵਾਰੀ ਸ਼ਹਿਰ ਦੇ ਕੋਤਵਾਲ ਕੋਲ ਸੀ। ਇਹਨਾਂ ਬਾਰਾਂ ਦਰਵਾਜ਼ਿਆਂ ਤੋਂ ਛੁੱਟ ਇਕ ਖਿੜਕੀ ਹੁੰਦੀ ਸੀ ਜਿਥੋਂ ਹੌਦੇ ਸਮੇਤ ਇਕ ਹਾਥੀ ਅਤੇ ਉਸਦੇ ਨਾਲ ਹੀ ਦੋ ਛਕੜੇ ਲੰਘ ਸਕਦੇ ਸਨ। ਮਿਸਲਦਾਰੀ ਪ੍ਰਣਾਲੀ ਸਮੇਂ ਮਿਸਲਾਂ ਦੇ ਸਰਦਾਰਾਂ ਨੇ ਆਪਣੇ ਆਪਣੇ ਨਾਂ ਉੱਤੇ ਜੋ ਦਰਵਾਜ਼ੇ ਤੇ ਕਟੜੇ ਵਸਾਏ ਉਹਨਾਂ ਦਾ ਵੇਰਵਾ ਹੱਥਲੀ ਰਚਨਾ ਵਿਚ ਦਿੱਤਾ ਗਿਆ ਹੈ। ਅੰਮ੍ਰਿਤਸਰ ਸ਼ਹਿਰ ਦੀ ਹਿਫਾਜ਼ਤ ਦਾ ਵਰਣਨ ਕਰਦਿਆਂ ਹੋਇਆਂ ਲੇਖਕ ਦੱਸਦਾ ਹੈ ਕਿ ਸ਼ਹਿਰ ਦੀ ਚਾਰ ਦੀਵਾਰੀ ਦੇ ਦੁਆਲੇ ਪੱਕੀਆਂ ਇਟਾਂ ਦੀ ਕੰਧ ਬਣਾਉਣ ਦਾ ਕੰਮ ਕੀਤਾ ਗਿਆ ਸੀ। ਹਰ ਇਕ ਦਰਵਾਜ਼ੇ ਸਾਹਮਣੇ ਸੁੰਦਰ ਡਿਉਢੀ ਬਣਾਈ ਗਈ ਸੀ। ਲੇਖਕ ਅਨੁਸਾਰ ਉਹ ਅੰਮ੍ਰਿਤਸਰ ਦੇ ਸੋਹਣੇ ਮੁਖੜੇ 'ਤੇ ਕਾਲੇ ਤਿਲ ਵਾਂਗ ਸੋਭਾ ਦਿੰਦੀ ਸੀ। ਅੰਮ੍ਰਿਤਸਰ ਵਿਖੇ ਭਿੰਨ ਭਿੰਨ ਵਪਾਰੀਆਂ ਨੇ ਵਪਾਰ ਕੇਂਦਰ ਖੋਲ੍ਹੇ ਹੋਏ ਸਨ ਅਤੇ ਉਹ ਉਥੇ ਹੀ ਰਹਿੰਦੇ ਸਨ। ਇਥੇ ਦੇ ਵਪਾਰ ਦੇ ਮੁਕਾਬਲੇ ਉੱਤੇ ਸ਼ਾਹਜਹਾਨਬਾਦ ਦਾ ਵਪਾਰ ਵੀ ਫਿਕਾ ਫਿਕਾ ਪ੍ਰਤੀਤ ਹੁੰਦਾ ਸੀ। ਇਸਦੇ ਉੱਤਰ ਪੱਛਮ ਵਿਚਕਾਰ ਮਹਾਰਾਜੇ ਨੇ ਲਾਹੌਰ ਦੇ ਸ਼ਾਲਾਮਾਰ ਬਾਗ ਦੀ ਨਕਲ ਉੱਤੇ ਰਾਮਬਾਗ ਨਾਮ ਦਾ ਇਕ ਬਾਗ ਬਣਵਾਇਆ। ਇਸ ਦੇ ਦੁਆਲੇ ਚੌੜੀ ਅਤੇ ਪੱਕੀ ਚਾਰਦੀਵਾਰੀ ਬਣਾਈ ਗਈ। ਇਸ ਦੀਆਂ ਚਾਰ ਨੁੱਕਰਾਂ ਉੱਤੇ ਛੱਤਰੀਦਾਰ ਬੁਰਜ ਸਨ। ਤਰਨਤਾਰਨ ਦਾ ਸਰੋਵਰ ਅਤੇ ਹੋਰ ਇਮਾਰਤਾਂ ਜੋ ਰਣਜੀਤ ਸਿੰਘ ਨੇ ਬਣਾਈਆਂ ਦਾ ਜ਼ਿਕਰ ਵੀ ਕੀਤਾ ਗਿਆ ਹੈ। ਪੰਜਾਬ ਵਿਖੇ ਸਥਿਤ ਬਹੁਤ ਸਾਰੇ ਕਸਬਿਆਂ ਅਤੇ ਸ਼ਹਿਰਾਂ ਦਾ ਵਿਸਤਾਰ ਅਤੇ ਇਸ ਦੇ ਉੱਤਰ-ਪੱਛਮ ਵਿਚ ਕਲਾਨੌਰ ਦੇ ਪ੍ਰਸਿੱਧ ਸ਼ਹਿਰ ਦਾ ਵਰਣਨ ਵੀ ਕੀਤਾ ਗਿਆ ਹੈ ਜਿਸ ਵਿਚ ਇਹਨਾਂ ਸ਼ਹਿਰਾਂ ਦੇ ਜਲਵਾਯੂ, ਵਪਾਰ ਅਤੇ ਹੋਰ ਪੱਖਾਂ 'ਤੇ ਰੌਸ਼ਨੀ ਪਾਈ ਗਈ ਹੈ।

ਕਸੂਰ ਦੇ ਕਸਬੇ ਦੀ ਅਬਾਦੀ ਦਾ ਬਿਰਤਾਂਤ ਵਿਸਤਾਰ ਸਹਿਤ ਅੰਕਿਤ ਕੀਤਾ ਗਿਆ ਹੈ ਜਿਸ ਵਿਚ ਇਸਦੀ ਪਿਛੋਕੜ ਵੀ ਸ਼ਾਮਿਲ ਹੈ। ਕਸੂਰੀਏ ਅਫਗਾਨਾਂ ਦੇ ਜੋ ਕਿਲ੍ਹੇ ਅਜੇ ਅਬਾਦ ਹਨ ਉਥੇ ਕੁਝ ਲੋਕ ਬਾਹਰੋਂ ਆ ਕੇ ਵੱਸ ਗਏ ਹਨ ਜਾਂ ਕਸੂਰ ਦੇ ਮੁੱਢਲੇ ਵਸਨੀਕ ਆ ਵਸੇ ਸਨ।

ਡੇਰਾ ਬਾਬਾ ਨਾਨਕ, ਦੀਨਾ ਨਗਰ, ਪੱਟੀ ਆਦਿ ਕਸਬਿਆਂ ਅਤੇ ਸ਼ਹਿਰਾਂ ਦਾ ਵਰਣਨ ਵੀ ਵਿਸ਼ੇਸ਼ ਮਹੱਤਵ ਰੱਖਦਾ ਹੈ। ਲੇਖਕ ਨੇ ਦੁਆਬਾ ਬਿਸਤ ਜਲੰਧਰ ਵਿਚ ਸਥਿਤ ਪ੍ਰਸਿੱਧ ਨਗਰ ਅਤੇ ਕਸਬਿਆਂ ਦਾ ਵਰਣਨ ਬੜੇ ਦਿਲਚਸਪ ਢੰਗ ਨਾਲ ਅੰਕਿਤ ਕੀਤਾ ਹੈ। ਇਸ ਵਿਚ ਬਣੀਆਂ ਇਮਾਰਤਾਂ, ਅਬਾਦੀ, ਕਿਲ੍ਹੇ, ਬਾਗ ਵਿਸ਼ਰਾਮ ਘਰ ਆਦਿ ਉੱਤੇ ਰੌਸ਼ਨੀ ਪਾਈ ਗਈ ਹੈ।

ਲੇਖਕ ਅਨੁਸਾਰ ਫਗਵਾੜਾ ਜ਼ਿਮੀਂਦਾਰਾਂ ਦੀ ਇਕ ਪੁਰਾਣੀ ਬਸਤੀ ਹੈ। ਇਹ ਇਲਾਕਾ ਜਦੋਂ ਫਤਹਿ ਸਿੰਘ ਆਹਲੂਵਾਲੀਏ ਦੀ ਅਧੀਨਗੀ ਵਿਚ ਸੀ ਤਾਂ ਰੌਣਕ ਵਿਚ ਬਹੁਤ ਵਾਧਾ ਹੋਇਆ। ਲੇਖਕ ਦੇ ਵਰਣਨ ਸਮੇਂ ਇੱਥੇ ਛਾਇਆਦਾਰ ਰੁਖਾਂ ਦੀ ਭਰਮਾਰ

ਹੈ ਅਤੇ ਇਸਦੇ ਆਸ ਪਾਸ ਦੇ ਸੁੰਦਰ ਬਾਗਾਂ ਦੀ ਕੋਈ ਗਿਣਤੀ ਨਹੀਂ। ਇਸੇ ਦੁਆਬ ਦੇ ਪਹਾੜੀ ਇਲਾਕੇ ਵਿਚ ਜਸਵਾਨ ਦਾ ਕਸਬਾ ਇਕ ਪੁਰਾਣੀ ਬਸਤੀ ਹੈ ਜੋ ਬਹੁਤ ਰੌਣਕ ਵਾਲਾ ਇਲਾਕਾ ਬਣ ਗਿਆ ਹੈ। ਲੇਖਕ ਅਨੁਸਾਰ ਇਸ ਦੇ ਨੇੜੇ ਹੀ ਊਨਾ ਨਾਮ ਦਾ ਇਕ ਕਸਬਾ ਹੈ ਜੋ ਬਾਬਾ ਸਾਹਿਬ ਸਿੰਘ ਬੇਦੀ ਦਾ ਨਿਵਾਸ ਸਥਾਨ ਹੈ। ਇਸਦੇ ਨੇੜੇ ਹੀ ਨਦੌਣ ਦਾ ਇਕ ਪੁਰਾਣਾ ਕਸਬਾ ਹੈ ਜੋ ਰਾਜਾ ਸੰਸਾਰ ਚੰਦ ਕਟੋਚੀਏ ਦੇ ਅਧੀਨ ਸੀ। ਹੁਣ ਮਹਾਰਾਜਾ ਰਣਜੀਤ ਸਿੰਘ ਨੇ ਇਸ ਦੀ ਗੱਦੀ ਰਾਜੇ ਦੇ ਪੁੱਤਰ ਜੋਧਬੀਰ ਨੂੰ ਬਖਸ਼ ਦਿੱਤੀ ਹੈ। ਇਸ ਪ੍ਰਕਾਰ ਲੇਖਕ ਨੇ ਬਹੁਤ ਸਾਰੇ ਕਸਬਿਆਂ ਅਤੇ ਨਗਰਾਂ ਦਾ ਵਿਸਤਾਰ ਦਿੱਤਾ ਹੈ ਜਿਸ ਵਿਚ ਸੁਜਾਨਪੁਰ ਤੀਰਾ, ਅੰਮ੍ਰਿਤਸਰ, ਦਤਾਰਪੁਰ, ਤਾਲੋਨ ਆਦਿ ਦਾ ਵਿਸਤਾਰ ਮਿਲਦਾ ਹੈ।[20]

ਉਪਰੋਕਤ ਦਿੱਤੇ ਕਸਬਿਆਂ ਅਤੇ ਸ਼ਹਿਰਾਂ ਦੇ ਵਿਸਤਾਰ ਤੋਂ ਛੁੱਟ ਰਚਨਾ ਦੁਆਬ ਦੇ ਪ੍ਰਸਿੱਧ ਸ਼ਹਿਰਾਂ ਦਾ ਵਰਣਨ ਵੀ ਵਿਸਤਾਰ ਨਾਲ ਕੀਤਾ ਗਿਆ ਹੈ ਜੋ ਸਾਡੀ ਜਾਣਕਾਰੀ ਵਿਚ ਵਾਧਾ ਕਰਦਾ ਹੈ।

ਲੇਖਕ ਨੇ ਇਕ ਵੱਖਰਾ ਅਧਿਆਇ ਕਿਲ੍ਹਿਆਂ ਦੇ ਬਿਰਤਾਂਤ ਲਈ ਆਰੰਭਿਆ ਅਤੇ ਪੂਰਨ ਕੀਤਾ ਹੈ। ਉਹ ਵਿਸਤਾਰ ਵਿਚ ਚੋਣਵੇਂ ਕਿਲ੍ਹੇ ਜਿੱਥੇ ਮਹਾਰਾਜਾ ਰਣਜੀਤ ਸਿੰਘ ਨੇ ਵਸਤੂਆਂ ਦੇ ਭੰਡਾਰ ਇਕਠੇ ਕੀਤੇ ਹੋਏ ਸਨ ਦਾ ਵਰਣਨ ਕਰਦਾ ਹੈ। ਲੇਖਕ ਵਿਸਤਾਰ ਦਿੰਦਾ ਹੋਇਆ ਲਿਖਦਾ ਹੈ ਕਿ ਸਿੰਧ ਸਾਗਰ ਦੁਆਬ ਵਿਚ ਸਥਿਤ ਦਰਬੰਦ ਦਾ ਕਿਲ੍ਹਾ ਸਿੰਧ ਦਰਿਆ ਦੇ ਕੰਢੇ ਉੱਤੇ ਬਣਿਆ ਹੋਇਆ ਹੈ। ਇਹ ਬਹੁਤ ਪੁਰਾਣਾ ਕਿਲ੍ਹਾ ਹੈ ਪਰ ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਬਾਹੂਬਲ ਨਾਲ ਇਸ ਉੱਤੇ ਅਧਿਕਾਰ ਜਮਾ ਕੇ ਇਸ ਦੀ ਇਮਾਰਤ ਨੂੰ ਮਜ਼ਬੂਤ ਕੀਤਾ। ਜਿਨਸਾਂ ਦੇ ਭੰਡਾਰ ਜਿਵੇਂ ਤੋਪਾਂ, ਜੰਬੂਰਕਾਂ ਤੇ ਗੋਲਾਬਰੂਦ ਦਾ ਜ਼ਖੀਰਾ ਉਥੇ ਇਕੱਤਰ ਕਰ ਦਿੱਤਾ ਗਿਆ। ਸਰਦਾਰ ਹਰੀ ਸਿੰਘ ਨਲਵਾ ਦੀ ਅਧੀਨਗੀ ਹੇਠ ਬਹੁਤ ਸਾਰੀ ਫੌਜ ਵੀ ਉੱਥੇ ਬਿਠਾ ਦਿੱਤੀ ਗਈ। ਲੇਖਕ ਅਨੁਸਾਰ ਅੱਜਕਲ੍ਹ ਇਹ ਬਹੁਤ ਮਜ਼ਬੂਤ ਕਿਲ੍ਹਾ ਬਣਿਆ ਹੋਇਆ ਹੈ। ਇਸ ਤੋਂ ਇਲਾਵਾ, ਖੰਡਗੜ੍ਹ, ਤਾਰਾਗੜ੍ਹ, ਤਰਬੇਲਾ, ਗਾਜ਼ੀਗੜ੍ਹ ਦੇ ਕਿਲੇ ਨਾਲ-ਨਾਲ ਕੁਝ ਅਜਿਹੇ ਕਿਲ੍ਹੇ ਵੀ ਹਨ ਜਿਹਨਾਂ ਦੀ ਨੀਂਹ ਮਹਾਰਾਜਾ ਰਣਜੀਤ ਸਿੰਘ ਦੁਆਰਾ ਰੱਖੀ ਗਈ। ਹੱਥਲੀ ਪੁਸਤਕ ਦੇ ਰਚਨਾਕਾਰ ਦੇ ਅਨੁਸਾਰ ਇਹਨਾਂ ਕਿਲ੍ਹਿਆਂ ਵਿਚ ਵੀ ਜਿਨਸਾਂ ਦੇ ਭੰਡਾਰ ਲੱਗੇ ਹੋਏ ਹਨ ਪਰ ਇਹਨਾਂ ਦੀ ਮਜ਼ਬੂਤੀ ਦਾ ਅਧਾਰ ਯੋਧਿਆਂ ਦੀ ਦਲੇਰੀ ਉੱਤੇ ਹੈ।[21] ਇਹਨਾਂ ਕਿਲ੍ਹਿਆਂ ਦੀਆਂ ਇਮਾਰਤਾਂ ਪੱਕੀਆਂ ਅਤੇ ਮਜ਼ਬੂਤ ਨਹੀਂ ਹਨ। ਲੇਖਕ ਨੇ ਰਚਨਾ ਦੁਆਬ ਵਿੱਚ ਬਣਿਆ ਸਿਆਲਕੋਟ ਦਾ ਕਿਲ੍ਹਾ ਵੀ ਆਪਣੇ ਵਿਸਤਾਰ ਵਿਚ ਸ਼ਾਮਲ ਕੀਤਾ ਹੈ।

*ਇਬਰਤਨਾਮਾ* ਦੇ ਚੌਥੇ ਭਾਗ ਵਿਚ ਪੰਜਾਬ ਪ੍ਰਾਂਤ ਦੇ ਮੁਸਲਮਾਨਾਂ ਦੇ ਧਾਰਮਿਕ ਅਦਬ ਅਦਾਬ ਦੇ ਅਫਸਰ ਅਤੇ ਵਿਚਾਰ-ਕ੍ਰਮ ਦਾ ਵੇਰਵਾ ਦਿੰਦਾ ਹੋਇਆ ਲੇਖਕ ਇਸਲਾਮੀ ਸ਼ਰੀਅਤ ਭਾਵ ਤਰੀਕਤ (ਮਾਰਗ) ਦੇ ਆਗੂਆਂ ਦਾ ਵਰਣਨ ਕਰਦਿਆਂ ਹੋਇਆਂ ਅਬਦੁਲ ਕਾਦਿਰ, ਜਲਾਨੀ, ਸੇਖ ਸਾਹਬ-ਉਦ-ਦੀਨ ਸੁਹਰਾਵਰਦੀ, ਸੇਖ ਬਹਾ-ਉਦ-ਦੀਨ ਨਕਸ਼ਬੰਦੀ ਅਤੇ ਹਜ਼ਰਤ ਚਿਸਤੀ ਦੀ ਇਸਲਾਮੀ ਸੰਪਰਦਾਵਾਂ ਨੂੰ ਦੇਣ

ਦਾ ਵਿਸਤਾਰ ਦਿੰਦਾ ਹੈ। ਲੇਖਕ ਨੇ ਇਹਨਾਂ ਆਗੂਆਂ ਦੀ ਸੰਤਾਨ ਉੱਤੇ ਵੀ ਕਿਸੇ ਹੱਦ ਤੱਕ ਰੌਸ਼ਨੀ ਪਾਈ ਹੈ।

ਸੂਫੀ ਸੰਪਰਦਾਇ ਵਿਚੋਂ ਸੋਹਰਾਵਰਦੀ ਮਾਰਗ ਦਾ ਅਰੰਭ ਹਜ਼ਰਤ ਸਹਾ-ਉਦ-ਦੀਨ ਤੋਂ ਹੁੰਦਾ ਹੈ। ਇਸ ਸੰਪਰਦਾਇ ਦਾ ਕੁਝ ਵੇਰਵਾ ਇਸ ਰਚਨਾ ਵਿਚ ਉਪਲਬਧ ਹੈ। ਇਹਨਾਂ ਸੰਪਰਦਾਵਾਂ ਦੀਆਂ ਦਰਗਾਹਾਂ ਜੋ ਵਿਸ਼ੇਸ਼ ਕਰਕੇ ਲਾਹੌਰ ਅਤੇ ਕਈ ਹੋਰ ਸ਼ਹਿਰਾਂ ਵਿਚ ਹਨ ਦਾ ਵਿਸਤਾਰ ਦਿੱਤਾ ਗਿਆ ਹੈ।

ਚਾਰ ਇਸਲਾਮੀ ਸੰਪਰਦਾਵਾਂ ਵਿਚੋਂ ਤੀਜੀ ਸੰਪਰਦਾਇ ਨਕਸ਼ਬੰਦੀ ਕਹਾਉਂਦੀ ਹੈ ਜਿਸਦਾ ਸੰਖੇਪ ਜਿਹਾ ਵਰਣਨ ਇਸ ਰਚਨਾ ਵਿਚ ਉਪਲਬਧ ਹੈ। ਚੌਥੀ ਸੰਪਰਾਇ ਚਿਸ਼ਤੀ ਸੰਪਰਦਾਇ ਹੈ। ਇਸ ਸੰਪਰਦਾਇ ਦਾ ਵਰਣਨ ਕਰਦਾ ਹੋਇਆ ਲੇਖਕ ਸ਼ੇਖ ਫਰੀਦ ਸ਼ਕਰਗੰਜ ਦਾ ਸੰਕੇਤ ਦਿੰਦਾ ਹੈ। ਉਹਨਾਂ ਦਾ ਮਕਬਰਾ ਪਾਕਪਟਮ ਦੇ ਸਥਾਨ ਉਤੇ ਬਣਿਆ ਹੋਇਆ ਹੈ। ਉਹਨਾਂ ਦੀ ਕਠਨ ਤਪੱਸਿਆ ਦੇ ਕਿੱਸੇ ਬਹੁਤ ਪ੍ਰਸਿੱਧ ਹਨ। ਉਹਨਾਂ ਦੀ ਪਵਿੱਤਰ ਬਾਣੀ ਸਦਕਾ ਕਈਆਂ ਵਿਅਕਤੀਆਂ ਨੇ ਰੱਬੀ (ਮਾਰਫਤ) ਗਿਆਨ ਪ੍ਰਾਪਤ ਕੀਤਾ ਅਤੇ ਹਕੀਕਤ (ਸੱਚਾਈ) ਤੋਂ ਜਾਣੂ ਹੋਏ। ਲੇਖਕ ਅਨੁਸਾਰ ਪੰਜਾਬ ਵਿਚ ਚਿਸ਼ਤੀਆਂ ਵਿਚੋਂ ਇਹਨਾਂ ਦੇ ਘਰਾਣੇ ਨਾਲੋਂ ਵਧੇਰੇ ਪ੍ਰਸਿੱਧ ਕੋਈ ਹੋਰ ਘਰਾਣਾ ਨਹੀਂ ਮਿਲਦਾ। ਇਹਨਾਂ ਦੀ ਸੰਤਾਨ ਦੇ ਮਜ਼ਾਰ ਪੰਜਾਬ, ਕਸ਼ਮੀਰ, ਕਾਬਲ, ਸਰਹਿੰਦ ਦੀ ਬਾਵਲੀ ਆਦਿ ਵਿਚ ਬਣੇ ਹੋਏ ਹਨ। ਤਿੰਨਾਂ ਸੰਪਰਦਾਵਾਂ ਵਿਚ ਖਲੀਫਾ ਤੋਂ ਲੈ ਕੇ ਬਾਕੀ ਸਾਰੇ ਸੰਗੀਤ ਦਾ ਸੁਣਨਾ ਜਾਇਜ਼ ਨਹੀਂ ਸਮਝਦੇ ਪਰੰਤੂ ਇਸ ਸੰਪਰਦਾਇ ਨੇ ਇਸ ਨੂੰ ਜਾਇਜ਼ ਕਰਾਰ ਦਿੱਤਾ ਹੈ। ਚਿਸ਼ਤੀ ਆਗੂ ਨੇਤੇ ਦੇ ਰਸਤੇ (ਸੰਗੀਤ) ਤੋਂ ਮਨੁੱਖ ਨੂੰ ਮਾਰਫਤ (ਗਿਆਨ) ਦੇ ਦਰਜੇ ਤੱਕ ਅਪੜਾ ਦਿੰਦੇ ਹਨ। ਇਸ ਲਈ ਉਹਨਾਂ ਨੇ ਇਸ ਨੂੰ ਜਾਇਜ਼ ਕਰਾਰ ਦਿੱਤਾ ਹੈ।[22]

ਇਬਰਤਨਾਮਾ ਦੇ ਚੌਥੇ ਭਾਗ ਵਿਚ ਇਸਲਾਮੀ ਦਿਹਾੜਿਆਂ ਦਾ ਬਿਰਤਾਂਤ ਵੀ ਦਿੱਤਾ ਗਿਆ ਹੈ ਅਤੇ ਇਹਨਾਂ ਦਾ ਮਹੱਤਵ ਭਲੀ-ਭਾਂਤੀ ਦਰਸਾਇਆ ਗਿਆ ਹੈ ਬਿਰਤਾਂਤਕਾਰ ਤਿੰਨ ਇਸਲਾਮੀ ਸ਼੍ਰੇਣੀਆਂ ਦੇ ਫਕੀਰਾਂ ਦਾ ਬਿਰਤਾਂਤ ਵੀ ਦਿੰਦਾ ਹੈ। ਤਿੰਨ ਵਰਗ ਦੇ ਫਕੀਰਾਂ ਵਿਚ ਪਹਿਲੇ ਵਰਗ ਵਿਚ ਉਹ ਵਿਅਕਤੀ ਆਉਂਦਾ ਹੈ ਜੋ ਵਿੱਦਿਆ ਪੜ੍ਹਦਾ ਹੈ ਅਤੇ ਨਿਮਰਤਾ ਕਾਰਨ ਆਪਣੇ ਆਪ ਨੂੰ ਫਕੀਰ ਅਖਵਾਉਂਦਾ ਹੈ। ਦੂਜੇ ਸ਼ੇਖ ਹਨ ਜੋ ਲੋਕਾਂ ਦੀ ਅਗਵਾਈ ਕਰਦੇ ਹਨ ਅਤੇ ਹਰ ਵਸਤੂ ਤੋਂ ਬੇਨਿਆਜ਼ ਹੁੰਦੇ ਹਨ। ਉਹ ਆਪਣੇ ਆਪ ਨੂੰ ਖਾਦਿਮ-ਉਲ-ਫਕਰਾ—ਫਕੀਰਾਂ ਦੇ ਸੇਵਕ ਮੰਨਦੇ ਹਨ। ਤੀਜੀ ਸ਼੍ਰੇਣੀ ਵਿਚ ਉਹ ਫਕੀਰ ਹਨ ਜੋ ਹਰ ਪ੍ਰਕਾਰ ਦੇ ਬੰਧਨਾਂ ਤੋਂ ਮੁਕਤ ਅਤੇ ਸਬਰ ਸਬੂਰੀ ਵਾਲੇ ਹਨ। ਇਹ ਫਕੀਰ ਆਪਣੇ ਆਪ ਨੂੰ ਸ਼ਰ੍ਹਾਅ ਦੀਆਂ ਚਾਰ ਸ਼੍ਰੇਣੀਆਂ ਨਾਲ ਜੋੜਦੇ ਹਨ।

ਬਿਰਤਾਂਤਕਾਰ ਮੁਸਲਮਾਨਾਂ, ਹਿੰਦੂਆਂ ਅਤੇ ਸਿੱਖਾਂ ਦੀ ਰਹੁ ਰੀਤੀਆਂ ਅਤੇ ਰਸਮਾਂ ਦਾ ਵਿਵਰਣ ਵਿਸਤਾਰ ਵਿਚ ਕਰਦਾ ਹੈ ਜਿਸ ਵਿਚ ਸਮਕਾਲੀ ਤੀਵੀਂਆਂ ਦੀ ਸਥਿਤੀ ਦਾ ਵਰਣਨ ਵਧੇਰੇ ਦਿਲਚਸਪ ਅਤੇ ਭਿੰਨ-ਭਿੰਨ ਪੱਖਾਂ ਤੋਂ ਪਾਈ ਰੌਸ਼ਨੀ ਨੂੰ ਕਿਸੇ ਤੋਂ ਅਧੂਰਾ ਨਹੀਂ ਰਹਿਣ ਦਿੰਦਾ। ਹਿੰਦੂਆਂ ਦੀਆਂ ਉੱਚੀਆਂ ਸ਼੍ਰੇਣੀਆਂ ਵਿਚ ਵਿਧਵਾ ਤੀਵੀਂਆਂ ਦੀ ਦੂਜੀ ਸ਼ਾਦੀ ਦਾ ਰਿਵਾਜ ਨਹੀਂ ਸੀ। ਪਰੰਤੂ ਸਿੱਖ ਦੂਜੀ ਸ਼ਾਦੀ ਦੇ ਹੱਕ

ਵਿਚ ਸਨ ਅਤੇ ਇਸ ਰਸਮ ਨੂੰ ਕਰੇਵਾ ਜਾਂ ਚੱਦਰ ਪਾਉਣਾ ਕਿਹਾ ਜਾਂਦਾ ਸੀ। ਆਮ ਤੌਰ 'ਤੇ ਇਹ ਰਸਮ ਜੱਟਾਂ ਅਤੇ ਵਿਧਵਾ ਦੀ ਸ਼ਾਦੀ ਮ੍ਰਿਤੂ ਪਤੀ ਦੇ ਭਰਾ ਨਾਲ ਕੀਤੀ ਜਾਂਦੀ ਸੀ। ਉਚ ਸ਼੍ਰੇਣੀ ਦੀਆਂ ਤੀਵੀਂਆਂ ਵਿਚ ਸਤੀ ਦਾ ਰਿਵਾਜ ਹਿੰਦੁਸਤਾਨ ਦੇ ਦੂਜੇ ਭਾਗਾਂ ਦੇ ਨਿਆਈਂ ਪ੍ਰਚੱਲਿਤ ਸੀ। ਇਸ ਸਬੰਧ ਵਿਚ ਮਹਾਰਾਜਾ ਰਣਜੀਤ ਸਿੰਘ ਦੀਆਂ ਚਾਰ ਵਿਧਵਾ ਰਾਣੀਆਂ ਅਤੇ ਬਾਰਾਂ ਗੋਲੀਆਂ ਦੇ ਸਤੀ ਹੋਣ ਸਬੰਧੀ ਸਮਕਾਲੀ ਇਤਿਹਾਸਕ ਪੰਨੇ ਸੂਚਿਕ ਹਨ। ਪਰੰਤੂ ਇਥੇ ਇਹ ਕਹਿਣਾ ਅਤਿਅੰਤ ਜ਼ਰੂਰੀ ਹੋਵੇਗਾ ਕਿ ਸਿਖ ਗੁਰੂ ਸਾਹਿਬਾਨ ਨੇ ਬਾਲ ਵਿਆਹ ਅਤੇ ਕੁੜੀ ਨੂੰ ਜੰਮਦੇ ਮਾਰਨ ਦੀ ਪ੍ਰਥਾ ਅਤੇ ਪਰਦਾ ਆਦਿ ਬੁਰਾਈਆਂ ਦੀ ਨਿਖੇਧੀ ਕੀਤੀ ਅਤੇ ਤੀਵੀਂ ਦੇ ਸਨਮਾਨ ਉੱਤੇ ਜ਼ੋਰ ਦਿੱਤਾ ਜਿਸਦਾ ਸਮਾਜ ਉੱਤੇ ਸੁਖਾਵਾਂ ਪ੍ਰਭਾਵ ਪਿਆ। ਇਸਲਾਮੀ ਰਹੁ ਰੀਤੀ ਦਾ ਵਰਣਨ ਕਰਦਿਆਂ ਹੋਇਆਂ ਬਿਰਤਾਂਤਕਾਰ ਜੋ ਸਮਕਾਲੀ ਹੈ ਲਿਖਦਾ ਹੈ ਕਿ ਪੁੱਤਰ ਦੇ ਜਨਮ ਲੈਣ ਉਪਰੰਤ ਉਸ ਨੂੰ ਪਾਕ ਤੇ ਸਾਫ ਕੀਤਾ ਜਾਂਦਾ ਹੈ। ਮਸਜਿਦ ਦੇ ਮੁੱਲਾਂ ਨੂੰ ਬੁਲਾਇਆ ਜਾਂਦਾ ਹੈ ਅਤੇ ਬੱਚੇ ਦੇ ਕੰਨ ਵਿਚ ਇਮਾਨ (ਪੱਕਾ ਧਰਮ) ਦੀ ਤਲਕੀਨ ਕੀਤੀ ਜਾਂਦੀ ਹੈ। ਸ਼ਹਾਦਤ ਦਾ ਕਲਮਾ ਪੜ੍ਹਿਆ ਜਾਂਦਾ ਹੈ ਅਤੇ ਬਾਂਗ ਦਿੱਤੀ ਜਾਂਦੀ ਹੈ। ਚਾਲੀ ਦਿਨ ਬੱਚੇ ਦੀ ਮਾਂ ਕੋਲ ਲੋਹੇ ਦੀ ਕੋਈ ਸਲਾਖ ਰੱਖੀ ਜਾਂਦੀ ਹੈ। ਦਿਨ ਚੜ੍ਹਨ ਤੱਕ ਉਸਦੇ ਕੋਲ ਜਗਦਾ ਦੀਵਾ ਰੱਖਿਆ ਜਾਂਦਾ ਹੈ। ਸੱਤਵੇਂ ਦਿਨ ਸ਼ਹਿਰ ਵਾਸੀਆਂ ਨੂੰ ਇਕੱਤਰ ਕਰਕੇ ਨਵੇਂ ਜੰਮੇ ਬੱਚੇ ਦੀ ਝੰਡ ਜਾਂ ਹਜਾਮਤ ਕੀਤੀ ਜਾਂਦੀ ਹੈ। ਮੁੰਨੇ ਹੋਏ ਵਾਲਾਂ ਦੇ ਭਾਰ ਜਿੰਨੀ ਚਾਂਦੀ ਅਤੇ ਇਕ ਰੁਪਏ ਤੋਂ ਲੈ ਕੇ 100 ਰੁਪਏ ਤੱਕ ਨਾਈ ਨੂੰ ਦਿੱਤੇ ਜਾਂਦੇ ਹਨ। ਇਸ ਰਸਮ ਉਪਰੰਤ ਇਕ ਭੇਡ ਕੁਰਬਾਨ ਕੀਤੀ ਜਾਂਦੀ ਹੈ। ਲਾਗ ਲੈਣ ਲਈ ਕਈ ਵਿਅਕਤੀ ਆਉਂਦੇ ਹਨ ਜਿਵੇਂ ਮਿਰਾਸੀ, ਹਿਜੜੇ, ਤਕੀਆਦਾਰ, ਫਕੀਰ ਆਦਿ। ਅਜਿਹੇ ਮੁਥਾਜ ਵੀ ਆਉਂਦੇ ਹਨ ਜੋ ਰੋਜ਼ੀ ਕਮਾਉਣ ਤੋਂ ਅਸਮਰੱਥ ਹਨ। ਇਸ ਪ੍ਰਕਾਰ ਦੀਆਂ ਕਈ ਰਸਮਾਂ ਬੱਚੇ ਦੇ ਜਨਮ ਤੋਂ ਲੈ ਕੇ ਮਹੀਨਿਆਂ ਅਤੇ ਸਾਲਾਂ ਤੱਕ ਚਲਦੀਆਂ ਰਹਿੰਦੀਆਂ ਹਨ। ਜਦੋਂ ਬੱਚਾ ਚਾਰ ਵਰ੍ਹੇ, ਛੇ ਮਹੀਨੇ ਗਿਆਰਾਂ ਜਾ ਸਤਾਰਾਂ ਦਿਨਾਂ ਦਾ ਹੁੰਦਾ ਹੈ ਤਾਂ ਉਸ ਨੂੰ ਵਿੱਦਿਆ ਪ੍ਰਾਪਤੀ ਲਈ ਕਿਸੇ ਵਿਦਵਾਨ ਕੋਲ ਭੇਜਿਆ ਜਾਂਦਾ ਹੈ। ਵਧੀਆ ਖਾਣਾ ਪਕਾਇਆ ਜਾਂਦਾ ਹੈ ਅਤੇ ਲੋਕਾਂ ਨੂੰ ਖੁਆਇਆ ਜਾਂਦਾ ਹੈ। ਜਦੋਂ ਬੱਚੇ ਦੀ ਆਯੂ ਸ਼ਾਦੀ ਯੋਗ ਸਮਝੀ ਜਾਂਦੀ (ਲੜਕਪਨ) ਹੈ ਤਾਂ ਸ਼ਾਦੀ ਵੱਲ ਧਿਆਨ ਦਿੱਤਾ ਜਾਂਦਾ ਹੈ। ਲੇਖਕ ਨੇ ਸ਼ਾਦੀ ਦੀਆਂ ਰਸਮਾਂ ਦਾ ਵਿਸਤਾਰ ਪੂਰੀ ਦਿਲਚਸਪੀ ਨਾਲ ਦਿੱਤਾ ਹੈ। ਈਦ ਵਾਲੇ ਦਿਨ ਲੜਕੀ ਦੇ ਸਹੁਰੇ ਲੜਕੀ ਲਈ ਕੱਪੜੇ, ਮਹਿੰਦੀ ਜੁੱਤੀ, ਮੌਲੀ, ਕੱਚ ਦੀਆਂ ਚੂੜੀਆਂ ਅਤੇ ਖਾਣੇ ਭੇਜਦੇ ਹਨ ਅਤੇ ਮੇਲੇ ਵਾਲੇ ਦਿਨਾਂ ਉੱਤੇ ਮਿਠਿਆਈ ਭੇਜੀ ਜਾਂਦੀ ਹੈ। ਨਿਕਾਹ ਲਈ ਇਕ ਦਿਨ ਨਿਸ਼ਚਿਤ ਕੀਤਾ ਜਾਂਦਾ ਹੈ ਜਿਸ ਨੂੰ ਰੋਜ਼ੇ ਗੀਰਾਹ ਆਖਿਆ ਜਾਂਦਾ ਹੈ। ਨਿਕਾਹ ਲਈ ਕਿਸੇ ਕਾਜ਼ੀ ਜਾਂ ਮੁਫਤੀ ਨੂੰ ਨਿਯੁਕਤ ਕੀਤਾ ਜਾਂਦਾ ਹੈ। ਨਿਕਾਹ ਦੀਆਂ ਰਸਮਾਂ ਕਾਫੀ ਵਿਸਤਾਰ ਵਿਚ ਇਸ ਰਚਨਾ ਵਿਚ ਦਰਜ ਕੀਤੀਆਂ ਗਈਆਂ ਹਨ। ਨਿਕਾਹ ਉਪਰੰਤ ਲੜਕੇ ਅਤੇ ਲੜਕੀ ਨੂੰ ਇਕ ਗੱਦੀ ਉੱਤੇ ਬਿਠਾ ਦਿੱਤਾ ਜਾਂਦਾ ਹੈ ਅਤੇ ਉਹਨਾਂ ਵਿਚਕਾਰ ਤਕੀਏ ਤੇ ਕੁਰਾਨ ਸ਼ਰੀਫ ਨੂੰ ਰੱਖ ਦਿੱਤਾ ਜਾਂਦਾ ਹੈ। ਕੁਰਾਨ ਸ਼ਰੀਫ ਨੂੰ ਖੋਲ੍ਹਕੇ ਦੋਨਾਂ ਨੂੰ ਉਸਦੇ ਦਰਸ਼ਨ ਕਰਵਾਏ

ਜਾਂਦੇ ਹਨ। ਫਿਰ ਉਹਨਾਂ ਦੇ ਵਿਚਕਾਰ ਇਕ ਸ਼ੀਸ਼ਾ ਰੱਖਿਆ ਜਾਂਦਾ ਹੈ ਅਤੇ ਉਹ ਦੋਵੇਂ ਇਕ ਦੂਜੇ ਦਾ ਮੂੰਹ ਸ਼ੀਸ਼ੇ ਵਿਚੋਂ ਦੇਖਦੇ ਹਨ। ਕੁਝ ਚਿਰ ਉਪਰੰਤ ਉਹਨਾਂ ਨੂੰ ਰੁਖਸਤ ਕਰ ਦਿੱਤਾ ਜਾਂਦਾ ਹੈ।[23]

ਬਿਰਤਾਂਤਕਾਰ ਨੇ ਸਮਕਾਲੀ ਇਸਲਾਮੀ ਰੀਤੀ ਰਿਵਾਜ ਅਨੁਸਾਰ ਮੌਤ ਵੇਲੇ ਦੀਆਂ ਰੀਤੀਆਂ ਅਤੇ ਰਿਵਾਜਾਂ ਉੱਤੇ ਚਾਨਣਾ ਪਾਇਆ ਹੈ। ਮੌਤ ਦੀਆਂ ਰਸਮਾਂ ਦੇ ਨਾਲ ਗਰੀਬਾਂ ਨੂੰ ਦਾਨ ਦੇਣ ਅਤੇ ਪਕਵਾਨ ਵੰਡਣੇ ਵੀ ਸ਼ਾਮਲ ਹਨ। ਅਮੀਰ ਆਦਮੀ ਬਹੁਤ ਚਿਰ ਮਿਰਤਕ ਵਿਅਕਤੀ ਦੇ ਨਾਮ ਖਾਣਾ ਦਿੰਦੇ ਰਹਿੰਦੇ ਹਨ।

ਅਲੀ-ਉਦ-ਦੀਨ ਮੁਫਤੀ ਨੇ ਆਪਣੀ ਹੱਥਲੀ ਰਚਨਾ *ਇਬਰਤਨਾਮਾ* ਦੀ ਦੂਜੀ ਜਿਲਦ ਦੇ ਚੌਥੇ ਭਾਗ ਵਿਚ ਬਿਲਕੁਲ ਜਿਵੇਂ ਇਸਲਾਮੀ ਰੀਤੀ ਰਿਵਾਜ ਵਿਸਤਾਰ ਵਿਚ ਦਰਸਾਏ ਹਨ, ਇਸੇ ਪ੍ਰਕਾਰ ਸਮਕਾਲੀ ਹਿੰਦੂਆਂ ਦੀਆਂ ਜਨਮ ਤੋਂ ਮਰਨ ਤੱਕ ਦੀਆਂ ਸਮੂਹ ਰੀਤੀਆਂ ਤੇ ਰਸਮਾਂ ਜੋ ਕਿਸੇ ਇਕ ਹਿੰਦੂ ਦੇ ਸਬੰਧ ਵਿਚ ਕੀਤੀਆਂ ਜਾਂਦੀਆਂ ਹਨ ਦਾ ਵਿਸਤਾਰ ਸਹਿਤ ਬਿਰਤਾਂਤ ਦਿੱਤਾ ਹੈ। ਹਿੰਦੂਆਂ ਦੀਆਂ ਚਾਰ ਮੁੱਖ ਜਾਤੀਆਂ ਬ੍ਰਾਹਮਣ, ਖੱਤਰੀ, ਵੈਸ਼ ਤੇ ਸੂਦਰ ਤੋਂ ਕਈ ਹੋਰ ਜਾਤੀਆਂ ਅਤੇ ਉਪਜਾਤੀਆਂ ਪੈਦਾ ਹੋਈਆਂ। ਕਈਆਂ ਦਾ ਨਾਮ ਉਸ ਜਾਤੀ ਦੇ ਕਿਸੇ ਬਜ਼ੁਰਗ ਦੇ ਨਾਮ ਉੱਤੇ ਰੱਖਿਆ ਗਿਆ ਅਤੇ ਕਈਆਂ ਦਾ ਉਹਨਾਂ ਦੇ ਕੰਮ ਧੰਦਿਆਂ ਜਾਂ ਰੋਜ਼ਗਾਰਾਂ ਨਾਲ ਸਬੰਧਤ ਹੈ। ਲੇਖਕ ਅਨੁਸਾਰ ਚਾਰ ਮੁੱਖ ਜਾਤੀਆਂ ਦੇ ਵੱਖ-ਵੱਖ ਦਰਜੇ ਹਨ ਜਿਹਨਾਂ ਵਿਚੋਂ ਉੱਤਮ ਬ੍ਰਾਹਮਣ ਹਨ। ਉਹਨਾਂ ਨੂੰ ਕਿਸੇ ਪ੍ਰਕਾਰ ਦਾ ਦੁਖ ਪਹੁੰਚਾਉਣਾ ਮੁਸੀਬਤ ਦਾ ਕਾਰਨ ਸਮਝਿਆ ਜਾਂਦਾ ਹੈ। ਉਸਦੀ ਹੱਤਿਆ ਦੇਸ਼ ਵਿਚ ਉਜਾੜ ਪਾ ਦਿੰਦੀ ਹੈ। ਇਹਨਾਂ ਤੋਂ ਛੁੱਟ ਕਿਸੇ ਹੋਰ ਜਾਤੀ ਨੂੰ ਵੇਦਾਂ ਅਤੇ ਸ਼ਾਸਤਰਾਂ ਨੂੰ ਪੜ੍ਹਨ ਦੀ ਆਗਿਆ ਨਹੀਂ ਅਤੇ ਇਹਨਾਂ ਵਿਚੋਂ ਵਧੇਰੇ ਪੜ੍ਹੇ ਲਿਖੇ ਨੂੰ ਪੰਡਿਤ ਜੀ ਕਿਹਾ ਜਾਂਦਾ ਹੈ। ਦੂਸਰੀ ਜਾਤੀ ਵਿਚ ਖੱਤਰੀ ਆਉਂਦੇ ਹਨ। ਇਸ ਜਾਤੀ ਦੇ ਬਹੁਤ ਸਾਰੇ ਆਦਮੀ ਦੁਕਾਨਦਾਰੀ ਅਤੇ ਫੌਜੀ ਸੇਵਾ ਆਦਿ ਕਰਦੇ ਹਨ। ਤੀਸਰੀ ਜਾਤੀ ਵੈਸ਼ਾਂ ਦੀ ਹੈ। ਇਸ ਜਾਤੀ ਦੇ ਬਹੁਤ ਸਾਰੇ ਵਿਅਕਤੀਆਂ ਨੂੰ ਰਾਜਪੂਤ ਆਖਿਆ ਜਾਂਦਾ ਹੈ ਅਤੇ ਇਹ ਤਲਵਾਰ ਦੇ ਧਨੀ ਹਨ ਅਤੇ ਇਲਾਕਿਆਂ ਦੇ ਮਾਲਿਕ ਵੀ ਹਨ। ਬਾਣੀਆਂ ਦੀ ਕੌਮ ਜੋ ਬਹੁਤ ਸਮਾਂ ਦੁਕਾਨਦਾਰੀ ਕਰਦੀ ਹੈ ਅਤੇ ਕਦੀ ਕਦੀ ਫੌਜੀ ਸੇਵਾ ਵੀ ਕਰਦੀ ਹੈ ਨੂੰ ਇਸ ਜਾਤੀ ਨਾਲ ਜੋੜਿਆ ਜਾਂਦਾ ਹੈ। ਚੌਥੀ ਸ਼ੇਣੀ ਸ਼ੂਦਰ ਜਾਤੀ ਦੀ ਹੈ ਜਿਹਨਾਂ ਦੇ ਬਹੁਤ ਸਾਰੇ ਵਿਅਕਤੀ ਖੇਤੀਬਾੜੀ ਦਾ ਕੰਮ ਕਰਦੇ ਅਤੇ ਕੁਝ ਸੁਨਿਆਰੇ, ਲੁਹਾਰ, ਤਰਖਾਣ, ਕਸੇਰੇ, ਦਰਜੀ ਅਤੇ ਕੰਬੋਅ ਆਦਿ ਕਾਰੀਗਰੀ ਕਰਕੇ ਪ੍ਰਸਿੱਧ ਹਨ।

ਉਪਰੋਕਤ ਚਾਰੇ ਵਰਨਾਂ ਦੀਆਂ ਜਨਮ ਤੋਂ ਮਰਨ ਤੱਕ ਦੀਆਂ ਰੀਤਾਂ ਅਤੇ ਰਿਵਾਜ ਵੱਖਰੇ ਵੱਖਰੇ ਹਨ ਜੋ ਲੇਖਕ ਨੇ ਵਿਸਤਾਰ ਵਿਚ ਦਿੱਤੇ ਹਨ। ਹਿੰਦੂਆਂ ਵਿਚ ਹੋਮ ਯੱਗ ਦੀ ਰਸਮ ਪ੍ਰਚੱਲਿਤ ਹੈ। ਪੰਡਿਤ ਵਿਆਹ ਵਾਲੇ ਲੜਕੇ ਕੋਲੋਂ ਗਣੇਸ਼, ਗਰੁੜ ਅਤੇ ਨਿਆਇਕ ਦੀ ਪੂਜਾ ਕਰਾਉਂਦਾ ਹੈ ਅਤੇ ਪ੍ਰੋਹਤ ਉਸਦੇ ਹੱਥ ਉੱਤੇ ਕੰਗਣ ਬੰਨ੍ਹਦਾ ਹੈ। ਨਾਈ ਦੇ ਹੱਥੋਂ ਤੇਲ ਅਤੇ ਹਰਾ ਘਾਹ ਲੜਕੀ ਦੇ ਵਾਲਾਂ ਵਿਚ ਛਿੜਕਿਆ ਜਾਂਦਾ ਹੈ। ਪੰਡਿਤ ਲੜਕੀ ਨੂੰ ਤਿਲਕ ਲਗਾਉਂਦਾ ਹੈ ਅਤੇ ਅੱਠ ਮੱਠੀਆਂ, ਤਿਲ ਅਤੇ ਚਾਵਲ

ਕੁੜੀ ਦੀ ਝੋਲੀ ਵਿਚ ਪਾਉਂਦਾ ਹੈ। ਇਸ ਸਮੇਂ ਕੁੜੀ ਦਾ ਮਾਮਾ ਕੁੜੀ ਨੂੰ ਚੁੱਕ ਕੇ ਅੰਦਰ ਲੈ ਜਾਂਦਾ ਹੈ। ਇਸੇ ਪ੍ਰਕਾਰ ਮੁੰਡੇ ਦੀ ਰਵਾਨਗੀ ਵਾਲੇ ਦਿਨ 'ਸ਼ਾਂਤ' ਕੀਤੀ ਜਾਂਦੀ ਹੈ ਜਿਸ ਉਪਰੰਤ ਕੁਵਾਰ ਧੋਤੀ ਦਾ ਸ਼ਗਨ ਕੀਤਾ ਜਾਂਦਾ ਹੈ। ਲੇਖਕ ਨੇ ਇਸ ਰਸਮ ਦਾ ਵੀ ਪੂਰਾ ਵਿਸਤਾਰ ਦਿੱਤਾ ਹੈ। ਸ਼ਾਦੀ ਦੇ ਸਮੁੱਚੇ ਸਮੇਂ ਬ੍ਰਾਹਮਣਾਂ ਦੀ ਬੜੀ ਆਉ ਭਗਤ ਕੀਤੀ ਜਾਂਦੀ ਹੈ। ਲੜਕੀ ਦੇ ਬਾਪ ਵੱਲੋਂ ਲੜਕੀ ਦੇ ਸੰਕਲਪ ਦੀ ਰੀਤੀ ਉੱਤੇ ਵੀ ਚਾਨਣਾ ਪਾਇਆ ਗਿਆ ਹੈ। ਲੇਖਕ ਇਸ ਗੱਲ ਉੱਤੇ ਵੀ ਚਾਨਣਾ ਪਾਉਂਦਾ ਹੈ ਕਿ ਜੋ ਕੋਈ ਲੜਕੀ ਅਚਾਨਕ ਜਾਂ ਸਮਾਂ ਬੀਤਣ ਉੱਤੇ ਵਿਧਵਾ ਹੋ ਜਾਵੇ ਤਾਂ ਉਹ ਸਹੁਰਿਆਂ ਦੇ ਘਰੋਂ ਬਾਹਰ ਨਹੀਂ ਨਿਕਲ ਸਕਦੀ। ਉਸ ਨੂੰ ਵਾਰਸ ਬਣਾ ਕੇ ਰੱਖਿਆ ਜਾਂਦਾ ਹੈ।[24]

ਬਿਰਤਾਂਤਕਾਰ ਨੇ ਸਮਕਾਲੀ ਹਿੰਦੂਆਂ ਵਿਚ ਮਰਨੇ ਦੀਆਂ ਰਸਮਾਂ ਸਬੰਧੀ ਵੀ ਪੂਰੀ ਜਾਣਕਾਰੀ ਦਿੱਤੀ ਹੈ। ਲੇਖਕ ਸਿੰਘਾਂ ਦੀਆਂ ਰਸਮਾਂ ਅਤੇ ਰੀਤਾ ਦਾ ਬਿਰਤਾਂਤ ਜਨਮ ਤੋਂ ਲੈ ਕੇ ਮੌਤ ਤੱਕ ਅੰਕਿਤ ਕਰਦਾ ਹੈ। ਸਿੰਘ ਨਵ ਜੰਮੇ ਬੱਚੇ ਦੇ ਗਲੇ ਵਿਚ ਜਨੇਊ ਨਹੀਂ ਪਾਉਂਦੇ। ਬੱਚੇ ਦੇ ਵਾਲਾਂ ਦੀ ਹਜਾਮਤ ਜਾਂ ਝੰਡ ਨਹੀਂ ਕੀਤੀ ਜਾਂਦੀ। ਕਿਸੇ ਅਜ਼ੀਜ਼ ਦੀ ਮ੍ਰਿਤੂ ਸਮੇਂ ਭੱਦਰ ਨਹੀਂ ਕੀਤਾ ਜਾਂਦਾ। ਮੌਤ ਉੱਤੇ ਮਾਤਮ ਕਰਨਾ ਆਯੋਗ ਸਮਝਿਆ ਜਾਂਦਾ ਹੈ। ਨੜੋਏ ਦੇ ਨਾਲ ਕੜਾਹ ਪ੍ਰਸਾਦ ਤਿਆਰ ਕੀਤਾ ਜਾਂਦਾ ਹੈ ਅਤੇ ਸਸਕਾਰ ਕਰਨ ਉਪਰੰਤ ਵੰਡਿਆ ਜਾਂਦਾ ਹੈ। ਜਨਮ ਤੋਂ ਮੌਤ ਤੱਕ ਦੀਆਂ ਸਿੰਘਾਂ ਅਤੇ ਹਿੰਦੂਆਂ ਦੀਆਂ ਬਹੁਤ ਸਾਰੀਆਂ ਰਸਮਾਂ ਮੇਲ ਖਾਂਦੀਆਂ ਹਨ। ਸਿੰਘਾਂ ਅੰਦਰ ਕੇਵਲ ਗ੍ਰੰਥ ਸਾਹਿਬ ਪੜ੍ਹਨ ਵਾਲੇ ਵਿਦਵਾਨ ਹੁੰਦੇ ਹਨ ਜਿਹਨਾਂ ਨੂੰ ਭਾਈ ਜੀਉ ਕਿਹਾ ਜਾਂਦਾ ਹੈ। ਮਹਾਰਾਜਾ ਰਣਜੀਤ ਸਿੰਘ ਨੇ ਬਹੁਤ ਸਾਰੇ ਗ੍ਰੰਥ ਲਿਖਵਾਏ ਅਤੇ ਗ੍ਰੰਥ ਸਾਹਿਬ ਦਾ ਪਾਠ ਕਰਨ ਲਈ ਭਾਈ ਨਿਯੁਕਤ ਕੀਤੇ। ਗ੍ਰੰਥ ਸਾਹਿਬ ਦਾ ਪਾਠ ਕਰਨ ਵਾਲੇ ਭਾਈ ਦੇ ਖਰਚ ਲਈ ਹਜ਼ਾਰ ਤੋਂ ਲੈ ਕੇ ਦੋ ਹਜ਼ਾਰ ਰੁਪਏ ਦੀ ਜਾਗੀਰ ਲਗਾ ਦਿੱਤੀ ਜਾਂਦੀ ਹੈ। ਹਰ ਇਕ ਭਾਈ ਆਪਣੇ ਖਰਚੇ ਅਨੁਸਾਰ ਨਿਸ਼ਚਿਤ ਹਰ ਰੋਜ ਦੀ ਰਸਦ ਸਰਕਾਰੀ ਭੰਡਾਰੇ ਵਿਚੋਂ ਲੈਂਦਾ ਹੈ ਅਤੇ ਖੁਸ਼ੀ ਭਰਿਆ ਜੀਵਨ ਬਤੀਤ ਕਰਦਾ ਹੈ।[25] *ਇਬਰਤਨਾਮੇ* ਦਾ ਲੇਖਕ ਇਹ ਸੰਕੇਤ ਦਿੰਦਾ ਹੈ ਕਿ ਮਹਾਰਾਜਾ ਰਣਜੀਤ ਸਿੰਘ ਨੇ ਅਕਾਲੀਆਂ ਨੂੰ ਭਰੋਸੇਯੋਗ ਸਮਝਦਿਆਂ ਹੋਇਆਂ ਉਹਨਾਂ ਨੂੰ ਅਨੁਕੂਲ ਸਤਿਕਾਰ ਦਿੱਤਾ। ਨਿਰਸੰਦੇਹ ਹੀ ਇਹ ਕਿਹਾ ਜਾ ਸਕਦਾ ਹੈ ਕਿ ਕਿਉਂ ਜੋ ਮਹਾਰਾਜਾ ਆਪ ਖਾਲਸਾ ਭਾਈਚਾਰੇ ਦਾ ਮੈਂਬਰ ਸੀ ਅਤੇ ਸਿੱਖ ਸਰਦਾਰਾਂ ਵਿਚ ਹੀ ਉੱਨਤ ਹੋਇਆ ਸੀ ਇਸ ਲਈ ਅਕਾਲੀਆਂ ਦਾ ਪੰਥ ਵਿਚ ਸਤਿਕਾਰ ਹੋਣ ਕਾਰਣ ਉਹਨਾਂ ਨੂੰ ਯੋਗ ਸਤਿਕਾਰ ਦਿੰਦਾ ਸੀ। ਪਰੰਤੂ ਉਹਨਾਂ ਨੂੰ ਕੋਈ ਬੇਲੋੜੀ ਖੁੱਲ੍ਹ ਨਹੀਂ ਦਿੱਤੀ ਜਾਂਦੀ ਸੀ।

ਮਹਾਰਾਜਾ ਰਣਜੀਤ ਸਿੰਘ ਕਿਸੇ ਸਫਰ 'ਤੇ ਜਾਣ ਲੱਗਿਆ ਗੁਰੂ ਗ੍ਰੰਥ ਸਾਹਿਬ ਨੂੰ ਆਪਣੇ ਅੱਗੇ ਅੱਗੇ ਲੈ ਕੇ ਜਾਂਦੇ ਸਨ। ਦੋ ਗ੍ਰੰਥ ਸਾਹਿਬ ਨੂੰ ਵਧੀਆ ਉਛਾੜ ਪੁਆ ਕੇ ਪਾਲਕੀ ਵਿਚ ਰੱਖਿਆ ਜਾਂਦਾ ਸੀ। ਇਕ ਗ੍ਰੰਥ ਬਾਬਾ ਨਾਨਕ ਬਾਣੀ ਵਾਲਾ ਗ੍ਰੰਥ ਹੁੰਦਾ ਹੈ ਅਤੇ ਦੂਜਾ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਦਾ ਗ੍ਰੰਥ ਹੈ ਜਿਸ ਨੂੰ ਦਸਵੀਂ ਪਾਤਸ਼ਾਹੀ ਦਾ ਗ੍ਰੰਥ ਆਖਿਆ ਜਾਂਦਾ ਹੈ। ਕਿਸੇ ਵੀ ਸਵਾਰ ਨੂੰ ਪਾਲਕੀਆਂ ਦੇ ਨੇੜੇ ਨਹੀਂ ਆਉਣ ਦਿੱਤਾ ਜਾਂਦਾ। ਉਤਾਰੇ ਵੇਲੇ ਮਹਾਰਾਜਾ ਸਾਹਿਬ ਆਪਣੇ ਹੱਥੀਂ ਮਿਠਿਆਈ

ਤੇ ਫਲ ਫੂਲ ਦੀ ਭੇਟਾ ਕਰਦੇ ਹੁੰਦੇ ਸਨ। ਇਸ ਤੋਂ ਛੁੱਟ ਪਲਟਨਾਂ ਵਿਚ ਤੇ ਸਰਦਾਰਾਂ ਨਾਲ ਵੀ ਗ੍ਰੰਥ ਸਾਹਿਬ ਹੁੰਦੇ ਸਨ। ਕਈ ਸਰਦਾਰ ਗ੍ਰੰਥ ਸਾਹਿਬ ਨੂੰ ਹਾਥੀ ਉੱਤੇ ਸਵਾਰ ਕਰਕੇ ਨਾਲ ਲਿਜਾਂਦੇ ਸਨ ਅਤੇ ਕੁਝ ਸਰਦਾਰ ਪੀੜ੍ਹੀ ਉੱਤੇ ਰੱਖਿਆ ਕਰਦੇ ਸਨ।

ਮਹਾਰਾਜਾ ਰਣਜੀਤ ਸਿੰਘ ਜਦੋਂ ਪਾਠ ਸਵਰਣ ਕਰਦੇ ਸਨ ਤਾਂ ਗੁਰੂ ਗ੍ਰੰਥ ਸਾਹਿਬ ਸੋਨੇ ਦੀ ਪੀੜ੍ਹੀ ਉੱਤੇ ਰਖੇ ਜਾਂਦੇ ਸਨ। ਪਾਠ ਸਰਵਣ ਕਰਨ ਸਮੇਂ ਹਰ ਪ੍ਰਕਾਰ ਦੀ ਗੱਲ ਬੰਦ ਕਰ ਦਿੱਤੀ ਜਾਂਦੀ ਸੀ। ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਨ ਸਮੇਂ ਮੋਰ ਪੰਖ ਦੀ ਚੌਰ ਕੀਤੀ ਜਾਂਦੀ ਸੀ ਅਤੇ ਪਾਠ ਮਿੱਠੀ ਸੁਰ ਵਿਚ ਕੀਤਾ ਜਾਂਦਾ ਸੀ। ਗੁਰੂ ਗ੍ਰੰਥ ਸਾਹਿਬ ਤੋਂ ਵਾਕ ਲਿਆ ਜਾਂਦਾ ਸੀ ਅਤੇ ਉਸ ਵਾਕ ਨੂੰ ਬਹੁਤ ਮਹੱਤਤਾ ਦਿੱਤੀ ਜਾਂਦੀ ਸੀ। ਗੁਰੂ ਗ੍ਰੰਥ ਸਾਹਿਬ ਦੇ ਪਾਠੀ ਭਾਈ ਵੀ ਮੁਹਿੰਮਾਂ ਸਮੇਂ ਸਿੰਘਾਂ ਨਾਲ ਜਾਇਆ ਕਰਦੇ ਸਨ ਅਤੇ ਉਹਨਾਂ ਵਿਚੋਂ ਕਈ ਇਲਾਕਿਆਂ ਦੇ ਮਾਲਕ ਬਣ ਚੁਕੇ ਹਨ। ਲੇਖਕ ਨੇ ਭਾਈ ਲਾਲ ਸਿੰਘ ਕੈਥਲ ਦੀ ਉਦਾਹਰਣ ਵੀ ਦਿੱਤੀ ਹੈ। ਲੇਖਕ ਤਿੰਨੇ ਮੁੱਖ ਧਰਮਾਂ ਦੇ ਮਨਾਏ ਜਾਣ ਵਾਲੇ ਤਿਉਹਾਰਾਂ ਦਾ ਵਰਣਨ ਕਰਦਿਆਂ ਹੋਇਆ ਲਿਖਦਾ ਹੈ ਕਿ ਸਿੱਖ ਤੇ ਹਿੰਦੂ ਦਿਵਾਲੀ ਵਿਸਾਖੀ, ਦੁਸ਼ਹਿਰਾ, ਹੋਲੀ, ਲੋਹੜੀ ਆਦਿ ਦੇ ਤਿਉਹਾਰਾਂ ਨੂੰ ਬੜੀ ਧੂਮ-ਧਾਮ ਨਾਲ ਮਨਾਉਂਦੇ ਸਨ। ਹਿੰਦੂ ਲੋਕ ਧਾਰਮਿਕ ਯਾਤਰਾ ਲਈ ਹਰਿਦੁਵਾਰ, ਬਨਾਰਸ, ਥਲੇਸਰ, ਆਦਿ ਜਾਂਦੇ ਸਨ ਜਦੋਂ ਕਿ ਸਿੱਖਾਂ ਲਈ ਨਨਕਾਣਾ ਸਾਹਿਬ, ਅਨੰਦਪੁਰ ਸਾਹਿਬ, ਮੁਕਤਸਰ, ਫਤਹਿਗੜ੍ਹ ਸਾਹਿਬ, ਕੀਰਤਪੁਰ, ਅੰਮ੍ਰਿਤਸਰ, ਤਰਨਤਾਰਨ, ਗੋਇੰਦਵਾਲ, ਖਡੂਰ, ਚਮਕੌਰ ਸਾਹਿਬ, ਕਰਤਾਰਪੁਰ, ਸੁਲਤਾਨਪੁਰ ਲੋਧੀ, ਪੰਜਾ ਸਾਹਿਬ ਆਦਿ ਧਾਰਮਿਕ ਮਹੱਤਵ ਰੱਖਦੇ ਸਨ।

ਬਿਰਤਾਂਤਕਰ ਨੇ ਸਮਕਾਲੀ ਸਿੰਘਾਂ ਬ੍ਰਾਹਮਣਾਂ ਅਤੇ ਹੋਰਨਾਂ ਹਿੰਦੂਆਂ ਅਤੇ ਮੁਸਲਮਾਨਾਂ ਦੀ ਖੁਰਾਕ ਦਾ ਬਿਰਤਾਂਤ ਵੀ ਦਿੱਤਾ ਹੈ। ਸਿੰਘਾਂ ਦੇ ਭੋਜਨ ਸਬੰਧੀ ਉਹ ਲਿਖਦਾ ਹੈ ਕਿ ਸਿੰਘ ਦਿਨ ਵੇਲੇ ਜਾਂ ਰਾਤ ਦੇ ਖਾਣੇ ਸਮੇਂ ਕਿਸੇ ਪ੍ਰਕਾਰ ਦਾ ਕੋਈ ਦਿਖਾਵਾ ਨਹੀਂ ਕਰਦੇ ਅਤੇ ਜੋ ਕੁਝ ਮਿਲਦਾ ਹੈ ਖੁਸ਼ੀ ਖੁਸ਼ੀ ਖਾ ਲੈਂਦੇ ਹਨ। ਝਟਕਾ ਕੀਤੇ ਮਾਸ ਤੋਂ ਛੁੱਟ ਉਹ ਨਾਂ ਤਾਂ ਹਲਾਲ ਖਾਂਦੇ ਹਨ ਤੇ ਨਾ ਹੀ ਮੋਇਆ ਜਾਨਵਰ। ਸਿੰਘ, ਬ੍ਰਾਹਮਣ, ਖੱਤਰੀ, ਵੈਸ਼, ਸ਼ੂਦਰ ਜਾਤੀ ਦੀਆਂ ਔਰਤਾਂ ਮਾਸ ਉੱਕਾ ਹੀ ਨਹੀਂ ਖਾਂਦੀਆਂ ਅਤੇ ਮਾਸ ਦੀ ਵਰਤੋਂ ਵਾਲੇ ਬਰਤਨ ਵੀ ਅਪਵਿੱਤਰ ਗਿਣਦੀਆਂ ਹਨ। ਸਰਦਾਰਾਂ ਲਈ ਝਟਕੇ ਦਾ ਮਾਸ ਜਦੋਂ ਉਹ ਚਾਹੁਣ ਉਪਲਬਧ ਕਰ ਦਿੱਤਾ ਜਾਂਦਾ। ਬਾਕੀਆਂ ਦੀ ਖੁਰਾਕ ਵਧੇਰੇ ਕਰਕੇ ਮੂੰਗੀ ਦੀ ਦਾਲ ਤੇ ਕਣਕ ਦੀ ਰੋਟੀ ਹੁੰਦੀ ਹੈ। ਸਿੰਘ ਭੋਜਨ ਨੂੰ ਪ੍ਰਸਾਦ ਕਹਿੰਦੇ ਹਨ। ਜੇ ਕੋਈ ਬਰਤਨ ਹੋਣੇ ਤਾਂ ਉਸ ਵਿਚ ਰੋਟੀ ਰੱਖ ਕੇ ਖਾ ਲਈ ਜਾਂਦੀ ਹੈ। ਮੁਸਾਫਿਰੀ ਵਿਚ ਇਹਨਾਂ ਲੋਕਾਂ ਦਾ ਖਾਣਾ ਵਧੇਰੇ ਕਰਕੇ ਇਕੋ ਹੀ ਥਾਂ ਪੱਕਦਾ ਹੈ ਅਤੇ ਖਾਣਾ ਬਣਾਉਣ ਵਾਲੀ ਥਾਂ ਨੂੰ ਲੰਗਰ ਆਖਿਆ ਜਾਂਦਾ ਹੈ। ਇਹ ਲੋਕ ਚੌਂਕੇ ਵਿਚ ਰੋਟੀ ਨਹੀਂ ਖਾਂਦੇ ਅਤੇ ਜਿੱਥੇ ਮਿਲ ਜਾਵੇ ਉੱਥੇ ਹੀ ਖਾ ਲੈਂਦੇ ਹਨ। ਜਿਸ ਵਿਅਕਤੀ ਨੂੰ ਬਾਰਾਂ ਮਹੀਨੇ ਖਾਣ ਲਈ ਕਣਕ ਮਿਲੇ ਉਹ ਬਾਰਾਂ ਮਹੀਨੇ ਕਣਕ ਦੀ ਹੀ ਰੋਟੀ ਖਾਂਦਾ ਹੈ ਭਾਵੇਂ ਉਹ ਘਰ ਵਿਚ ਹੋਵੇ ਜਾਂ ਸਫਰ ਵਿਚ। ਜਿਹਨਾਂ ਨੂੰ ਕਣਕ ਉਪਲਬਧ ਨਹੀਂ ਹੁੰਦੀ ਉਹ ਕਣਕ-ਰਲੇ-ਛੋਲੇ ਜਾਂ ਛੋਲੇ-ਤੇ-ਕਣਕ-ਰਲੇ-ਜੌਂ ਅਤੇ ਜੌਂ ਤੇ

ਛੋਲਿਆਂ ਦਾ ਪੀਸਾ ਖਾਂਦੇ ਹਨ। ਖਰੀਫ ਦੇ ਮੌਕੇ ਉੱਤੇ ਜਵਾਰ, ਮੱਕੀ, ਚਰ੍ਹੀ, ਬਾਜਰਾ, ਮੋਠ ਦੀ ਰੋਟੀ ਪਕਾ ਕੇ ਰੁੱਖੀ ਜਾਂ ਸਬਜ਼ੀ ਨਾਲ ਖਾਂਦੇ ਹਨ। ਲੱਸੀ ਦੀ ਵਰਤੋਂ ਕੀਤੀ ਜਾਂਦੀ ਹੈ ਅਤੇ ਵਾਹਿਗੁਰੂ ਦਾ ਸ਼ੁਕਰ ਕੀਤਾ ਜਾਂਦਾ ਹੈ।

ਪਿੰਡਾਂ ਦੇ ਵਸਨੀਕਾਂ ਨੂੰ ਕਾਲ ਪੈਣ ਉੱਤੇ ਜਾਂ ਕਈ ਵਾਰੀ ਕਾਲ ਤੋਂ ਬਿਨਾਂ ਹੀ ਨਵਾਂ ਤੇ ਵਧੀਆ ਆਟਾ ਖਾਣ ਨੂੰ ਨਹੀਂ ਮਿਲਦਾ ਭਾਵੇਂ ਉਹ ਹਿੰਦੂ ਹੋਣ ਜਾਂ ਮੁਸਲਮਾਨ। ਇਹ ਲੋਕ ਬੜੇ ਮਿਹਨਤੀ ਅਤੇ ਸਬਰ ਸੰਤੋਖ ਵਾਲੇ ਹੁੰਦੇ ਹਨ। ਸਿੱਖਾਂ ਦੇ ਸਰਦਾਰ ਤੇ ਮੁੱਖੀ ਜ਼ਿਮੀਦਾਰ ਵੀ ਖਾਣ-ਪੀਣ ਵਿਚ ਤਕੱਲੁਫ ਨਹੀਂ ਕਰਦੇ। ਇਹ ਲੋਕ ਰੋਟੀਆਂ ਅਤੇ ਸਬਜ਼ੀਆਂ ਵਿਚ ਮਾਸ ਖਾਂਦੇ ਹਨ। ਮੁੱਖੀ ਜ਼ਿਮੀਦਾਰ ਰੋਟੀ ਵਧੇਰੇ ਕਰਕੇ ਦੁੱਧ, ਲੱਸੀ ਤੇ ਮੱਖਣ ਨਾਲ ਖਾਂਦੇ ਹਨ। ਪਿੰਡਾਂ ਵਿਚ ਰਹਿਣ ਵਾਲੇ ਤਿੰਨਾਂ ਵਰਗਾਂ ਦੇ ਲੋਕ ਅਜਿਹੀ ਰੋਟੀ ਖਾਂਦੇ ਹਨ।[38]

ਲੇਖਕ ਨੇ ਬ੍ਰਾਹਮਣ, ਪਿੰਡਾਂ ਅਤੇ ਸ਼ਹਿਰਾਂ ਦੇ ਵਸਨੀਕ ਹੋਰਨਾਂ ਹਿੰਦੂਆਂ ਦੇ ਭੋਜਨ ਦਾ ਵੇਰਵਾ ਵਿਸਤਾਰ ਸਹਿਤ ਦਿੱਤਾ ਹੈ। ਪਿੰਡਾਂ ਅਤੇ ਸ਼ਹਿਰਾਂ ਦੇ ਬ੍ਰਾਹਮਣ ਵਸਨੀਕ ਅਤੇ ਹੋਰ ਹਿੰਦੂ ਵਧੇਰੇ ਕਰਕੇ ਦਾਲ, ਰੋਟੀ, ਸਬਜ਼ੀਆਂ ਤੇ ਰਿੱਝੇ ਚਾਵਲ ਖਾਂਦੇ ਹਨ। ਕਈ ਲੋਕ ਸ਼ਲਗਮ, ਗਾਜਰ, ਪਿਆਜ਼ ਤੇ ਲਸਨ ਨਹੀਂ ਖਾਂਦੇ। ਮੁਸਲਮਾਨ ਕਣਕ ਦੀ ਰੋਟੀ ਜਾਂ ਵਧੇਰੇ ਕਰਕੇ ਦਾਲ ਰੋਟੀ, ਸਬਜ਼ੀ ਤੇ ਗੋਸ਼ਤ ਖਾਂਦੇ ਹਨ।

ਗੁਰੂ ਗੋਬਿੰਦ ਸਿੰਘ ਜੀ ਦੇ ਆਦੇਸ਼ ਅਨੁਸਾਰ ਸਿੱਖਾਂ ਨੇ ਆਪਣਾ ਪਹਿਰਾਵਾ ਅਤੇ ਪਹਿਰਾਵੇ ਦੇ ਢੰਗ ਹਿੰਦੂਆਂ ਨਾਲੋਂ ਵੱਖਰੇ ਅਪਣਾ ਲਏ ਹਨ। ਉਹ ਆਪਣੇ ਸਿਰ ਦੇ ਵਾਲਾਂ ਨੂੰ ਪਕਿਆਈ ਨਾਲ ਆਪਣੀ ਦਸਤਾਰ ਦੇ ਪੇਚਾਂ ਵਿਚ ਬੰਨਦੇ ਹਨ। ਇਹਨਾਂ ਪੇਚਾਂ ਨੂੰ ਖੋਲ੍ਹੇ ਬਿਨਾਂ ਦਸਤਾਰ ਨਹੀਂ ਖੁਲਦੀ। ਸਿੱਖ ਪਜਾਮੇ ਦੀ ਥਾਂ ਕੱਛਾ ਪਹਿਨਦੇ ਹਨ ਜੋ ਗੋਡਿਆਂ ਤੱਕ ਲੰਮਾ ਅਤੇ ਬਹੁਤ ਚੌੜਾ ਹੁੰਦਾ ਹੈ। ਮਹਾਰਾਜਾ ਰਣਜੀਤ ਸਿੰਘ ਸਰਦੀਆਂ ਵਿਚ ਅਕਸਰ ਰੂੰ ਦਾ ਤੰਗ ਚੂੜੀਦਾਰ ਪਜਾਮਾ ਪਹਿਨਦੇ ਸਨ। ਬਸੰਤ ਦੇ ਦਿਨਾਂ ਵਿਚ ਉਹ ਬਸੰਤੀ ਦਸਤਾਰ ਅਤੇ ਉਸ ਉਪਰ ਰੁਮਾਲ ਬੰਨਦੇ ਸਨ। ਮਹਾਰਾਜੇ ਦੇ ਵੱਡੇ-ਛੋਟੇ ਸਾਰੇ ਕਰਮਚਾਰੀ ਉਸੇ ਪ੍ਰਕਾਰ ਦੀ ਪੁਸ਼ਾਕ ਪਹਿਨਦੇ ਸਨ। ਗਰਮੀ ਦੀ ਰੁੱਤ ਵਿਚ ਮਹਾਰਾਜਾ ਪਜਾਮਾ, ਦਰਿਆਈ ਦਾ ਬਣਿਆ ਅੱਧਾ ਕੁੜਤਾ ਅਤੇ ਉਸ ਉਪਰ ਮਲਮਲ ਦਾ ਕੁੜਤਾ ਪਹਿਨਦੇ ਸਨ। ਸਰਦਾਰ ਵੀ ਇਸੇ ਪ੍ਰਕਾਰ ਦੀ ਪੁਸ਼ਾਕ ਦੀ ਵਰਤੋਂ ਕਰਦੇ ਸਨ।

ਸਿੱਖਾਂ ਦੀਆਂ ਔਰਤਾਂ ਦੇ ਜੇਵਰ ਅਤੇ ਪਹਿਰਾਵੇ ਦਾ ਵਰਣਨ ਵੀ ਵਿਸਤਾਰ ਸਹਿਤ ਕੀਤਾ ਗਿਆ ਹੈ। ਇਹ ਪਹਿਰਾਵਾ ਇਕੋ ਕਿਸਮ ਦੀ ਕਾਟ ਦਾ ਹੁੰਦਾ ਹੈ। ਅੰਤਰ ਇਹ ਹੁੰਦਾ ਹੈ ਕਿ ਅਮੀਰ ਲੋਕ ਵਿਖਾਵੇ ਵਾਲਾ ਪਹਿਰਾਵਾ ਪਹਿਨਦੇ ਹਨ ਜਿਵੇਂ ਘੱਗਰਾ ਆਦਿ। ਇਹ ਬੜੇ ਚੌੜੇ ਡੇਢ ਬਰ ਦੇ ਸੂਤੀ ਕੱਪੜੇ ਦਾ ਸੀਤਾ ਜਾਂਦਾ ਹੈ। ਕੱਪੜਾ ਜੇਕਰ ਰੇਸ਼ਮੀ ਅਤੇ ਵੱਡੇ ਬਰ ਦਾ ਹੋਵੇ ਤਾਂ ਇਕ ਬਰ ਵੀ ਕਾਫੀ ਹੁੰਦਾ ਹੈ। ਇਹ ਔਰਤਾਂ ਗੋਡਿਆਂ ਤੋਂ ਹੇਠਾਂ ਲਟਕਦੇ ਪੂਰੇ ਗਾਊਨ ਦੀ ਥਾਂ ਪਜਾਮਾ ਲੱਕ ਤੱਕ ਪਹਿਨਦੀਆਂ ਹਨ ਅਤੇ ਚੋਲੀ ਵੀ ਪਾਉਂਦੀਆਂ ਹਨ ਜਿਸ ਉੱਤੇ ਰੇਸ਼ਮੀ ਕਢਾਈ ਵੀ ਕੀਤੀ ਜਾਂਦੀ ਹੈ ਜੋ ਕੇਵਲ ਛਾਤੀ ਨੂੰ ਢਕਦੀ ਹੈ। ਇਹ ਇਕ ਅਜਿਹਾ ਕੱਪੜਾ ਪਹਿਨਦੀਆਂ ਹਨ ਜੋ ਛਾਤੀ ਤੋਂ ਹੇਠਾਂ ਧੁੰਨੀ ਤੱਕ ਲੰਮਾ ਹੁੰਦਾ ਹੈ। ਚੋਲੀ ਰੇਸ਼ਮੀ ਵੀ ਹੁੰਦੀ ਹੈ ਜੋ ਅਮੀਰ ਔਰਤਾਂ

ਪਹਿਨਦੀਆਂ ਹਨ। ਉਹ ਸਿਰ ਉੱਤੇ ਉਨੇ ਹੋਏ ਕੱਪੜੇ ਦੀ ਇਕ ਬਰੀਕ ਚਾਦਰ ਜਾ ਫੁਲਕਾਰੀ ਲੈਂਦੀਆਂ ਹਨ। ਇਹ ਰੇਸ਼ਮੀ ਕਢਾਈ ਕਰਕੇ ਬਣਾਈ ਜਾਂਦੀ ਹੈ। ਸਰਦੀਆਂ ਵਿਚ ਇਹ ਦੂਹਰਾ ਰੇਸ਼ਮੀ ਦੁਪੱਟਾ ਅਤੇ ਛੀਂਟ ਦੀ ਚਾਦਰ ਸਿਰ ਉੱਤੇ ਲੈਂਦੀਆਂ ਹਨ।

ਸਿੰਘਾਂ ਦੀਆਂ ਔਰਤਾਂ ਸਿਰ ਦੇ ਵਾਲਾਂ ਨੂੰ ਗੁੰਦ ਕੇ ਸਿਰ ਦੇ ਵਿਚਕਾਰ ਲੜੀਵਾਰ ਗਹਿਣੇ ਬੰਨ੍ਹਦੀਆਂ ਹਨ। ਉਹ ਮੱਥੇ ਦੇ ਇਕ ਪਾਸੇ ਚਾਂਦੀ ਦੀ ਚੈਨ ਨਾਲ ਬੰਨ੍ਹੀਆਂ ਹੋਈਆਂ ਛੋਟੀਆਂ ਛੋਟੀਆਂ ਟੱਲੀਆਂ ਮੱਥੇ ਤੋਂ ਕੰਨਪਟੀ ਤੱਕ ਲਟਕਾ ਛੱਡਦੀਆਂ ਹਨ। ਅਮੀਰ ਲੋਕ ਇਹਨਾਂ ਨੂੰ ਸੋਨੇ ਦਾ ਬਣਾਉਂਦੇ ਹਨ ਅਤੇ ਵਿਚ ਮੀਨਾਕਾਰੀ ਕਰਵਾਉਂਦੇ ਹਨ। ਤੀਵੀਆਂ ਗਲੇ ਵਿਚ ਹੱਸੀ ਪਾਉਂਦੀਆਂ ਹਨ ਜੋ ਦਸ ਤੋਂ ਲੈ ਕੇ ਪੰਜਾਹ ਤੋਲੇ ਦੀ ਹੁੰਦੀ ਹੈ ਅਜਿਹੇ ਗਹਿਣੇ ਸੋਨੇ ਅਤੇ ਚਾਂਦੀ ਦੇ ਬਣਾਏ ਜਾਂਦੇ ਹਨ। ਬਾਜ਼ੂਬੰਦ ਜਿਸ ਦਾ ਭਾਰ 10 ਜਾਂ 11 ਤੋਲੇ ਦਾ ਹੁੰਦਾ ਹੈ ਜੋ ਸੋਨੇ ਜਾਂ ਚਾਂਦੀ ਦਾ ਬਣਿਆ ਹੁੰਦਾ ਹੈ ਵੀ ਪਹਿਨਿਆਂ ਜਾਂਦਾ ਹੈ। ਨੱਕ ਦੀ ਨੱਥ ਸੋਨੇ ਦੀ ਅਤੇ ਬੜੀ ਚੌੜੀ ਹੁੰਦੀ ਹੈ। ਔਰਤਾਂ ਜੜਾਊ ਗੋਖੜੂ ਵੀ ਪਾਉਂਦੀਆਂ ਹਨ ਜਿਹਨਾਂ ਦੇ ਨਾਲ ਮੋਤੀਆਂ ਦੀ ਮਾਲਾ ਵੀ ਹੁੰਦੀ ਹੈ।[28]

ਬਲਾਕ ਇਕ ਪ੍ਰਕਾਰ ਦਾ ਗਹਿਣਾ ਹੈ ਜੋ ਸਾਦੇ ਸੋਨੇ ਦਾ ਬਣਿਆ ਹੁੰਦਾ ਹੈ ਅਤੇ ਇਸ ਦੇ ਨਾਲ ਚਾਰ ਮੋਤੀ ਵੀ ਜੁੜੇ ਹੁੰਦੇ ਹਨ। ਇਹ ਨੱਕ ਦੀ ਨੋਕ ਦੇ ਵਿਚਕਾਰ ਪਾਇਆ ਜਾਂਦਾ ਹੈ। ਚੂੜਾ ਦੰਦ ਖੰਡ ਦਾ ਬਣਿਆ ਹੋਇਆ ਹੁੰਦਾ ਹੈ। ਇਹ ਲਾਲ ਰੰਗ ਦਾ ਹੁੰਦਾ ਹੈ ਜਾਂ ਇਸ ਵਿਚ ਨਕਾਸ਼ੀ ਕੀਤੀ ਜਾਂਦੀ ਹੈ। ਹੱਥਾਂ ਵਿਚ ਸੋਨੇ ਤੇ ਚਾਂਦੀ ਦੀ ਖ਼ਲੌਰੀ ਪਹਿਨੀ ਜਾਂਦੀ ਹੈ। ਪੈਰਾਂ ਦੀਆਂ ਉਂਗਲਾਂ ਵਿਚ ਚਾਂਦੀ ਦੇ ਛੱਲੇ ਪਾਏ ਜਾਂਦੇ ਹਨ। ਪਿੰਡਲੀਆਂ ਵਿਚ ਚਾਂਦੀ ਦੀਆਂ ਗੋਲ 'ਜ਼ਤਾਲੰਗ' ਪਾਈਆਂ ਜਾਂਦੀਆਂ ਹਨ। ਇਹ ਗਹਿਣਾ ਅਮੀਰਾਂ ਲਈ ਵੀ ਸੋਨੇ ਦਾ ਨਹੀਂ ਬਣਾਇਆ ਜਾਂਦਾ। ਚੰਦਰ ਹਾਰ ਗਲੇ ਵਿਚ ਪਾ ਕੇ ਧੁਨੀ ਤੱਕ ਲੱਟਕਾਇਆ ਜਾਂਦਾ ਹੈ। ਇਹ ਸੋਨੇ ਚਾਂਦੀ ਅਤੇ ਮੋਤੀਆਂ ਦਾ ਜੜਾਊ ਹਾਰ ਹੁੰਦਾ ਹੈ। ਹੱਥ ਵਿਚ 'ਆਰਸੀ' ਭਾਵ ਸ਼ੀਸ਼ੇ ਦੀਆਂ ਅੰਗੂਠੀਆਂ, ਚਾਂਦੀ ਦੇ ਛੱਲੇ ਤੇ ਸੋਨੇ ਦੇ ਨਗੀਨਿਆਂ ਵਾਲੇ ਜੜਾਊ ਤੇ ਮੀਨਾਕਾਰੀ ਵਾਲੇ ਛੱਲੇ ਪਾਏ ਜਾਂਦੇ ਹਨ। ਕਿਸਾਨਾਂ ਤੇ ਸਿੰਘਾਂ ਦੀਆਂ ਔਰਤਾਂ ਤਾਂ ਕੇਵਲ ਇਹੀ ਗਹਿਣੇ ਪਾਉਂਦੀਆਂ ਹਨ। ਅੱਜ-ਕੱਲ੍ਹ ਇਹਨਾਂ ਵਿਚੋਂ ਕੁਝ ਵਿਅਕਤੀ ਜੋ ਆਪਣੇ ਸਮੇਂ ਦੇ ਰਈਸ ਬਣ ਚੁਕੇ ਹਨ ਨੇ ਆਪਣੀਆਂ ਔਰਤਾਂ ਲਈ ਮੁਗ਼ਲਾਂ ਅਤੇ ਸ਼ਹਿਰੀਆਂ ਵਾਲੇ ਗਹਿਣੇ ਬਣਵਾ ਲਏ ਹਨ।[29]

ਲੇਖਕ ਨੇ ਸਿੰਘਾਂ ਅੰਦਰ ਮਰਦਾਂ ਦੇ ਪਹਿਨਣ ਵਾਲੇ ਗਹਿਣਿਆਂ ਦਾ ਬਿਰਤਾਂਤ ਵੀ ਦਿੱਤਾ ਹੈ। ਉਹ ਦੱਸਦਾ ਹੈ ਕਿ ਕਈ ਵੱਡੇ ਵੱਡੇ ਖੱਤਰੀ ਸਰਦਾਰ ਅਤੇ ਕੁਝ ਬ੍ਰਾਹਮਣ ਜੋ ਸਿੰਘ ਸਜ ਗਏ ਹਨ ਗਹਿਣੇ ਪਹਿਨਦੇ ਹਨ। ਪੁਰਾਤਨ ਹਿੰਦੂ ਹਰ ਪ੍ਰਕਾਰ ਦੇ ਗਹਿਣੇ ਪਹਿਨਦੇ ਹਨ ਜਿਵੇਂ ਗਲੇ ਵਿਚ ਮਾਲਾ ਅਤੇ ਕੈਂਠਾ ਅਤੇ ਬੀਰਬਲੀਆਂ। ਗੋਖੜੂ ਵੀ ਪਹਿਨੇ ਜਾਂਦੇ ਹਨ। ਹੱਥ ਦੇ ਬੰਦ ਉੱਤੇ ਪਹੁੰਚੀ ਤੇ ਬਾਹਵਾਂ ਉੱਤੇ ਬਾਜ਼ੂਬੰਦ ਪਹਿਨੇ ਜਾਂਦੇ ਹਨ। ਬੱਚਿਆਂ ਲਈ ਚਾਂਦੀ ਦੀ ਤੜਾਗੀ ਲੱਕ ਉੱਤੇ ਬੰਨ੍ਹੀ ਜਾਂਦੀ ਹੈ।[30]

ਮੁਸਲਮਾਨਾਂ ਵਿਚ ਅੰਗੂਠੀ ਤੋਂ ਛੁੱਟ ਸ਼ਰਾ ਅਨੁਸਾਰ ਉੱਕਾ ਹੀ ਗਹਿਣੇ ਜਾਇਜ਼ ਨਹੀਂ ਮੰਨੇ ਜਾਂਦੇ। ਇਹ ਨਾ ਕੇਵਲ ਵਰਜਿਤ ਹੀ ਹਨ ਸਗੋਂ ਹੈਰਾਮ ਵੀ ਮੰਨੇ ਜਾਂਦੇ ਹਨ। ਪਰੰਤੂ ਅੱਜ ਕੱਲ੍ਹ ਕੁਝ ਮੁਸਲਮਾਨ ਜੋ ਮਹਾਰਾਜਾ ਰਣਜੀਤ ਸਿੰਘ ਦੀ ਸਰਕਾਰ

ਵਿਚ ਉੱਚੇ ਅਹੁਦਿਆਂ ਉੱਤੇ ਪੁੱਜ ਗਏ ਹਨ ਹਿੰਦੂਆਂ ਅਤੇ ਸਿੱਖਾਂ ਦੀ ਤਰ੍ਹਾਂ ਗਹਿਣੇ ਪਾਉਂਦੇ ਹਨ।

ਲੇਖਕ ਨੇ ਹਿੰਦੂ ਅਤੇ ਮੁਸਲਮਾਨ ਵਿਅਕਤੀਆਂ ਦੇ ਪਹਿਨਣ ਵਾਲੇ ਕੱਪੜਿਆਂ ਦਾ ਵੇਰਵਾ ਵੀ ਦਿੱਤਾ ਹੈ। ਮੁਸਲਮਾਲ ਔਰਤਾਂ ਲੰਬੀ ਕੁੜਤੀ ਪਹਿਨਦੀਆਂ ਹਨ ਜੋ ਗੋਡਿਆਂ ਤੱਕ ਲਟਕਦੀ ਹੈ ਅਤੇ ਕਾਲੇ ਰੰਗ ਦਾ ਸੂਫ ਦਾ ਲਹਿੰਗਾ ਪਹਿਨਿਆ ਜਾਂਦਾ ਹੈ। ਗਰੀਬਾਂ ਦੀਆਂ ਪਰਦਾਦਾਰ ਔਰਤਾਂ ਸਿਰ ਤੋਂ ਪੈਰਾਂ ਤੱਕ ਚਾਦਰ ਲਪੇਟ ਕੇ ਇਕ ਦੂਜੇ ਦੇ ਘਰ ਜਾਂਦੀਆਂ ਹਨ। ਕੁਝ ਸ਼ਹਿਰੀ ਮੁਸਲਮਾਨ ਨੌਜਵਾਨਾਂ ਦੀ ਪੁਸ਼ਾਕ ਉਹਨਾਂ ਦੇ ਵੱਡੇ ਵਡੇਰਿਆਂ ਦੀ ਪੁਸ਼ਾਕ ਦੇ ਉਲਟ ਹੁੰਦੀ ਹੈ। ਕਈਆਂ ਨੇ ਰਾਜਾ ਧਿਆਨ ਸਿੰਘ ਤੇ ਰਾਜਾ ਸੁਚੇਤ ਸਿੰਘ ਦੇ ਨਿਆਈਂ ਛੋਟੀਆਂ ਰੰਗਦਾਰ ਪੱਗਾਂ ਬੰਨ੍ਹਣੀਆਂ ਸ਼ੁਰੂ ਕਰ ਦਿੱਤੀਆਂ ਹਨ ਅਤੇ ਚੌੜਾ ਪਜਾਮਾ, ਛੋਟਾ ਪਜਾਮਾ ਅਤੇ ਛੋਟਾ ਕਮਰੀ ਕੁੜਤਾ ਅਤੇ ਚਾਦਰ ਆਦਿ ਦੀ ਵਰਤੋਂ ਕੀਤੀ ਜਾਂਦੀ ਹੈ। ਸ਼ਹਿਰੀ ਬ੍ਰਾਹਮਣਾਂ ਦੀ ਪੋਸ਼ਾਕ ਵਿਚ ਪਗੜੀ ਵਧੇਰੇ ਕਰਕੇ ਲਾਲ, ਬਸੰਤੀ ਤੇ ਕੇਸਰੀ ਰੰਗ ਦੀ ਹੁੰਦੀ ਹੈ। ਕਈ ਬ੍ਰਾਹਮਣ ਚਿੱਟੀ ਪਗੜੀ ਬੰਨ੍ਹਦੇ ਹਨ। ਬਹੁਤ ਸਾਰੇ ਬ੍ਰਾਹਮਣ ਟਿੱਕਾ ਲਾਉਂਦੇ ਹਨ। ਉਹ ਕਮੀਜ਼ ਤੇ ਧੋਤੀ ਪਹਿਨਦੇ ਹਨ। ਕਈ ਪਜਾਮੇ ਵੀ ਪਹਿਨਦੇ ਹਨ। ਪੰਡਤਾਂ ਦਾ ਪਗੜੀ ਬੰਨ੍ਹਣਾ ਉਹਨਾਂ ਦੀ ਪੰਡਤਾਈ ਦਾ ਚਿੰਨ੍ਹ ਮੰਨਿਆ ਜਾਂਦਾ ਹੈ। ਸ਼ਹਿਰਾਂ ਦੇ ਪੰਚ ਤੇ ਚੌਧਰੀ ਜ਼ਿਆਦਾਤਰ ਚਿੱਟੀ ਪਗੜੀ, ਕਮੀਜ਼ ਤੇ ਧੋਤੀ ਪਹਿਨਦੇ ਹਨ ਤੇ ਸਰਦੀਆਂ ਵਿਚ ਚਾਦਰ ਮੋਢੇ 'ਤੇ ਲੈਂਦੇ ਹਨ। ਉਹ ਗਰਮੀਆਂ ਵਿਚ ਲੱਕ ਉੱਤੇ ਕੱਪੜਾ ਬੰਨ੍ਹਦੇ ਹਨ ਜਾਂ ਮੋਢਿਆਂ ਉੱਤੇ ਲੈ ਲੈਂਦੇ ਹਨ। ਬ੍ਰਾਹਮਣ ਤੇ ਖੱਤਰੀ ਵਾਲੀਆਂ, ਮੁਰਕੀਆਂ, ਬੀਰਬਲੀਆਂ ਤੇ ਕਾਂਟੇ ਆਦਿ ਗਹਿਣੇ ਅਵੱਸ਼ ਪਹਿਨਦੇ ਹਨ। ਇਹਨਾਂ ਦੀਆਂ ਔਰਤਾਂ ਘਰਾਂ ਵਿਚ ਤਨ ਉੱਤੇ ਕੇਵਲ ਇਕੋ ਚਾਦਰ ਲੈਂਦੀਆਂ ਹਨ ਅਤੇ ਬਾਹਰ ਨਿਕਲਣ ਵੇਲੇ ਦਰਮਿਆਨੇ ਕਿਸਮ ਦਾ ਗਰਾਰਾ ਪਹਿਨਦੀਆਂ ਹਨ। ਉਹ ਸਿਰ ਉੱਤੇ ਦੁਪੱਟਾ ਲੈਂਦੀਆਂ ਹਨ।[31]

ਬਿਰਤਾਂਤਕਾਰ ਨੇ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਦੇ ਮੁਸਾਹਿਬਾਂ, ਮੁਨਸ਼ੀਆਂ, ਮੁਤਸਦੀਆਂ ਅਤੇ ਸੇਵਾਦਾਰਾਂ ਆਦਿ ਦਾ ਬਿਰਤਾਂਤ ਵੀ ਦਿੱਤਾ ਹੈ।[32] ਉਹ ਸੰਕੇਤ ਕਰਦਾ ਹੈ ਕਿ ਪੁਰਾਤਨ ਸਿੰਘਾਂ ਵਿਚ ਸਰਦਾਰ ਫਤਹਿ ਸਿੰਘ ਆਹਲੂਵਾਲੀਆ ਹੀ ਇਕ ਅਜਿਹਾ ਸਰਦਾਰ ਆਗਿਆ ਪਾਲਣ ਸਦਕਾ ਆਪਣੇ ਵੱਡੇ ਵਡੇਰਿਆਂ ਦੇ ਜਿੱਤੇ ਮੁਲਕ ਉੱਤੇ ਸਥਾਪਤ ਹੈ। ਇਸ ਤੋਂ ਛੁੱਟ ਹੁਣ ਜੋ ਵੀ ਮਹਾਰਾਜਾ ਸਾਹਿਬ ਦਾ ਮੁਸਾਹਿਬ ਹੈ, ਉਸ ਨੂੰ ਉਸ ਨੇ ਨਵੇਂ ਸਿਰਿਉਂ ਆਪਣੀ ਕਿਰਪਾ ਨਾਲ ਨਿਵਾਜਿਆ ਹੈ ਅਤੇ ਆਪਣੀਆਂ ਸੇਵਾਵਾਂ ਲੈ ਰਹੇ ਹਨ ਜਿਵੇਂ ਕਿ ਰਾਜਾ-ਇ-ਰਾਜਗਨ ਰਾਜਾ ਧਿਆਨ ਸਿੰਘ ਆਦਿ। ਲੇਖਕ ਨੇ ਬਹੁਤ ਸਾਰੇ ਮੁਸਾਹਿਬਾਂ ਦਾ ਵਿਸਤਾਰ ਦਿੱਤਾ ਹੈ ਜਿਹਨਾਂ ਵਿਚ ਰਾਜਾ ਧਿਆਨ ਸਿੰਘ, ਰਾਜਾ ਗੁਲਾਬ ਸਿੰਘ, ਰਾਜਾ ਸੁਚੇਤ ਸਿੰਘ, ਮੀਆਂ ਕਿਸ਼ੋਰਾ ਸਿੰਘ, ਜਮਾਂਦਾਰ ਖੁਸ਼ਹਾਲ ਸਿੰਘ, ਰਾਜਾ ਤੇਜ ਸਿੰਘ ਆਦਿ ਸ਼ਾਮਲ ਹਨ। ਲੇਖਕ ਨੇ ਇਹਨਾਂ ਮੁਸਾਹਿਬਾਂ ਨੂੰ ਬਖਸ਼ੇ ਗਏ ਖਿਤਾਬਾਂ ਦਾ ਵੇਰਵਾ ਵੀ ਦਿੱਤਾ ਹੈ। ਮਿਸਰ ਦੀਵਾਨ ਚੰਦ ਦੀ ਉੱਨਤੀ ਦਾ ਬਿਰਤਾਂਤ ਵੀ ਦਿੱਤਾ ਗਿਆ ਹੈ। ਫਕੀਰ ਅਜ਼ੀਜ਼-ਉਦ-ਦੀਨ, ਫਕੀਰ ਇਮਾਮ-ਉਦ-ਦੀਨ ਅਤੇ ਫਕੀਰ ਨੂਰ-ਉਦ-ਦੀਨ ਅਨਸਾਰੀ ਦਾ ਬਿਰਤਾਂਤ ਵੀ

ਵਿਸਥਾਰ ਪੂਰਵਕ ਦਿੱਤਾ ਗਿਆ ਹੈ। ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਦੇ ਮੁਸਾਹਿਬਾਂ ਦੇ ਵਰਣਨ ਵਿਚ ਭਾਈ ਵਸਤੀ ਰਾਮ ਤੇ ਕਾਹਨ ਸਿੰਘ, ਦੀਵਾਨ ਮੋਤੀ ਰਾਮ ਤੇ ਉਸਦੇ ਪਿਤਾ ਕਿਰਪਾ ਰਾਮ, ਦੀਵਾਨ ਦੇਵੀ ਦਾਸ ਤੇ ਭਵਾਨੀ ਦਾਸ, ਦੀਵਾਨ ਗੰਗਾ ਰਾਮ, ਦੀਵਾਨ ਦੇਵੀ ਸਹਾਇ, ਦੀਵਾਨ ਹੰਸ ਰਾਜ, ਲਾਲਾ ਸੁਖ ਦਿਆਲ, ਮੁਨਸ਼ੀ ਕਰਮ ਚੰਦ ਤੇ ਲਾਲਾ ਹਰਨਾਮ ਦਾਸ, ਲਾਲਾ ਰਾਮ ਚੰਦ ਮੁਨਸ਼ੀ ਆਦਿ ਆਦਿ ਨੂੰ ਇਸ ਰਚਨਾ ਵਿਚ ਦਿੱਤੇ ਬਿਰਤਾਂਤ ਵਿਚ ਸ਼ਾਮਲ ਕੀਤਾ ਗਿਆ ਹੈ। ਇਸ ਤੋਂ ਛੁੱਟ ਮਹਾਰਾਜਾ ਰਣਜੀਤ ਸਿੰਘ ਕੋਲ ਮੁਲਾਜ਼ਮ ਹਕੀਮਾਂ ਦੇ ਨਾਵਾਂ ਦਾ ਵੇਰਵਾ ਵੀ ਅੰਕਿਤ ਕੀਤਾ ਗਿਆ ਹੈ। ਇਹ ਜਾਣਕਾਰੀ ਵੀ ਬਹੁਤ ਲਾਭਦਾਇਕ ਹੈ। ਇਹਨਾਂ ਹਕੀਮਾਂ ਵਿਚ ਫ਼ਕੀਰ ਅਜ਼ੀਜ਼-ਉਦ-ਦੀਨ, ਫ਼ਕੀਰ ਈਮਾਮ-ਉਦ-ਦੀਨ ਅਤੇ ਖ਼ਲੀਫ਼ਾ ਨੂਰ-ਉਦ-ਦੀਨ ਅਨਸਾਰੀ ਵਰਗੇ ਮਾਹਿਰ ਹਕੀਮਾਂ ਦਾ ਵਰਣਨ ਕੀਤਾ ਗਿਆ ਹੈ। ਇਹਨਾਂ ਹਕੀਮਾਂ ਉੱਤੇ ਮਹਾਰਾਜਾ ਨੂੰ ਅਟੱਲ ਵਿਸ਼ਵਾਸ ਸੀ ਅਤੇ ਇਹਨਾਂ ਵੱਲੋਂ ਰੋਗਾਂ ਦੀ ਤਸ਼ਖ਼ੀਸ਼ ਅਤੇ ਇਲਾਜ ਲਈ ਮਹਾਰਾਜਾ ਰਣਜੀਤ ਸਿੰਘ ਅਤਿਅੰਤ ਪ੍ਰਸੰਨ ਸਨ। ਇਹਨਾਂ ਹਕੀਮਾਂ ਵਿਚ ਹਕੀਮ ਹਾਕਮ ਰਾਇ, ਹਕੀਮ ਸਈਅਦ ਇਨਾਯਤ ਸ਼ਾਹ, ਹਕੀਮ ਸ਼ੇਰ ਸ਼ਾਹ, ਹਕੀਮ ਰਹੀਮ ਉਲਾ ਕਟਾਰਬੰਦ, ਹਕੀਮ ਜਵਾਦ ਜਿਓ, ਹਕੀਮ ਮੁਰਾਦ ਜਿਓ ਆਦਿ ਆਦਿ ਮਹਾਰਾਜਾ ਰਣਜੀਤ ਸਿੰਘ ਦੇ ਪ੍ਰਸਿੱਧ ਹਕੀਮਾਂ ਵਿਚੋਂ ਸਨ। ਇਹ ਹਕੀਮ ਤਿੱਬ ਵਿੱਦਿਆ, ਮਾਰਫ਼ਤ, ਮਿੱਤਰਤਾ ਨਿਭਾਉਣ ਅਤੇ ਸਫ਼ੈਦਪੋਸ਼ਾਂ ਦੀ ਸੇਵਾ ਕਰਨ ਵਿਚ ਆਪਣੇ ਸਮੇਂ ਦੇ ਅਦੁੱਤੀ ਪੁਰਸ਼ ਸਨ।

ਅੰਤ ਵਿਚ ਇਬਰਤਨਾਮਾ ਦੇ ਸਮੁੱਚੇ ਮੁਲਾਂਕਣ ਤੇ ਨਿਰੀਖਣ ਵਜੋਂ ਸਹਿਜੇ ਹੀ ਇਹ ਕਿਹਾ ਜਾ ਸਕਦਾ ਹੈ ਕਿ ਇਹ ਰਚਨਾ ਹਰ ਪੱਖ ਤੋਂ ਨਵੀਨ ਜਾਣਕਾਰੀ ਭਰਪੂਰ ਅਤੇ ਇਤਿਹਾਸਕ ਕਸੌਟੀ ਉੱਤੇ ਪੂਰੀ ਉਤਰਦੀ ਹੈ। ਕਿਤੇ ਕਿਤੇ ਲੇਖਕ ਦੀ ਵਿਆਖਿਆ ਅਤੇ ਤਰਜਮਾਨੀ ਸੰਦੇਹਪੂਰਨ ਸਿੱਧ ਹੁੰਦੀ ਹੈ। ਪਰੰਤੂ ਛੋਹੇ ਗਏ ਵਿਸ਼ਿਆਂ ਦਾ ਖੇਤਰ ਵਿਸ਼ਾਲ ਹੈ ਅਤੇ ਸ਼ਲਾਘਾਯੋਗ ਹੈ।

ਅਸਲ ਵਿਚ ਇਸਦੇ ਅਧਿਐਨ ਤੋਂ ਕਈ ਨਿਰੀਖਣਸ਼ੀਲ ਨੁਕਤੇ ਦ੍ਰਿਸ਼ਟੀਮਾਨ ਹੁੰਦੇ ਹਨ। ਇਸ ਵਿਚ ਅੰਕਿਤ ਸਮਾਜਿਕ, ਧਾਰਮਿਕ, ਆਰਥਿਕ ਅਤੇ ਰਾਜਨੀਤਕ ਸਥਿਤੀ ਮਹੱਤਵਪੂਰਨ ਨਿਰਣਿਆਂ ਦੀ ਲਿਖਾਇਕ ਹੈ। ਉਦਾਹਰਣ ਵਜੋਂ ਮਹਾਰਾਜਾ ਰਣਜੀਤ ਸਿੰਘ ਸਮੇਂ ਭਿੰਨ-ਭਿੰਨ ਪ੍ਰਕਾਰ ਦੇ ਮੇਲੇ ਅਤੇ ਤਿਉਹਾਰਾਂ ਦੀ ਗੱਲ ਵਿਸ਼ੇਸ਼ ਰੂਪ ਵਿਚ ਕੀਤੀ ਗਈ ਹੈ। ਇਹ ਮੇਲੇ ਸਮੂਹ ਸੰਪਰਦਾਇ ਦੁਆਰਾ ਇਕੱਠਿਆਂ ਅਤੇ ਅਧਿਕਾਰਯੁਕਤ ਢੰਗਾਂ ਨਾਲ ਮਨਾਏ ਜਾਂਦੇ ਸਨ ਜੋ ਇਸ ਗੱਲ ਦਾ ਸੰਕੇਤ ਹੈ ਕਿ ਇਸ ਨਾਲ ਕਿਸੇ ਪ੍ਰਕਾਰ ਦੇ ਸੰਪਰਦਾਇਕ ਮਤਭੇਦ ਅਤੇ ਅਸਹਿਮਤੀ ਦੀ ਕੋਈ ਥਾਂ ਨਹੀਂ ਰਹਿੰਦੀ ਸੀ। ਮਹਾਰਾਜਾ ਰਣਜੀਤ ਸਿੰਘ ਦਾ ਰਾਜ ਜਨਤਾ ਦੇ ਸਹਿਯੋਗ ਤੇ ਅਧਾਰਿਤ ਸੀ। ਅਜਿਹੇ ਰਾਜ ਵਿਚ ਸਮੂਹ ਸਰਕਾਰੀ ਥਾਵਾਂ ਉੱਚ ਯੋਗਤਾ ਨਾਲ ਭਰੀਆਂ ਜਾਂਦੀਆਂ। ਅਸੀਂ ਵੇਖਦੇ ਹਾਂ ਕਿ ਮਹਾਰਾਜਾ ਰਣਜੀਤ ਸਿੰਘ ਸਿੰਘ ਦੇ ਦਰਬਾਰ ਦੇ ਮੋਸਾਹਿਬ ਜਿਨ੍ਹਾਂ ਦਾ ਵਰਣਨ ਇਬਰਤਨਾਮਾ ਵਿਚ ਮਿਲਦਾ ਹੈ, ਜੱਟ, ਖੱਤਰੀ, ਬ੍ਰਾਹਮਣ, ਡੋਗਰੇ, ਸਈਅਦ, ਮੀਏਂ ਅਤੇ ਅੰਗਰੇਜ਼ ਵਿਅਕਤੀ ਸਨ। ਮਹਾਰਾਜਾ ਆਪਣੀ ਪਰਜਾ ਦੇ ਹੱਕਾਂ

ਬਾਰੇ ਚੇਤੰਨ ਸੀ ਅਤੇ ਆਪਣੇ ਸਮਕਾਲੀ ਹੁਕਮਰਾਨਾਂ ਜਿਵੇਂ ਨਿਕੋਲਸ ਪਹਿਲਾ (1825–55) ਅਤੇ ਚੀਨ ਦੇਸ਼ ਦੇ ਮਾਊ ਬਾਦਸ਼ਾਹ ਜੋ ਹਜ਼ਾਰਾਂ ਦੀ ਗਿਣਤੀ ਵਿਚ ਆਪਣੀ ਪਰਜਾ ਨੂੰ ਦੇਸ਼ ਨਿਕਾਲਾ ਦੇ ਰਹੇ ਸਨ ਜਾਂ ਮਾਰ ਰਹੇ ਸਨ ਦੇ ਉਲਟ ਹਿੰਦੂ, ਮੁਸਲਮ ਅਤੇ ਸਿੱਖਾਂ ਦਾ ਵਿਸ਼ਵਾਸ ਪਾਤਰ ਸੀ। *ਇਬਰਤਨਾਮਾ* ਵਿਚ ਦਿੱਤੇ ਬਿਰਤਾਂਤ ਤੋਂ ਪਤਾ ਚਲਦਾ ਹੈ ਕਿ ਮਹਾਰਾਜਾ ਨੇ ਅਜਿਹੀ ਸਰਕਾਰ ਸਥਾਪਿਤ ਕੀਤੀ ਸੀ ਜੋ ਲੋਕਾਂ ਦੇ ਅਨੁਕੂਲ ਸੀ। ਪਰਜਾ ਖੁਸ਼ਹਾਲ ਅਤੇ ਚੰਗੀ ਰਹਿਣੀ ਬਹਿਣੀ ਰੱਖਦੀ ਸੀ।

*ਇਬਰਤਨਾਮਾ* ਵਿਚ ਦਿੱਤੇ ਬਿਰਤਾਂਤ ਭਲੀ ਭਾਂਤੀ ਇਸ ਗੱਲ ਦੇ ਸੂਚਿਕ ਹਨ ਕਿ ਲਾਹੌਰ ਅਤੇ ਅੰਮ੍ਰਿਤਸਰ ਉਸ ਸਮੇਂ ਦੇ ਮੰਨੇ ਪ੍ਰਮੰਨੇ ਉੱਨਤ ਸ਼ਹਿਰ ਸਨ। ਇਥੋਂ ਤੱਕ ਕਿ ਅੰਮ੍ਰਿਤਸਰ, ਲਾਹੌਰ ਤੋਂ ਵੀ ਮਾਤ ਪਾਉਂਦਾ ਸੀ ਅਤੇ ਪੰਜਾਬ ਦਾ ਇਕ ਕਹਿੰਦਾ ਕਹਾਉਂਦਾ ਸ਼ਹਿਰ ਬਣ ਗਿਆ ਸੀ। ਸਮਿੱਥ ਦੇ ਸ਼ਬਦਾਂ ਵਿਚ ਅੰਮ੍ਰਿਤਸਰ ਵਪਾਰਕ ਪੱਖ ਤੋਂ ਪੰਜਾਬ ਦੀ ਥੋਕ ਅਤੇ ਲਾਹੌਰ ਪੰਜਾਬ ਦੀ ਪ੍ਰਚੂਨ ਦੀ ਦੁਕਾਨ ਸੀ।[34] ਬਿਰਤਾਂਤਕਾਰ ਨੇ ਜਿਵੇਂ ਦੱਸਿਆ ਹੈ ਲੋਕ ਕਸ਼ਮੀਰ ਆਦਿ ਭਿੰਨ ਭਿੰਨ ਥਾਵਾਂ ਤੋਂ ਆ ਕੇ ਅੰਮ੍ਰਿਤਸਰ ਅਤੇ ਹੋਰ ਨਗਰਾਂ ਵਿਚ ਨਿਵਾਸ ਕਰਨ ਲੱਗੇ।

ਜਿਥੋਂ ਤੱਕ ਭਵਨ ਉਸਾਰੀ ਦਾ ਸਬੰਧ ਹੈ। *ਇਬਰਤਨਾਮਾ* ਵਿਚ ਦਿੱਤੀ ਜਾਣਕਾਰੀ ਬਿਲਕੁਲ ਨਿਰੋਲ ਅਤੇ ਸਹੀ ਹੈ। ਮਹਾਰਾਜਾ ਰਣਜੀਤ ਸਿੰਘ ਨੇ ਭਿੰਨ-ਭਿੰਨ ਥਾਵਾਂ ਤੋਂ ਵਪਾਰੀ ਅਤੇ ਕਾਰੀਗਰਾਂ ਨੂੰ ਲਾਹੌਰ ਵਿਚ ਵਪਾਰ ਕਰਨ ਲਈ ਉਤਸਾਹਿਤ ਕੀਤਾ। ਇਹ ਕਹਿਣਾ ਠੀਕ ਹੀ ਹੋਵੇਗਾ ਕਿ ਉਹ ਲਾਹੌਰ ਜਿਥੇ ਮਹਾਰਾਜਾ ਰਣਜੀਤ ਸਿੰਘ ਸਮੇਂ ਤੋਪਾਂ ਬਣਨ ਲੱਗ ਪਈਆਂ ਸਨ ਉੱਥੇ ਬਾਅਦ ਵਿਚ ਅੰਗਰੇਜ਼ ਹਕੂਮਤ ਸਮੇਂ ਸੂਈ ਦਾ ਬਣਾਉਣਾ ਵੀ ਅਸੰਭਵ ਸੀ ਕਿਉਂਕਿ ਹੁਣ ਲਾਹੌਰ ਕੱਚੇ ਮਾਲ ਦਾ ਕੇਂਦਰ ਬਣ ਚੁੱਕਾ ਸੀ। ਬਿਰਤਾਂਤਕਾਰ ਨੇ ਅੰਮ੍ਰਿਤਸਰ, ਲਾਹੌਰ ਅਤੇ ਹੋਰ ਥਾਵਾਂ ਉੱਤੇ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਦੀ ਭਵਨ ਉਸਾਰੀ ਦਾ ਬਿਰਤਾਂਤ ਦਿੱਤਾ ਹੈ। ਅਸਲ ਵਿਚ ਪੰਜਾਬ ਦੇ ਨਗਰ ਮਹਾਰਾਜਾ ਸਮੇਂ ਬਹੁਤ ਮਹੱਤਵਪੂਰਨ ਬਣ ਗਏ ਅਤੇ ਬਹੁਤ ਸਾਰੇ ਨਗਰਾਂ ਨੂੰ ਵੱਡੇ ਸ਼ਹਿਰਾਂ ਨਾਲ ਸੜਕਾਂ ਰਾਹੀਂ ਮਿਲਾਇਆ ਗਿਆ। ਅੰਤ ਵਿਚ ਇਸ ਪੁਸਤਕ ਦੇ ਤਾਤਪਰਜ ਤੋਂ ਅਸੀਂ ਸਹਿਜੇ ਹੀ ਕਹਿ ਸਕਦੇ ਹਾਂ ਕਿ ਮਿਸਲਦਾਰੀ ਕਾਲ ਅਤੇ ਮਹਾਰਾਜਾ ਰਣਜੀਤ ਸਿੰਘ ਦੇ ਕਾਲ ਸਬੰਧੀ ਇਹ ਅਨੁਕੂਲ ਪੁਸਤਕ ਹੈ।

## ਪੈਰ ਟਿੱਪਣੀਆਂ

1. ਗੰਡਾ ਸਿੰਘ, *ਏ ਬਿਬਲਿਓਗ੍ਰਾਫ਼ਿ ਆਫ਼ ਦਾ ਪੰਜਾਬ*, ਪਟਿਆਲਾ, 1966 ਪੰਨਾ 146.
2. ਗੁਲਾਮ ਮੁਹਈ-ਉਦ-ਦੀਨ ਬੂਟੇ ਸ਼ਾਹ ਨੇ ਕਪਤਾਨ ਮਰੇ ਦੀ ਫ਼ੁਰਮਾਇਸ਼ ਉੱਤੇ 1842 ਈ. ਵਿਚ *ਤਵਾਰੀਖ-ਇ-ਪੰਜਾਬ* ਨਾਮੀ ਪੁਸਤਕ ਲਿਖੀ ਸੀ। ਕਪਤਾਨ ਮਰੇ ਨੇ ਰਤਨ ਸਿੰਘ ਭੰਗੂ ਕੋਲੋਂ 'ਪੰਥ ਪ੍ਰਕਾਸ਼' ਨਾਮੀ ਪੁਸਤਕ ਲਿਖਵਾਈ ਸੀ ਜੋ ਬਾਅਦ ਵਿਚ ਪ੍ਰਾਚੀਨ ਪੰਥ ਪ੍ਰਕਾਸ਼ ਦੇ ਨਾਮ ਨਾਲ ਪ੍ਰਸਿੱਧ ਹੋਈ। ਇਹਨਾਂ ਪੁਸਤਕਾਂ ਨੂੰ ਲਿਖਾਉਣ ਦਾ ਮੰਤਵ ਕੇਵਲ ਇਕੋ ਸੀ—ਸਿੱਖ ਸ਼ਕਤੀ ਦੀ ਪਿਛੋਕੜ ਨੂੰ ਜਾਣਨਾ।

3. ਚਾਰਲਸ ਰਾਇਕੀਸ 1812 ਈ. ਤੋਂ ਲੰਬੇ ਸਮੇਂ ਤੱਕ ਇਸ ਪਦਵੀ 'ਤੇ ਰਿਹਾ। ਅਲੀ-ਉਦ-ਦੀਨ ਮੁਫਤੀ 1823 ਈ. ਤੋਂ 1845 ਈ. ਤੱਕ ਅੰਗਰੇਜ਼ੀ ਸੇਵਾ ਵਿਚ ਕਈ ਸਥਾਨਾਂ ਉਤੇ ਨਿਯੁਕਤ ਰਿਹਾ ਜਿਵੇਂ ਫਿਰੋਜ਼ਪੁਰ, ਲੁਧਿਆਣਾ, ਬਹਾਵਲਪੁਰ, ਸਿੰਧ, ਮਾਰਵਾੜ, ਮੁਲਤਾਨ, ਡੇਰਾਜਾਤ, ਪੰਜਾਬ, ਹਜ਼ਾਰਾ, ਕਸ਼ਮੀਰ, ਪਿਸ਼ਾਵਰ, ਦੱਰਾ ਖੈਬਰ ਅਤੇ ਗਜ਼ਨੀ ਦੀ ਸੀਮਾ ਤੱਕ ਕਾਬਲ ਅਤੇ ਬਾਮੀਆਨ ਆਦਿ। ਅਲੀ-ਉਦ-ਦੀਨ ਮੁਫਤੀ, *ਇਬਰਤਨਾਮਾ* ਹੱਥ ਲਿਖਤ ਸਿੱਖ ਹਿਸਟਰੀ ਰਿਸਰਚ, ਖਾਲਸਾ ਕਾਲਜ ਅੰਮ੍ਰਿਤਸਰ (ਪੰਜਾਬੀ ਅਨੁਵਾਦ ਪੰਜਾਬ ਇਤਿਹਾਸ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ) ਪਾਠਕਾਂ ਦੀ ਸੁਵਿਧਾ ਲਈ ਅਨੁਵਾਦ ਵਾਲੇ ਪੰਨੇ ਅੰਕਿਤ ਕਰ ਦਿੱਤੇ ਗਏ ਹਨ।
4. ਸਿੱਖਾਂ ਦੀ ਉਤਪਤੀ ਤੇ ਵਿਕਾਸ ਨੂੰ ਦਰਸਾਉਣ ਵਾਲੀਆਂ ਕਈ ਹੋਰ ਲਿਖਤਾਂ ਦੇ ਪੰਜਾਬੀ ਅਨੁਵਾਦ ਵੀ ਇਸ ਵਿਭਾਗੀ ਪੁਸਤਕਾਲੇ ਦੀ ਜ਼ੀਨਤ ਹਨ ਜਿਹਨਾਂ ਦੀ ਸੰਪਾਦਨਾ ਉਪਰੰਤ ਛਪਾਈ ਅਤਿਅੰਤ ਲੋੜੀਂਦੀ ਹੈ।
5. *ਇਬਰਤਨਾਮਾ*, ਮੁੱਖ-ਸ਼ਬਦ, ਜਿਲਦ ਪਹਿਲੀ।
6. *ਉਪਰੋਕਤ*
7. *ਉਪਰੋਕਤ;* ਦੀਵਾਨ ਅਮਰ ਨਾਥ ਦੀ ਪੁਸਤਕ 'ਇਕਬਾਲਨਾਮਾ' ਜਿਸ ਨੂੰ 'ਜ਼ਫ਼ਰਨਾਮਾ ਰਣਜੀਤ ਸਿੰਘ' ਕਿਹਾ ਜਾਂਦਾ ਹੈ (ਵੇਖੋ ਗੁਰਬਚਨ ਸਿੰਘ ਨਈਅਰ, ਸੀਤਾ ਰਾਮ ਕੋਹਲੀ ਮੈਮੋਰੀਅਲ ਲੈਕਚਰਜ਼-2003, ਭਾਗ 11, ਪੰਜਾਬੀ ਯੂਨੀਵਰਸਿਟੀ, ਪਟਿਆਲਾ) ਵੱਲ ਸੰਕੇਤ ਹੈ।
8. ਅਲੀ-ਉਦ-ਦੀਨ ਮੁਫਤੀ, *ਉਪਰੋਕਤ*, ਮੁੱਖ-ਸ਼ਬਦ।
9. *ਉਪਰੋਕਤ*
10. *ਉਪਰੋਕਤ* ਪੰਨਾ 57.
11. *ਉਪਰੋਕਤ* ਪੰਨਾ 64.
12. *ਉਪਰੋਕਤ*
13. *ਉਪਰੋਕਤ* ਪੰਨਾ 65.
14. *ਉਪਰੋਕਤ* ਪੰਨਾ 66.
15. *ਉਪਰੋਕਤ*, ਪੰਨਾ 70.
16. *ਉਪਰੋਕਤ*, ਪੰਨਾ 71.
17. ਅਲੀ-ਉਦ-ਦੀਨ ਮੁਫਤੀ, *ਉਪਰੋਕਤ* ਪੰਨਾ 173.
18. ਵਿਸਤਾਰ ਲਈ ਵੇਖੋ ਜੀ ਐਸ ਨਈਅਰ 'ਮਹਾਰਾਜਾ ਰਣਜੀਤ ਸਿੰਘਜ਼ ਡੈਡੀਕੇਸ਼ਨ ਟੂ ਹਰਿਮੰਦਰ ਸਾਹਿਬ', *ਗੋਲਡਨ ਟੈਂਪਲ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1999, ਪੰਨੇ 40-44.
19. ਅਲੀ-ਉਦ-ਦੀਨ ਮੁਫਤੀ, *ਇਬਰਤਨਾਮਾ*, ਪੰਨਾ 75.
20. *ਉਪਰੋਕਤ* ਪੰਨਾ 93; *ਡਿਸਟ੍ਰਿਕ ਗਜ਼ਟੀਅਰ*, ਅੰਮ੍ਰਿਤਸਰ, 1883-84, ਪੰਨੇ 30-32.
21. ਅਲੀ-ਉਦ-ਦੀਨ ਮੁਫਤੀ, *ਉਪਰੋਕਤ* ਪੰਨੇ 114-15; ਜੀ.ਐਸ.ਨਈਅਰ, *ਮਹਾਰਾਜਾ ਰਣਜੀਤ ਸਿੰਘ ਕਾਲ : ਕੁਝ ਅਣਗੌਲੇ ਤੱਥ*, ਪਟਿਆਲਾ, 1964, ਪੰਨੇ 61-68.

22. ਅਲੀ-ਉਦ-ਦੀਨ ਮੁਫਤੀ, ਉਪਰੋਕਤ, ਜਿਲਦ ਦੂਜੀ, ਪੰਨਾ 14
23. ਉਪਰੋਕਤ ਪੰਨੇ 23-30
24. ਉਪਰੋਕਤ ਪੰਨੇ 36-54 ਵਿਸਤਾਰ ਲਈ ਵੇਖੋ, *ਮਹਾਰਾਜਾ ਰਣਜੀਤ ਸਿੰਘ ਕਾਲ...* ਪੰਨੇ 47-60.
25. ਅਲੀ-ਉਦ-ਦੀਨ ਮੁਫਤੀ, ਉਪਰੋਕਤ ਪੰਨੇ 50-65
26. ਅਲੀ-ਉਦ-ਦੀਨ ਮੁਫਤੀ, ਉਪਰੋਕਤ ਪੰਨਾ 70; *ਮਹਾਰਾਜਾ ਰਣਜੀਤ ਸਿੰਘ ਕਾਲ*, ਪੰਨੇ 35-40.
27. ਅਲੀ-ਉਦ-ਦੀਨ ਮੁਫਤੀ, ਉਪਰੋਕਤ ਪੰਨਾ 72
28. ਉਪਰੋਕਤ, ਪੰਨੇ 73-75.
29. ਉਪਰੋਕਤ
30. ਉਪਰੋਕਤ ਪੰਨੇ 75-76
31. ਉਪਰੋਕਤ ਪੰਨੇ 76-78
32. ਉਪਰੋਕਤ ਪੰਨਾ 32; *ਮਹਾਰਾਜਾ ਰਣਜੀਤ ਸਿੰਘ ਕਾਲ*, ਪੰਨਾ 45.
33. ਉਪਰੋਕਤ ਪੰਨੇ 80-105.
34. ਕਾਰਮਾਈਕਲ ਸਮਿਥ, *ਏ ਹਿਸਟਰੀ ਆਫ ਦਾ ਰੇਨਿੰਗ ਫ਼ੈਮਿਲੀ ਆਫ ਲਾਹੌਰ*, ਪਟਿਆਲਾ, 1970 (ਰੀਪ੍ਰਿੰਟ), ਪੰਨੇ 75.

# ਸਿੱਖ ਇਤਿਹਾਸ ਦੇ ਚੋਣਵੇਂ ਮੂਲ ਸਰੋਤ

## (1469-1849)

## ਅਧਿਐਨ ਤੇ ਮੁਲਾਂਕਣ

ਡਾ. ਗੁਰਬਚਨ ਸਿੰਘ ਨਈਅਰ



ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਸਿੱਖ ਇਤਿਹਾਸ ਦੇ ਚੋਣਵੇਂ ਮੂਲ ਸਰੋਤ

(1469-1849)

ਅਧਿਐਨ ਤੇ ਮੁਲਾਂਕਣ

ਡਾ. ਗੁਰਬਚਨ ਸਿੰਘ ਨਈਅਰ



ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਸ੍ਰੀ ਗੁਰ ਸੋਭਾ

## ਲੇਖਕ ਸਬੰਧੀ

ਸੈਨਾਪਤਿ ਨੇ ਆਪਣੀ ਰਚਨਾ *ਸ੍ਰੀ ਗੁਰ ਸੋਭਾ* ਵਿਚ ਸਮੇਂ ਦੇ ਰੀਤੀ ਰਿਵਾਜ ਅਨੁਸਾਰ ਆਪਣਾ ਨਾਮ ਅਤੇ ਸਬੰਧਤ ਵੇਰਵੇ ਪੂਰਨ ਰੂਪ ਵਿਚ ਵਰਣਨ ਨਹੀਂ ਕੀਤੇ। ਸੰਭਵ ਹੈ ਕਿ ਅਜਿਹਾ ਗੁਰੂ ਗੋਬਿੰਦ ਸਿੰਘ ਪ੍ਰਤੀ ਸ਼ਰਧਾ ਅਤੇ ਸਨਮਾਨ ਵਜੋਂ ਕੀਤਾ ਗਿਆ ਹੋਵੇ। ਇਤਿਹਾਸਕਾਰਾਂ ਅਤੇ ਲੇਖਕਾਂ ਨੇ *ਸ੍ਰੀ ਗੁਰ ਸੋਭਾ* ਦਾ ਲੇਖਕ ਸੈਨਾਪਤਿ ਨੂੰ ਮੰਨਿਆ ਹੈ ਜੋ ਗੁਰੂ ਗੋਬਿੰਦ ਸਿੰਘ ਦੇ ਆਨੰਦਪੁਰ ਵਿਖੇ ਇਕ ਰਵਾਇਤ ਅਨੁਸਾਰ ਬਵੰਜਾ ਦਰਬਾਰੀ ਕਵੀਆਂ ਵਿਚੋਂ ਇਕ ਸੀ।[1] ਕਵੀ ਸੈਨਾਪਤਿ ਦੀਆਂ ਸਾਹਿਤਿਕ ਸਰਗਰਮੀਆਂ ਤੋਂ ਪਤਾ ਲਗਦਾ ਹੈ ਕਿ ਉਸ ਦਾ ਅਸਲ ਨਾਮ ਚੰਦਰਸੈਨ ਸੀ ਜੋ ਬਾਲ ਚੰਦ ਮਾਨ ਦਾ ਪੁੱਤਰ ਸੀ ਅਤੇ ਉਸ ਦਾ ਵਿਦਿਅਕ ਗੁਰੂ ਦੇਵੀ ਦਾਸ ਸੀ। ਸਾਨੂੰ ਅਜਿਹੇ ਸੰਕੇਤ ਵੀ ਮਿਲਦੇ ਹਨ ਜੋ ਇਸ ਤੱਥ ਦੇ ਪ੍ਰਤੀਕ ਹਨ ਕਿ ਇਹ ਕਵੀ ਕੁਝ ਸਮੇਂ ਲਈ ਵਜ਼ੀਰਾਬਾਦ ਵਿਚ ਵੀ ਰਿਹਾ ਸੀ। ਇਸ ਨੇ ਉਸ ਸਮੇਂ ਸੁਖਚੈਨ ਦੇ ਨਾਉਂ ਹੇਠ 'ਰਾਮ ਬਿਨੋਦ' ਦਾ ਅਨੁਵਾਦ ਕੀਤਾ ਸੀ। ਇਸ ਪ੍ਰਕਾਰ ਇਹ ਕਵੀ ਕੁਝ ਪੁਸਤਕਾਂ ਦੇ ਅਨੁਵਾਦਕ ਅਤੇ ਲੇਖਕ ਦੇ ਰੂਪ ਵਿਚ ਸਾਹਮਣੇ ਆਉਂਦਾ ਹੈ।[2]

ਕਈ ਲੇਖਕ ਸੈਨਾਪਤਿ ਨੂੰ ਸੈਨਾ ਸਿੰਘ ਵੀ ਲਿਖਦੇ ਹਨ ਪਰੰਤੂ ਇਸ ਸਬੰਧੀ ਸਾਨੂੰ ਕੋਈ ਠੋਸ ਇਤਿਹਾਸਕ ਗਵਾਹੀ ਤਾਂ ਉਪਲਬਧ ਨਹੀਂ ਹੁੰਦੀ ਪਰ ਕਈ ਸੰਕੇਤ ਅਜਿਹੇ ਮਿਲਦੇ ਹਨ ਜਿਹਨਾਂ ਤੋਂ ਉਸ ਦਾ ਸੈਨਾ ਸਿੰਘ ਬਣ ਜਾਣਾ ਸੁਭਾਵਿਕ ਹੀ ਪ੍ਰਤੀਤ ਹੁੰਦਾ ਹੈ। ਗੁਰੂ ਗੋਬਿੰਦ ਸਿੰਘ ਦੇ ਨਿਕਟਵਰਤੀ ਹੋਣ ਕਾਰਣ ਖਾਲਸੇ ਦੀ ਸਾਜਣਾ ਸਮੇਂ 'ਸਿੰਘ' ਦੀ ਪਦਵੀਂ ਪ੍ਰਾਪਤ ਕਰਨਾ ਉਸ ਲਈ ਉਸ ਵੇਲੇ ਕੋਈ ਉਚੇਚੀ ਗੱਲ ਨਹੀਂ ਸੀ। ਕੁਝ ਅਜੋਕੇ ਲੇਖਕਾਂ ਨੇ ਉਸ ਦੇ ਨਾਉਂ ਨਾਲ 'ਸਿੰਘ' ਦੀ ਵਰਤੋਂ ਕਰਦਿਆਂ ਉਸ ਦੀ ਪੁਸਤਕ ਦਾ ਨਾਉਂ *ਸ੍ਰੀ ਗੁਰ ਸੋਭਾ* ਹੀ ਅੰਕਿਤ ਕੀਤਾ ਹੈ ਜਿਸ ਤੋਂ ਸੰਕੇਤ ਮਿਲਦਾ ਹੈ ਕਿ ਉਹ *ਸ੍ਰੀ ਗੁਰ ਸੋਭਾ* ਦਾ ਲੇਖਕ ਹੈ।

ਇਸ ਤੋਂ ਛੁਟ ਇਸ ਕਵੀ ਦੁਆਰਾ ਆਪਣੀ ਪੁਸਤਕ ਦੇ ਪਹਿਲੇ ਅਧਿਆਏ ਵਿਚ 'ਖਾਲਸਾ ਬਾਚ' ਸ਼ਬਦ ਦੀ ਵਰਤੋਂ ਇਸ ਗੱਲ ਦੀ ਸੂਚਿਕ ਹੈ ਕਿ ਕਵੀ ਆਪਣੇ ਆਪ ਨੂੰ ਖਾਲਸਾ ਸਵੀਕਾਰ ਕਰਨ ਵਿਚ ਗੌਰਵ ਅਨੁਭਵ ਕਰਦਾ ਸੀ। ਕਵੀ ਨੇ ਗੁਰੂ ਗੋਬਿੰਦ ਸਿੰਘ ਦੁਆਰਾ ਸਾਜੇ ਗਏ ਖਾਲਸੇ ਦੀ ਰਹਿਤ ਮਰਿਆਦਾ ਨੂੰ ਬੜੇ ਉਤਸ਼ਾਹ

ਜਨਕ ਢੰਗ ਨਾਲ ਪੇਸ਼ ਕੀਤਾ ਹੈ ਜਿਸ ਤੋਂ ਉਸ ਦੇ ਖਾਲਸਾ ਅਤੇ ਖਾਲਸੇ ਦੀ ਰਹਿਤ ਦੇ ਪੂਰੇ ਜੋਸ਼ ਅਤੇ ਉੱਦਮ ਨਾਲ ਹਾਮੀ ਹੋਣ ਦੀ ਪੁਸ਼ਟੀ ਹੁੰਦੀ ਹੈ। *ਸ੍ਰੀ ਗੁਰ ਸੋਭਾ* ਦੇ ਸਿਰਲੇਖ ਤੋਂ ਹੀ ਸੰਕੇਤ ਮਿਲਦਾ ਹੈ ਕਿ ਕਵੀ ਗੁਰੂ ਗੋਬਿੰਦ ਸਿੰਘ ਦਾ ਸਮਰਪਿਤ ਪ੍ਰਸ਼ੰਸਕ ਸੀ ਜਿਸ ਨੇ ਆਪਣੇ ਆਪ ਨੂੰ ਸਮੁੱਚੇ ਪੰਥ ਨਾਲ ਰੂਪਮਾਨ ਕੀਤਾ ਅਤੇ ਗੁਰੂ ਗੋਬਿੰਦ ਦੀ ਵਿਚਾਰਧਾਰਾ ਦੇ ਵਡਮੁੱਲੇ ਵਿਰਸੇ ਨੂੰ ਸਫਲਤਾ ਪੂਰਵਕ ਲਿਪੀਬੱਧ ਕਰਨ ਵਿਚ ਸਹਾਈ ਹੋਇਆ।

ਰਚਨਾ ਸਬੰਧੀ

*ਸ੍ਰੀ ਗੁਰ ਸੋਭਾ* 1711 ਈ. ਵਿਚ ਲਿਖੀ ਗਈ ਸਵੀਕਾਰ ਕਰਨਾ ਇਤਿਹਾਸਕ ਪੱਖ ਤੋਂ ਅਨੁਕੂਲ ਹੋਵੇਗਾ।[3] ਸੈਨਾਪਤਿ ਦਾ *ਸ੍ਰੀ ਗੁਰ ਸੋਭਾ* ਲਿਖਣ ਦਾ ਮਨੋਰਥ ਜਿਵੇਂ ਪੁਸਤਕ ਦੇ ਸਿਰਲੇਖ ਤੋਂ ਸਪੱਸ਼ਟ ਹੈ ਗੁਰੂ ਗੋਬਿੰਦ ਸਿੰਘ ਜੀ ਦੀ ਉਪਮਾ ਕਰਨਾ ਸੀ। ਇਸ ਲਈ ਉਸ ਨੇ ਉਹਨਾਂ ਦੇ ਸਮੁੱਚੇ ਇਤਿਹਾਸਿਕ ਜੀਵਨ ਦੀ ਚਰਚਾ ਕਰਨ ਦੀ ਥਾਂ ਉਹਨਾਂ ਨਾਲ ਸਬੰਧਤ ਮਹੱਤਵਯੋਗ ਵਿਸ਼ੇ ਹੀ ਛੋਹੇ ਹਨ ਜਿਹਨਾਂ ਵਿਚ ਉਹਨਾਂ ਦੀ ਸੂਰਬੀਰਤਾ ਦਾ ਅਨੁਭਵ, ਖਾਲਸੇ ਦੀ ਸਾਜਨਾ, ਯੁੱਧ ਵਿਸਥਾਰ, ਉਪਮਾ ਤੇ ਰਹਿਤ ਮਰਿਆਦਾ ਸ਼ਾਮਲ ਹਨ। ਸੈਨਾਪਤਿ ਲੜਾਈ ਦੇ ਦ੍ਰਿਸ਼ ਪੇਸ਼ ਕਰਨ ਵਿਚ ਵਿਸ਼ੇਸ਼ ਮੁਹਾਰਤ ਰੱਖਦਾ ਹੈ ਅਤੇ ਸੂਰਮਿਆਂ ਦੀ ਲੜਾਈ ਵਿਚ ਪਹੁੰਚ, ਮੋਰਚਾ ਬੰਦੀ, ਫੌਜੀ ਯੋਜਨਾ, ਸੂਰਮਿਆਂ ਦਾ ਟਾਕਰਾ ਆਦਿ ਦਿਲਚਸਪ ਵਿਸ਼ੇ ਹਨ ਜੋ ਇਸ ਰਚਨਾ ਵਿਚ ਪੂਰਨ ਸਫਲਤਾ ਨਾਲ ਦਰਸਾਏ ਗਏ ਹਨ। ਸਮੁੱਚੀ ਪੁਸਤਕ ਨੂੰ 20 ਅਧਿਆਇਆਂ ਵਿਚ ਵੰਡਿਆ ਗਿਆ ਹੈ। ਸੈਨਾਪਤਿ ਗੁਰੂ ਸਾਹਿਬ ਦੇ ਜੀਵਨ ਦੇ ਕਈ ਪੱਖਾਂ ਜਾਂ ਘਟਨਾਵਾਂ ਦਾ ਵਰਨਨ ਨਾ ਕਰਦਾ ਹੋਇਆ ਪੂਰਨ ਸ਼ਰਧਾ ਨਾਲ ਉਪਮਾ ਕਰਦਾ ਹੋਇਆ ਬਚਿੱਤਰ ਨਾਟਕ ਵਿਚ ਵਿਸਤਾਰ ਨਾਲ ਉਪਲਬਧ ਕੀਤੇ ਗਏ ਵਾਕਿਆਤ ਨੂੰ ਕਈ ਵਾਰ ਨਜ਼ਰੋਂ ਉਹਲੇ ਕਰ ਦਿੰਦਾ ਹੈ। ਉਹ ਘਟਨਾਵਾਂ ਦੀ ਪਿਛੋਕੜ ਵਿਚ ਨਹੀਂ ਜਾਂਦਾ ਪਰੰਤੂ ਇਸ ਦਾ ਭਾਵ ਇਹ ਨਹੀਂ ਕਿ ਉਹ ਆਪਣੀ ਕਾਵਿ-ਉਡਾਰੀ ਵਿਚ ਜਾਂ ਸੋਭਾ ਕਰਨ ਦੇ ਮਨੋਰਥ ਨਾਲ ਇਤਿਹਾਸਕ ਤੱਥਾਂ ਦਾ ਸਾਥ ਛੱਡ ਜਾਂਦਾ ਹੈ। ਉਹ ਬੜੀ ਸੰਜੀਦਗੀ ਅਤੇ ਈਮਾਨਦਾਰੀ ਨਾਲ ਨਿਰੋਲ ਤੱਥ ਪੇਸ਼ ਕਰਦਾ ਹੈ। ਇਹ ਗੱਲ ਬਿਆਨ ਯੋਗ ਹੈ ਕਿ ਕਵੀ ਨੂੰ ਖਾਲਸੇ ਦੇ ਨਿਆਰੇ ਰੂਪ ਅਤੇ ਚੜ੍ਹਦੀ ਕਲਾ ਦਾ ਪੂਰਣ ਵਿਸ਼ਵਾਸ ਸੀ। ਉਹ ਲਿਖਦਾ ਹੈ :

*ਕੀਉ ਪੰਥ ਐਸਾ ਛੁਪੈ ਨ ਛਪਾਇਆ॥*
*ਘਟੈ ਨਾ ਘਟਾਇਆ ਦਿਨੋ ਦਿਨ ਸਵਾਇਆ॥*[4]

ਇਕ ਚੰਗਾ ਕਵੀ ਹੋਣ ਦੇ ਨਾਤੇ ਸੈਨਾਪਤਿ ਕਲਪਿਤ ਘਟਨਾਵਾਂ ਨਹੀਂ ਲਿਖਦਾ। ਉਸ ਨੇ ਗੁਰੂ ਸਾਹਿਬ ਦਾ ਸਮਕਾਲੀ ਹੋਣ ਦੇ ਨਾਤੇ ਕੁਝ ਘਟਨਾਵਾਂ ਨੂੰ ਅੱਖੀ ਡਿੱਠਾ ਅਤੇ ਕੁਝ ਨੂੰ ਸੁਣ ਕੇ ਵੀ ਲਿਖਿਆ ਪਰੰਤੂ ਘਟਨਾਵਾਂ ਨੂੰ ਤੋੜਨ ਮੋੜਨ ਤੋਂ ਪਰਹੇਜ਼ ਕੀਤਾ। ਫਲਸਰੂਪ ਸੈਨਾਪਤਿ ਦੀ ਲਿਖਤ ਇਤਿਹਾਸਿਕ ਪੱਖੋਂ ਉਚਿਤ ਹੈ ਅਤੇ ਦਸਵੇਂ ਗੁਰੂ ਦੇ ਜੀਵਨ ਦੀਆਂ ਘਟਨਾਵਾਂ ਦਾ ਤੱਤ ਪੇਸ਼ ਕਰਦੀ ਹੈ। ਕੁਝ ਘਟਨਾ ਦੇ ਵਰਣਨ ਵਿਚ ਸੈਨਾਪਤਿ ਨੂੰ ਭੁਲੇਖੇ ਵੀ ਲੱਗੇ ਹਨ ਪਰੰਤੂ ਉਹ ਕਵੀ ਦੀ ਸੀਮਿਤ ਸਮਰਥਾ ਅਤੇ ਯੋਗਤਾ

ਦੇ ਲਿਖਾਇਕ ਹਨ। ਸੁਭਾਵਿਕ ਹੀ ਗੁਰੂ ਸਾਹਿਬ ਦਾ ਸਮਕਾਲੀ ਅਤੇ ਸਨਮੁੱਖ ਹੁੰਦਿਆ ਹੋਇਆਂ ਵੀ ਉਹ ਹਰ ਘਟਨਾ ਦਾ ਚਸ਼ਮ-ਦੀਦ ਗਵਾਹ ਹੋਣ ਤੋਂ ਅਸਮਰੱਥ ਰਿਹਾ। ਸੈਨਾਪਤਿ ਦੁਆਰਾ ਵਰਣਨ ਕੀਤੀਆਂ ਗਈਆਂ ਇਤਿਹਾਸਕ ਘਟਨਾਵਾਂ ਨੂੰ ਅਧਾਰ ਬਣਾ ਕੇ ਉਸ ਉਪਰੰਤ ਆਉਣ ਵਾਲੇ ਲਿਖਾਰੀਆਂ ਨੇ ਉਸ ਨੂੰ ਆਪਣੀਆਂ ਲਿਖਤਾਂ ਦਾ ਅਧਾਰ ਬਣਾਇਆ ਜਿਹਨਾਂ ਵਿਚ ਕੋਇਰ ਸਿੰਘ, ਸੁੱਖਾ ਸਿੰਘ, ਸੰਤੋਖ ਸਿੰਘ ਆਦਿ ਸ਼ਾਮਲ ਹਨ। ਨਿਸ਼ਚੇ ਹੀ ਅਜੋਕੇ ਇਤਿਹਾਸਕਾਰ ਅਤੇ ਲਿਖਾਰੀਆਂ ਨੇ *ਸ੍ਰੀ ਗੁਰ ਸੋਭਾ* ਦੇ ਵਿਸ਼ਾ-ਵਸਤੂ ਨੂੰ ਮੂਲ ਸਰੋਤ ਮੰਨਿਆ ਹੈ। *ਸ੍ਰੀ ਗੁਰ ਸੋਭਾ* ਦਾ ਜੇਕਰ ਗੰਭੀਰਤਾ ਅਤੇ ਵਿਸਤਰਿਤ ਰੂਪ ਵਿਚ ਅਧਿਐਨ ਕੀਤਾ ਜਾਵੇ ਤਾਂ ਪਤਾ ਲਗਦਾ ਹੈ ਕਿ ਉਹ ਵਿਸ਼ੇ ਜੋ *ਸ੍ਰੀ ਗੁਰ ਸੋਭਾ* ਦੇ ਲੇਖਕ ਨੇ ਨਹੀਂ ਛੋਹੇ ਹਨ ਉਹਨਾਂ ਦਾ ਮੁਲਾਂਕਣ ਕਰਨ ਵਿਚ ਸਾਨੂੰ ਕਠਿਨਾਈ ਪੇਸ਼ ਆਉਂਦੀ ਹੈ। ਉਦਾਹਰਣ ਵਜੋਂ ਸੈਨਾਪਤਿ ਦਿਲਾਵਰ ਖਾਂ ਵੱਲੋਂ ਭੇਜੇ ਗਏ ਜੁਝਾਰ ਸਿੰਘ ਦੀ ਚੜ੍ਹਾਈ ਦਾ ਵਰਣਨ ਨਹੀਂ ਕਰਦਾ ਪਰੰਤੂ ਇਸ ਦਾ ਵਰਣਨ ਬਚਿੱਤਰ ਨਾਟਕ ਵਿਚ ਵਿਸਤਰਿਤ ਰੂਪ ਵਿਚ ਉਪਲਬਧ ਹੈ। ਗੁਰੂ ਗੋਬਿੰਦ ਸਿੰਘ ਲਈ ਮਾਛੀਵਾੜੇ ਦੇ ਜੰਗਲ ਦਾ ਸਮਾਂ ਬਹੁਤ ਮਹੱਤਵਪੂਰਨ ਸੀ ਜਿਸ ਦਾ ਵਰਣਨ ਸੈਨਾਪਤਿ ਵਲੋਂ ਨਹੀਂ ਕੀਤਾ ਗਿਆ। ਚਮਕੌਰ ਦੀ ਲੜਾਈ ਉਪਰੰਤ ਗੁਰੂ ਗੋਬਿੰਦ ਸਿੰਘ ਨੂੰ ਆਪਣੇ ਸਮੂਹ ਪਰਿਵਾਰ ਅਤੇ ਸਿੱਖਾਂ ਤੋਂ ਵਿਛੜ ਕੇ ਮਾਛੀਵਾੜੇ ਦੇ ਪਠਾਣ ਭਰਾਵਾਂ ਨਬੀ ਖਾਂ ਅਤੇ ਗਨੀ ਖਾਂ ਦੀ ਮਦਦ ਨਾਲ ਸਵੈ ਰੱਖਿਆ ਕਰਨੀ ਪਈ। ਉਸ ਉਪਰੰਤ ਉਹ ਖਾਲਸੇ ਵਿਚ ਨਵੇਂ ਸਿਰੇ ਤੋਂ ਉਤਸ਼ਾਹ ਭਰ ਕੇ ਫੌਜ ਦੇ ਰੂਪ ਵਿਚ ਮੁਕਤਸਰ ਦੇ ਸਥਾਨ ਉਤੇ ਦੁਸ਼ਮਣ ਨੂੰ ਹਰਾਉਣ ਵਿਚ ਸਫਲ ਰਹੇ। ਇਸ ਉਪਰੰਤ ਸਾਬੋ ਦੀ ਤਲਵੰਡੀ ਵਿਖੇ ਫਿਰ ਖਾਲਸੇ ਨੂੰ ਜਥੇਬੰਦ ਕੀਤਾ ਗਿਆ ਜੋ ਖਾਲਸੇ ਲਈ ਘੋਰ ਪ੍ਰੀਖਿਆ ਦਾ ਸਮਾਂ ਸੀ। ਸੈਨਾਪਤਿ ਕਈ ਅਜਿਹੀਆਂ ਮਹੱਤਵਯੋਗ ਘਟਨਾਵਾਂ ਸਬੰਧੀ ਜਾਣਕਾਰੀ ਨਹੀਂ ਦਿੰਦਾ। ਗੁਰੂ ਗੋਬਿੰਦ ਸਿੰਘ ਦੀ ਬੰਦਾ ਬਹਾਦਰ ਨਾਲ ਮੁਲਾਕਾਤ ਅਤੇ ਪੰਜਾਬ ਵਿਖੇ ਜਾ ਕੇ ਖਾਲਸੇ ਦੀ ਅਗਵਾਈ ਕਰਨੀ ਆਦਿ ਦੇ ਵਰਣਨ ਲਈ *ਸ੍ਰੀ ਗੁਰ ਸੋਭਾ* ਸਾਡੀ ਸਹਾਇਕ ਨਹੀਂ ਹੈ। ਫਿਰ ਵੀ ਅਸੀਂ ਕਹਿ ਸਕਦੇ ਹਾਂ ਕਿ *ਸ੍ਰੀ ਗੁਰ ਸੋਭਾ* ਨੇ ਜੋ ਵੀ ਸੂਚਨਾ ਸਾਨੂੰ ਉਪਲਬਧ ਕੀਤੀ ਹੈ ਬਹੁਤ ਮਹੱਤਵਪੂਰਨ ਹੈ। *ਸ੍ਰੀ ਗੁਰ ਸੋਭਾ* ਵਿਚ ਆਏ ਪ੍ਰਮਾਣ ਬਹੁਤ ਹੱਦ ਤੱਕ ਸੱਚਾਈ ਦੇ ਨੇੜੇ ਹਨ ਪਰੰਤੂ ਕੁਝ ਇਕ ਥਾਂ ਤੇ ਭੁਲੇਖੇ ਪਏ ਹਨ। ਉਹਨਾਂ ਦਾ ਕਾਰਣ ਸੈਨਾਪਤਿ ਦੀ ਕੁਤਾਹੀ ਨਹੀਂ ਸਗੋਂ ਉਸ ਦੀ ਅਸਮਰੱਥਾ ਹੈ। ਇਸ ਪੁਸਤਕ ਦੀ ਵੱਡੀ ਪ੍ਰਵੀਨਤਾ ਤੇ ਯੋਗਤਾ ਇਸ ਤੱਥ ਵਿਚ ਹੈ ਕਿ ਇਹ ਗੁਰੂ ਗੋਬਿੰਦ ਸਿੰਘ ਨਾਲ ਸੰਬੰਧਿਤ ਪਹਿਲੀ ਮੌਲਿਕ ਅਤੇ ਪ੍ਰਮਾਣਿਕ ਲਿਖਤ ਹੈ ਜਿਸ ਦਾ ਲੇਖਕ ਗੁਰੂ ਸਾਹਿਬ ਦਾ ਨਿਕਟਵਰਤੀ ਸੀ ਅਤੇ ਕਾਫੀ ਚਿਰ ਉਹਨਾਂ ਦੇ ਸਨਮੁੱਖ ਰਿਹਾ। ਇਸ ਲਈ ਉਸ ਦੀ ਰਚਨਾ ਇਕ ਮੂਲ ਅਤੇ ਵਿਸ਼ੇਸ਼ ਆਧਾਰ ਹੈ ਜਿਸ ਨੂੰ ਪ੍ਰਾਚੀਨ ਅਤੇ ਟਕਸਾਲੀ ਸਿੱਖ ਸਾਹਿਤ ਨੇ ਸੁਤੇ ਸਿੱਧ ਅਪਣਾਇਆ ਹੈ।

ਇਸ ਸਭ ਕੁਝ ਦੇ ਹੁੰਦਿਆਂ ਹੋਇਆਂ ਵੀ ਸੈਨਾਪਤਿ ਦੀ ਲਿਖਤ ਦੀ ਇਕ ਵੱਡੀ ਤਰੁੱਟੀ ਇਹ ਹੈ ਕਿ ਉਹ ਕਿਸੇ ਵਿਸਥਾਰ ਵਿਚ ਨਹੀਂ ਜਾਂਦਾ ਅਤੇ ਕਈ ਥਾਂ ਲਿਖਤ ਅਸਪੱਸ਼ਟ ਰਹਿ ਜਾਂਦੀ ਹੈ। ਇਹ ਵੀ ਸੰਭਵ ਹੋ ਸਕਦਾ ਹੈ ਕਿ ਸੈਨਾਪਤਿ ਦੀ ਦ੍ਰਿਸ਼ਟੀ

ਵਿਚ ਇਹ ਗੱਲ ਘਰ ਕਰ ਗਈ ਹੋਵੇ ਕਿ ਉਸ ਦੇ ਸਮਕਾਲੀ ਅਤੇ ਨਿਕਟ ਸਮਕਾਲੀ ਕਿਸੇ ਵਿਸ਼ੇਸ਼ ਤੱਥ ਤੋਂ ਪਹਿਲਾਂ ਹੀ ਜਾਣੂ ਹੋਣ ਜਿਸ ਦੇ ਫਲਸਰੂਪ ਕਿਸੇ ਤੱਥ ਦੀ ਡੂੰਘਾਈ ਵਿਚ ਜਾਣ ਦੀ ਉਸ ਨੂੰ ਲੋੜ ਅਨੁਭਵ ਨਾ ਹੋਈ ਹੋਵੇ। ਇਸ ਤੋਂ ਛੁੱਟ ਤੱਥਾਂ ਨੂੰ ਨਾ ਤੋੜਨਾ ਮੋੜਨਾ ਅਤੇ ਨਿਰੋਲ ਸੱਚਾਈ ਪੇਸ਼ ਕਰਨਾ ਉਸ ਦਾ ਮਨੋਰਥ ਪ੍ਰਤੀਤ ਹੁੰਦਾ ਹੈ ਅਤੇ ਇਸ ਦੇ ਵਿਪਰੀਤ ਉਸ ਨੂੰ ਵਾਸਤਵਿਕ ਘਟਨਾ ਪੇਸ਼ ਨਾ ਕਰਕੇ ਸ਼ਾਇਦ ਗੁਰੂ ਗੋਬਿੰਦ ਸਿੰਘ ਦੇ ਦਰਬਾਰੀ ਕਵੀਆਂ ਤੋਂ ਵਿਰੋਧਤਾ ਦਾ ਸਾਹਮਣਾ ਕਰਨ ਦੀ ਵੀ ਕਠਨਾਈ ਪੇਸ਼ ਆਈ ਹੋਵੇ ਪਰੰਤੂ ਇਸ ਸਭ ਕੁਝ ਦੀ ਲੋਅ ਵਿਚ ਅਸੀਂ ਨਿਸ਼ਚੇ ਹੀ *ਸ੍ਰੀ ਗੁਰ ਸੋਭਾ* ਦੀ ਸਹਾਇਤਾ ਨਾਲ ਗੁਰੂ ਗੋਬਿੰਦ ਸਿੰਘ ਜੀ ਨਾਲ ਸੰਬੰਧਿਤ ਵਿਸ਼ਾ-ਵਸਤੂ ਦੀ ਇਤਿਹਾਸਕ ਪਰਿਪੇਖ ਵਿਚ ਪਰਵੀਨਤਾ ਨਾਲ ਵਿਆਖਿਆ ਕਰ ਸਕਦੇ ਹਾਂ।

ਸੈਨਾਪਤਿ ਨੇ ਗੁਰੂ ਗੋਬਿੰਦ ਸਿੰਘ ਦੁਆਰਾ ਮੁਗ਼ਲਾਂ ਅਤੇ ਪਹਾੜੀ ਰਾਜਿਆਂ ਵਿਚਕਾਰ ਹੋਈਆਂ ਲੜਾਈਆਂ ਦਾ ਉਚੇਚਾ ਵਰਣਨ ਕੀਤਾ ਹੈ ਪਰੰਤੂ ਉਹ ਇਹਨਾਂ ਲੜਾਈਆਂ ਦੇ ਸੰਮਤ ਜਾਂ ਸਾਲ ਅੰਕਿਤ ਨਹੀਂ ਕਰਦਾ। ਇੱਥੇ ਇਹ ਗੱਲ ਵਰਣਨਯੋਗ ਹੈ ਕਿ ਸੈਨਾਪਤਿ ਨੇ ਗੁਰੂ ਸਾਹਿਬ ਦੁਆਰਾ ਖ਼ਾਲਸੇ ਦੀ ਸਾਜਣਾ ਤੋਂ ਪਹਿਲਾਂ ਭੰਗਾਣੀ, ਨਦੌਣ, ਖਾਨਜ਼ਾਦਾ ਅਤੇ ਹੁਸੈਨੀ ਨਾਲ ਲੜਾਈਆਂ ਦਾ ਵੇਰਵਾ ਦਿੱਤਾ ਹੈ ਅਤੇ ਇਸ ਤੋਂ ਪਿਛੋਂ ਖ਼ਾਲਸੇ ਦੀ ਸਾਜਣਾ ਦੇ ਵੇਰਵੇ ਦਿੱਤੇ ਹਨ। ਅਜੋਕੇ ਇਤਿਹਾਸਕਾਰ ਅਤੇ ਪਰਬੀਨ ਲੇਖਕ ਵੀ ਇਸੇ ਤਰਤੀਬ ਨਾਲ ਸਹਿਮਤ ਹਨ।[6] ਗੁਰੂ ਗੋਬਿੰਦ ਸਿੰਘ ਨੇ *ਬਚਿੱਤਰ ਨਾਟਕ* ਵਿਚ ਭੰਗਾਣੀ, ਨੌਦਣ ਅਤੇ ਸ਼ਹਿਜ਼ਾਦਾ ਮੁਅੱਜ਼ਮ ਦੇ ਸੰਗਰਾਮ ਦਾ ਵਰਣਨ ਕੀਤਾ ਹੈ ਪਰੰਤੂ ਤਿਥੀਆਂ ਜਾਂ ਸਾਲ ਅੰਕਿਤ ਨਹੀਂ ਕੀਤੇ। ਇਸ ਪ੍ਰਕਾਰ ਖ਼ਾਲਸੇ ਦੀ ਸਾਜਣਾ ਦਾ ਕੋਈ ਵਰਣਨ ਨਹੀਂ ਮਿਲਦਾ। ਕਈ ਲੇਖਕਾਂ ਨੇ ਜਿਵੇਂ ਸੁੱਖਾ ਸਿੰਘ, ਗਿਆਨੀ ਗਿਆਨ ਸਿੰਘ ਆਦਿ ਨੇ ਸੈਨਾਪਤਿ ਦੇ ਨਿਆਈ ਖ਼ਾਲਸੇ ਦੀ ਸਾਜਣਾ ਤੋਂ ਪਹਿਲਾਂ ਭੰਗਾਣੀ, ਨੌਦਣ, ਖਾਨਜ਼ਾਦਾ ਅਤੇ ਹੁਸੈਨੀ ਨਾਲ ਸੰਗਰਾਮ ਸਬੰਧੀ ਲਿਖਿਆ ਹੈ। ਕੋਇਰ ਸਿੰਘ, ਭੰਗਾਣੀ ਅਤੇ ਨਦੌਣ ਦਾ ਵਰਣਨ ਕਰਨ ਉਪਰੰਤ ਖ਼ਾਲਸੇ ਦੀ ਸਾਜਣਾ ਦਾ ਵੇਰਵਾ ਦਿੰਦਾ ਹੈ। ਉਹ ਉਸ ਦੇ ਉਪਰੰਤ ਖਾਨਜ਼ਾਦਾ, ਹੁਸੈਨੀ ਆਦਿ ਨਾਲ ਲੜਾਈਆਂ ਦਾ ਵਿਸਤਾਰ ਦਿੰਦਾ ਹੈ ਜੋ ਠੀਕ ਪ੍ਰਤੀਤ ਨਹੀਂ ਹੁੰਦਾ।[8]

ਸੈਨਾਪਤਿ ਦੀ ਲਿਖਤ ਦਾ ਇਤਿਹਾਸਕ ਘਟਨਾਵਾਂ ਦੇ ਸੰਦਰਭ ਵਿਚ ਸਮਕਾਲੀ ਅਤੇ ਗ਼ੈਰ ਸਮਕਾਲੀ ਲਿਖਤਾਂ ਨਾਲ ਮੁਲਾਂਕਣ ਕਰਨ ਉਪਰੰਤ ਇਹ ਸਪੱਸ਼ਟ ਹੈ ਕਿ ਉਸ ਦੁਆਰਾ ਵਰਣਨ ਕੀਤੀਆਂ ਗਈਆਂ ਲੜਾਈਆਂ ਪੂਰਬ ਖ਼ਾਲਸਾ ਕਾਲ ਵਿਚ ਉਸੇ ਹੀ ਕ੍ਰਮ ਅਨੁਸਾਰ ਹੋਈਆਂ ਜਿਵੇਂ ਕਿ ਉਸ ਨੇ ਅੰਕਿਤ ਕੀਤੀਆਂ ਪਰੰਤੂ ਇਹਨਾਂ ਦੀ ਗਿਣਤੀ ਬਾਰੇ ਅਸੀਂ ਸਪੱਸ਼ਟ ਰੂਪ ਵਿਚ ਕੁਝ ਨਹੀਂ ਕਹਿ ਸਕਦੇ। ਅਸੀਂ ਹੱਥਲੀ ਲਿਖਤ ਵਿਚ ਪੂਰਬ ਖ਼ਾਲਸਾ ਕਾਲ ਦੀਆਂ ਲੜਾਈਆਂ ਨੂੰ ਜੋ ਖ਼ਾਲਸਾ ਸਾਜਣ ਉਪਰੰਤ ਯੁੱਧਾਂ ਤੋਂ ਬਹੁਤ ਘੱਟ ਗਿਣਤੀ ਵਿਚ ਹਨ ਕੁਝ ਵਿਸਤ੍ਰਿਤ ਰੂਪ ਵਿਚ ਵਰਤਣ ਕੀਤਾ ਹੈ ਤਾਂ ਜੋ ਸੈਨਾਪਤਿ ਦੀ ਚੋਣਵੇਂ ਵਿਸ਼ੇ ਬਿਆਨ ਕਰਨ ਅਤੇ *ਬਚਿੱਤਰ ਨਾਟਕ* ਦੇ ਮੁਕਾਬਲੇ ਸੰਖੇਪ ਵਰਣਨ ਅਤੇ ਕਈ ਵਿਸ਼ਿਆਂ ਵਿਚ ਚੁੱਪ ਧਾਰਣ ਕਰਨ ਦੀ ਸ਼ੈਲੀ ਨੂੰ ਦਰਸਾਇਆ ਜਾ ਸਕੇ ਅਤੇ ਸਬੰਧਤ ਵਿਸ਼ਾ-ਵਸਤੂ ਦ੍ਰਿਸ਼ਟੀਮਾਨ ਹੋ ਸਕੇ।

ਭੰਗਾਣੀ ਦੀ ਲੜਾਈ ਜਮਨਾ ਦੇ ਕਿਨਾਰੇ ਪਾਉਂਟਾ ਤੋਂ ਛੇ ਮੀਲ ਉੱਤਰ ਵਲ ਭੰਗਾਣੀ ਦੇ ਸਥਾਨ ਉੱਤੇ 1688 ਈ. ਵਿਚ ਹੋਈ।[9] ਇਹ ਲੜਾਈ ਭੀਮ ਚੰਦ ਕਹਿਲੂਰੀਏ, ਫਤਹਿ ਸ਼ਾਹ ਗੜਵਾਲੀਏ ਅਤੇ ਹਰੀ ਚੰਦ ਹਦੂਰੀਏ ਆਦਿ ਪਹਾੜੀ ਰਾਜਿਆਂ ਨਾਲ ਲੜੀ ਗਈ। ਸੈਨਾਪਤਿ ਇਸ ਲੜਾਈ ਦਾ ਉਦੇਸ਼ 'ਜਗਤ ਕੇ ਉਧਾਰਿਬੇ ਕੋ ਆਯੋ ਪ੍ਰਭ ਤੁਹੀ ਹੈ' ਵਰਣਨ ਕਰਦਾ ਹੈ।[10] ਉਹ ਲਿਖਦਾ ਹੈ ਕਿ ਨਿਸਚੇ ਹੀ ਪਹਾੜੀ ਰਾਜੇ ਬੁੱਤ ਪੂਜ ਸਨ ਅਤੇ ਗੁਰੂ ਗੋਬਿੰਦ ਸਿੰਘ ਅਜਿਹੀ ਵਿਚਾਰਧਾਰਾ ਦੇ ਵਿਪਰੀਤ ਸਨ। ਉਹ ਗੁਰੂ ਸਾਹਿਬ ਦੇ ਯਤਨਸ਼ੀਲ ਹੋਣ ਉੱਤੇ ਵੀ ਆਪਣੀ ਵਿਚਾਰਧਾਰਾ ਨਾ ਬਦਲ ਸਕੇ ਅਤੇ ਗੁਰੂ ਸਾਹਿਬ ਦੀ ਚੜ੍ਹਦੀ ਕਲਾ ਨੂੰ ਵੇਖ ਕੇ ਭੈ-ਭੀਤ ਹੋ ਗਏ। ਸੈਨਾਪਤਿ ਇਹ ਵੀ ਵਰਣਨ ਕਰਦਾ ਹੈ ਕਿ ਗੁਰੂ ਸਾਹਿਬ ਨੇ ਮਾਖੋਵਾਲ (ਅਨੰਦਪੁਰ) ਨੂੰ ਆਪਣੀਆਂ ਸਰਗਰਮੀਆਂ ਦਾ ਕੇਂਦਰ ਬਣਾਇਆ।[11] ਸੈਨਾਪਤਿ ਗੁਰੂ ਸਾਹਿਬ ਦੇ ਮਾਖੋਵਾਲ ਵਿਚ ਕੁਝ ਸਮਾਂ ਬਤੀਤ ਕਰਨ ਉਪਰੰਤ ਪਾਉਂਟੇ ਜਾਣਾ ਅੰਕਿਤ ਕਰਦਾ ਹੈ। ਸੈਨਾਪਤਿ ਉਥੇ ਜਮਨਾ ਦੇ ਕਿਨਾਰੇ ਕੁਝ ਇਮਾਰਤਾਂ ਬਣਾਉਣ ਬਾਰੇ ਜ਼ਿਕਰ ਕਰਦਾ ਹੈ।[12] ਭਾਈ ਸੰਤੋਖ ਸਿੰਘ ਲਿਖਦੇ ਹਨ ਕਿ ਗੁਰੂ ਸਾਹਿਬ ਨੇ 'ਕਿਆਰ ਦੂਨ' ਵਿਚ ਜ਼ਮੀਨ ਲੈ ਕੇ ਇਕ ਕਿਲ੍ਹਾ ਬਣਾਇਆ ਜਿਸ ਦਾ ਨਾਮ 'ਪਾਉਂਟਾ' ਰਖਿਆ ਗਿਆ। ਭੰਗਾਣੀ ਦੀ ਲੜਾਈ ਇਸੇ ਕਿਲ੍ਹੇ ਵਿਚ ਹੋਈ।[13]

ਕੋਇਰ ਸਿੰਘ ਅਤੇ ਸੁਖਾ ਸਿੰਘ ਲਿਖਦੇ ਹਨ ਕਿ ਗੁਰੂ ਗੋਬਿੰਦ ਸਿੰਘ ਆਪਣੇ ਨਾਲ ਝੰਡਾ, ਨਗਾਰਾ ਅਤੇ ਕੁਝ ਸਿੱਖਾਂ ਨੂੰ ਲੈ ਕੇ ਆਏ। ਸੰਗਤਾਂ ਇਥੇ ਦਰਸ਼ਨਾਂ ਨੂੰ ਆਉਣ ਲੱਗੀਆਂ। ਗੁਰੂ ਸਾਹਿਬ ਨੇ ਇਥੇ ਆਪਣੀ ਫੌਜੀ ਤਾਕਤ ਨੂੰ ਵਧਾਇਆ। ਪਹਾੜੀ ਰਾਜੇ ਉਹਨਾਂ ਦੀ ਸੈਨਿਕ ਕਾਰਵਾਈ, ਝੂਲਦੇ ਨਿਸ਼ਾਨ ਅਤੇ ਵਜਦੇ ਨਗਾਰਿਆਂ ਨੂੰ ਕੇਵਲ ਆਪਣਾ ਹੀ ਹੱਕ ਸਮਝਦਿਆਂ ਹੋਇਆਂ ਪਸੰਦ ਨਹੀਂ ਕਰਦੇ ਸਨ। ਇਹ ਭਾਵੇਂ ਸਪੱਸ਼ਟ ਹੈ ਕਿ ਭੰਗਾਣੀ ਦੀ ਲੜਾਈ ਦਾ ਵੱਡਾ ਕਾਰਣ ਪਹਾੜੀ ਰਾਜਿਆਂ ਦੀ ਗੁਰੂ ਸਾਹਿਬ ਪ੍ਰਤੀ ਈਰਖਾ ਸੀ।[14] ਬਚਿੱਤਰ ਨਾਟਕ ਵਿਚ ਗੁਰੂ ਸਾਹਿਬ ਇਸ ਦਾ ਕੋਈ ਕਾਰਣ ਨਾ ਦਿੰਦੇ ਹੋਏ ਇਹ ਲਿਖਦੇ ਹਨ ਕਿ ਫਤਹਿ ਸ਼ਾਹ ਬਿਨਾ ਕਿਸੇ ਕਾਰਣ ਇਸ ਲੜਾਈ ਵਿਚ ਜੁਝ ਪਿਆ।

*ਫ਼ਤੇ ਸ਼ਾਹ ਕੋਪਾ ਤਬਿ ਰਾਜਾ,*
*ਲੋਹ ਪਰ੍ਹਾ ਹਮ ਸੋ ਬਿਨ ਕਾਜਾ।*[15]

ਨਿਸ਼ਚੇ ਹੀ ਭੰਗਾਣੀ ਦੇ ਯੁੱਧ ਤੋਂ ਪਹਿਲਾਂ ਫਤਿਹ ਸ਼ਾਹ ਦੇ ਗੁਰੂ ਸਾਹਿਬ ਨਾਲ ਸੁਖਾਵੇਂ ਸਬੰਧ ਸਨ ਪਰੰਤੂ ਇਸ ਲੜਾਈ ਤਕ ਹਾਲਾਤ ਬਦਲ ਚੁੱਕੇ ਸਨ ਅਤੇ ਗੁਰੂ ਸਾਹਿਬ ਦੇ ਅਨੁਭਵ ਵਿਚ ਕੇਵਲ ਉਸ ਨਾਲ ਮਿੱਤਰਤਾ ਹੀ ਦ੍ਰਿਸ਼ਟੀਮਾਨ ਹੋ ਰਹੀ ਸੀ। ਫਲਸਰੂਪ ਉਹਨਾਂ ਨੇ 'ਲੋਹ ਪਰਾ ਬਿਨ ਕਾਜਾ' ਦੇ ਸ਼ਬਦ ਅੰਕਿਤ ਕੀਤੇ ਹਨ। ਸੈਨਾਪਤਿ ਲਿਖਦਾ ਹੈ ਕਿ ਜਦੋਂ ਗੁਰੂ ਸਾਹਿਬ ਨੇ ਕਈ ਪ੍ਰਕਾਰ ਦੇ ਕੌਤਕ ਦਿਖਾਏ ਤਾਂ ਫਤਹਿ ਸ਼ਾਹ ਗੁੱਸੇ ਵਿਚ ਆ ਕੇ ਆਪਣੀ ਫੌਜ ਨਾਲ ਰਣਖੇਤਰ ਵਿਚ ਆ ਗਿਆ :

*ਅਨਿਕ ਭਾਂਤਿ ਲੀਲਾ ਤਹ ਕਰੀ।*
*ਫਤੇ ਸ਼ਾਹ ਸੁਨਿ ਕੇ ਮਨਿ ਧਰੀ।*
*ਬਹੁਤ ਕੋਪ ਮਨ ਮਾਹਿ ਬਸਾਯੋ।*
*ਫਉਜ ਬਨਾਇ ਜੁਧ ਕਉ ਆਯੋ ॥੮॥੫੦॥*[16]

ਸੈਨਾਪਤਿ ਲਿਖਦਾ ਹੈ ਕਿ ਗੁਰੂ ਜੀ ਦੇ ਪੰਜ ਸੂਰਮਿਆਂ ਨੇ ਇਸ ਲੜਾਈ ਨੂੰ ਜਿੱਤਿਆ

*ਪੰਚ ਬੀਰ ਜੋਧਾ ਬਲੀ ਜਿਨ ਜੀਤੇ ਸੰਗ੍ਰਾਮ।*[17]

ਸੈਨਾਪਤਿ ਨੇ ਗੁਰੂ ਸਾਹਿਬ ਵੱਲੋਂ ਲੜੇ ਜੋਧਿਆਂ ਦੇ ਨਾਮ ਅਤੇ ਸੰਗਰਾਮ ਦਾ ਵਰਣਨ ਬੜੀ ਦ੍ਰਿੜ੍ਹਤਾ ਨਾਲ ਕੀਤਾ ਹੈ। ਗੁਰੂ ਸਾਹਿਬ *ਬਚਿਤ੍ਰ ਨਾਟਕ* ਵਿਚ ਲਿਖਦੇ ਹਨ ਕਿ ਘਮਸਾਨ ਦੀ ਲੜਾਈ ਹੋਈ ਜਿਸ ਵਿਚ ਕੁਝ ਸੂਰਮੇ ਸ਼ਹੀਦ ਹੋ ਗਏ।[18] ਸੈਨਾਪਤਿ ਦੀ ਲਿਖਤ ਗੁਰੂ ਗੋਬਿੰਦ ਸਿੰਘ ਜੀ ਦੇ *ਬਚਿਤ੍ਰ ਨਾਟਕ* ਦੇ ਬਹੁਤ ਨੇੜੇ ਹੈ ਜੋ ਉਸ ਦੇ ਦਰਬਾਰੀ ਕਵੀ ਹੋਣ ਦੇ ਨਾਤੇ ਸੁਭਾਵਿਕ ਗੱਲ ਹੈ। ਲੜਾਈ ਦੇ ਦ੍ਰਿਸ਼ ਨੂੰ ਚਿਤਰਨ ਵਿਚ ਕੋਈ ਵੀ ਲੇਖਕ ਉਸ ਨੂੰ ਮਾਤ ਨਹੀਂ ਪਾਉਂਦਾ। ਉਸ ਨੇ ਬਹੁਤ ਸਾਰੇ ਸੂਰਮਿਆਂ ਦੀ ਬਹਾਦਰੀ ਦਾ ਵਰਣਨ ਵਿਸਥਾਰ ਨਾਲ ਕੀਤਾ ਹੈ। ਇਹ ਗੱਲ ਵੀ ਮਹੱਤਤਾ ਰੱਖਦੀ ਹੈ ਕਿ ਸੈਨਾਪਤਿ ਲੜਾਈ ਦੇ ਕਾਰਨਾਂ ਦਾ ਵਿਸਥਾਰ ਨਹੀਂ ਦਿੰਦਾ ਅਤੇ ਇਹ ਵੀ ਨਹੀਂ ਦੱਸਦਾ ਕਿ ਗੁਰੂ ਸਾਹਿਬ ਨੂੰ ਕਿਹੜੇ ਹਾਲਾਤ ਵਿਚ ਲੜਨ ਉੱਤੇ ਮਜਬੂਰ ਹੋਣਾ ਪਿਆ। ਕਈ ਲੇਖਕਾਂ ਨੇ ਲੜਾਈ ਦੇ ਕਾਰਨਾਂ ਉੱਤੇ ਚੋਖੀ ਰੋਸ਼ਨੀ ਪਾਈ ਹੈ। ਸੈਨਾਪਤਿ ਅਤੇ ਗੁਰੂ ਗੋਬਿੰਦ ਸਿੰਘ ਦੇ ਵਰਣਨ ਵਿਚ ਭੀਮ ਚੰਦ ਦੇ ਰੋਲ ਦਾ ਸੰਕੇਤ ਨਹੀਂ ਮਿਲਦਾ ਪਰੰਤੂ ਸਿੱਖ ਪਰੰਪਰਾ ਅਨੁਸਾਰ ਭੀਮ ਚੰਦ ਇਸ ਲੜਾਈ ਦਾ ਇਕ ਵੱਡਾ ਕਾਰਣ ਸੀ ਜਿਸ ਨੇ ਫਤਹਿ ਸ਼ਾਹ ਦੀ ਲੜਕੀ ਲਈ ਗੁਰੂ ਜੀ ਵੱਲੋਂ ਆਇਆ ਤੰਬੋਲ ਵਾਪਸ ਕਰਵਾ ਦਿੱਤਾ ਅਤੇ ਉਸ ਨੂੰ ਗੁਰੂ ਸਾਹਿਬ ਵਿਰੁੱਧ ਭੜਕਾਇਆ। ਸੈਨਾਪਤਿ ਵੱਲੋਂ ਦਿੱਤੀ ਗਈ ਜਾਣਕਾਰੀ ਨੂੰ ਦੂਜਿਆਂ ਸਰੋਤਾਂ ਦੀ ਸਹਾਇਤਾ ਉਪਰੰਤ ਅਸੀਂ ਇਸ ਲੜਾਈ ਸਬੰਧੀ ਉਪਲਬਧ ਸਮੱਗਰੀ ਦਾ ਪ੍ਰਮਾਣਿਕ ਮੁਲਾਂਕਣ ਕਰ ਸਕਦੇ ਹਾਂ। ਸੈਨਾਪਤਿ ਰਾਹੀਂ ਦਿੱਤੀ ਗਈ ਸਮੱਗਰੀ *ਬਚਿੱਤਰ ਨਾਟਕ* ਦੀ ਲਿਖਤ ਨੂੰ ਵਧੇਰੇ ਸਪੱਸ਼ਟ ਕਰਨ ਵਿਚ ਸਾਡੀ ਸਹਾਇਕ ਹੈ।

ਨਾਦੌਣ ਦੀ ਲੜਾਈ ਗੁਰੂ ਗੋਬਿੰਦ ਸਿੰਘ ਦੇ ਸਿੱਖਾਂ ਅਤੇ ਮੁਗਲ ਫੌਜ ਵਿਚਕਾਰ 1690 ਈ. ਵਿਚ ਹੋਈ।[19] ਗੁਰੂ ਗੋਬਿੰਦ ਸਿੰਘ ਅਤੇ ਸੈਨਾਪਤਿ ਨੇ ਇਸ ਲੜਾਈ ਦੀ ਮਿਤੀ ਜਾਂ ਸਾਲ ਅੰਕਿਤ ਨਹੀਂ ਕੀਤਾ। ਕੁਝ ਇਤਿਹਾਸਕਾਰ ਅਤੇ ਲੇਖਕ ਸੇਵਾ ਸਿੰਘ ਦੁਆਰਾ ਦਿੱਤੇ ਗਏ ਸਾਲ 1690 ਈ. ਨੂੰ ਹੀ ਸਵੀਕਾਰ ਕਰਦੇ ਹਨ[20] ਸੈਨਾਪਤਿ ਇਸ ਲੜਾਈ ਦਾ ਵਰਣਨ ਕਰਦਿਆਂ ਹੋਇਆਂ ਲਿਖਦਾ ਹੈ ਕਿ ਇਹ ਲੜਾਈ ਗੁਰੂ ਸਾਹਿਬ ਨੇ ਪਹਾੜੀ ਰਾਜਿਆਂ ਦੀ ਸਹਾਇਤਾ ਲਈ ਕੀਤੀ।[21]

*ਰਾਜਨ ਕੇ ਹਿਤ ਕਾਰਨੈ ਕੀਓ ਜੁਧ ਇਸ ਜਾਨ*

ਸੈਨਾਪਤਿ ਲਿਖਦਾ ਹੈ ਕਿ ਮੀਆਂ ਖਾਂ ਵੱਲੋਂ ਭੇਜੇ ਗਏ ਅਲਫ਼ ਖਾਂ ਨੇ ਨਾਦੌਣ ਉੱਤੇ ਚੜ੍ਹਾਈ ਕੀਤੀ। ਕਹਿਲੂਰ ਦਾ ਰਾਜਾ ਭੀਮ ਚੰਦ ਉਸ ਸਮੇਂ ਕੁਝ ਪਹਾੜੀ ਰਾਜਿਆਂ ਨਾਲ

ਚੰਗੇ ਸਬੰਧ ਨਹੀਂ ਰੱਖਦਾ ਸੀ। ਉਹ ਲੜਾਈ ਲਈ ਤਿਆਰ ਹੋ ਗਿਆ ਅਤੇ ਕੁਝ ਹੋਰ ਪਹਾੜੀ ਰਾਜਿਆਂ ਨੂੰ ਆਪਣੇ ਨਾਲ ਰਲਾ ਲਿਆ। ਉਸ ਨੇ ਗੁਰੂ ਸਾਹਿਬ ਨੂੰ ਵੀ ਸਹਾਇਤਾਂ ਲਈ ਲਿਖਿਆ।[22] ਗੁਰੂ ਸਾਹਿਬ *ਬਚਿੱਤਰ ਨਾਟਕ* ਵਿਚ ਲਿਖਦੇ ਹਨ ਕਿ ਅਲਫ਼ ਖਾਂ ਦੇ ਨਾਦੌਣ ਉੱਤੇ ਚੜ੍ਹਾਈ ਕਰਨ ਦੇ ਫਲਸਰੂਪ ਭੀਮ ਚੰਦ ਦਾ ਵੈਰ ਵੱਧ ਗਿਆ।[23] ਸੈਨਾਪਤਿ ਅਤੇ ਗੁਰੂ ਗੋਬਿੰਦ ਸਿੰਘ ਤੋਂ ਲੜਾਈ ਦੇ ਕਾਰਣਾਂ ਦਾ ਪਤਾ ਨਹੀਂ ਚਲਦਾ। ਕਈ ਲੇਖਕ ਜਿਵੇਂ ਕਰਤਾਰ ਸਿੰਘ ਨੇ ਲਿਖਿਆ ਹੈ ਕਿ ਪਹਾੜੀ ਰਾਜਿਆਂ ਨੇ ਕਈ ਸਾਲਾਂ ਤੋਂ ਦਿੱਲੀ ਦੇ ਬਾਦਸ਼ਾਹ ਦਾ ਕਰ ਨਹੀਂ ਦਿੱਤਾ ਸੀ। ਸੰਮਤ 1747 (1690 ਈ.) ਵਿਚ ਜੰਮੂ ਦੇ ਹਾਕਮ ਮੀਆਂ ਖਾਂ ਨੂੰ ਦਿੱਲੀ ਤੋਂ ਕਰ ਵਸੂਲੀ ਦਾ ਹੁਕਮ ਆਇਆ। ਉਸ ਸਮੇਂ ਕਾਂਗੜੇ ਤੇ ਜੰਮੂ ਦੇ ਫੌਜਦਾਰ ਇਹ ਕਰ ਵਸੂਲ ਕਰਦੇ ਸਨ। ਉਹਨਾਂ ਨੂੰ ਕਰ ਨਾ ਮਿਲਣ ਉੱਤੇ ਉਹਨਾਂ ਲਾਹੌਰ ਦੇ ਗਵਰਨਰ ਤੋਂ ਫੌਜੀ ਸਹਾਇਤਾ ਮੰਗੀ। ਕੋਇਰ ਸਿੰਘ ਲਿਖਦਾ ਹੈ ਕਿ ਮੀਆਂ ਖਾਂ ਕਰ ਲੈਣ ਲਈ ਜੰਮੂ ਗਿਆ ਅਤੇ ਅਲਫ਼ ਖਾਂ ਨੂੰ ਨਾਦੌਣ ਵਲ ਭੇਜਿਆ। ਇਸ ਦੀ ਟੱਕਰ ਭੀਮ ਚੰਦ ਨਾਲ ਹੋਈ। ਕਾਂਗੜੇ ਦਾ ਰਾਜਾ ਕ੍ਰਿਪਾਲ ਚੰਦ ਅਤੇ ਬਿਜੜਵਾਲ ਦਾ ਰਾਜਾ ਦਿਆਲ ਅਲਫ਼ ਖਾਂ ਨਾਲ ਮਿਲ ਗਏ। ਅਲਫ਼ ਖਾਂ ਨਾਲ ਭਾਵੇਂ ਕੁਝ ਪਹਾੜੀ ਰਾਜੇ ਆ ਮਿਲੇ ਸਨ ਪਰ ਫਿਰ ਵੀ ਉਸ ਦੀ ਤਾਕਤ ਭੀਮ ਚੰਦ ਦੇ ਮੁਕਾਬਲੇ ਘੱਟ ਸੀ। ਇਸ ਸਮੇਂ ਭੀਮ ਚੰਦ ਨਾਲ ਰਾਮ ਸਿੰਘ, ਪ੍ਰਿਥਵੀ ਚੰਦ, ਸੁਖਦੇਵ ਆਦਿ ਰਾਜੇ ਸਨ ਅਤੇ ਗੁਰੂ ਗੋਬਿੰਦ ਸਿੰਘ ਦੇ ਵੀ ਸਿੱਖ ਸ਼ਾਮਿਲ ਸਨ। ਸੈਨਾਪਤਿ ਇਸ ਲੜਾਈ ਵਿਚ ਸ਼ਾਮਲ ਹੋਣ ਵਾਲੇ ਰਾਜਿਆਂ ਸਬੰਧੀ ਵਿਸਤਰਿਤ ਜਾਣਕਾਰੀ ਨਾ ਦਿੰਦਿਆਂ ਹੋਇਆਂ ਦੱਸਦਾ ਹੈ ਕਿ ਗੁਰੂ ਸਾਹਿਬ ਸੰਗਰਾਮ ਹਿੱਤ ਆਪਣੀ ਫੌਜ ਨਾਲ ਆਏ।[24] ਸੈਨਾਪਤਿ ਲਿਖਦਾ ਹੈ ਕਿ ਗੁਰੂ ਜੀ ਦੀ ਫੌਜ ਨੇ ਵੈਰੀ ਦੀ ਫੌਜ ਨੂੰ ਭਾਜੜ ਪਾ ਦਿੱਤੀ; ਇਹ ਲੜਾਈ ਅੱਧੀ ਰਾਤ ਤੱਕ ਹੁੰਦੀ ਰਹੀ ਅਤੇ ਅਲਫ਼ ਖਾਂ ਭੱਜ ਗਿਆ। *ਬਚਿੱਤਰ ਨਾਟਕ* ਵਿਚ ਇਸ ਲੜਾਈ ਦਾ ਵਿਸਥਾਰ ਦਿੱਤਾ ਗਿਆ ਹੈ ਅਤੇ ਇਸ ਲੜਾਈ ਵਿਚ ਲੜੇ ਸੂਰਮਿਆਂ ਸਬੰਧੀ ਲਾਭਦਾਇਕ ਜਾਣਕਾਰੀ ਮਿਲਦੀ ਹੈ। ਇਹ ਵੀ ਪਤਾ ਲੱਗਦਾ ਹੈ ਕਿ ਗੁਰੂ ਸਾਹਿਬ ਨੇ ਵੈਰੀ ਸੂਰਮਿਆਂ ਦਾ ਟਾਕਰਾ ਕੀਤਾ।[25] ਸੈਨਾਪਿਤ ਇਸ ਵਿਸਥਾਰ ਬਾਰੇ ਕੋਈ ਜਾਣਕਾਰੀ ਨਹੀਂ ਦਿੰਦਾ। ਉਹ ਨਾਦੌਣ ਦੀ ਲੜਾਈ ਦੇ ਸੰਖੇਪ ਹਾਲ ਤੋਂ ਪਿਛੋਂ ਗੁਰੂ ਸਾਹਿਬ ਦੇ ਅਲਸੂਨ ਦੇ ਨੇੜੇ ਪਹੁੰਚਣ ਅਤੇ ਸਿੰਘਾਂ ਦੇ ਅਲਸੂਨ ਨੂੰ ਲੁੱਟਣ ਬਾਰੇ ਜਾਣਕਾਰੀ ਦਿੰਦਾ ਹੈ।[26] ਅਲਸੂਨ ਦੀ ਲੜਾਈ ਅਤੇ ਲੁੱਟਮਾਰ ਸਬੰਧੀ ਜਾਣਕਾਰੀ ਦਾ ਉਹ ਪਰਥਮ ਸਰੋਤ ਹੈ।

*ਬਚਿੱਤਰ ਨਾਟਕ* ਤੋਂ ਉਪਰੰਤ ਸੈਨਾਪਤਿ ਦੀ ਲਿਖਤ ਨਾਦੌਣ ਦੀ ਲੜਾਈ ਸਬੰਧੀ ਲਾਭਦਾਇਕ ਸਿੱਧ ਹੁੰਦੀ ਹੈ। ਸੈਨਾਪਤਿ ਨੇ ਇਸ ਲੜਾਈ ਸਬੰਧੀ ਭਾਵੇਂ ਸੰਖੇਪ ਹੀ ਲਿਖਿਆ ਹੈ ਪਰੰਤੂ ਮਹੱਤਵਯੋਗ ਵਿਸ਼ੇ ਛੋਹੇ ਹਨ।

ਖਾਨਜ਼ਾਦਾ ਅਤੇ ਹੁਸੈਨੀ ਨਾਲ ਲੜਾਈਆਂ ਸਬੰਧੀ ਸੈਨਾਪਤਿ ਇਕ ਮਹੱਤਵਪੂਰਨ ਤੇ ਪ੍ਰਥਮ ਸਰੋਤ ਹੈ। ਪੂਰਬ ਖਾਲਸਾ ਕਾਲ ਦੀਆਂ ਲੜਾਈਆਂ ਵਿਚ ਨਾਦੌਣ ਦੀ ਲੜਾਈ ਤੋਂ ਉਪਰੰਤ ਗੁਰੂ ਗੋਬਿੰਦ ਸਿੰਘ ਜੀ ਦੀ ਝੜੱਪ ਔਰੰਗਜ਼ੇਬ ਦੇ ਮਨਸਬਦਾਰ ਦਿਲਾਵਰ ਖਾਂ ਦੇ ਪੁੱਤਰ ਰੁਸਤਮ ਖਾਂ ਨਾਲ ਹੋਈ ਜਿਸ ਨੂੰ ਗੁਰੂ ਸਾਹਿਬ ਨੇ *ਬਚਿੱਤਰ ਨਾਟਕ* ਵਿਚ

ਖਾਨਜ਼ਾਦਾ ਕਰ ਕੇ ਲਿਖਿਆ ਹੈ। ਸੈਨਾਪਤਿ ਲਿਖਦਾ ਹੈ ਕਿ ਖਾਨਜ਼ਾਦੇ ਦੀ ਕਈ ਹਜ਼ਾਰ ਯੋਧਿਆਂ ਦੀ ਫੌਜ ਗੁਰੂ ਸਾਹਿਬ ਦੇ ਵਿਰੁੱਧ ਆ ਚੜ੍ਹੀ ਪਰ ਇਹ ਫੌਜ ਨਦੀ ਦੇ ਪਾਣੀ ਕਰਕੇ ਰੁੱਕ ਗਈ ਜਿਸ ਦਾ ਪਤਾ ਗੁਰੂ ਜੀ ਨੂੰ ਲੱਗ ਗਿਆ ਅਤੇ ਉਹਨਾਂ ਨੇ ਫੌਜੀ ਤਿਆਰੀ ਕਰ ਲਈ। ਸੈਨਾਪਤਿ ਅਨੁਸਾਰ ਗੁਰੂ ਸਾਹਿਬ ਦੇ ਨਗਾਰਿਆਂ ਦੀ ਅਵਾਜ਼ ਸੁਣ ਕੇ ਰੁਸਤਮ ਖਾਂ ਕੁਝ ਦੇਰ ਦੀ ਲੜਾਈ ਉਪਰੰਤ ਹੌਂਸਲਾ ਛੱਡ ਗਿਆ। ਅੰਤ ਵਿਚ ਰੁਸਤਮ ਖਾਂ ਸ਼ਰਮਿੰਦਾ ਹੋਇਆ ਆਪਣੇ ਵਿਰੋਧੀਆਂ ਦਾ ਕੁਝ ਨਾ ਵਿਗਾੜ ਸਕਿਆ ਅਤੇ ਜਾਂਦੇ ਸਮੇਂ ਬਰਵਾਂ ਪਿੰਡ ਨੂੰ ਲੁੱਟ ਕੇ ਲੈ ਗਿਆ। ਬਰਵਾਂ ਪਿੰਡ ਦੀ ਹਾਨੀ ਸਬੰਧੀ ਗੁਰੂ ਸਾਹਿਬ ਨੇ ਬਚਿੱਤਰ ਨਾਟਕ ਵਿਚ ਵਰਣਨ ਕੀਤਾ ਹੈ। ਸੈਨਾਪਤਿ ਨੇ ਭਾਵੇਂ ਇਸ ਲੜਾਈ ਨੂੰ ਸੰਖੇਪ ਵਿਚ ਅੰਕਿਤ ਕੀਤਾ ਹੈ ਪਰੰਤੂ ਜੋ ਪੱਖ ਉਸ ਨੇ ਛੋਹੇ ਹਨ ਸਾਡੀ ਜਾਣਕਾਰੀ ਲਈ ਵਡਮੁਲੇ ਹਨ। ਇਸ ਦੇ ਨਾਲ ਸੈਨਾਪਤਿ ਹੁਸੈਨੀ ਦੀ ਲੜਾਈ ਦਾ ਵਰਣਨ ਕਰਦਿਆਂ ਹੋਇਆਂ ਲਿਖਦਾ ਹੈ ਕਿ ਖਾਨਜ਼ਾਦੇ (ਰੁਸਤਮ ਖਾਂ) ਦੇ ਵਾਪਸ ਜਾਣ ਉਤੇ ਹੁਸੈਨੀ ਜੋ ਦਿਲਾਵਰ ਖਾਂ ਦਾ ਗੁਲਾਮ ਸੀ, ਨੇ ਗੁਰੂ ਸਾਹਿਬ ਵਿਰੁੱਧ ਚੜ੍ਹਾਈ ਕੀਤੀ।

ਗੁਰੂ ਗੋਬਿੰਦ ਸਿੰਘ ਨੇ ਹੁਸੈਨੀ ਦੀ ਲੜਾਈ ਨੂੰ ਇਕ ਪੂਰੇ ਅਧਿਆਇ ਵਿਚ ਲਿਖਿਆ ਹੈ ਪਰੰਤੂ ਸੈਨਾਪਤਿ ਨੇ ਕਈ ਨੁਕਤੇ ਛੱਡ ਦਿੱਤੇ ਹਨ। ਸੇਵਾ ਸਿੰਘ ਦੇ *ਸ਼ਹੀਦ ਬਿਲਾਸ* ਵਿਚ ਇਸ ਲੜਾਈ ਦੀ ਮਿਤੀ 20 ਮਾਰਚ 1696 ਅੰਕਿਤ ਕੀਤੀ ਹੈ।[27] ਸੈਨਾਪਤਿ ਨੇ ਹੁਸੈਨੀ ਦੀ ਚੜ੍ਹਾਈ ਨੂੰ ਬਹੁਤ ਸੰਖੇਪ ਰੂਪ ਦਿੱਤਾ ਹੈ ਪਰੰਤੂ *ਬਚਿੱਤਰ ਨਾਟਕ* ਤੋਂ ਇਸ ਲੜਾਈ ਸਬੰਧੀ ਵਧੇਰੇ ਵਿਸਥਾਰ ਮਿਲਦੀ ਹੈ ਕਿ ਹੁਸੈਨੀ ਜੋ ਗੁਰੂ ਸਾਹਿਬ ਵਿਰੁੱਧ ਚੜ੍ਹਾਈ ਕਰਕੇ ਆਇਆ, ਪਹਾੜੀ ਰਾਜਿਆਂ ਨਾਲ ਉਲਝ ਗਿਆ। *ਬਚਿੱਤਰ ਨਾਟਕ* ਵਿਚ ਰਾਜਿਆਂ ਦੇ ਨਾਂ ਵੀ ਅੰਕਿਤ ਹਨ। ਸੈਨਾਪਤਿ ਦੀ ਲਿਖਤ ਤੋਂ ਪਤਾ ਲਗਦਾ ਹੈ ਕਿ ਹੁਸੈਨੀ ਗੁਰੂ ਜੀ ਤੱਕ ਨਾ ਪਹੁੰਚ ਸਕਿਆ। ਸੈਨਾਪਤਿ ਨੇ ਰੁਸਤਮ ਖਾਂ ਅਤੇ ਹੁਸੈਨੀ ਦੀ ਚੜ੍ਹਾਈ ਦਾ ਜੋ ਵਰਣਨ ਕੀਤਾ ਹੈ ਉਹ ਕਿਸੇ ਸਮਕਾਲੀ ਸਰੋਤ ਵਿਚ ਉਪਲਬਧ ਨਹੀਂ ਹੈ। ਕਈਆਂ ਲਿਖਤਾਂ ਵਿਚ ਇਸ ਲੜਾਈ ਦਾ ਕੋਈ ਵਰਣਨ ਨਹੀਂ ਮਿਲਦਾ।

*ਸ੍ਰੀ ਗੁਰ ਸੋਭਾ* ਤੋਂ ਪੂਰਬ ਖਾਲਸਾ ਕਾਲ ਦੀਆਂ ਲੜਾਈਆਂ ਸਬੰਧੀ ਵਡਮੁੱਲੀ ਜਾਣਕਾਰੀ ਮਿਲਦੀ ਹੈ। *ਬਚਿੱਤਰ ਨਾਟਕ* ਇਹਨਾਂ ਲੜਾਈਆਂ ਦਾ ਮੁੱਖ ਸਰੋਤ ਹੈ।

ਸੈਨਾਪਤਿ ਨੇ ਖਾਲਸੇ ਦੀ ਸਾਜਨਾ ਅਤੇ ਇਸ ਉਪਰੰਤ ਵਾਪਰੀਆਂ ਇਤਿਹਾਸਕ ਘਟਨਾ ਉਤੇ ਡੂੰਘੀ ਰੌਸ਼ਨੀ ਪਾਈ ਹੈ। ਉਹ ਸਿੱਖ-ਮੁਗਲ ਸੰਘਰਸ਼ ਅਤੇ ਪਹਾੜੀ ਰਾਜਿਆਂ ਦੀਆਂ ਖਾਲਸੇ ਨਾਲ ਲੜਾਈਆਂ (aggressive defensive battles) ਉੱਤੇ ਆਪਣੀ ਲਿਖਤ ਨੂੰ ਕੇਂਦਰਿਤ ਕਰਦਾ ਹੈ। ਉਹ ਖਾਲਸੇ ਦੀ ਸਾਜਨਾ ਦੀ ਮਿਤੀ ਜਾਂ ਸਾਲ ਅੰਕਿਤ ਨਹੀਂ ਕਰਦਾ। ਆਧੁਨਿਕ ਲੇਖਕ ਤੇ ਇਤਿਹਾਸਕਾਰ 1699 ਈ. ਨੂੰ ਖਾਲਸੇ ਦੀ ਸਾਜਨਾ ਦਾ ਸਾਲ ਮੰਨਦੇ ਹਨ। ਸੈਨਾਪਤਿ ਵੈਸਾਖ ਦੇ ਮਹੀਨੇ ਦਾ ਵਰਣਨ ਕਰਦਾ ਹੈ। ਗੁਰੂ ਗੋਬਿੰਦ ਸਿੰਘ ਵੀ ਇਸ ਮਹੱਤਵ ਯੋਗ ਘਟਨਾ ਦਾ ਕੋਈ ਮਹੀਨਾ ਜਾਂ ਸਾਲ ਨਹੀਂ ਦਿੰਦੇ। ਇਹਨਾਂ ਤੋਂ ਉਪਰੰਤ ਦੀਆਂ ਲਿਖਤਾਂ ਵੀ ਇਸ ਸਬੰਧੀ ਚੁੱਪ ਹਨ। ਕੋਇਰ ਸਿੰਘ, ਕੇਸਰ ਸਿੰਘ ਛਿੱਬਰ ਅਤੇ ਸਰੂਪ ਦਾਸ ਭੱਲਾ ਆਦਿ ਲੇਖਕ ਇਸ ਸਬੰਧ

ਵਿਚ ਸਾਡੀ ਬਹੁਤੀ ਸਹਾਇਤਾ ਨਹੀਂ ਕਰਦੇ। ਫਲਸਰੂਪ ਅਜੋਕੇ ਲੇਖਕ ਇਸ ਸਬੰਧੀ ਭਿੰਨ ਭਿੰਨ ਰਾਏ ਰੱਖਦੇ ਹਨ। ਸੇਵਾ ਸਿੰਘ *ਸ਼ਹੀਦ ਬਿਲਾਸ* ਵਿਚ ਖਾਲਸੇ ਦੀ ਸਾਜਨਾ ਦਾ ਸੰਮਤ 1752 ਵੈਸਾਖ (1695 ਈ.) ਅੰਕਿਤ ਕਰਦਾ ਹੈ।[28] ਰਤਨ ਸਿੰਘ ਭੰਗੂ ਆਪਣੀ ਰਚਨਾ *ਪ੍ਰਾਚੀਨ ਪੰਥ ਪ੍ਰਕਾਸ਼* ਸਿੰਘ ਖਾਲਸੇ ਦੀ ਸਾਜਨਾ ਦਾ ਸੰਮਤ 1752 ਵੈਸਾਖ ਦੱਸਦੇ ਹਨ।[29] ਗਿਆਨੀ ਗਿਆਨ ਸਿੰਘ ਆਪਣੇ *ਪੰਥ ਪ੍ਰਕਾਸ਼* (1878 ਈ.) ਵਿਚ ਵੈਸਾਖ 1756 (1699 ਈ.) ਦਰਜ ਕਰਦੇ ਹਨ। ਬਹੁ ਗਿਣਤੀ ਵਿਚ ਲੇਖਕ ਇਸ ਸਾਲ ਨੂੰ ਸਵੀਕਾਰ ਕਰਦੇ ਹਨ। ਇਸ ਸਬੰਧੀ ਇਕ ਹੋਰ ਦਲੀਲ ਇਹ ਵੀ ਹੋ ਸਕਦੀ ਹੈ ਕਿ ਹੁਕਮਨਾਮਿਆਂ ਵਿਚ ਇਸ ਸਾਲ ਤੋਂ ਉਪਰੰਤ ਖਾਲਸਾ ਸ਼ਬਦ ਦੀ ਵਰਤੋਂ ਕੀਤੀ ਗਈ ਹੈ[30] ਅਤੇ ਮਸੰਦਾਂ ਦੀ ਪ੍ਰਥਾ ਨੂੰ ਅੱਗੇ ਲਈ ਬੰਦ ਕਰ ਦਿੱਤਾ ਗਿਆ। ਫਲਸਰੂਪ ਸਮੂਹ ਸੰਗਤਾਂ ਨੂੰ ਖਾਲਸਾ ਕਰ ਲਿਆ ਗਿਆ ਅਰਥਾਤ ਗੁਰੂ ਸਾਹਿਬਾਨ ਨਾਲ ਸਿੱਧੇ ਸਬੰਧ ਜੋੜ ਲਏ ਗਏ।[31]

*ਬਚਿੱਤਰ ਨਾਟਕ* ਵਿਚ ਗੁਰੂ ਗੋਬਿੰਦ ਸਿੰਘ ਨੇ ਆਪਣੇ ਜੀਵਨ ਦਾ ਮਿਸ਼ਨ ਸਪੱਸ਼ਟ ਕੀਤਾ ਹੈ।[32] ਖਾਲਸੇ ਦੀ ਸਾਜਨਾ ਦਾ ਉਦੇਸ਼ ਧਰਮ ਦਾ ਪ੍ਰਸਾਰ ਅਤੇ ਬੁਰਿਆਈ ਤੇ ਜ਼ੁਲਮ ਦਾ ਅਨੁਸਾਦ ਕਰਨਾ ਸੀ। ਸੈਨਾਪਤਿ *ਬਚਿੱਤਰ ਨਾਟਕ* ਦੀ ਲਿਖਤ ਅਨੁਸਾਰ ਚਲਿਆ ਹੈ। ਖਾਲਸੇ ਦੀ ਸਾਜਨਾ ਦੇ ਉਦੇਸ਼ ਸਬੰਧੀ ਉਹ ਲਿਖਦਾ ਹੈ :

*ਅਸੁਰ ਸਿਘਾਰਬੇ ਕੋ ਦੁਰਜਨ ਕੇ ਮਾਰਬੇ ਕੋ।*
*ਸੰਕਟ ਨਿਵਾਰਬੇ ਕੋ ਖਾਲਸਾ ਬਨਾਯੋ ਹੈ।*[33]

ਇਸ ਤੋਂ ਛੁਟ ਗੁਰੂ ਗੋਬਿੰਦ ਸਿੰਘ ਖਾਲਸਾ ਭਾਈਚਾਰੇ ਨਾਲ ਸਬੰਧਤ ਅੰਦਰੂਨੀ ਸੁਧਾਰ ਕਰਨ ਵਿਚ ਵਿਸ਼ਵਾਸ ਰੱਖਦੇ ਸਨ। ਇਹ ਸੁਧਾਰ ਮੁੱਖ ਰੂਪ ਵਿਚ ਮਸੰਦਾਂ ਦੀ ਵਿਚੋਲਗੀ ਖ਼ਤਮ ਕਰਨਾ ਸੀ ਜਿਹਨਾਂ ਵਿਚ ਸਮੇਂ ਦੇ ਬੀਤਣ ਨਾਲ ਭ੍ਰਿਸ਼ਟਾਚਾਰ ਨੇ ਪੂਰੀ ਥਾਂ ਲੈ ਲਈ ਸੀ। ਇਸ ਲਈ ਗੁਰੂ ਸਾਹਿਬ ਨੇ ਖਾਲਸਾ ਸਾਜਨ ਸਮੇਂ ਮਸੰਦਾਂ ਦਾ ਤਿਆਗ ਕਰਨ ਅਤੇ ਗੁਰੂ ਨਾਲ ਸਿੱਧੇ ਸਬੰਧ ਰੱਖਣ ਦਾ ਹੁਕਮ ਦਿੱਤਾ। ਸੈਨਾਪਤਿ ਦੇ ਸ਼ਬਦ ਸਪੱਸ਼ਟ ਰੂਪ ਵਿਚ ਸਥਿਤੀ ਨੂੰ ਦਰਸਾਉਣ ਦੇ ਲਿਖਾਇਕ ਹਨ :

*ਕਰਨਹਾਰ ਕਰਤਾਰ ਹੁਕਮ ਕਰਤੇ ਕੀਆ।*
*ਕਰ ਮਸੰਦ ਸਭਿ ਦੂਰਿ ਖਾਲਸਾ ਕਰਿ ਲੀਆ।*[34]

ਗੁਰੂ ਗੋਬਿੰਦ ਸਿੰਘ ਦੇ ਹੁਕਮਨਾਮੇ ਮਸੰਦਾਂ ਦੀ ਪ੍ਰਥਾ ਨੂੰ ਖ਼ਤਮ ਕਰਨ ਸਬੰਧੀ ਪਹਿਲੇ ਦਰਜੇ ਦੀ ਗਵਾਹੀ ਪੇਸ਼ ਕਰਦੇ ਹਨ। ਗੁਰੂ ਸਾਹਿਬ ਨੇ ਆਪਣੇ ਸ਼ਰਧਾਲੂਆਂ ਨੂੰ ਭੇਟਾ ਸਿਧੀਆਂ ਉਹਨਾਂ ਕੋਲ ਲਿਆਉਣ ਦੇ ਹੁਕਮ ਦਿੱਤੇ। ਭਾਈ ਗੁਰਦਾਸ ਦੂਜਾ ਇਸ ਸਬੰਧ ਵਿਚ ਲਿਖਦਾ ਹੈ ਕਿ ਗੁਰੂ ਸਾਹਿਬ ਨੇ ਖਾਲਸੇ ਨਾਲ ਸਿੱਧੇ ਸਬੰਧ ਜੋੜ ਲਏ।

ਸੈਨਾਪਤਿ ਨੇ ਖੰਡੇ ਦੇ ਅੰਮ੍ਰਿਤ ਛਕਾਉਣ ਸਬੰਧੀ ਲਾਭਦਾਇਕ ਰੌਸ਼ਨੀ ਪਾਈ ਹੈ। ਖੰਡੇ ਦੀ ਪਾਹੁਲ ਆਉਣ ਵਾਲੇ ਸਮੇਂ ਵਿਚ ਪੰਜ ਪਿਆਰਿਆਂ ਦੁਆਰਾ ਦਿੱਤੀ ਜਾਣੀ ਸੀ ਇਸ ਲਈ ਮਸੰਦਾਂ ਦੀ ਲੋੜ ਨੂੰ ਖ਼ਤਮ ਕਰ ਦਿੱਤਾ ਗਿਆ। ਸੈਨਾਪਤਿ ਖਾਲਸਾ ਸਾਜਨ ਸਬੰਧੀ ਪੰਜਵੇਂ ਅਧਿਆਇ ਵਿਚ ਜਿਸ ਦਾ ਸਿਰਲੇਖ 'ਬਚਨ ਪ੍ਰਕਾਸ਼' ਹੈ ਮਸੰਦਾਂ ਨਾਲ ਸਬੰਧਾਂ ਦੀ ਮਨਾਹੀ ਉੱਤੇ ਜ਼ੋਰ ਦਿੰਦਾ ਹੈ। ਖਾਲਸੇ ਨੂੰ ਖੰਡੇ ਦਾ ਅੰਮ੍ਰਿਤ ਛਕਾਉਣ ਬਾਰੇ

ਸੈਨਾਪਤਿ ਦੀ ਗਵਾਹੀ ਮਹੱਤਵਪੂਰਨ ਹੈ :

*ਖਾਂਡੇ ਕੀ ਪਾਹਿਲ ਦਈ ਕਰਨਹਾਰ ਪ੍ਰਭ ਸੋਇ।*
*ਕੀਓ ਦਸੋ ਦਿਸ ਖਾਲਸਾ ਤਾਂ ਬਿਨ ਅਵਰ ਨ ਕੋਇ।*[35]

ਸੈਨਾਪਤਿ ਭਾਵੇਂ ਬਹੁਤ ਸਾਰੀ ਉਚੇਚੀ ਜਾਣਕਾਰੀ ਦਿੰਦਾ ਹੈ ਪਰੰਤੂ ਉਹ ਪਾਹੁਲ ਤਿਆਰ ਕਰਨ ਦੇ ਢੰਗ ਅਤੇ ਉਸ ਸਮੇਂ ਪੜ੍ਹੀ ਗਈ ਬਾਣੀ ਸਬੰਧੀ ਕੋਈ ਰੌਸ਼ਨੀ ਨਹੀਂ ਪਾਉਂਦਾ। ਕੋਇਰ ਸਿੰਘ ਅਨੁਸਾਰ ਇਕ ਬਰਤਨ ਵਿਚ ਪਾਣੀ ਪਾਇਆ ਗਿਆ ਅਤੇ ਬਾਣੀ ਦੀਆਂ ਤੁਕਾਂ ਪੜ੍ਹੀਆਂ ਗਈਆਂ।[36] ਕੇਸਰ ਸਿੰਘ ਛਿੱਬਰ ਤੇ ਸੁੱਖਾ ਸਿੰਘ ਕੁਝ ਪਤਾਸਿਆਂ ਦਾ ਵਰਣਨ ਕਰਦੇ ਹਨ ਜੋ ਪਾਣੀ ਵਿਚ ਘੋਲੇ ਗਏ ਅਤੇ ਜਿਸ ਨੂੰ ਅੰਮ੍ਰਿਤ ਦਾ ਨਾਮ ਦਿੱਤਾ ਗਿਆ।[37] ਸਰੂਪ ਦਾਸ ਭੱਲਾ ਇਕ ਲੋਹੇ ਦੇ ਬਰਤਨ ਦਾ ਵਰਣਨ ਕਰਦਾ ਹੈ ਜਿਸ ਵਿਚ ਪਾਣੀ ਨੂੰ ਖੰਡੇ ਜਾਂ ਦੋ ਧਾਰਾ ਕਿਰਪਾਨ ਨਾਲ ਹਿਲਾਇਆ ਗਿਆ ਅਤੇ ਬਾਣੀ ਪੜ੍ਹੀ ਗਈ ਜਿਸ ਉਪਰੰਤ ਇਹ ਸਿੱਖਾਂ ਨੂੰ ਪਿਲਾਇਆ ਗਿਆ। ਰਤਨ ਸਿੰਘ ਭੰਗੂ ਨੇ ਵੀ ਖੰਡੇ ਦੀ ਪਾਹੁਲ ਦਾ ਜ਼ਿਕਰ ਕੀਤਾ ਹੈ। ਇਸ ਪ੍ਰਕਾਰ ਖੰਡੇ ਦੀ ਪਵਿੱਤਰ ਵਰਤੋਂ ਨਾਲ ਪਾਣੀ ਵਿਚ ਪਤਾਸੇ ਪਾ ਕੇ ਗੁਰਬਾਣੀ ਦੇ ਪੜ੍ਹਨ ਨਾਲ ਅੰਮ੍ਰਿਤ ਤਿਆਰ ਕੀਤਾ ਗਿਆ।

ਸੈਨਾਪਤਿ ਨੇ ਗੁਰੂ ਸਾਹਿਬ ਵੱਲੋਂ ਪੰਜਾਂ ਦੀ ਮਨਾਹੀ ਸਬੰਧੀ ਲਿਖਿਆ ਹੈ ਜਿਸ ਦਾ ਸੰਕੇਤਕ ਭਾਵ ਨੜੀਮਾਰ, ਕੁੜੀ-ਮਾਰ, ਮੀਣੇ, ਮਸੰਦ ਅਤੇ ਧੀਰਮੱਲੀਏ ਤੋਂ ਵੀ ਲਿਆ ਜਾਂਦਾ ਹੈ[38] ਪਰੰਤੂ ਇਸ ਦਾ ਕੋਈ ਪ੍ਰਮਾਣ ਨਹੀਂ ਮਿਲਦਾ। ਉਸ ਵੱਲੋਂ ਇਸ ਵਿਸ਼ੇ ਨੂੰ ਵਿਸਤਰਿਤ ਰੂਪ ਨਹੀਂ ਦਿੱਤਾ ਗਿਆ। ਸਿੱਖਾਂ ਨੂੰ ਅੰਮ੍ਰਿਤ ਛਕਾਉਣ ਵੇਲੇ ਵਾਲ ਕੱਟਣ ਦੀ ਮਨਾਹੀ ਕੀਤੀ ਗਈ। ਸੈਨਾਪਤਿ ਨੇ ਗੁਰੂ ਸਾਹਿਬ ਵਲੋਂ ਤੰਮਾਕੂ ਦੀ ਮਨਾਹੀ ਨੂੰ ਜ਼ੋਰਦਾਰ ਸ਼ਬਦਾਂ ਵਿਚ ਲਿਖਿਆ ਹੈ। ਗੁਰੂ ਸਾਹਿਬ ਨੇ ਆਪਣੇ ਸਿੱਖ ਨੂੰ ਮੁੰਡਨ ਦੀ ਰਸਮ ਤੋਂ ਵੀ ਮਨਾ ਕੀਤਾ।[39] ਸੈਨਾਪਤਿ ਲਿਖਦਾ ਹੈ ਕਿ ਸਿੱਖਾਂ ਨੂੰ ਤੁਰਕ ਤੀਵੀਂ ਨਾਲ ਸਹਿਵਾਸ ਕਰਨ ਤੋਂ ਵੀ ਵਰਜਿਆ। ਸੈਨਾਪਤਿ ਦੇ ਖਾਲਸਾ ਸਾਜਨ ਸਬੰਧੀ ਅਧਿਆਇ ਵਿਚੋਂ ਇਹ ਤੱਥ ਉੱਭਰ ਕੇ ਸਾਹਮਣੇ ਆਉਂਦਾ ਹੈ ਕਿ ਗੁਰੂ ਸਾਹਿਬ ਨੇ ਸਿੱਖਾਂ ਨੂੰ ਹਰ ਪ੍ਰਕਾਰ ਦੇ ਮੋਹ, ਆਕਰਸ਼ਣ ਅਤੇ ਪ੍ਰਭਾਵ ਤੋਂ ਵਰਜਦਿਆਂ ਹੋਇਆਂ ਦਯਾ ਦ੍ਰਿਸ਼ਟੀ ਅਪਣਾਉਣ ਲਈ ਆਦੇਸ਼ ਦਿੱਤੇ ਕਿਉਂਕਿ ਅਜਿਹੇ ਆਦੇਸ਼ਾਂ ਵਲ ਧਿਆਨ ਨਾ ਦੇਣ ਨਾਲ ਖਾਲਸੇ ਦੀ ਰਹਿਤ ਦੀ ਪਵਿੱਤਰਤਾ ਨਹੀਂ ਰਹਿ ਸਕਦੀ। ਇਸ ਵਿਚ ਸ਼ੱਕ ਨਹੀਂ ਕਿ ਸੈਨਾਪਤਿ ਦੀ ਦਰਸਾਈ ਹੋਈ ਰਹਿਤ ਵਿਚ ਵਾਲਾਂ ਦਾ ਕੱਟਣ ਅਤੇ ਤੰਮਾਕੂ ਦਾ ਸੇਵਨ ਕਰਨ ਲਈ ਸਖ਼ਤ ਮਨਾਹੀ ਕੀਤੀ ਗਈ। ਬਹੁਤ ਸਾਰੇ ਲੇਖਕ ਸੈਨਾਪਤਿ ਦੀ ਦੱਸੀ ਹੋਈ ਰਹਿਤ ਦੀ ਪ੍ਰੋੜ੍ਹਤਾ ਕਰਦੇ ਹਨ। ਇਸ ਤੋਂ ਇਲਾਵਾ ਗੁਰੂ ਸਾਹਿਬ ਵੱਲੋਂ ਦਿੱਤੇ ਗਏ ਕੁਝ ਹੋਰ ਉਦੇਸ਼ਾਂ ਦਾ ਵੀ ਵਰਣਨ ਮਿਲਦਾ ਹੈ। ਕੋਇਰ ਸਿੰਘ ਨੇ ਕੁਝ ਹੋਰ ਜ਼ਰੂਰੀ ਅੰਸ਼ ਵੀ ਖਾਲਸੇ ਦੀ ਰਹਿਤ ਵਿਚ ਅੰਕਿਤ ਕੀਤੇ ਹਨ ਜਿਵੇਂ ਕੱਛਾ, ਕਿਰਪਾਨ, ਕੰਘਾ, ਕੇਸ ਦੀ ਵਰਤੋਂ। ਰਤਨ ਸਿੰਘ ਭੰਗੂ ਅਤੇ ਗਿਆਨੀ ਗਿਆਨ ਸਿੰਘ ਆਦਿ ਲੇਖਕ ਮੀਣਿਆਂ, ਧੀਰਮੱਲੀਆਂ, ਮਸੰਦਾਂ, ਰਾਮਰਾਈਆਂ ਮਸੰਦਾਂ ਆਦਿ ਦੇ ਸਾਥ ਦੀ ਮਨਾਹੀ ਦਾ ਵੀ ਵਰਣਨ ਕਰਦੇ ਹਨ।

ਸੈਨਾਪਤਿ ਨੇ ਖਾਲਸੇ ਦੀ ਸਾਜਨਾ ਦਾ ਬੜੀ ਸੁਘੱੜਤਾ ਨਾਲ ਵਰਣਨ ਕੀਤਾ ਹੈ ਪਰੰਤੂ ਫਿਰ ਵੀ ਉਸ ਦੇ ਵਰਣਨ ਵਿਚ ਕੁਝ ਘਾਪੇ ਦ੍ਰਿਸ਼ਟੀਮਾਨ ਹੁੰਦੇ ਹਨ। ਉਦਾਹਰਣ ਵਜੋਂ ਉਹ ਖਾਲਸੇ ਦੀ ਸਾਜਨਾ ਦੀ ਮਿਤੀ ਅਤੇ ਸਾਲ ਨਹੀਂ ਦਿੰਦਾ। ਉਹ ਪੰਜ ਪਿਆਰਿਆਂ ਦੀ ਚੋਣ, ਉਹਨਾਂ ਦੇ ਨਾਂ ਅਤੇ ਉਹਨਾਂ ਸਬੰਧੀ ਹੋਰ ਵਿਸਥਾਰ ਹੋਣ ਸਬੰਧੀ ਅਸਮਰੱਥ ਰਿਹਾ ਹੈ। ਸੈਨਾਪਤਿ ਦਾ ਵਰਣਨ ਰਵਾਇਤੀ ਵਰਣਨ ਨਹੀਂ ਕਿਹਾ ਜਾ ਸਕਦਾ ਕਿਉਂਕਿ ਉਸ ਨੇ ਕੁਝ ਰਵਾਇਤਾਂ ਨੂੰ ਨਹੀਂ ਦਰਸਾਇਆ ਹੈ। ਪੁਰਾਤਨ ਰਵਾਇਤ ਵਿਚ ਸਾਨੂੰ ਗੁਰੂ ਸਾਹਿਬ ਵੱਲੋਂ ਸਿੱਖਾਂ ਦੇ ਸਿਰ ਮੰਗਣ ਸਬੰਧੀ ਜਾਣਕਾਰੀ ਮਿਲਦੀ ਹੈ। ਸਾਨੂੰ ਇਹ ਵੀ ਪਤਾ ਲਗਦਾ ਹੈ ਕਿ ਖਾਲਸੇ ਦੀ ਸਾਜਣਾ ਵੇਲੇ ਸਿੱਖਾਂ ਦੇ ਸਿਰ ਮੰਗਣ ਸਮੇਂ ਕੇਵਲ ਪੰਜ ਸਿੰਘ ਨਿਤਰੇ। ਕੋਇਰ ਸਿੰਘ, ਜਿਸ ਨੇ ਆਪਣੇ ਖਾਲਸਾ ਸਾਜਣ ਦੇ ਵਰਣਨ ਲਈ ਭਾਈ ਮਨੀ ਸਿੰਘ ਨੂੰ ਅਧਾਰ ਬਣਾਇਆ ਹੈ, ਪੰਜ ਪਿਆਰਿਆਂ ਦੇ ਚੁਣੇ ਜਾਣ ਦਾ ਵਿਸਤਰਿਤ ਵਰਣਨ ਕਰਦਾ ਹੈ। ਇਸ ਪ੍ਰਕਾਰ ਉਹ ਪੁਰਾਤਨ ਰਵਾਇਤ ਨੂੰ ਇਤਿਹਾਸਕ ਗਵਾਹੀ ਉੱਤੇ ਜਾ ਖੜ੍ਹਾ ਕਰਦਾ ਹੈ।

ਨਿਸ਼ਚੇ ਹੀ ਅਸੀਂ ਬਿਨਾ ਝਿਜਕ ਕਹਿ ਸਕਦੇ ਹਾਂ ਕਿ ਸੈਨਾਪਤਿ ਨੇ ਖਾਲਸੇ ਦੀ ਸਾਜਨਾ ਸਬੰਧੀ ਕੁਝ ਠੋਸ ਨੁਕਤੇ ਛੋਹੇ ਹਨ।

ਸੈਨਾਪਤਿ ਪਹਿਲਾ ਸਮਕਾਲੀ ਲੇਖਕ ਹੈ ਜਿਸ ਨੇ ਖਾਲਸੇ ਦੀ ਸਾਜਨਾ ਉਪਰੰਤ ਦਿੱਲੀ ਵਿਖੇ ਕੀਤੀ ਗਈ ਹੜਤਾਲ ਦਾ ਵਰਣਨ ਕੀਤਾ ਹੈ। ਸੈਨਾਪਤਿ ਦਾ ਵਰਣਨ ਜਾਣਕਾਰੀ ਭਰਪੂਰ ਹੈ ਅਤੇ ਉਸ ਤੋਂ ਪਿਛੋਂ ਆਉਣ ਵਾਲੇ ਲੇਖਕਾਂ ਨੇ ਇਸ ਨੂੰ ਅਪਣਾਇਆ ਹੈ। ਉਹ ਲਿਖਦਾ ਹੈ ਕਿ ਜਦੋਂ ਖਾਲਸੇ ਦੀ ਸਾਜਨਾ ਉਪਰੰਤ ਦਿੱਲੀ ਦੀ ਸੰਗਤ ਵਾਪਸ ਦਿੱਲੀ ਪੁੱਜੀ ਤਾਂ ਉਸ ਨੇ ਖਾਲਸੇ ਦੀ ਨਵੀਂ-ਨਵੀਂ ਅਪਣਾਈ ਗਈ ਰਹਿਤ ਮਰਿਆਦਾ ਦਾ ਵਰਣਨ ਕੀਤਾ। ਕਈਆਂ ਨੇ ਤਾਂ ਅੰਮ੍ਰਿਤ ਛਕਣ ਵਾਲੀ ਗੱਲ ਨੂੰ ਤਾਂ ਮੰਨ ਲਿਆ ਪਰੰਤੂ ਕਈ ਇਨਕਾਰੀ ਰਹੇ। ਖੱਤਰੀ ਅਤੇ ਬ੍ਰਾਹਮਣਾਂ ਨੇ ਖਾਲਸੇ ਦਾ ਵਿਰੋਧ ਕੀਤਾ ਹੈ। ਉਹ ਕੁਲਾਂ ਤੋਂ ਚਲ ਰਹੀ ਰੀਤ ਤੇ ਪਰੰਪਰਾ ਨੂੰ ਖ਼ਤਮ ਕਰਨ ਦੇ ਪੱਖ ਵਿਚ ਨਹੀਂ ਸਨ। ਕੁਝ ਲੋਕ ਸੋਚਣ ਲੱਗੇ ਕਿ ਗੁਰੂ ਸਾਹਿਬ ਨੇ ਅਜਿਹਾ ਹੁਕਮ ਦਿੱਤਾ ਹੀ ਨਹੀਂ ਅਤੇ ਲਿਖਤੀ ਰੂਪ ਵਿਚ ਜੇ ਕੋਈ ਹੁਕਮ ਆਵੇਗਾ ਤਾਂ ਸਵੀਕਾਰ ਕੀਤਾ ਜਾਵੇਗਾ। ਜਿਹਨਾਂ ਨੇ ਹੁਕਮ ਮੰਨ ਲਿਆ ਉਹ ਸੰਗਤ ਵਿਚ ਦਾਖਲ ਸਮਝੇ ਗਏ। ਸੈਨਾਪਤਿ ਦੇ ਸ਼ਬਦਾਂ ਵਿਚ :

*ਤਬ ਦਿਲੀ ਮੈਂ ਆਇ ਕੈ*
*ਸਬ ਸੋ ਕਹੀ ਸੁਨਾਇ।*
*ਕੇਤਨ ਮਾਨੀ ਪ੍ਰੀਤ ਕਰ*
*ਕੇਤਨ ਦਈ ਭੁਲਾਇ॥੨।੧।੯੧॥*
*...*
*ਖਤ੍ਰੀ ਬ੍ਰਹਮਣ ਦੁਇ ਰਹੇ ਨਿਰਾਰਾ।*
*ਉਨ ਅਪਨੇ ਮਨ ਮਾਹਿ ਬਿਚਾਰਾ॥੫।੨੦੦॥*
*ਬ੍ਰਾਹਮਣ ਹੋਇ ਕੈ ਭਦਰ ਨ ਕੀਜੈ।*

ਜਗ ਮੈ ਸੋਭ ਕਵਨ ਬਿਧਿ ਲੀਜੈ॥
...
ਕੇਤਕ ਕਹਤ ਬਚਨ ਅਤਿ ਭਾਰੀ।
ਕੁਲਾ ਕਰਮ ਛੁਟਤ ਬਿਓਹਾਰੀ।
ਕੇਤਕ ਕਹਤ ਇਨੋ ਮਤ ਕੀਨਾ।
ਸਤਿਗੁਰ ਹੁਕਮ ਨਹੀ ਕਛੁ ਦੀਨਾ॥੮।੨੦੩॥
ਕੇਤਕ ਕਹਤ ਲਿਖਾ ਕਛੁ ਆਵੈ।
ਤਬ ਯਹ ਬਚਨ ਕਮਾਯਾ ਜਾਵੈ।
ਕੇਤਕ ਸੁਨਿ ਕੇ ਪ੍ਰੀਤ ਲਗਾਈ।
ਤਿਨਹੁ ਠਉਰ ਸੰਗਤਿ ਮੈ ਪਾਈ॥[40]੯॥੨੦੪॥

ਸੈਨਾਪਤਿ ਪੰਚਾਂ ਤੱਕ ਪੁਜੀ ਖਾਲਸੇ ਦੀ ਗੱਲ ਕਰਦਾ ਹੋਇਆ ਲਿਖਦਾ ਹੈ ਕਿ ਉਹਨਾਂ ਨੇ ਦਿੱਲੀ ਵਿਚ ਦੁਕਾਨਾਂ ਬੰਦ ਕਰਵਾ ਦਿੱਤੀਆਂ ਜਿਸ ਉਪਰੰਤ ਦਿੱਲੀ ਦੇ ਹਾਕਮਾਂ ਤਕ ਗਲ ਪੁਜ ਗਈ। ਉਹਨਾਂ ਨੇ ਖਾਲਸੇ ਨੂੰ ਪੁੱਛ ਕੀਤੀ ਕਿ ਉਹਨਾਂ ਨੇ ਖਾਲਸਾ ਮਤ ਕਿਉਂ ਧਾਰਿਆ ਸੀ ਤਾਂ ਖਾਲਸੇ ਨੇ ਉੱਤਰ ਦਿੱਤਾ ਕਿ ਖਾਲਸੇ-ਸਿੱਖ ਭਾਈਚਾਰੇ ਵਿਚ ਨਾਇਬਾਂ ਨੂੰ ਪਹਿਲਾਂ ਮਸੰਦ ਕਿਹਾ ਜਾਂਦਾ ਸੀ ਪਰੰਤੂ ਹੁਣ ਗੁਰੂ ਗੋਬਿੰਦ ਸਿੰਘ ਨੇ ਮਸੰਦਾਂ ਨੂੰ ਹਟਾ ਕੇ ਸਾਰੇ ਸਿੱਖਾਂ ਨੂੰ ਖਾਲਸਾ ਬਣਾ ਦਿੱਤਾ ਹੈ ਭਾਵ ਸਮੂਹ ਸਿੱਖ ਬਰਾਦਰੀ ਗੁਰੂ ਸਾਹਿਬ ਦੇ ਸਿਧੇ ਸੰਪਰਕ ਵਿਚ ਲੈ ਲਈ ਗਈ ਹੈ।

ਤਬ ਸਿਖਨ ਯਹ ਬਾਤ ਬਤਾਈ
ਸਤਿਗੁਰੂ ਪੁਰਖ ਮਹਾ ਸੁਖਦਾਈ
ਆਗੈ ਜਿਨ ਕੈ ਨਾਇਬ ਹੋਤੇ
ਨਾਵ ਮਸੰਦ ਸਗਲ ਥੇ ਜੇਤੇ।
...
ਸੋ ਸਤਿਗੁਰ ਕੀਏ ਦੂਰਿ ਸਬ ਪਰਮ ਜੋਤਿ ਨਿਜ ਧਾਰਿ,
ਸਗਨ ਸਿਖ ਭਏ ਖਾਲਸਾ ਸੁਨੀਐ ਸਾਚ ਬਿਚਾਰ।[41]

ਸੈਨਾਪਤਿ ਨੇ ਦਿੱਲੀ ਤੋਂ ਬਾਹਰ ਵੀ ਖਾਲਸੇ ਦੀ ਸਾਜਨਾ ਦੇ ਪ੍ਰਤੀਕਰਮ ਦਾ ਸੰਕੇਤ ਦਿੱਤਾ ਹੈ। ਸੈਨਾਪਤਿ ਦੀ ਅੰਕਿਤ ਕੀਤੀ ਗਈ ਵਿਸਥਾਰ, ਸੰਗਤ ਦੀ ਸਿੱਖ ਭਾਈਚਾਰੇ ਦੀ ਵਧਦੀ ਹੋਈ ਮਹੱਤਤਾ ਨੂੰ ਵੀ ਪੇਸ਼ ਕਰਦੀ ਹੈ। ਸੰਗਤ ਦੀ ਮਹੱਤਤਾ ਗੁਰੂ ਦੇ ਅਧਾਰੇ ਨਾਲ ਸਿਧਾ ਜੁੜਨ ਦੇ ਫਲਸਰੂਪ ਵੱਧ ਗਈ। ਸੈਨਾਪਤਿ ਨੇ ਸੰਗਤ ਦੇ ਮਹੱਤਵ ਉੱਤੇ ਬਹੁਤ ਲਾਭਦਾਇਕ ਰੌਸ਼ਨੀ ਪਾਈ ਹੈ। ਭਾਈ ਗੁਰਦਾਸ ਨੇ ਵੀ ਸੰਗਤ ਦੇ ਮਹੱਤਵ ਦੇ ਵਿਸ਼ੇ ਉੱਤੇ ਸ਼ਲਾਘਾਯੋਗ ਟਿੱਪਣੀ ਦਿੱਤੀ ਹੈ।

ਗੁਰੂ ਗੋਬਿੰਦ ਸਿੰਘ ਨੇ 1699 ਈ. ਦੀ ਵਿਸਾਖੀ ਭਾਵ ਖਾਲਸਾ ਸਾਜਨ ਉਪਰੰਤ ਵੀ ਮੁਗ਼ਲਾਂ ਅਤੇ ਪਹਾੜੀ ਰਾਜਿਆਂ ਨਾਲ ਕੁਝ ਹੋਰ ਲੜਾਈਆਂ ਲੜੀਆਂ। ਸੈਨਾਪਤਿ ਨੇ ਅਨੰਦਪੁਰ, ਨਿਰਮੋਹ, ਬਿਸਾਲੀ, ਕਲਮੋਟ, ਅਨੰਦਗੜ੍ਹ, ਚਮਕੌਰ ਅਤੇ ਮੁਕਤਸਰ ਆਦਿ ਦੀਆਂ ਲੜਾਈਆਂ ਦਾ ਵਰਣਨ ਤਰਤੀਬ ਵਾਰ ਖਾਲਸਾ ਸਾਜਨ ਦੀ ਵਿਸਥਾਰ ਨੂੰ

ਅੰਕਿਤ ਕਰਨ ਤੋਂ ਉਪਰੰਤ ਕੀਤਾ ਹੈ। ਸੈਨਾਪਤਿ ਦੇ *ਸ੍ਰੀ ਗੁਰ ਸੋਭਾ*, ਗੁਰੂ ਗੋਬਿੰਦ ਸਿੰਘ ਜੀ ਦੇ *ਬਚਿੱਤਰ ਨਾਟਕ* ਜਾਂ ਕਿਸੇ ਹੋਰ ਸਮਕਾਲੀ ਸਰੋਤ ਵਿਚ ਇਹਨਾਂ ਲੜਾਈਆਂ ਦਾ ਸਾਲ ਜਾਂ ਮਿਤੀ ਨਹੀਂ ਮਿਲਦੀ। ਅਜੋਕੇ ਲੇਖਕਾਂ ਨੇ ਵੀ ਸੈਨਾਪਤਿ ਦੀ ਅੰਕਿਤ ਕੀਤੀ ਗਈ ਤਰਤੀਬ ਨੂੰ ਪ੍ਰਮਾਣਿਕ ਮੰਨਣ ਵਿਚ ਵੱਡਾ ਸੰਕੋਚ ਨਹੀਂ ਕੀਤਾ। ਇਸ ਲਈ ਸੈਨਾਪਤਿ ਦੀ ਇਹ ਤਰਤੀਬ ਕਿਸੇ ਹੱਦ ਤੱਕ ਇਹਨਾਂ ਲੜਾਈਆਂ ਨੂੰ ਕ੍ਰਮਵਾਰ ਲਿਖਣ ਵਿਚ ਸਹਾਈ ਹੁੰਦੀ ਹੈ।

ਖਾਲਸੇ ਦੀ ਸਾਜਨਾ ਤੋਂ ਪਹਿਲੇ ਹੀ ਪਹਾੜੀ ਰਾਜੇ ਗੁਰੂ ਗੋਬਿੰਦ ਸਿੰਘ ਜੀ ਦੇ ਵਿਰੁੱਧ ਸਨ। ਇਸ ਦਾ ਵੱਡਾ ਕਾਰਣ ਇਹ ਸੀ ਕਿ ਗੁਰੂ ਸਾਹਿਬ ਜਾਤ-ਪਾਤ ਅਤੇ ਊਚ-ਨੀਚ ਦੇ ਵਿਤਕਰੇ ਅਤੇ ਭਰਮਾਂ ਤੋਂ ਦੂਰ ਹੋ ਕੇ ਪਰਮਾਤਮਾ ਇਕ ਹੈ ਦਾ ਨਿਸ਼ਚਾ ਦ੍ਰਿੜ੍ਹ ਕਰਵਾ ਰਹੇ ਸਨ ਅਤੇ ਬੁੱਤ ਪੂਜਾ ਦੇ ਵਿਰੋਧੀ ਸਨ। ਪਹਾੜੀ ਰਾਜੇ ਜਾਤ-ਪਾਤ ਅਤੇ ਊਚ-ਨੀਚ ਵਿਚ ਵਿਸ਼ਵਾਸ ਰੱਖਦੇ ਸਨ। ਉਹ ਉਪਰਲੀਆਂ ਸ਼੍ਰੇਣੀਆਂ ਅਤੇ ਪ੍ਰੋਹਤਾਂ ਆਦਿ ਨੂੰ ਦਾਨ ਪੂਜਾ ਰਾਹੀਂ ਪ੍ਰਸੰਨ ਕਰਦੇ ਸਨ। ਗੁਰੂ ਸਾਹਿਬ ਛੋਟੀਆਂ ਜਾਤਾਂ ਦੇ ਵਿਅਕਤੀਆਂ ਨੂੰ ਖੱਤਰੀਆਂ ਤੇ ਬ੍ਰਾਹਮਣਾਂ ਦੇ ਬਰਾਬਰ ਲਿਆ ਰਹੇ ਸਨ। 1699 ਈ. ਦੀ ਵਿਸਾਖੀ ਨੂੰ ਖਾਲਸੇ ਦੀ ਸਿਰਜਨਾ ਦੁਆਰਾ ਗੁਰੂ ਸਾਹਿਬ ਨੇ ਸਾਂਝੀਵਾਲਤਾ ਦੀ ਵਿਚਾਰਧਾਰਾ ਨੂੰ ਹੋਰ ਪੱਕਿਆਂ ਕਰ ਦਿੱਤਾ। ਫਲਸਰੂਪ ਪਹਾੜੀ ਰਾਜਿਆਂ ਨੇ ਗੁਰੂ ਸਾਹਿਬ ਵਿਰੁੱਧ ਵਿਦਰੋਹ ਤੇਜ਼ ਕਰ ਦਿੱਤਾ।

ਖਾਲਸੇ ਦੀ ਸਾਜਨਾ ਵਿਰੁੱਧ ਪਹਾੜੀ ਰਾਜਿਆਂ ਨਾਲ ਲੜਾਈ ਹੋਈ ਜਿਸ ਦੀ ਅਗਵਾਈ ਅਜਮੇਰ ਚੰਦ ਨੇ ਕੀਤੀ। ਸੈਨਾਪਤਿ ਲਿਖਦਾ ਹੈ ਕਿ ਉਸ ਨੇ ਗੁਰੂ ਸਾਹਿਬ ਨੂੰ ਇਕ ਪੱਤਰ ਲਿਖਿਆ ਕਿ ਜਾ ਤਾਂ ਉਹ ਅਨੰਦਪੁਰ ਨੂੰ ਛੱਡ ਦੇਣ ਜਾਂ ਇਸ ਦੇ ਪੈਸੇ ਭਰਨ। ਅਜਿਹਾ ਨਾ ਕਰਨ ਦੀ ਅਵੱਸਥਾ ਵਿਚ ਉਹ ਲੜਾਈ ਲਈ ਤਿਆਰ ਰਹਿਣ। ਸੈਨਾਪਤਿ ਦੇ ਸ਼ਬਦਾਂ ਵਿਚ :

*ਭੇਜ ਦੀਓ ਲਿਖ ਕੈ ਓਹਿ ਨੇ*
*ਅਬ ਛਾਡੋ ਗੁਰੂ ਜੀ ਭੂਮ ਹਮਾਰੀ*
*ਕੈ ਕਛੁ ਦਾਮ ਦਯਾ ਕਰ ਦੇਵ*
*ਕੈ ਜੁਧ ਕਰੋ ਯਹ ਬਾਤਿ ਬਿਚਾਰੀ।*[42]

ਸੈਨਾਪਤਿ ਦੀ ਲਿਖਤ ਅਨੁਸਾਰ ਗੁਰੂ ਗੋਬਿੰਦ ਸਿੰਘ ਨੇ ਰਾਜਾ ਅਜਮੇਰ ਚੰਦ ਨੂੰ ਉੱਤਰ ਵਿਚ ਲਿਖਿਆ ਕਿ ਉਹ ਆ ਕੇ ਜੋ ਚਾਹੇ ਲੈ ਸਕਦਾ ਸੀ ਪਰੰਤੂ ਲੜਾਈ ਦੀ ਧਮਕੀ ਨਾਲ ਕੁਝ ਮਿਲਣਾ ਅਸੰਭਵ ਸੀ :

*ਰਾਜਾ ਆਵ ਹਜ਼ੂਰ ਤੂ ਜੋ ਚਾਹੇ ਸੋ ਲੇਇ*
*ਕੈ ਕਛੁ ਜੁਧ ਬਿਰੁਧ ਕਰਿ ਕਰ ਸੇ ਏਕ ਨ ਦੇਇ*[43]

ਅਨੰਦਪੁਰ ਸਾਹਿਬ ਦੀ ਭੂਮੀ ਨੂੰ ਗੁਰੂ ਸਾਹਿਬ ਆਪਣੀ ਮਲਕੀਅਤ ਸਮਝਦੇ ਸਨ ਕਿਉਂਕਿ ਉਹਨਾਂ ਦੇ ਪਿਤਾ ਗੁਰੂ ਤੇਗ ਬਹਾਦਰ ਜੀ ਨੇ ਮੁੱਲ ਖਰੀਦੀ ਸੀ।[44] ਗੁਰੂ ਸਾਹਿਬ ਦੀ ਭੂਮੀ ਸਬੰਧੀ ਨਾਂਹ ਉਤੇ ਕਹਿਲੂਰ ਦੇ ਰਾਜੇ ਨੇ ਕੁਝ ਹੋਰ ਪਹਾੜੀ ਰਾਜਿਆਂ ਨੂੰ ਨਾਲ ਲੈ ਕੇ ਗੁਰੂ ਸਾਹਿਬ ਵਿਰੁੱਧ ਲੜਾਈ ਕੀਤੀ।[45] ਕੁਝ ਇਤਿਹਾਸਕਾਰਾਂ ਦਾ

ਵਿਚਾਰ ਹੈ ਕਿ ਬਿਲਾਸਪੁਰ ਆਦਿ ਦੇ ਰਾਜੇ ਗੁਰੂ ਜੀ ਦੀ ਵੱਧ ਰਹੀ ਸ਼ਕਤੀ ਨੂੰ ਆਪਣੇ ਰਾਜ ਲਈ ਧੱਕਾ ਸਮਝਦੇ ਸਨ। ਇਸ ਲਈ ਉਹਨਾਂ ਨੇ ਫੈਸਲਾ ਕੀਤਾ ਕਿ ਗੁਰੂ ਜੀ ਦੀ ਅਨੰਦਪੁਰ ਵਿਚ ਵਧ ਰਹੀ ਸ਼ਕਤੀ ਨੂੰ ਰੋਕਿਆ ਜਾਵੇ।

ਸੈਨਾਪਤਿ ਨੇ ਗੁਰੂ ਸਾਹਿਬ ਦੇ ਕਾਰਨਾਮਿਆਂ ਦਾ ਇਤਿਹਾਸਿਕ ਵਿਸ਼ਲੇਸ਼ਨ ਕੀਤਾ ਹੈ ਜੋ ਉਹਨਾਂ ਦੇ ਸਮੁੱਚੇ ਜੀਵਨ ਦਾ ਪ੍ਰਤੀਕ ਹੈ ਅਤੇ ਸਪੱਸ਼ਟ ਕਰ ਦਿੰਦਾ ਹੈ ਕਿ ਗੁਰੂ ਸਾਹਿਬ ਦਾ ਮਨੋਰਥ ਧਾਰਮਿਕ ਸੀ ਜਿਸ ਤੋਂ ਉਲਟ ਪਹਾੜੀ ਰਾਜੇ ਮੁਲਕਗਿਰੀ ਦੀ ਇੱਛਾ ਨਾਲ ਭਰਪੂਰ ਸਨ। ਬਹੁਤ ਸਾਰੇ ਲੇਖਕਾਂ ਨੇ ਸੈਨਾਪਤਿ ਨੂੰ ਹੀ ਆਪਣੀਆਂ ਲਿਖਤਾਂ ਦਾ ਆਧਾਰ ਬਣਾਇਆ ਹੈ ਕਿਉਂਕਿ ਉਸ ਜਿਹਾ ਵਿਸਥਾਰ ਕਿਤੇ ਹੋਰ ਨਹੀਂ ਮਿਲਦਾ।

ਖਾਲਸੇ ਦੀ ਸਾਜਨਾ ਉਪਰੰਤ ਅਨੰਦਪੁਰ ਦੀ ਪਹਿਲੀ ਲੜਾਈ ਪਿੱਛੋਂ ਸੈਨਾਪਤਿ ਨੇ ਨਿਰਮੋਹ, ਬੈਸਾਲੀ ਅਤੇ ਕਮਲੋਟ ਦੀ ਲੜਾਈ ਦਾ ਵਰਣਨ ਕੀਤਾ ਹੈ ਜੋ ਵਿਸਤਰਿਤ ਜਾਣਕਾਰੀ ਦਾ ਪ੍ਰਤੀਕ ਹੈ। ਉਸ ਨੇ ਲੜਾਈਆਂ ਦੇ ਮਹੱਤਤਾਯੋਗ ਨੁਕਤਿਆਂ ਨੂੰ ਪੇਸ਼ ਕੀਤਾ ਹੈ। ਉਸ ਨੇ ਸੂਰਮਿਆਂ ਦੀ ਤਿਆਰੀ, ਹਥਿਆਰਾਂ ਦਾ ਵਰਣਨ, ਲੜਾਈ ਦਾ ਦ੍ਰਿਸ਼ ਅਤੇ ਖਾਲਸਾ ਫੌਜ ਦੀ ਤੁਲਨਾ ਬਾਰੇ ਚੋਖੀ ਜਾਣਕਾਰੀ ਦਿੱਤੀ ਹੈ। ਬਾਕੀ ਲਿਖਤਾਂ ਤੋਂ ਗੁਰੂ ਸਾਹਿਬ ਦੀਆਂ ਰਾਜਿਆਂ ਅਤੇ ਮੁਗ਼ਲਾਂ ਨਾਲ ਲੜਾਈਆਂ ਸਬੰਧੀ ਇਤਨੀ ਜਾਣਕਾਰੀ ਪ੍ਰਾਪਤ ਨਹੀਂ ਹੁੰਦੀ। ਅਜੋਕੇ ਇਤਿਹਾਸਕਾਰਾਂ ਨੇ ਇਸ ਜਾਣਕਾਰੀ ਨੂੰ ਕਈ ਥਾਂ ਆਪਣੀਆਂ ਲਿਖਤਾਂ ਦਾ ਮੂਲ ਸਰੋਤ ਮੰਨਿਆ ਹੈ।

ਅਨੰਦਪੁਰ ਦੀਆਂ ਲੜਾਈਆਂ ਸਬੰਧੀ ਸੈਨਾਪਤਿ ਦੁਆਰਾ ਦਿੱਤਾ ਗਿਆ ਵੇਰਵਾ ਲਾਭਦਾਇਕ ਤੇ ਉੱਤਮ ਹੈ। ਸੈਨਾਪਤਿ ਨੇ ਆਪਣੀ ਲਿਖਤ ਵਿਚ ਅਨੰਦਪੁਰ ਸਾਹਿਬ ਦੀਆਂ ਬਹੁਤ ਸਾਰੀਆਂ ਲੜਾਈਆਂ ਨੂੰ ਇਕੱਤਰ ਕੀਤਾ ਹੈ। ਦੂਜੇ ਸ਼ਬਦਾਂ ਵਿਚ ਗੁਰੂ ਸਾਹਿਬ ਦੇ 1705 ਈ. ਵਿਚ ਅੰਤਿਮ ਵਾਰ ਅਨੰਦਪੁਰ ਛੱਡਣ ਤੱਕ ਜਾਣਕਾਰੀ ਨੂੰ ਸਮੁੱਚਾ ਰੂਪ ਦਿੱਤਾ ਹੈ। ਕਈ ਲੇਖਕਾਂ ਨੇ ਆਪਣੀਆਂ ਲਿਖਤਾਂ ਵਿਚ ਉਸੇ ਪ੍ਰਕਾਰ ਅੰਕਿਤ ਕਰ ਦਿੱਤਾ ਹੈ।[46]

ਸੈਨਾਪਤਿ ਨੇ ਭਾਵੇਂ ਲੜਾਈਆਂ ਦੇ ਕਾਫੀ ਨੁਕਤਿਆਂ ਉੱਤੇ ਰੌਸ਼ਨੀ ਪਾਈ ਹੈ ਪਰੰਤੂ ਫਿਰ ਵੀ ਉਹ ਕਈ ਪੱਖਾਂ ਸਬੰਧੀ ਚੁੱਪ ਹੈ ਜਿਸ ਦੀ ਜਾਣਕਾਰੀ ਕੋਇਰ ਸਿੰਘ ਅਤੇ ਸੁੱਖਾ ਆਦਿ ਦੀਆਂ ਲਿਖਤਾਂ ਤੋਂ ਪ੍ਰਾਪਤ ਹੁੰਦੀ ਹੈ। ਇਹਨਾਂ ਦੀਆਂ ਲਿਖਤਾਂ ਰਾਜਿਆਂ ਦੇ ਨਾਵਾਂ ਦੀਆਂ ਵੀ ਸੂਚਕ ਹਨ। ਰਤਨ ਸਿੰਘ ਭੰਗੂ ਅਤੇ ਗਿਆਨੀ ਗਿਆਨ ਸਿੰਘ ਫੌਜਾਂ ਦੀ ਗਿਣਤੀ ਵੀ ਅੰਕਿਤ ਕਰਦੇ ਹਨ। ਕੋਇਰ ਸਿੰਘ ਲਿਖਦਾ ਹੈ ਕਿ ਔਰੰਗਜ਼ੇਬ ਨੇ ਕੁਰਾਨ ਦੀ ਕਸਮ ਖਾ ਕੇ ਗੁਰੂ ਸਾਹਿਬ ਨੂੰ ਲਿਖਿਆ ਕਿ ਉਹ ਆਨੰਦਪੁਰ ਛੱਡ ਜਾਣ ਅਤੇ ਪਹਾੜੀ ਰਾਜੇ ਉਹਨਾਂ ਨੂੰ ਕੁਝ ਨਹੀਂ ਕਹਿਣਗੇ। ਸੈਨਾਪਤਿ ਭਾਵੇਂ ਅਜਿਹੇ ਕਈ ਨੁਕਤਿਆਂ ਤੋਂ ਚੁੱਪ ਹੈ ਪਰੰਤੂ ਫਿਰ ਵੀ ਉਸ ਦੀ ਲਿਖਤ ਇਤਿਹਾਸਿਕ ਪੱਖ ਦੀ ਲਿਖਾਇਕ ਹੈ। ਇਥੇ ਸੈਨਾਪਤਿ ਸਿੱਖ ਇਤਿਹਾਸ ਦਾ ਇਕ ਮਹੱਤਵਪੂਰਨ ਵਿਸ਼ਾ ਛੋਂਹਦਾ ਹੋਇਆ ਲਿਖਦਾ ਹੈ ਕਿ ਸੰਮਤ 1762 (1705 ਈ.) ਨੂੰ ਮੁਗ਼ਲ ਫੌਜ ਆਪਣੀ ਸਹਾਇਤਾ ਲਈ ਬਹੁ ਗਿਣਤੀ ਵਿਚ ਪਠਾਣ ਅਤੇ ਪਹਾੜੀ ਰਾਜਿਆਂ ਦੀ ਸੈਨਾ ਨਾਲ ਆਖਰੀ ਵਾਰ ਅਨੰਦਪੁਰ ਦੇ ਕਿਲ੍ਹੇ ਨੂੰ ਘੇਰੇ ਵਿਚ ਲੈਣ ਹਿੱਤ ਸਫਲ ਹੋਈ। ਇਹ

ਘੇਰਾ ਲੰਬੇ ਸਮੇਂ ਲਈ ਹੋਣ ਕਾਰਨ ਕਿਲ੍ਹੇ ਅੰਦਰਲੇ ਸਿੱਖ ਭੁੱਖ ਦੇ ਦੁੱਖੋਂ ਹਲਾਕ ਹੋਣ ਲਗੇ। ਉਸ ਸਮੇਂ ਬਾਹਰ ਨਿਕਲਣਾ ਮੌਤ ਦਾ ਸੰਕੇਤ ਸੀ। ਭੁੱਖ ਨਾਲ ਸਤਾਏ ਗਏ ਕਈ ਸਿੱਖ ਬਾਹਰ ਨਿਕਲਣ ਦੇ ਉਪਰਾਲੇ ਵਿਚ ਸ਼ਹੀਦੀ ਪਾ ਗਏ; ਅੰਤ ਵਿਚ ਨਗਰ ਦੇ ਲੋਕਾਂ ਦੀ ਚੀਕ-ਪੁਕਾਰ ਦੇ ਫਲਸਰੂਪ ਦਸੰਬਰ 1705 ਈ. ਦੀ ਰਾਤ ਨੂੰ ਅਨੰਦਪੁਰ ਖਾਲੀ ਹੋਣ ਉਤੇ ਮਜ਼ਬੂਰ ਹੋ ਗਿਆ।

ਚਮਕੌਰ ਦੀ ਲੜਾਈ ਸਬੰਧੀ ਵੀ ਸੈਨਾਪਤਿ ਤੋਂ ਕੁਝ ਨਵੀਨ ਸਮਕਾਲੀ ਸੂਚਨਾ ਪ੍ਰਾਪਤ ਹੁੰਦੀ ਹੈ। ਸੈਨਾਪਤਿ ਦੀ ਲਿਖਤ ਤੋਂ ਪਤਾ ਲਗਦਾ ਹੈ ਕਿ ਇਕ ਜ਼ਿੰਮੀਦਾਰ ਗੁਰੂ ਸਾਹਿਬ ਨੂੰ ਚਮਕੌਰ ਲੈ ਕੇ ਗਿਆ ਪਰੰਤੂ ਸੁੱਖਾ ਸਿੰਘ ਦਾ ਵਿਚਾਰ ਹੈ ਕਿ ਗੁਰੂ ਸਾਹਿਬ ਨੇ ਜ਼ਿੰਮੀਦਾਰ ਤੋਂ ਇਹ ਕਿਲ੍ਹਾ ਤਾਕਤ ਨਾਲ ਆਪਣੇ ਅਧੀਨ ਕੀਤਾ।[47] ਸੈਨਾਪਤਿ ਗੁਰੂ ਜੀ ਦੇ ਠਹਿਰਣ ਵਾਲੇ ਸਥਾਨ ਜਾਂ ਕਿਲ੍ਹੇ ਸਬੰਧੀ ਬਹੁਤ ਕੁਝ ਨਹੀਂ ਲਿਖਦਾ। ਸੈਨਾਪਤਿ ਲਿਖਦਾ ਹੈ ਕਿ ਦੁਸ਼ਮਣ ਦੀ ਫੌਜ ਨੂੰ ਖ਼ਬਰ ਮਿਲੀ ਕਿ ਗੁਰੂ ਸਾਹਿਬ ਚਮਕੌਰ ਦੇ ਨੇੜੇ ਆ ਗਏ ਸਨ। ਉਸ ਸਮੇਂ ਵਜ਼ੀਰ ਖਾਂ ਨੇ ਸਰਹੰਦ ਦੀ ਫੌਜ ਦੇ ਨਾਲ ਚਮਕੌਰ ਨੂੰ ਘੇਰੇ ਵਿਚ ਲੈ ਲਿਆ ਅਤੇ ਡੱਟ ਕੇ ਮੁਕਾਬਲਾ ਕਰਨ ਲਈ ਤਿਆਰ ਹੋ ਗਿਆ। ਸੈਨਾਪਤਿ ਲੜਾਈ ਦਾ ਦ੍ਰਿਸ਼ ਪੇਸ਼ ਕਰਦਿਆਂ ਹੋਇਆਂ ਦਸਦਾ ਹੈ ਕਿ ਇਹ ਲੜਾਈ ਲਗਾਤਾਰ ਇਕ ਪਹਿਰ ਹੁੰਦੀ ਰਹੀ। ਦੁਸ਼ਮਣ ਦੀ ਫੌਜ ਨੇ ਚਮਕੌਰ ਸਾਹਿਬ ਨੂੰ ਚਾਰੇ ਪਾਸਿਆਂ ਤੋਂ ਘੇਰ ਲਿਆ। ਸੈਨਾਪਤਿ ਉਸ ਸਮੇਂ ਗੁਰੂ ਸਾਹਿਬ ਨਾਲ ਹਾਜ਼ਰ ਸਿੰਘਾਂ ਦੀ ਗਿਣਤੀ ਅੰਕਿਤ ਨਹੀਂ ਕਰਦਾ। ਸਿੰਘਾਂ ਨੇ ਜਮਧਰ, ਨੇਜਾ, ਤੀਰ, ਤਲਵਾਰ ਆਦਿ ਨਾਲ ਵੈਰੀ ਨੂੰ ਮਾਰ ਮੁਕਾਇਆ।

ਸੈਨਾਪਤਿ ਨੇ ਆਨੰਦਪੁਰ ਦੀ ਲੜਾਈ ਦੇ ਨਿਆਈ ਚਮਕੌਰ ਦੀ ਲੜਾਈ ਵਿਚ ਵੀ ਅਜੀਤ ਸਿੰਘ ਦੇ ਨਾਂ ਸਬੰਧੀ ਭੁਲੇਖਾ ਖਾਧਾ ਹੈ। ਕੋਇਰ ਸਿੰਘ ਅਤੇ ਸੁੱਖਾ ਸਿੰਘ ਦੀਆਂ ਲਿਖਤਾਂ ਤੋਂ ਜਾਣਕਾਰੀ ਪ੍ਰਾਪਤ ਹੁੰਦੀ ਹੈ ਕਿ ਇਹ ਲੜਨ ਵਾਲੇ ਸਾਹਿਬਜ਼ਾਦਾ ਅਜੀਤ ਸਿੰਘ ਸਨ।[48] ਸੈਨਾਪਤਿ ਜੁਝਾਰ ਸਿੰਘ ਦੇ ਅਕਾਲ ਚਲਾਣੇ ਸਬੰਧੀ ਵੀ ਚੁੱਪ ਹੈ ਕਿਉਂਕਿ ਉਹ ਜੁਝਾਰ ਸਿੰਘ ਨੂੰ ਫਤਹਿ ਸਿੰਘ ਨਾਲ ਸ਼ਹੀਦ ਕੀਤਾ ਗਿਆ ਸਮਝਦਾ ਹੈ। ਕਈ ਲੇਖਕਾਂ ਤੋਂ ਜੁਝਾਰ ਸਿੰਘ ਦੇ ਸ਼ਹੀਦ ਹੋਣ ਸਬੰਧੀ ਪਤਾ ਲਗਦਾ ਹੈ।[49] ਸੈਨਾਪਤਿ ਇਥੇ ਜੋਰਾਵਰ ਸਿੰਘ ਨੂੰ ਕਿਸੇ ਪਾਸੇ ਚਲਾ ਗਿਆ ਸਮਝਦਾ ਹੈ ਪਰ ਇਹ ਸਾਹਿਬਜ਼ਾਦਾ ਜੋਰਾਵਰ ਸਿੰਘ ਨਹੀਂ ਸੀ।[50]

ਚਮਕੌਰ ਦੀ ਲੜਾਈ ਵਿਚ ਸ਼ਹੀਦ ਹੋਣ ਵਾਲੇ ਸਾਹਿਬਜ਼ਾਦਾ ਅਜੀਤ ਸਿੰਘ ਅਤੇ ਜੁਝਾਰ ਸਿੰਘ ਸਨ। ਜੁਝਾਰ ਸਿੰਘ ਦੀ ਥਾਂ ਕਈਆਂ ਲਿਖਤਾਂ ਵਿਚ ਜੋਰਾਵਰ ਸਿੰਘ ਆਇਆ ਹੈ ਅਤੇ ਉਹਨਾਂ ਨੂੰ ਸੈਨਾਪਤਿ ਦੀ ਲਿਖਤ ਤੋਂ ਭੁਲੇਖਾ ਲੱਗਾ ਪ੍ਰਤੀਤ ਹੁੰਦਾ ਹੈ। ਉਹਨਾਂ ਨੇ ਸ਼ਬਦਾਵਲੀ ਵੀ *ਸ੍ਰੀ ਗੁਰ ਸੋਭਾ* ਦੀ ਹੀ ਵਰਤੀ ਹੈ। ਅਸਲ ਵਿਚ ਸਾਹਿਬਜ਼ਾਦਾ ਅਜੀਤ ਸਿੰਘ ਦੇ ਚਮਕੌਰ ਦੇ ਮੈਦਾਨ ਵਿਚ ਸ਼ਹੀਦ ਹੋ ਜਾਣ ਪਿੱਛੋਂ ਸਾਹਿਬਜ਼ਾਦਾ ਜੁਝਾਰ ਸਿੰਘ ਲੜਦੇ ਹੋਏ ਸ਼ਹੀਦ ਹੋ ਗਏ।

*ਜਬ ਦੇਖਿਓ ਜੁਝਾਰ ਸਿੰਘ ਸਮਾ ਪਹੂਚਿਓ ਆਨ।*
*ਦੌਰਿਓ ਦਲ ਮੈ ਧਾਇ ਕੈ ਕਰ ਮੈਂ ਗਹੀ ਕਮਾਨ।*[51]

ਸੈਨਾਪਤਿ ਸਰਹੰਦ ਵਿਚ ਸ਼ਹੀਦ ਹੋਏ ਦੋ ਸਾਹਿਬਜ਼ਾਦਿਆਂ ਵਿਚ ਫਿਰ ਸਾਹਿਬਜ਼ਾਦਾ ਜੁਝਾਰ ਸਿੰਘ ਦਾ ਨਾਂ ਅੰਕਿਤ ਕਰਦਾ ਹੈ। ਉਸ ਅਨੁਸਾਰ ਇਹ ਸਾਹਿਬਜ਼ਾਦੇ ਚਮਕੌਰ ਵਿਚੋਂ ਫੜ ਕੇ ਸਰਹੰਦ ਪਹੁੰਚਾਏ ਗਏ ਸਨ ਜਿਥੇ ਉਹ ਧਰਮ ਦੀ ਰਾਖੀ ਲਈ ਸ਼ਹੀਦ ਹੋਏ ਸਨ। ਅਸਲ ਵਿਚ ਸੈਨਾਪਤਿ ਨੇ ਸਾਹਿਬਜ਼ਾਦਾ ਜੋਰਾਵਰ ਸਿੰਘ ਨੂੰ ਚਮਕੌਰ ਦੇ ਯੁੱਧ ਵਿਚੋਂ ਚਲੇ ਜਾਣਾ ਅਨੁਭਵ ਕੀਤਾ ਹੈ। ਇਸ ਲਈ ਸਾਹਿਬਜ਼ਾਦਾ ਜੋਰਾਵਰ ਸਿੰਘ ਦੀ ਥਾਂ ਜੁਝਾਰ ਸਿੰਘ ਦਾ ਨਾਂ ਅੰਕਿਤ ਕੀਤਾ ਹੈ। ਫਲਸਰੂਪ ਭਾਈ ਸੰਤੋਖ ਸਿੰਘ ਆਦਿ ਲੇਖਕਾਂ ਨੇ ਸੈਨਾਪਤਿ ਨੂੰ ਪ੍ਰਮਾਣਿਕ ਸਮਝਿਆ ਹੈ।[52]

*ਸ੍ਰੀ ਗੁਰ ਸੋਭਾ* ਦਾ ਲੇਖਕ ਚਮਕੌਰ ਦੇ ਯੁੱਧ ਵਿਚ ਜੋਰਾਵਰ ਸਿੰਘ ਜੀ ਦੇ ਕਿਸੇ ਪਾਸੇ ਚਲੇ ਜਾਣ ਦਾ ਜ਼ਿਕਰ ਕਰਦਾ ਹੈ ਇਸ ਲਈ ਸਰਹੰਦ ਵਿਚ ਸਾਹਿਬਜ਼ਾਦਾ ਫਤਹਿ ਸਿੰਘ ਦੇ ਨਾਲ ਫੜੇ ਜਾਣ ਵਾਲੇ ਸਾਹਿਬਜ਼ਾਦੇ ਦਾ ਨਾਂ ਜੁਝਾਰ ਸਿੰਘ ਲਿਖ ਦਿੰਦਾ ਹੈ। ਉਹ ਸਰਹੰਦ ਵਿਖੇ ਸਾਹਿਬਜ਼ਾਦਿਆਂ ਦੇ ਨਾਲ ਗਏ ਮਾਤਾ ਜੀ ਦਾ ਕੋਈ ਵਰਣਨ ਨਹੀਂ ਕਰਦਾ। ਉਸ ਦੀ ਇਸ ਸਬੰਧੀ ਜਾਣਕਾਰੀ ਸੀਮਿਤ ਹੈ।

ਮੁਕਤਸਰ ਦੀ ਲੜਾਈ ਵਿਚ ਸ਼ਹੀਦ ਹੋਏ ਉਹ ਸਿੰਘ ਜੋ ਆਨੰਦਪੁਰ ਵਿਖੇ ਬੇਦਾਵਾ ਪੱਤਰ ਦੇ ਗਏ ਸਨ ਦੀ ਭੁੱਲ ਬਖਸ਼ ਕੇ ਉਹਨਾਂ ਨੂੰ ਗੁਰੂ ਸਾਹਿਬ ਵੱਲੋਂ ਮੁਕਤ ਹੋਣ ਦਾ ਵਰ ਦਿੱਤਾ ਗਿਆ ਅਤੇ ਲੜਾਈ ਦੇ ਮੈਦਾਨ ਦਾ ਨਾਂ 'ਮੁਕਤਸਰ' ਰੱਖਿਆ ਗਿਆ। ਇਹ ਲੜਾਈ ਮੁਗ਼ਲਾਂ ਦੀ ਫੌਜ ਨਾਲ ਹੋਈ ਜਦੋਂ ਇਹ ਫੌਜ ਸਿੱਖਾਂ ਦੀ ਫੌਜ ਪਿੱਛੇ ਚੜ੍ਹਾਈ ਕਰਦੀ ਹੋਈ ਖਿਦਰਾਣੇ ਦੀ ਢਾਬ ਉੱਤੇ ਪੁੱਜੀ। ਇਹ ਲੜਾਈ 29 ਦਸੰਬਰ 1705 ਵਿਚ ਹੋਈ।[53] ਮੁਕਤਸਰ ਦੀ ਲੜਾਈ ਸਬੰਧੀ ਸੈਨਾਪਤਿ ਕੋਈ ਮਿਤੀ ਜਾਂ ਸਾਲ ਨਹੀਂ ਦਿੰਦਾ। ਉਸ ਦੇ ਘਟਨਾ ਚਿਤਰਨ ਤੋਂ ਪਤਾ ਲਗਦਾ ਹੈ ਕਿ ਇਹ ਲੜਾਈ ਚਮਕੌਰ ਦੀ ਲੜਾਈ ਉਪਰੰਤ ਹੋਈ। ਇਸ ਲੜਾਈ ਦੇ ਸਾਲ ਸਬੰਧੀ ਸਮਕਾਲੀ ਸਰੋਤ ਚੁੱਪ ਹਨ ਪਰੰਤੂ ਇਤਿਹਾਸਿਕ ਘਟਨਾਵਾਂ ਦੇ ਕ੍ਰਮ ਅੰਕ ਤੋਂ ਗੈਰ ਸਮਕਾਲੀ ਬਹੁਤ ਸਾਰੇ ਸੋਮੇਂ ਲੜਾਈ ਦਾ ਸਾਲ 1705 ਈ. ਅੰਕਿਤ ਕਰਦੇ ਹਨ।

ਸੈਨਾਪਤਿ ਮੁਕਤਸਰ ਦੀ ਲੜਾਈ ਦਾ ਵਰਣਨ ਕਰਦਿਆਂ ਹੋਇਆ ਲਿਖਦਾ ਹੈ ਕਿ ਗੁਰੂ ਗੋਬਿੰਦ ਸਿੰਘ ਆਪਣਾ ਸਭ ਕੁਝ ਚਮਕੌਰ ਵਿਚ ਛੱਡ ਕੇ ਉਥੋਂ ਚਲ ਪਏ ਸਨ। ਸੈਨਾਪਤਿ ਮਾਛੀਵਾੜੇ ਦਾ ਵਰਣਨ ਨਹੀਂ ਕਰਦਾ ਅਤੇ ਗੁਰੂ ਸਾਹਿਬ ਦਾ ਬਰਾੜਾਂ ਦੇ ਇਲਾਕੇ ਵਿਚ ਜਾਣ ਬਾਰੇ ਲਿਖਦਾ ਹੈ।

*ਤਬ ਪ੍ਰਭ ਬੈਰਾਰਨ ਮਹਿ ਆਏ,*
*ਸਭ ਸਿੰਘਨ ਮਿਲਿ ਦਰਸਨ ਪਾਏ।*[54]

ਸੈਨਾਪਤਿ ਲੜਾਈ ਦਾ ਦ੍ਰਿਸ਼ ਪੇਸ਼ ਕਰਦਿਆਂ ਹੋਇਆਂ ਲਿਖਦਾ ਹੈ ਕਿ ਗੁਰੂ ਜੀ ਦੇ ਸੈਨਕ ਡੱਟ ਕੇ ਗੁਰੂ ਜੀ ਨਾਲ ਜੂਝੇ ਅਤੇ ਵੈਰੀ ਦੀ ਫੌਜ ਮੈਦਾਨ ਛੱਡ ਕੇ ਚਲੀ ਗਈ।[55]

### ਗੁਰੂ ਸਾਹਿਬ ਦੱਖਣ ਵਿਚ

ਸੈਨਾਪਤਿ ਨੇ ਗੁਰੂ ਸਾਹਿਬ ਦੀਆਂ ਲੜਾਈਆਂ ਉਪਰੰਤ ਕਈ ਹੋਰ ਵਿਸ਼ੇ ਛੋਹੇ ਹਨ ਜੋ ਸਿੱਖ ਇਤਿਹਾਸ ਦੇ ਦ੍ਰਿਸ਼ਟੀਕੋਣ ਤੋਂ ਮਹੱਤਵਪੂਰਨ ਹਨ। ਚਮਕੌਰ ਦੀ ਲੜਾਈ ਤੋਂ ਉਪਰੰਤ ਗੁਰੂ ਸਾਹਿਬ ਨੂੰ ਬਾਦਸ਼ਾਹ ਔਰੰਗਜ਼ੇਬ ਵਲੋਂ ਦੱਖਣ ਵਿਚ ਮੁਲਾਕਾਤ ਲਈ

ਸੱਦਾ ਪ੍ਰੇਜਾ। ਇਹ ਸੱਦਾ ਜ਼ਬਾਨੀ ਅਤੇ ਲਿਖਤੀ ਰੂਪ ਵਿਚ ਸੀ। ਗੁਰੂ ਸਾਹਿਬ ਨੇ ਕਾਂਗੜੇ ਦੀ ਜੂਹ ਵਿਚ ਜੋ ਦੀਨਾ ਪਿੰਡ ਕੋਲ ਹੈ, ਬਾਦਸ਼ਾਹ ਨੂੰ ਇਕ ਇਤਿਹਾਸਿਕ ਪੱਤਰ ਲਿਖਿਆ ਜੋ 'ਜ਼ਫ਼ਰਨਾਮਾ' ਦੇ ਨਾਂ ਨਾਲ ਪ੍ਰਸਿੱਧ ਹੈ।[56] ਇਹ ਭਾਈ ਦਯਾ ਸਿੰਘ ਹੱਥ ਦੱਖਣ ਵਿਚ ਭੇਜਿਆ ਗਿਆ ਤਾਂ ਜੋ ਤੱਥ ਸਾਹਮਣੇ ਆ ਸਕਣ ਅਤੇ ਬਾਦਸ਼ਾਹ ਨਾਲ ਮੁਲਾਕਾਤ ਹੋ ਸਕੇ। ਸੈਨਾਪਤਿ ਇਸ ਸਥਿਤੀ ਉੱਤੇ ਲਾਭਦਾਇਕ ਰੌਸ਼ਨੀ ਪਾਉਂਦਾ ਹੈ। ਉਹ ਦਯਾ ਸਿੰਘ ਦੀ ਦੱਖਣ ਤੋਂ ਵਾਪਸੀ ਸਬੰਧੀ ਵੀ ਲਿਖਦਾ ਹੈ ਜਦੋਂ ਬਾਦਸ਼ਾਹ ਔਰੰਗਜ਼ੇਬ ਦਾ ਦੇਹਾਂਤ ਹੋ ਗਿਆ। ਸੈਨਾਪਤਿ ਤੋਂ ਛੁੱਟ *ਗੁਰਪ੍ਰਤਾਪ ਸੂਰਜ ਗ੍ਰੰਥ* ਅਤੇ *ਅਹਿਕਾਮ-ਏ-ਆਲਿਮਗਿਰੀ* ਰਾਹੀਂ ਸਾਨੂੰ ਪਤਾ ਚੱਲਦਾ ਹੈ ਕਿ ਬਾਦਸ਼ਾਹ ਨੇ ਗੁਰੂ ਸਾਹਿਬ ਵੱਲ ਮੁਲਾਕਾਤ ਲਈ ਫ਼ਰਮਾਨ ਜਾਰੀ ਕੀਤਾ। ਗੁਰੂ ਸਾਹਿਬ ਨੂੰ ਦੱਖਣ ਆਉਣ ਦਾ ਸੱਦਾ ਲਿਖ ਕੇ ਭਾਈ ਦਯਾ ਸਿੰਘ ਦੇ ਨਾਲ ਗੁਰਜ ਬਰਦਾਰ ਦੇ ਹੱਥ ਭੇਜਿਆ ਗਿਆ। ਸੈਨਾਪਤਿ ਨੇ ਗੁਰਜ-ਬਰਦਾਰ ਦਾ ਜ਼ਿਕਰ ਕੀਤਾ ਹੈ :

*ਦਯਾ ਸਿੰਘ ਤਾਹੀ ਦਿਸ਼ਾ ਮਿਲਾ ਪ੍ਰਭੂ ਸੋ ਜਾਇ ਗੁਰਜ ਬਰਦਾਰ ਦਿਲੀ ਗਜੋ।*[57]...

ਜੇ ਐਸ ਗਰੇਵਾਲ ਇਸ ਗਲ ਦੀ ਪ੍ਰੋੜਤਾ ਕਰਦੇ ਹਨ ਕਿ *ਅਹਿਕਾਮ-ਏ-ਆਲਮਗੀਰੀ* ਵਿਚ ਉਪਲਬਧ ਕੁਝ ਫ਼ਰਮਾਨ ਸੈਨਾਪਤਿ ਦੀ ਤਸਦੀਕ ਕਰਦੇ ਹਨ ਕਿ ਉਸ ਸਮੇਂ ਗੁਰੂ ਸਾਹਿਬ ਅਤੇ ਬਾਦਸ਼ਾਹ ਵਿਚਕਾਰ ਇਕ ਪ੍ਰਕਾਰ ਦਾ ਸ਼ਾਂਤਮਈ ਪਰਵੇਸ਼ ਸਥਾਪਿਤ ਹੋ ਗਿਆ ਸੀ।[58]

ਦਯਾ ਸਿੰਘ ਨੂੰ ਦੱਖਣ ਵਿਚ ਗਿਆਂ ਕਾਫ਼ੀ ਸਮਾਂ ਹੋ ਗਿਆ ਤਾਂ ਗੁਰੂ ਸਾਹਿਬ ਨੇ ਕੁਝ ਸਿੰਘਾਂ ਨੂੰ ਨਾਲ ਲੈ ਕੇ ਦੱਖਣ ਵੱਲ ਕੂਚ ਕੀਤਾ। ਅਜਿਹੀ ਗਵਾਹੀ ਹੁਕਮਨਾਮਿਆਂ ਤੋਂ ਮਿਲਦੀ ਹੈ।

*ਅਸਾਂ ਦੱਖਣ ਨੂੰ ਕੂਚ ਕੀਤਾ ਹੈ ਜਿਨ ਸਿਖ ਸਾਡੇ ਨਾਲਿ*
*ਚਲਣਾ ਹੋਇ ਤਿਨਿ ਹੁਕਮੁ ਦੇਖਦਿਆਂ ਹਜੂਰਿ ਆਵਣਾ।*[59]

ਸੈਨਾਪਤਿ ਗੁਰੂ ਸਾਹਿਬ ਦੀ ਦੱਖਣ ਵਲ ਤਿਆਰੀ ਦਾ ਵਰਣਨ ਕਰਦਾ ਹੋਇਆ ਲਿਖਦਾ ਹੈ ਕਿ ਉਹ ਆਪਣੇ ਸਿਰ ਉੱਤੇ ਹੀਰੇ ਮੋਤੀਆਂ ਨਾਲ ਜੁੜੀ ਹੋਈ ਕਲਗੀ ਲਗਾ ਕੇ ਅਤੇ ਹਥਿਆਰਾਂ ਸਮੇਤ ਵੈਰੀ ਨੂੰ ਪਿੱਛੇ ਛੱਡਦੇ ਹੋਏ ਦੱਖਣ ਵਲ ਵਧੇ। ਸੈਨਾਪਤਿ ਅਨੁਸਾਰ ਭਾਈ ਦਯਾ ਸਿੰਘ ਗੁਰੂ ਜੀ ਨੂੰ ਆ ਮਿਲਿਆ ਅਤੇ ਔਰੰਗਜ਼ੇਬ ਦੇ ਦੇਹਾਂਤ ਦੀ ਖ਼ਬਰ ਦਿੱਤੀ। ਉਸ ਸਮੇਂ ਇਹ ਘਟਨਾ ਬਹੁਤ ਮਹੱਤਵ ਰੱਖਦੀ ਸੀ। ਸੈਨਾਪਤਿ ਔਰੰਗਜ਼ੇਬ ਦੇ ਪੁੱਤਰਾਂ ਦੀ ਤਖ਼ਤ ਨਸ਼ੀਨੀ ਦੀ ਜੰਗ ਵਲ ਸੰਕੇਤ ਕਰਦਾ ਹੋਇਆ ਲਿਖਦਾ ਹੈ ਕਿ ਗੁਰੂ ਜੀ ਨੇ ਸ਼ਹਿਜ਼ਾਦਾ ਮੁਅੱਜ਼ਮ ਵਲੋਂ ਮੰਗੀ ਸਹਾਇਤਾ ਦੇ ਸਬੰਧ ਵਿਚ ਉਸ ਨੂੰ 'ਦਿਲਾਸਾ' ਦਿੱਤਾ। ਸ਼ਹਿਜ਼ਾਦਾ ਮੁਅੱਜ਼ਮ ਦੀ ਜਿੱਤ ਹੋਈ ਤੇ ਉਹ ਬਹਾਦਰ ਸ਼ਾਹ ਦੇ ਨਾਂ ਨਾਲ ਤਖ਼ਤ ਉੱਤੇ ਬੈਠਾ। ਤਖ਼ਤ ਨਸ਼ੀਨੀ ਦੀ ਇਸ ਲੜਾਈ ਦਾ ਸਥਾਨ ਸੈਨਾਪਤਿ ਜਾਜਉਂ ਦੱਸਦਾ ਹੈ। ਸੈਨਾਪਤਿ ਇਸ ਲੜਾਈ ਦਾ ਕੋਈ ਸੰਮਤ ਨਹੀਂ ਦਿੰਦਾ। ਸਰੂਪ ਸਿੰਘ ਕੌਸ਼ਿਸ਼ ਨੇ ਇਸ ਲੜਾਈ ਦਾ ਸਾਲ 1707 ਘੋਸ਼ਿਤ ਕੀਤਾ ਹੈ। ਸੈਨਾਪਤਿ ਲਿਖਦਾ ਹੈ ਕਿ ਬਾਦਸ਼ਾਹ ਬਹਾਦਰ ਸ਼ਾਹ ਨੇ ਗੁਰੂ ਸਾਹਿਬ ਨੂੰ ਮਿਲਣ ਲਈ ਬੇਨਤੀ ਕੀਤੀ ਤਾਂ ਗੁਰੂ ਸਾਹਿਬ ਮੁਲਾਕਾਤ ਲਈ ਗਏ। ਗੁਰੂ ਸਾਹਿਬ ਨੇ ਸ਼ਸਤਰਾਂ ਸਮੇਤ ਉਸ ਨਾਲ

ਮੁਲਾਕਾਤ ਕੀਤੀ। ਬਹਾਦਰ ਸ਼ਾਹ ਨੇ ਉਹਨਾਂ ਨੂੰ ਕਲਗੀ, ਧੁਖਧੁਖੀ ਅਤੇ ਖਿਲਤ ਭੇਟ ਕੀਤੀ :

*ਚੜ੍ਹੀ ਕਮਾਨ ਸਸ਼ਤ੍ਰ ਸਬ ਸਾਰੇ,*
*ਕਲਗੀ ਛਬ ਹੈ ਅਪਰ ਅਪਾਰੇ*
...
*ਕਲਗੀ ਔਰ ਧੁਖਧੁਖੀ ਆਨੀ*
*ਖਿਲਅਤ ਏਕ ਸ਼ਾਹ ਸਨਮਾਨੀ*[60]

ਸੈਨਾਪਤਿ ਦੇ ਇਸ ਕਥਨ ਦੀ ਪੁਸ਼ਟੀ ਗੁਰੂ ਗੋਬਿੰਦ ਸਿੰਘ ਦੇ ਸੰਮਤ 1764 (2 ਅਕਤੂਬਰ 1707 ਈ.) ਦੇ ਹੁਕਮਨਾਮੇ ਤੋਂ ਹੁੰਦੀ ਹੈ ਕਿ ਬਹਾਦਰ ਸ਼ਾਹ ਵਲੋਂ ਗੁਰੂ ਜੀ ਨੂੰ ਖਿੱਲਤ ਦਿੱਤੀ ਗਈ। ਜੁੜਾਊ ਧੁਖਧੁਖੀ 60,000 ਦੀ ਕੀਮਤ ਦੀ ਸੀ।[61]

ਸੈਨਾਪਤਿ ਨੇ *ਸ੍ਰੀ ਗੁਰ ਸੋਭਾ* ਵਿਚ ਗੁਰੂ ਗੋਬਿੰਦ ਸਿੰਘ ਦੇ ਨਾਦੇੜ ਵਿਚ ਜੋਤੀ-ਜੋਤ ਸਮਾਉਣ ਦਾ ਵਰਣਨ ਕੀਤਾ ਹੈ। ਉਹ ਲਿਖਦਾ ਹੈ ਕਿ ਦੋ ਪਠਾਨ ਭੇਦ ਲੈਣ ਲਈ ਗੁਰੂ ਜੀ ਕੋਲ ਕਈ ਦਿਨ ਆਉਂਦੇ ਰਹੇ ਪਰੰਤੂ ਇਕ ਦਿਨ ਮੌਕੇ ਦਾ ਲਾਭ ਲੈ ਕੇ ਉਹਨਾਂ ਨੇ ਗੁਰੂ ਜੀ ਉੱਪਰ ਵਾਰ ਕੀਤਾ ਜਦੋਂ ਉਹ ਅਰਾਮ ਕਰ ਰਹੇ ਸਨ ਤਾਂ ਉਹਨਾਂ ਨੂੰ ਜ਼ਖ਼ਮੀ ਕਰ ਦਿੱਤਾ। ਪਠਾਣਾਂ ਵਲੋਂ ਗੁਰੂ ਸਾਹਿਬ ਉੱਤੇ ਕੀਤੇ ਹਮਲੇ ਦਾ ਵਰਣਨ ਜੋ ਸੈਨਾਪਤਿ ਨੇ ਕੀਤਾ ਹੈ ਸਮੇਂ ਦੇ ਹਾਲਾਤ ਅਨੁਸਾਰ ਹੈ। ਹਮਲੇ ਦੀ ਸਾਖੀ ਕਈ ਪੱਖਾਂ ਤੋਂ ਪੂਰਨ ਹੈ ਪਰੰਤੂ ਕਈ ਲੇਖਕਾਂ ਦੀ ਦਲੀਲ ਸਹੀ ਪ੍ਰਤੀਤ ਨਹੀਂ ਹੁੰਦੀ ਜੋ ਲਿਖਦੇ ਹਨ ਕਿ ਇਹ ਹਮਲਾ ਬਾਦਸ਼ਾਹ ਦੀ ਸਾਜਿਸ਼ ਦਾ ਸੂਚਿਕ ਹੈ। ਕਿਸੇ ਪੱਕੀ ਇਤਿਹਾਸਿਕ ਗਵਾਹੀ ਤੋਂ ਬਿਨਾ ਇਸ ਕਲਪਨਾ ਨੂੰ ਪ੍ਰਵਾਨ ਕਰਨਾ ਅਸੰਭਵ ਹੈ। ਭਾਈ ਸੰਤੋਖ ਸਿੰਘ ਲਿਖਦੇ ਹਨ ਕਿ ਬਾਦਸ਼ਾਹ ਨੇ ਜੁਰਾਹ ਭੇਜੇ। ਇਹ ਗੱਲ ਸਪੱਸ਼ਟ ਕਰਦੀ ਹੈ ਕਿ ਬਾਦਸ਼ਾਹ ਵਲੋਂ ਕਿਸੇ ਸਾਜਿਸ਼ ਦੀ ਵਿਉਂਤ ਨਹੀਂ ਸੀ। ਸੈਨਾਪਤਿ ਲਿਖਦਾ ਹੈ ਕਿ ਗੁਰੂ ਸਾਹਿਬ ਦੇ ਜ਼ਖ਼ਮ ਸਿਉਂਤੇ ਜਾਣ ਤੋਂ ਉਪਰੰਤ ਉਹ ਕੁਝ ਠੀਕ ਹੋ ਗਏ ਸਨ।[62]

ਸੈਨਾਪਤਿ ਲਿਖਦਾ ਹੈ ਕਿ ਗੁਰੂ ਜੀ ਦਾ ਅੰਤਿਮ ਸਮਾਂ ਨੇੜੇ ਆਉਂਦਾ ਵੇਖ ਕੇ ਸਿੰਘਾਂ ਨੇ ਪੁੱਛ ਕੀਤੀ ਕਿ ਉਹਨਾਂ ਨਾਲ ਮਿਲਾਪ ਹੁਣ ਕਿਸ ਰੂਪ ਵਿਚ ਹੋਵੇਗਾ। ਗੁਰੂ ਸਾਹਿਬ ਦਾ ਉੱਤਰ ਖਾਲਸੇ ਦੇ ਰੂਪ ਵਿਚ ਮਿਲਾਪ ਦਾ ਲਿਖਾਇਕ ਹੈ। ਸੈਨਾਪਤਿ ਦੇ ਸ਼ਬਦਾਂ ਵਿਚ :

*ਤਾਹ ਸਮੇਂ ਗੁਰ ਬੈਨ ਸੁਨਾਯੋ।*
*ਖਾਲਸਾ ਆਪਨੋ ਰੂਪ ਬਤਾਯੋ।*
*ਖਾਲਸ ਹੀ ਸੋ ਹੈ ਮਮ ਕਾਮਾ*
*ਬਖ਼ਸ਼ ਕੀਓ ਖਾਲਸ ਕੋ ਜਾਮਾ।*
*ਖਾਲਸ ਮੇਰੋ ਰੂਪ ਹੈ ਹੋ ਖਾਲਸ ਮੈ ਪ੍ਰਗਾਸਿ।*[63]

ਸੈਨਾਪਤਿ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਸ਼ਬਦਾਂ ਨੂੰ ਇਸ ਤੋਂ ਉਪਰੰਤ ਗੁਰਤਾ ਸਬੰਧੀ ਇਸ ਪ੍ਰਕਾਰ ਨਿਭਾਇਆ ਹੈ :

*ਸਤਿਗੁਰ ਹਮਾਰਾ ਅਪਰ ਅਪਾਰਾ ਸ਼ਬਦਿ ਬਿਚਾਰਾ ਅਜਰ ਜ਼ਰੰ*
*ਹਿਰਦੇ ਧਰਿ ਧਿਆਨੀ ਉਚਰੀ ਬਾਨੀ ਪਦ ਨਿਰਬਾਨੀ ਅਪਰ ਪਰੰ।*[64]

ਭਾਈ ਗੁਰਦਾਸ ਤੋਂ ਇਸ ਸਬੰਧ ਵਿਚ ਇਸ ਤੱਥ ਦੀ ਪੁਸ਼ਟੀ ਹੁੰਦੀ ਹੈ ਕਿ ਗੁਰੂ ਅਤੇ ਗੁਰੂ ਸ਼ਬਦ ਵਿਚ ਕੋਈ ਅੰਤਰ ਨਹੀਂ।

*ਗੁਰੂ ਮੂਰਤਿ ਗੁਰ ਸ਼ਬਦ ਹੈ*
*ਸਾਧ ਸੰਗਤਿ ਵਿਚ ਪ੍ਰਗਟੀ ਆਇਆ।*[65]

ਸੈਨਾਪਤਿ ਗੁਰੂ ਜੀ ਦੇ ਜੋਤੀ ਜੋਤ ਸਮਾਉਣ ਦਾ ਸਾਲ ਸੰਮਤ 1765 (1708 ਈ.) ਕੱਤਕ ਸੁਦੀ ਪੰਚਮੀ ਲਿਖਦਾ ਹੈ (7 ਅਕਤੂਬਰ, 1708 ਈ.) ਜੋ ਇਤਿਹਾਸਕ ਸੰਦਰਭ ਵਿਚ ਸਹੀ ਮਿਤੀ ਹੈ।[66]

ਸੈਨਾਪਤਿ ਨੇ ਕਈ ਮਹੱਤਵਯੋਗ ਵਿਸ਼ੇ ਛੋਹੇ ਹਨ ਅਤੇ ਗੁਰੂ ਸਾਹਿਬ ਦਾ ਦੱਖਣ ਵਲ ਕੂਚ ਬੜੇ ਰੌਚਕ ਢੰਗ ਨਾਲ ਪੇਸ਼ ਕੀਤਾ ਹੈ। ਅਜਿਹੀ ਜਾਣਕਾਰੀ ਦੂਜਿਆਂ ਸਰੋਤਾਂ ਤੋਂ ਨਹੀਂ ਮਿਲਦੀ। ਉਹ ਲਿਖਦਾ ਹੈ ਕਿ ਉਸ ਨੇ ਕੁਝ ਸੁਣੀਆਂ ਤੇ ਕੁਝ ਅੱਖੀਂ ਡਿਠੀਆਂ ਘਟਨਾਵਾਂ ਦਾ ਵਰਣਨ ਕੀਤਾ ਹੈ। ਇਸ ਪ੍ਰਕਾਰ ਅਜਿਹੀ ਜਾਣਕਾਰੀ ਸਾਡੇ ਦ੍ਰਿਸ਼ਟੀਗੋਚਰ ਕੀਤੀ ਹੈ ਜਿਸ ਤੋਂ ਉਸ ਉਪਰੰਤ ਆਉਣ ਵਾਲੇ ਲੇਖਕਾਂ ਨੇ ਸੇਧ ਪ੍ਰਾਪਤ ਕੀਤੀ ਹੈ। ਸੋ ਸੈਨਾਪਤਿ ਦੀ ਲਿਖਤ ਇਕ ਮਹੱਤਵਪੂਰਨ ਇਤਿਹਾਸਿਕ ਸੋਮਾ ਹੈ ਜਿਸ ਨੇ ਗੁਰੂ ਗੋਬਿੰਦ ਸਿੰਘ ਜੀ ਦੀ ਸਖਸ਼ੀਅਤ ਦੇ ਕੁਝ ਪੱਖਾਂ ਉੱਤੇ ਉੱਤਮ ਰੌਸ਼ਨੀ ਪਾਈ ਹੈ। ਇਹ ਠੀਕ ਹੈ ਕਿ ਸੈਨਾਪਤਿ ਗੁਰੂ ਸਾਹਿਬ ਦਾ ਸ਼ਰਧਾਲੂ ਸੀ। ਉਸ ਨੂੰ ਦ੍ਰਿੜ੍ਹ ਵਿਸ਼ਵਾਸ ਸੀ ਕਿ ਉਹ ਦਿਨ ਦੂਰ ਨਹੀਂ ਜਦੋਂ ਖਾਲਸੇ ਦੀ ਜਿੱਤ ਹੋਵੇਗੀ, ਵੈਰੀਆਂ ਦੀ ਹਾਰ ਹੋਵੇਗੀ ਅਤੇ ਆਨੰਦਪੁਰ ਉਸੇ ਹੀ ਸ਼ਾਨ ਨਾਲ ਵੱਸੇਗਾ। ਉੱਥੇ ਰਾਉ ਰੰਕ ਸਮੂਹ ਸੁਖੀ ਜੀਵਨ ਬਤੀਤ ਕਰਨਗੇ ਅਤੇ ਜ਼ੁਲਮ ਅਤੇ ਜ਼ਾਲਮ ਕਿਧਰੇ ਨਹੀਂ ਦਿੱਸਣਗੇ। ਸੈਨਾਪਤਿ ਨੇ ਭਾਵੇਂ ਕਿਧਰੇ-ਕਿਧਰੇ ਮਨ ਦੀਆਂ ਤਰੰਗਾਂ ਤੋਂ ਕੰਮ ਲਿਆ ਹੈ ਪਰ ਹਰ ਥਾਂ ਬੜਾ ਸੰਕੋਚ ਵਰਤਿਆ ਹੈ। ਉਸ ਨੇ ਘਟਨਾਵਾਂ ਦਾ ਵਰਣਨ ਕਰਨ ਸਮੇਂ ਇਕ ਇਤਿਹਾਸਕਾਰ ਦੇ ਨਿਆਈ ਸੰਕੋਚਵੇਂ ਸ਼ਬਦਾਂ ਦੀ ਵਰਤੋਂ ਕੀਤੀ ਹੈ। *ਸ੍ਰੀ ਗੁਰ ਸੋਭਾ* ਵਿਚ ਕਈ ਇਤਿਹਾਸਿਕ ਘਟਨਾਵਾਂ ਨੂੰ ਨਵੇਂ ਦ੍ਰਿਸ਼ਟੀਕੋਣ ਤੋਂ ਪੇਸ਼ ਕੀਤਾ ਗਿਆ ਹੈ। ਫਲਸਰੂਪ ਇਹ ਰਚਨਾ ਉਸ ਵੇਲੇ ਦੇ ਇਤਿਹਾਸ ਲਈ ਇਕ ਵੱਡਮੁੱਲਾ ਸਰੋਤ ਹੈ।

## ਪੈਰ ਟਿੱਪਣੀਆਂ

1. ਭਾਈ ਕਾਨ੍ਹ ਸਿੰਘ, 'ਗੁਰਮਤ-ਮਾਰਤੰਡ' ਹਵਾਲਾ ਗੰਡਾ ਸਿੰਘ (ਸੰਪਾ. *ਸ੍ਰੀ ਗੁਰ ਸੋਭਾ*, ਲੇਖਕ ਸੈਨਾਪਤਿ) ਪੰਜਾਬੀ ਯੂਨੀਵਰਸਿਟੀ, ਪਟਿਆਲਾ, 1967, ਪੰਨੇ 17-18; ਭਾਈ ਕਾਨ੍ਹ ਸਿੰਘ, *ਗੁਰਸ਼ਬਦ ਰਤਨਾਕਰ ਮਹਾਨ ਕੋਸ਼*, ਪਟਿਆਲਾ, 1974, ਪੰਨਾ 230. ਸਭਾਵਕ ਹੈ ਕਿ ਇਹਨਾਂ ਕਵੀਆਂ ਦੀ ਗਿਣਤੀ ਵੱਧਦੀ ਘੱਟਦੀ ਹੋਵੇ ਅਤੇ ਕਿਸੇ ਸਮੇਂ 52 ਹੋਵੇ।
2. *ਸ੍ਰੀ ਗੁਰ ਸੋਭਾ* (ਭੂਮਿਕਾ), ਪੰਨਾ 19.
3. ਉਪਰੋਕਤ, ਪੰਨਾ 2 (ਮੂਲ ਪਾਠ)
4. ਉਪਰੋਕਤ
5. ਇਸ ਵਿਸ਼ੇ ਉੱਤੇ ਸਮਕਾਲੀ ਸਰੋਤਾਂ ਵਿਚੋਂ ਇਕ ਸੋਮਾ 'ਅਮਰਨਾਮਾ' ਹੈ ਜੋ ਗੁਰੂ ਗੋਬਿੰਦ

ਸਿੰਘ ਨਾਲ ਮਾਧੋ ਦਾਸ ਬਿਰਾਗੀ ਦੀ ਮੁਲਾਕਾਤ ਦਾ ਆਪਣੇ ਹੀ ਢੰਗ ਨਾਲ ਵਰਣਨ ਕਰਦਾ ਹੈ। ਵੇਖੋ *ਅਮਰਨਾਮਾ* (ਸੰਪਾ ਗੰਡਾ ਸਿੰਘ), ਅੰਮ੍ਰਿਤਸਰ/ਪਟਿਆਲਾ, 1953, ਪੰਨੇ 18-26। ਆਲੋਚਨਾ ਅਤੇ ਅੰਗਰੇਜ਼ੀ ਵਿਚ ਉਲਥੇ ਲਈ ਵੇਖੋ, ਕਵਿਤਾ ਰਾਣੀ, *ਅਮਰਨਾਮਾ-ਏ ਪਰਸਪੇਕਟਵ*, ਪਟਿਆਲਾ, 2008.

6. ਉਦਾਹਰਣ ਲਈ ਵੇਖੋ ਹਰੀ ਰਾਮ ਗੁਪਤਾ, *ਹਿਸਟਰੀ ਆਫ ਦਾ ਸਿੱਖ ਗੁਰੂਜ਼*, ਨਵੀਂ ਦਿੱਲੀ, 1973, ਪੰਨਾ 155; ਕਰਤਾਰ ਸਿੰਘ, *ਜੀਵਨ ਕਥਾ ਸ੍ਰੀ ਗੁਰੂ ਗੋਬਿੰਦ ਸਿੰਘ*, ਲੁਧਿਆਣਾ, 1962, ਪੰਨਾ 153.
7. ਸੁਖਾ ਸਿੰਘ, *ਗੁਰਬਿਲਾਸ ਦਸਵੀਂ ਪਾਤਸ਼ਾਹੀ*, ਲਾਹੌਰ, 1912, ਪੰਨੇ 125-61; ਗਿਆਨੀ ਗਿਆਨ ਸਿੰਘ, *ਪੰਥ ਪ੍ਰਕਾਸ਼*, ਪਟਿਆਲਾ, 1970 (ਰੀਪ੍ਰਿੰਟ), ਪੰਨੇ 200; ਵੀਰ ਸਿੰਘ ਬਲ, *ਸਿੰਘ ਸਾਗਰ*, ਪਟਿਆਲਾ, 1986, ਪੰਨੇ 73-103.
8. ਕੋਇਰ ਸਿੰਘ, *ਗੁਰਬਿਲਾਸ ਪਾਤਸ਼ਾਹੀ 10* (ਸੰਪਾ ਸ਼ਮਸ਼ੇਰ ਸਿੰਘ ਅਸ਼ੋਕ), ਪਟਿਆਲਾ, 1968, ਪੰਨਾ 82.
9. ਕੇਸਰ ਸਿੰਘ ਛਿੱਬਰ, 'ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ', *ਪਰਖ*, ਚੰਡੀਗੜ੍ਹ, 1972, ਪੰਨਾ 124; ਸੇਵਾ ਸਿੰਘ, *ਸ਼ਹੀਦ ਬਿਲਾਸ* (ਸੰਪਾ.-ਗਰਜਾ ਸਿੰਘ), ਲੁਧਿਆਣਾ 1961, ਪੰਨਾ 66; ਗੰਡਾ ਸਿੰਘ, *ਉਹੀ* (ਭੂਮਿਕਾ), ਪੰਨਾ 33.
10. *ਸ੍ਰੀ ਗੁਰ ਸੋਭਾ*, ਪੰਨਾ 8.
11. ਉਪਰੋਕਤ
12. ਉਪਰੋਕਤ
13. ਭਾਈ ਸੰਤੋਖ ਸਿੰਘ, *ਸ੍ਰੀ ਗੁਰਪਰਤਾਪ ਸੂਰਜ ਗ੍ਰੰਥ*, ਅੰਮ੍ਰਿਤਸਰ, 1931, ਰੁਤ, ਅੰਸ਼ੂ 47. ਪੰਨਾ 4683:

    *ਪਾਵ ਟਿਕਿਯੋ ਸਤਿਗੁਰ ਕੋ ਆਨੰਦਪੁਰਿ ਤੇ ਆਇ।*
    *ਨਾਮ ਪਰਯੋ ਇਸ ਪਾਵਟਾ ਸਭਿ ਦੇਸਨ ਪ੍ਰਗਟਾਇ।*

14. ਆਈ.ਬੀ. ਬੈਨਰਜੀ, *ਐਵੋਲੂਸ਼ਨ ਆਫ਼ ਦਾ ਖਾਲਸਾ*, ਕਲਕੱਤਾ, 1962, ਪੰਨਾ 74.
15. *ਬਚਿੱਤਰ ਨਾਟਕ*, 8 : 3.
16. *ਸ੍ਰੀ ਗੁਰ ਸੋਭਾ*, ਪੰਨਾ 8.
17. ਉਪਰੋਕਤ, ਪੰਨਾ 9.
18. ਉਪਰੋਕਤ, 8 : 22.
19. ਨਾਦੌਣ ਦੀ ਭਗੋਲਿਕ ਸਥਿਤੀ ਲਈ ਵੇਖੋ *ਮਹਾਨ ਕੋਸ਼*, ਪੰਨਾ 302
20. ਸੇਵਾ ਸਿੰਘ, *ਉਹੀ*, ਪੰਨਾ 65.
21. *ਸ੍ਰੀ ਗੁਰ ਸੋਭਾ*, ਪੰਨਾ 14.
22. ਉਪਰੋਕਤ
23. *ਬਚਿੱਤਰ ਨਾਟਕ*, 9 : 1,2.
24. *ਸ੍ਰੀ ਗੁਰ ਸੋਭਾ*, ਪੰਨਾ 14.
25. *ਬਚਿੱਤਰ ਨਾਟਕ*, 9 : 17.

26. *ਸ੍ਰੀ ਗੁਰ ਸੋਭਾ*, ਪੰਨਾ 15.
27. ਸੇਵਾ ਸਿੰਘ, *ਉਹੀ*, ਪੰਨਾ 87। ਗੰਡਾ ਸਿੰਘ ਨੇ *ਸ੍ਰੀ ਗੁਰ ਸੋਭਾ* ਦੀ ਭੂਮਿਕਾ ਦੇ ਪੰਨਾ 35 ਉੱਤੇ ਇਹ ਮਿਤੀ ਸਵਿਕਾਰ ਕੀਤੀ ਹੈ।
28. ਸੇਵਾ ਸਿੰਘ, *ਉਹੀ*, 1069.
29. ਰਤਨ ਸਿੰਘ ਭੰਗੂ, *ਪ੍ਰਾਚੀਨ ਪੰਥ ਪ੍ਰਕਾਸ਼*, ਅੰਮ੍ਰਿਤਸਰ, ਪੰਨਾ 441.
30. *ਹੁਕਮਨਾਮੇ* (ਸੰਪਾ ਗੰਡਾ ਸਿੰਘ), ਪਟਿਆਲਾ, 1967, 48-49.
31. ਸੈਨਾਪਤਿ ਅਨੁਸਾਰ :

*ਕਰਨਾਹਾਰ ਕਰਤਾਰ ਹੁਕਮ ਕਰਤੇ ਕੀਆ*
*ਕਰ ਮਸੰਦ ਸਭਿ ਦੂਰਿ ਖਾਲਸਾ ਕਰਿ ਲੀਆ*

ਉਪਰੋਕਤ, ਪੰਨਾ 24.
32. *ਬਚਿੱਤਰ ਨਾਟਕ*, 6 : 42-43.
33. *ਸ੍ਰੀ ਗੁਰ ਸੋਭਾ*, ਪੰਨਾ 21.
34. *ਉਪਰੋਕਤ*, ਪੰਨਾ 24.
35. *ਉਪਰੋਕਤ*
36. ਕੋਇਰ ਸਿੰਘ, *ਉਪਰੋਕਤ*, ਪੰਨਾ 128.
37. ਕੇਸਰ ਸਿੰਘ ਛਿੱਬਰ, *ਉਪਰੋਕਤ*, ਪੰਨਾ 128; ਸੁੱਖਾ ਸਿੰਘ, ਪੰਨੇ 173-81.
38. ਸੈਨਾਪਤਿ, *ਉਪਰੋਕਤ*, ਪੰਨਾ 22.
39. *ਉਪਰੋਕਤ*, ਪੰਨਾ 24.
40. *ਉਪਰੋਕਤ*, ਪੰਨੇ 32-33.
41. *ਉਪਰੋਕਤ*, ਪੰਨਾ 45.
42. *ਉਪਰੋਕਤ*, ਪੰਨਾ 49.
43. *ਉਪਰੋਕਤ*
44. *ਮਹਾਨ ਕੋਸ਼*, ਪੰਨਾ 300.
45. ਜੇ.ਐਸ. ਗਰੇਵਾਲ-ਐਸ.ਐਸ. ਬਲ, *ਗੁਰੂ ਗੋਬਿੰਦ ਸਿੰਘ*, ਚੰਡੀਗੜ੍ਹ, 1967, ਪੰਨੇ 130-31.
46. ਕੋਇਰ ਸਿੰਘ, *ਉਪਰੋਕਤ*, ਪੰਨਾ 190; ਸੁੱਖਾ ਸਿੰਘ, *ਉਪਰੋਕਤ*, ਪੰਨਾ 416.
47. ਸੁੱਖਾ ਸਿੰਘ, *ਉਹੀ*, ਪੰਨਾ 424.
48. ਕੋਇਰ ਸਿੰਘ, *ਉਹੀ*, ਪੰਨਾ 201; ਸੁੱਖਾ ਸਿੰਘ, *ਉਹੀ*, ਪੰਨਾ 432; ਜੇ.ਐਸ. ਗਰੇਵਾਲ, ਐਸ.ਐਸ. ਬਲ, *ਉਹੀ*, ਪੰਨਾ 142.
49. ਰਤਨ ਸਿੰਘ ਭੰਗੂ, *ਉਹੀ*, ਪੰਨਾ 57.
50. ਇਹ ਜ਼ੋਰਾਵਰ ਸਿੰਘ ਪੁੱਤਰ ਨੱਥੂ ਤਰਖਾਨ ਅਤੇ ਨਿਵਾਸੀ ਬਸੀ ਪਠਾਣਾ ਸੀ। ਇਸ ਦੀ ਮਾਤਾ ਭਿੱਖੀ ਮਾਤਾ ਜੀਤੋ ਜੀ ਦੀ ਸੇਵਾ ਵਿਚ ਆਨੰਦਪੁਰ ਨਿਵਾਸ ਕਰਦੀ ਸੀ। ਉਸ ਵਲੋਂ ਉਸ ਦੇ ਪੁੱਤਰ ਜ਼ੋਰਾਵਰ ਸਿੰਘ ਨੂੰ ਗੁਰੂ ਸਾਹਿਬ ਦੀ ਸੇਵਾ ਵਿਚ ਭੇਟ ਕੀਤਾ ਗਿਆ ਸੀ ਅਤੇ ਉਹ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਦਾ ਸਾਥੀ ਸੀ। ਗੰਡਾ ਸਿੰਘ, *ਉਹੀ*, ਪੰਨੇ 76-81.
51. *ਸ੍ਰੀ ਗੁਰ ਸੋਭਾ*, ਪੰਨਾ 80.

52. ਗੰਡਾ ਸਿੰਘ ਨੇ *ਸ੍ਰੀ ਗੁਰ ਸੋਭਾ* ਦੀ ਸੰਪਾਦਨਾ ਕਰਦਿਆਂ ਹੋਇਆਂ ਲਿਖਿਆ ਹੈ ਕਿ ਸੈਨਾਪਤਿ ਨੇ ਜਿਸ ਜ਼ੋਰਾਵਰ ਸਿੰਘ ਨੂੰ ਲੜਾਈ ਦੇ ਮੈਦਾਨ ਵਿਚੋਂ ਨਿਕਲ ਗਿਆ ਕਿਹਾ ਹੈ ਉਹ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਨਹੀਂ ਸੀ।
53. *ਸ੍ਰੀ ਗੁਰ ਸੋਭਾ*, ਸੰਪਾਦਨਾ, ਪੰਨਾ 57.
54. ਉਪਰੋਕਤ, ਪੰਨਾ 86.
55. ਸੈਨਾਪਤਿ ਨੇ ਕੁਝ ਪੰਗਤੀਆਂ ਵਿਚ ਲੜਾਈ ਦਾ ਵਰਣਨ ਕੀਤਾ ਹੈ ਜੋ ਇਤਿਹਾਸ ਦੇ ਪੱਖੋਂ ਠੀਕ ਪ੍ਰਤੀਤ ਹੁੰਦਾ ਹੈ। ਹੋਰ ਵੇਖੋ ਜੇ ਐਸ ਗਰੇਵਾਲ, *ਉਹੀ*, ਪੰਨਾ 145.
56. ਜ਼ਫ਼ਰਨਾਮਾ ਦੇ ਮੂਲ ਪਾਠ ਲਈ ਵੇਖੋ, ਗੰਡਾ ਸਿੰਘ (ਸੰਕਲਨ ਕਰਤਾ) *ਮਾਖ਼ਜ਼-ਏ-ਤਵਾਰੀਖ਼-ਏ-ਸਿੱਖਾਂ*, ਅੰਮ੍ਰਿਤਸਰ, 1949, ਪੰਨੇ 64-7, ਅਤੇ ਇਸ ਦਸਤਾਵੇਜ਼ ਦੇ ਇਤਿਹਾਸਕ ਮਹੱਤਵ ਦੇ ਖ਼ੂਬਸੂਰਤ ਪਰੰਤੂ ਸੰਖੇਪ ਨਿਰੀਖਣ ਲਈ ਵੇਖੋ ਜੇ. ਐਸ. ਗਰੇਵਾਲ 'ਦਾ ਜ਼ਫ਼ਰਨਾਮਾ ਆਫ ਗੁਰੂ ਗੋਬਿੰਦ ਸਿੰਘ', ਫਰਾਮ ਗੁਰੂ ਨਾਨਕ ਟੂ ਮਹਾਰਾਜਾ ਰਣਜੀਤ ਸਿੰਘ-*ਐਸੇਜ਼ ਇਨ ਸਿੱਖ ਹਿਸਟਰੀ*, ਅੰਮ੍ਰਿਤਸਰ, 1972, ਪੰਨੇ 62-66.
57. *ਸ੍ਰੀ ਗੁਰ ਸੋਭਾ*, ਪੰਨਾ 97.
58. ਜੇ ਐਸ ਗਰੇਵਾਲ, *ਉਹੀ*, ਪੰਨਾ 64.
59. ਹੁਕਮਨਾਮਾ 62, *ਹੁਕਮਨਾਮੇ* (ਸੰਪਾ. ਗੰਡਾ ਸਿੰਘ), ਪਟਿਆਲਾ, 1967.
60. *ਸ੍ਰੀ ਗੁਰ ਸੋਭਾ*, ਪੰਨਾ 114.
61. ਹੁਕਮਨਾਮਾ 63, *ਹੁਕਮਨਾਮੇ* (ਉਪਰੋਕਤ)
62. *ਸ੍ਰੀ ਗੁਰ ਸੋਭਾ*, ਪੰਨਾ 126.
63. *ਉਪਰੋਕਤ*, ਪੰਨਾ 128.
64. *ਉਪਰੋਕਤ*, ਪੰਨਾ 129.
65. ਭਾਈ ਗੁਰਦਾਸ, ਵਾਰਾਂ ਵਾਰ 24, ਪਉੜੀ 25
66. *ਸ੍ਰੀ ਗੁਰ ਸੋਭਾ*, ਪੰਨਾ 128। ਹੋਰ ਵੇਖੋ, ਸੰਪਾਦਕ ਦੁਆਰਾ ਕੀਤੀ ਗਈ ਟਿੱਪਣੀ—ਪੈਰ ਟਿੱਪਣੀ 4.

# ਗੁਰਬਿਲਾਸ ਪਾਤਸ਼ਾਹੀ ਛੇਵੀਂ

## ਲੇਖਕ ਸਬੰਧੀ

ਗੁਰਬਿਲਾਸ ਪਾਤਸ਼ਾਹੀ ਛੇਵੀਂ ਦੇ ਕਰਤਾ ਸਬੰਧੀ ਤਿੰਨ ਪ੍ਰਕਾਰ ਦੀ ਵਿਚਾਰਧਾਰਾ ਉੱਭਰ ਕੇ ਸਾਹਮਣੇ ਆਉਂਦੀ ਹੈ- ਕਰਤਾ ਨੇ ਉਸ ਸਮੇਂ ਦੇ ਰੀਤੀ ਰਿਵਾਜ ਨੂੰ ਅਪਨਾਉਂਦਿਆਂ ਹੋਇਆਂ ਗੁਰੂ ਵਿਅਕਤੀ ਪ੍ਰਤੀ ਸ਼ਰਧਾ ਦੇ ਕਾਰਨ ਜਾਂ ਅਜਿਹੇ ਕਿਸੇ ਹੋਰ ਅਨੁਭਵ ਕਾਰਨ ਆਪਣਾ ਨਾਮ ਆਪਣੀ ਰਚਨਾ ਵਿਚ ਦੇਣ ਤੋਂ ਸੰਕੋਚ ਕੀਤਾ ਹੈ। ਦੂਸਰਾ ਵਿਚਾਰ ਵਧੇਰੇ ਸਪੱਸ਼ਟਤਾ ਦਾ ਸੂਚਿਕ ਹੈ। ਇਹ ਵਿਚਾਰ ਇਸ ਗ੍ਰੰਥ ਦੀ ਉਥਾਨਕਾ ਉੱਤੇ ਅਧਾਰਤ ਹੈ ਜੋ ਸੋਹਨ ਕਵੀ ਨੂੰ ਇਸ ਰਚਨਾ ਦਾ ਕਰਤਾ ਸਵੀਕਾਰ ਕਰਦੀ ਹੈ। ਤੀਜੀ ਵਿਚਾਰਧਾਰਾ ਭਗਤ ਸਿੰਘ ਨੂੰ ਇਸ ਲਿਖਤ ਦਾ ਰਚਨਾਹਾਰ ਮੰਨਦੀ ਹੈ। ਛਪੀਆਂ ਹੋਈਆਂ ਪੋਥੀਆਂ ਦੇ ਸੰਦਰਭ ਵਿਚ ਹੱਥਲੀ ਲਿਖਤ ਨੂੰ ਜੇਕਰ ਇਸ ਦੀ ਉਥਾਨਕਾ ਨੂੰ ਮੁੱਖ ਰੱਖ ਕੇ ਵੇਖਿਆ ਜਾਵੇ ਤਾਂ ਸੋਹਨ ਕਵੀ ਨੂੰ ਗ੍ਰੰਥ ਕਰਤਾ ਸਵੀਕਾਰ ਕਰਨਾ ਸਚਾਈ ਦੇ ਨਜ਼ਦੀਕ ਹੋਵੇਗਾ। ਛੱਪ ਚੁਕੀ ਉਥਾਨਕਾ ਵਿਚ ਅੰਕਿਤ ਠੋਸ ਗਵਾਹੀ ਨੂੰ ਬਿਨਾ ਕਿਸੇ ਪ੍ਰਮਾਣਿਕ ਸਬੂਤ ਦੇ ਰੱਦ ਕਰਨਾ ਉਚਿਤ ਨਹੀਂ ਹੋਵੇਗਾ। ਕੁਝ ਉੱਘੇ ਲਿਖਾਰੀਆਂ ਅਤੇ ਪੁਸਤਕ ਸੂਚੀਆਂ ਵਿਚ ਸੋਹਨ ਕਵੀ ਨੂੰ ਹੀ ਇਸ ਦਾ ਲੇਖਕ ਮੰਨ ਕੇ ਚਲਿਆ ਗਿਆ ਹੈ।

ਗ੍ਰੰਥ ਕਰਤਾ ਸਿੱਖ ਗੁਰੂ ਸਾਹਿਬਾਨ ਦਾ ਸ਼ਰਧਾਲੂ ਪ੍ਰਤੀਤ ਹੁੰਦਾ ਹੈ। ਗੁਰੂ ਹਰਿਗੋਬਿੰਦ ਦੇ ਜੀਵਨ ਨੂੰ ਕਵਿਤਾ ਵਿਚ ਬਿਆਨ ਕਰਨ ਸਮੇਂ ਉਸ ਨੇ ਜਿਸ ਪਿਛੋਕੜ ਨੂੰ ਦਰਸਾਇਆ ਹੈ ਉਸ ਤੋਂ ਸਪੱਸ਼ਟ ਹੈ ਕਿ ਉਹ ਸਿੱਖ ਇਤਿਹਾਸ ਦਾ ਨਾ ਕੇਵਲ ਜਾਣੂ ਹੀ ਸੀ ਸਗੋਂ ਗੁਰੂ ਸਾਹਿਬਾਨ ਦਾ ਹਾਰਦਿਕ ਸ਼ਰਧਾਲੂ ਵੀ ਸੀ। ਗ੍ਰੰਥ ਦੀ ਉਥਾਨਕਾ ਅਨੁਸਾਰ ਜੋ ਕੁਝ ਸਮੱਗਰੀ ਉਸ ਨੂੰ ਦਿੱਤੀ ਗਈ ਉਹ ਭਾਈ ਮਨੀ ਸਿੰਘ ਦੁਆਰਾ ਉਸ ਪਾਸ ਪੁਜੀ ਸੀ। ਇਸ ਲਈ ਇਹ ਕਲਪਨਾ ਕਰਨਾ ਕਿ ਉਹ ਗੁਰੂ ਹਰਿਗੋਬਿੰਦ ਸਬੰਧੀ ਵਿਸਥਾਰ ਜੋ ਉਸ ਦੁਆਰਾ ਗ੍ਰੰਥ ਵਿਚ ਦਰਸਾਇਆ ਗਿਆ ਹੈ ਉਸ ਦੀ ਆਪਣੀ ਨਿਜੀ ਜਾਣਕਾਰੀ ਰਾਹੀਂ ਜਾਂ ਕਿਸੇ ਵਿਸ਼ੇਸ਼ ਸਰੋਤ ਰਾਹੀਂ ਉਸ ਕੋਲ ਪੁਜਾ ਵਿਅਰਥ ਹੋਵੇਗਾ। ਭਾਈ ਮਨੀ ਸਿੰਘ ਨੂੰ ਗੁਰੂ ਘਰ ਦੇ ਨਿਕਟਵਰਤੀ ਹੋਣ ਕਾਰਨ ਪ੍ਰਮਾਣਿਕ ਸਿੱਖ ਇਤਿਹਾਸ ਦਾ ਵਿਖਿਆਤਾ ਕਿਹਾ ਜਾ ਸਕਦਾ ਹੈ। ਸੋਹਨ ਕਵੀ ਦੀ ਆਪਣੀ ਸੂਝ ਬੂਝ ਨਿਸ਼ਚੇ ਹੀ ਇਸ ਵਿਚ ਸਮਿਲਤ ਹੈ।

ਕਵੀ ਦੇ ਨਿਜੀ ਜੀਵਨ ਨਾਲ ਸਬੰਧਤ ਕੋਈ ਜਾਣਕਾਰੀ ਨਹੀਂ ਮਿਲਦੀ ਕੇਵਲ ਉਸ ਦੀ ਰਚਨਾ ਦੀ ਅੰਦਰਲੀ ਗਵਾਹੀ ਸਿੱਖ ਧਰਮ ਨਾਲ ਉਸ ਦੇ ਲਗਾਓ ਦੀ ਸੂਚਕ ਹੈ।

**ਰਚਨਾ ਸਬੰਧੀ**

ਸਿੱਖ ਇਤਿਹਾਸ ਦੇ ਮੁੱਢਲੇ ਸਰੋਤ ਮੌਖਿਕ ਹਨ ਜੋ ਗਤੀਸ਼ੀਲ ਹੋਣ ਦੇ ਨਾਤੇ ਲਿਖਤੀ ਰੂਪ ਧਾਰਨ ਕਰ ਗਏ। ਕਈ ਵਿਦਵਾਨ ਇਹਨਾਂ ਸਰੋਤਾਂ ਨਾਲ ਕਈਆਂ ਪੱਖਾਂ ਤੋਂ ਸਹਿਮਤੀ ਨਹੀਂ ਰੱਖਦੇ, ਪਰੰਤੂ ਨਿਰਸੰਦੇਹ ਹੀ ਇਹ ਕਿਹਾ ਜਾ ਸਕਦਾ ਹੈ ਕਿ ਸਿੱਖ ਇਤਿਹਾਸ ਦੀ ਵਿਰਾਸਤ ਹੋਣ ਦੇ ਨਾਤੇ ਇਹ ਸੋਮੇ ਇਸ ਦੀ ਜਿੰਦ-ਜਾਨ ਹਨ। ਇਹਨਾਂ ਦੇ ਵਿਸ਼ਲੇਸ਼ਣ ਅਤੇ ਹੋਰਨਾਂ ਸਰੋਤਾਂ ਦੇ ਮੁਲਾਂਕਣ ਉਪਰੰਤ ਇਹਨਾਂ ਦੀ ਵਰਤੋਂ ਸਿੱਖ ਇਤਿਹਾਸ ਦੀ ਰਚਨਾ ਲਈ ਅਤਿ ਜ਼ਰੂਰੀ ਹੈ। ਇਹ ਸਰੋਤ ਮੂਲ ਰੂਪ ਵਿਚ ਗੁਰਮੁਖੀ ਲਿਪੀ ਵਿਚ ਹੀ ਉਪਲਬਧ ਹਨ। ਇਹਨਾਂ ਮੁੱਢਲੇ ਸੋਮਿਆਂ ਦੀ ਸਹਾਇਤਾ ਨਾਲ ਫ਼ਾਰਸੀ ਤੇ ਅੰਗਰੇਜ਼ੀ ਵਿਚ ਮਿਲਦੇ ਸਰੋਤਾਂ ਨੂੰ ਸਿੱਖ ਇਤਿਹਾਸ ਦੀ ਰਚਨਾ ਲਈ ਉਪਯੋਗੀ ਬਣਾਇਆ ਜਾ ਸਕਦਾ ਹੈ। ਇਹ ਸਭ ਤੋਂ ਪਹਿਲਾਂ 'ਆਖੀ' ਦੇ ਰੂਪ ਵਿਚ ਭਾਵ ਮੌਖਿਕ ਸਨ। ਫਿਰ ਇਹਨਾਂ ਨੂੰ 'ਸਾਖੀ' ਦੇ ਰੂਪ ਵਿਚ ਰੌਚਿਕਤਾ ਭਰਕੇ 'ਬਿਲਾਸ' ਦਾ ਸਰੂਪ ਦਿੱਤਾ ਗਿਆ ਜੋ ਅੰਤ ਵਿਚ 'ਪ੍ਰਕਾਸ਼' ਦੇ ਰੂਪ ਵਿਚ ਪਾਠਕਾਂ ਦੇ ਦ੍ਰਿਸ਼ਟੀਗੋਚਰ ਹੋਏ।

ਈ. ਐਚ. ਕਾਰ ਆਪਣੀ ਰਚਨਾ 'ਇਤਿਹਾਸ ਕੀ ਹੈ' ਵਿਚ ਇਸੇ ਨੂੰ ਮਨਭਾਉਂਦੇ ਢੰਗ ਨਾਲ ਤੱਥਾਂ ਨੂੰ ਪਕਾਕੇ ਪਰੋਸਨਾ ਆਖਦੇ ਹਨ।[1] ਨਿਰਸੰਦੇਹ ਹੀ ਸਿੱਖ ਇਤਿਹਾਸ ਉਤਸ਼ਾਹੀ ਤੇ ਉਦਮਸ਼ੀਲ ਪਰੰਤੂ ਰੱਖਿਆਤਮਕ ਘਟਨਾਵਾਂ ਦਾ ਇਤਿਹਾਸ ਹੈ। ਇਕ ਵਾਰੀ ਇਕ ਅੰਗਰੇਜ਼ ਲਿਖਾਰੀ ਨੇ ਬੜੇ ਭਾਵਪੂਰਨ ਨਿਰਨੇ ਦੇ ਰੂਪ ਵਿਚ ਦਲੀਲ ਦਿੱਤੀ ਸੀ ਕਿ "ਜਿਸ ਕੌਮ ਦੀ ਨਿਤ ਦੀ ਅਰਦਾਸ ਇਹ ਹੈ।, 'ਜਿਹਨਾਂ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿੱਤੇ, ਬੰਦ ਬੰਦ ਕਟਾਏ, ਖੋਪਰੀਆਂ ਲੁਹਾਈਆਂ, ਚਰਖੜੀਆਂ ਤੇ ਚੜ੍ਹੇ, ਆਰਿਆਂ ਨਾਲ ਚਿਰਾਏ ਗਏ, ਧਰਮ ਨਹੀਂ ਹਾਰਿਆ, ਸਿੱਖੀ ਨੂੰ ਕੇਸਾਂ ਸੁਆਸਾਂ ਨਾਲ ਨਿਬਾਹਿਆਂ' ਤੇ ਜੋ ਉਹਨਾਂ ਦੀ ਕਮਾਈ ਦੀ ਧਿਆਨ ਧਰ ਕੇ ਰੋਜ਼ ਵਾਹਿਗੁਰੂ ਬੋਲਦੇ ਹਨ, ਉਹ ਕੌਮ ਕਦੇ ਸੁਖ ਰਹਿਣੀ, ਐਸ਼-ਪਸੰਦ ਤੇ ਵਿਰਸੇ ਤੋਂ ਅਵੇਸਲੀ ਹੋ ਹੀ ਨਹੀਂ ਸਕਦੀ। ਉਹ ਸਮਾਂ ਪਾ ਕੇ ਉਠ ਖਲੋਵੇਗੀ।"

*ਪ੍ਰਾਚੀਨ ਪੰਥ ਪ੍ਰਕਾਸ਼* ਦੇ ਲੇਖਕ ਰਤਨ ਸਿੰਘ ਭੰਗੂ ਨੇ ਲਿਖਿਆ ਹੈ ਕਿ ਸਿੱਖ ਧਰਤੀ ਹੇਠ ਚਲਦੇ ਜਲ ਦੇ ਨਿਆਈਂ ਹਨ ਜੋ ਕਿਸੇ ਔੜ ਦੇ ਪੈ ਜਾਣ ਉੱਤੇ ਵੀ ਨਿਰੰਤਰ ਵਗਦਾ ਰਹਿੰਦਾ ਹੈ। ਇਸ ਦੀ ਨਾ ਹੀ ਚਾਲ ਰੁਕਦੀ ਹੈ ਅਤੇ ਨਾ ਹੀ ਸੁੱਕਦਾ ਹੈ।[2] ਅਜਿਹੀ ਸਿੱਖੀ ਦੇ ਸਿਰਜਨਹਾਰ ਹਨ ਦਸ ਗੁਰੂ ਸਾਹਿਬਾਨ ਜਿਹਨਾਂ ਵਿਚੋਂ ਮੀਰੀ ਪੀਰੀ ਦੇ ਮਾਲਕ ਗੁਰੂ ਹਰਿਗੋਬਿੰਦ ਸਾਹਿਬ ਦੀ ਅਲੌਕਿਕ ਜੀਵਨੀ ਦਾ ਲਿਖਾਇਕ *ਗੁਰਬਿਲਾਸ ਪਾਤਸ਼ਾਹੀ ਛੇਵੀਂ* (1718 ਈ.) ਦਾ ਕਰਤਾ ਸੋਹਣ ਕਵੀ ਹੈ। ਹੱਥਲੀ ਲਿਖਤ ਇਸ *ਗੁਰਬਿਲਾਸ* ਦੇ ਇਤਿਹਾਸਕ ਵਿਸ਼ਲੇਸ਼ਣ ਦੀ ਲਿਖਾਇਕ ਹੈ।[3] ਇਹ ਰਚਨਾ ਮੁੱਢਲੀ ਅਠ੍ਹਾਰਵੀਂ ਸਦੀ ਦਾ ਮਹੱਤਵਪੂਰਨ ਸਰੋਤ ਹੈ ਜੋ ਗੁਰਮੁਖੀ ਲਿਪੀ ਵਿਚ ਲਿਖਿਆ ਗਿਆ। ਇਸ ਸਰੋਤ ਦੀ ਇਤਿਹਾਸਕ ਅਲੋਚਨਾ ਬਹੁਤ ਸਾਰੀਆਂ ਕਠਨਾਈਆਂ ਦੀ ਸੂਚਿਕ ਹੈ ਜਿਹਨਾਂ ਦਾ ਸਬੰਧ ਇਸ ਰਚਨਾ ਦੇ ਕਰਤਾ, ਲਿਖਤ ਦੀ ਮਿਤੀ, ਮੂਲ

ਸਮੱਗਰੀ ਵਿਚ ਵਾਧੇ ਘਾਟੇ, ਮਿਥਿਹਾਸਕ ਤੱਥ ਆਦਿ ਆਦਿ ਨਾਲ ਹੈ। ਇਸ ਲਈ *ਗੁਰਬਿਲਾਸ ਪਾਤਸ਼ਾਹੀ ਛੇਵੀਂ* ਦਾ ਮਹੱਤਵ ਕੇਵਲ ਤਾਂ ਹੀ ਨਿਰੀਖਣ ਉਪਰੰਤ ਸਾਹਮਣੇ ਆ ਸਕਦਾ ਹੈ ਜੇਕਰ ਇਸ ਨੂੰ ਛੇਵੇਂ ਗੁਰੂ ਹਰਿਗੋਬਿੰਦ ਸਾਹਿਬ ਦੀ ਜੀਵਨੀ ਦਾ ਇਕ ਸਰੋਤ ਮੰਨ ਕੇ ਇਤਿਹਾਸਕ ਸਬੰਧ ਵਿੱਚ ਪਰਖਿਆ ਜਾਵੇ।

*ਗੁਰਬਿਲਾਸ* ਦੇ ਲਿਖਣ ਦੀ ਮਿਤੀ ਅਤੇ ਇਸਦੇ ਕਰਤਾ ਨਾਲ ਜਾਣ ਪਛਾਣ ਸਬੰਧੀ ਇਤਿਹਾਸਕਾਰ ਵੱਖ-ਵੱਖ ਰਾਇ ਰੱਖਦੇ ਹਨ। ਮੈਕਸ ਆਰਥਰ ਮੈਕਾਲਿਫ ਜੋ *ਸਿੱਖ ਧਰਮ, ਗੁਰੂ ਸਾਹਿਬਾਨ, ਪਵਿੱਤਰ ਰਚਨਾਵਾਂ ਅਤੇ ਰਚਨਾਹਾਰ* ਦਾ ਲੇਖਕ ਹੈ ਇਸ '*ਗੁਰਬਿਲਾਸ*' ਸਬੰਧੀ ਜਾਣਕਾਰੀ ਰੱਖਦਾ ਸੀ। ਉਹ ਲਿਖਦਾ ਹੈ ਕਿ ਭਾਈ ਕਾਨ੍ਹ ਸਿੰਘ ਨਾਭਾ ਦੀ ਰਾਇ ਵਿਚ '*ਗੁਰਬਿਲਾਸ*' ਦੀ ਰਚਨਾ ਭਾਈ ਗੁਰਮੁਖ ਸਿੰਘ ਅਤੇ ਭਾਈ ਦਰਸ਼ਨ ਸਿੰਘ ਨੇ ਕੀਤੀ ਜੋ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੇ ਭਾਈ ਅਤੇ ਚੌਰ-ਬਰਦਾਰ ਸਨ। ਉਹਨਾਂ ਨੇ ਆਪਣੀ ਇਹ ਇਤਿਹਾਸਕ ਘਾਲਣਾ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਿਚ ਅਰੰਭ ਕਰਕੇ ਮਹਾਰਾਜਾ ਸ਼ੇਰ ਸਿੰਘ ਦੇ ਰਾਜ ਵਿਚ ਸਮਾਪਤ ਕੀਤੀ।[4]

ਇੰਦੂ ਭੂਸ਼ਨ ਬੈਨਰਜੀ ਲਿਖਦੇ ਹਨ ਕਿ '*ਗੁਰਬਿਲਾਸ*' ਦੇ ਲਿਖਣ ਦਾ ਕੰਮ ਸੰਨ 1718 ਈ. ਵਿਚ ਪੂਰਨ ਹੋਇਆ। ਡਾ. ਬੈਨਰਜੀ ਇਸ ਰਚਨਾ ਦੇ ਲੇਖਕ ਸਬੰਧੀ ਕੋਈ ਵਿਸ਼ੇਸ਼ ਰਾਇ ਨਹੀਂ ਦਿੰਦੇ ਅਤੇ ਇਸ ਦੇ ਸਰੂਪ ਵਿਚ ਕੁਝ ਸ਼ੰਕਾ ਅਨੁਭਵ ਕਰਦੇ ਹਨ।[5] ਇਸ ਤੋਂ ਛੁੱਟ ਹੁਣ ਨਾ ਹੀ ਇਸ ਰਚਨਾ ਦੇ ਲਿਖਣ ਦੇ ਸਮੇਂ ਅਤੇ ਨਾ ਹੀ ਇਸ ਦੇ ਕਰਤਾ ਸਬੰਧੀ ਕੋਈ ਸ਼ੱਕ ਵਾਲੀ ਗੱਲ ਪ੍ਰਤੀਤ ਹੁੰਦੀ ਹੈ।[6]

ਇਸ ਰਚਨਾ ਦੇ ਦੋ ਹੱਥਲਿਖਤੀ ਖਰੜੇ ਰਚਨਾ ਦਾ ਸਾਲ 1718 ਈ. (ਸੰਮਤ 1775) ਦਰਸਾਉਂਦੇ ਹਨ। ਅਜਿਹਾ ਇਕ ਖਰੜਾ ਸਿੱਖ ਰੈਫਰੈਂਸ ਲਾਇਬਰੇਰੀ, ਅੰਮ੍ਰਿਤਸਰ ਅਤੇ ਦੂਜਾ ਭਾਸ਼ਾ ਵਿਭਾਗ ਪੰਜਾਬ, ਪਟਿਆਲਾ ਵਿਚ ਸੁਰੱਖਿਅਤ ਹੈ। ਇਸ ਲਿਖਤ ਨੂੰ ਸੋਹਨ ਕਵੀ ਦੀ ਕਿਰਤ ਮੰਨਿਆ ਜਾਂਦਾ ਹੈ ਜਿਸ ਦਾ ਵੱਡਾ ਕਾਰਨ ਸ਼ਾਇਦ ਇਸ *ਗੁਰਬਿਲਾਸ* ਦੇ ਪੰਨੇ 492 ਉੱਤੇ ਅੰਕਿਤ ਸ਼ਬਦਾਂ ਦੀ ਵਿਆਖਿਆ ਜਾਂ ਭਾਵਅਰਥ ਹੈ :

*ਪਰਤੱਖ ਹੋਤ ਗੁਰ ਦੇਵ ਕੇ ਸੇਵਕ ਸੋਹਨ ਨਾਮ।*
*ਤਾਤੇ ਜਾਨੋ ਦਾਸ ਕਾਵਿ ਸੰਤ ਪੂਰ ਮਮ ਕਾਮ।*[7]

ਸੰਮਤ 1775 ਭਾਵ 1718 ਈ. ਦਾ ਪ੍ਰਤੱਖ ਹਵਾਲਾ ਜਿਸਦੀ ਇਹ ਕਿਰਤ ਕਹੀ ਜਾਂਦੀ ਹੈ ਅਤੇ ਕੁਝ ਇਤਿਹਾਸਕ ਤੱਥਾਂ ਦੀ ਭੁੱਲ ਬਾਰੇ ਕਾਲ ਦੋਸ਼ ਹਵਾਲੇ ਇਸ ਰਚਨਾ ਨੂੰ ਸ਼ੱਕੀ ਬਣਾਉਂਦੇ ਹਨ। ਪਰੰਤੂ ਜੇਕਰ ਇਸ ਲਿਖਤ ਨੂੰ ਭਲੀ-ਭਾਂਤ ਘੋਖਿਆ ਜਾਵੇ ਤਾਂ ਸਪੱਸ਼ਟ ਅਤੇ ਤਸੱਲੀ ਬਖਸ਼ ਨਿਰਣੇ ਸਾਹਮਣੇ ਆਉਂਦੇ ਹਨ। ਕਾਤਿਬ ਜਾਂ ਨਕਲਨਵੀਸ ਨੇ ਸੰਮਤ 1891 ਦਾ ਹਵਾਲਾ ਦਿੱਤਾ ਹੈ ਜੋ ਪੁਸ਼ਟੀ ਕਰਦਾ ਹੈ ਕਿ ਇਹ ਪ੍ਰਤੀ 1834 ਈ. ਦੀ ਨਕਲ ਹੈ ਅਤੇ ਇਸ ਦੀਆਂ ਹੀ ਕੁੱਝ ਹੋਰ ਪ੍ਰਤੀਆਂ ਹੋਂਦ ਵਿਚ ਆਈਆਂ। ਇਸ ਦੀ ਲੋਅ ਵਿਚ ਅਸੀਂ ਸਹਿਜੇ ਹੀ ਕਹਿ ਸਕਦੇ ਹਾਂ ਕਿ ਮੂਲ ਪਾਠ ਦੇ ਵਿਸ਼ਾਵਸਤੂ ਵਿਚ ਵਰਤਿਆ ਗਿਆ ਲਿਖਾਰੀ ਦਾ ਸ਼ਬਦ ਪੁਸਤਕ ਦੇ ਕਰਤਾ ਲਈ ਨਹੀਂ ਵਰਤਿਆ ਗਿਆ ਸਗੋਂ ਇਸਦੀ ਵਰਤੋਂ ਕਾਤਿਬ ਲਈ ਕੀਤੀ ਗਈ ਹੈ। ਕਰਤਾ

ਨੇ ਆਪਣੇ ਲਈ ਗ੍ਰੰਥ ਕਰਤਾ ਦਾ ਸ਼ਬਦ ਵਰਤੋਂ ਵਿਚ ਲਿਆਂਦਾ ਹੈ ਅਤੇ ਪ੍ਰਤੀ ਬਣਾਉਣ ਵਾਲੇ ਨੇ ਕੁਝ ਕਾਲ ਦੋਸ਼ ਹਵਾਲਿਆਂ ਦੀ ਆਪਣੇ ਵੱਲੋਂ ਵਰਤੋਂ ਕੀਤੀ ਹੈ। ਨਿਸ਼ਚੇ ਹੀ ਇਹ ਸਭ ਕੁਝ ਇਸ ਗ੍ਰੰਥ ਦੇ ਮੂਲ ਪਾਠ ਵਿਚੋਂ ਸਪੱਸ਼ਟ ਹੋ ਜਾਂਦਾ ਹੈ।

ਇਸ ਵਿਸ਼ੇਸ਼ ਸਮੱਸਿਆ ਨੂੰ ਮੁੱਖ ਰੱਖਦਿਆਂ ਹੋਇਆਂ ਸਾਨੂੰ ਇਸ ਗ੍ਰੰਥ ਦਾ ਇਤਿਹਾਸਕ ਸੰਦਰਭ ਵਿਚ ਮੁਲਾਂਕਣ ਕਰਨ ਦੀ ਲੋੜ ਹੈ। ਜਿਥੋਂ ਤੱਕ ਗ੍ਰੰਥ ਕਰਤਾ ਦਾ ਸਬੰਧ ਹੈ ਕੁਝ ਸਮੇਂ ਤੋਂ ਇਤਿਹਾਸਕਾਰਾਂ ਨੇ ਸੋਹਣ ਕਵੀ ਨੂੰ ਇਸ ਗ੍ਰੰਥ ਦਾ ਰਚਨਹਾਰ ਮੰਨਿਆ ਹੈ। ਇਸ ਤੱਥ ਵਿਚ ਕੋਈ ਸੰਦੇਹ ਨਹੀਂ ਕਿ ਪਹਿਲੇ ਲੇਖਕ ਨਿਮਰਤਾ ਦੇ ਪ੍ਰਗਟਾਅ ਦੇ ਪੱਖ ਤੋਂ ਆਪਣਾ ਨਾਮ ਲਿਖਣ ਤੋਂ ਸੰਕੋਚ ਕਰਦੇ ਸਨ। ਇਸ ਲਈ ਮੂਲ ਪਾਠ ਦੇ ਵਿਚ ਹੀ ਨਾਮ ਦੀ ਵਰਤੋਂ ਕਰਨਾ ਉਸ ਸਮੇਂ ਦੇ ਅਨੁਕੂਲ ਪ੍ਰਤੀਤ ਹੁੰਦਾ ਹੈ। ਅਜਿਹਾ ਕਰਕੇ ਨਿਸ਼ਚੇ ਹੀ ਗ੍ਰੰਥ ਕਰਤਾ ਨੇ ਆਪਣੇ ਆਪ ਨੂੰ ਸਮਕਾਲੀ ਪਰੰਪਰਾ ਤੋਂ ਵੱਖ ਨਹੀਂ ਰੱਖਿਆ।

ਜਿਥੋਂ ਤੱਕ ਇਸ ਗ੍ਰੰਥ ਦੇ ਲਿਖਣ ਦੇ ਸਮੇਂ ਦਾ ਸਬੰਧ ਹੈ ਨਕਲਨਵੀਸ ਨੇ ਇਕ ਥਾਂ ਸਪੱਸ਼ਟ ਵਰਣਨ ਕੀਤਾ ਹੈ ਕਿ ਉਹ ਕੁਝ ਇਕ ਵਿਸ਼ੇਸ਼ ਥਾਵਾਂ ਉੱਤੇ ਗ੍ਰੰਥ ਕਰਤਾ ਵੱਲੋਂ ਦਿੱਤੀ ਗਈ ਸਮੱਗਰੀ ਵਿਚ ਵਾਧਾ ਕਰ ਰਿਹਾ ਹੈ ਤਾਂ ਜੋ ਪਾਠਕਾਂ ਨੂੰ ਵਿਸ਼ੇਸ਼ ਘਟਨਾਵਾਂ ਸਬੰਧੀ ਅਤੁੱਟ ਸਮੱਗਰੀ ਪ੍ਰਾਪਤ ਹੋ ਸਕੇ। ਇਸ ਸਬੰਧ ਵਿਚ ਪ੍ਰਤੀ ਬਣਾਉਣ ਵਾਲੇ ਨੇ ਮਹਾਰਾਜਾ ਰਣਜੀਤ ਸਿੰਘ ਦਾ ਹਵਾਲਾ ਦਿੱਤਾ ਹੈ ਅਤੇ ਦਲੀਲ ਦਿੱਤੀ ਹੈ ਕਿ ਮਹਾਰਾਜਾ ਨੇ ਸਰਾਏਨੂਰ ਨੂੰ ਢਾਉਣ ਦੇ ਹੁਕਮ ਜਾਰੀ ਕੀਤੇ ਸਨ।[8] ਇਸ ਪ੍ਰਕਾਰ ਇਹ ਸਪੱਸ਼ਟ ਹੁੰਦਾ ਹੈ ਕਿ ਪ੍ਰਤੀ ਕਰਤਾ ਨੇ ਆਪਣੇ ਵੱਲੋਂ ਕੁਝ ਹਵਾਲੇ ਵਰਨਣ ਕੀਤੇ ਹਨ ਜਿਸ ਤੱਥ ਨੂੰ ਉਹ ਖੁਦ ਸਵੀਕਾਰ ਕਰਦਾ ਹੈ। ਅਜਿਹੇ ਹਵਾਲੇ ਕੁਝ ਹੀ ਸਪੱਸ਼ਟ ਰੂਪ ਵਿਚ ਨਜ਼ਰ ਆਉਂਦੇ ਹਨ ਜਿਹਨਾਂ ਰਾਹੀਂ ਗ੍ਰੰਥ ਕਰਤਾ ਦੁਆਰਾ ਪੇਸ਼ ਕੀਤੀ ਗਈ ਸਮੱਗਰੀ ਵਿਚ ਮਿਲਾਵਟ ਕੀਤੀ ਗਈ ਮਲੂਮ ਹੁੰਦੀ ਹੈ। ਇਸ ਤੋਂ ਛੁੱਟ ਗ੍ਰੰਥ ਕਰਤਾ ਨੇ ਵੀ ਕਵਿਤਾ ਰਚਦਿਆਂ ਹੋਇਆਂ ਕੁਝ ਖੁੱਲ੍ਹ ਪ੍ਰਾਪਤ ਕੀਤੀ ਹੈ। ਪੁਸਤਕ ਵਿਚ ਆਏ ਹਵਾਲਿਆਂ ਨੂੰ ਕ੍ਰਮਵਾਰ ਤੇ ਮਿਤੀਵਾਰ ਵਿਸਥਾਰ ਵਿਚ ਅੰਕਿਤ ਕਰਨਾ ਇਸ ਮਤਭੇਦ ਦੀ ਪੁਸ਼ਟੀ ਕਰਦਾ ਹੈ ਕਿ ਨਕਲਨਵੀਸ ਵੱਲੋਂ ਗ੍ਰੰਥ ਵਿਚ ਕੁਝ ਵਾਧੇ ਕੀਤੇ ਗਏ ਹਨ ਕਿਉਂਕਿ ਇਹ ਕਲਪਨਾ ਕਰਨਾ ਕਿ ਇਤਿਹਾਸਕ ਮਿਤੀਆਂ ਦੇ ਬਾਰ ਬਾਰ ਹਵਾਲੇ ਨਿਜੀ ਯਾਦ ਅਤੇ ਸੁਭਾਵਿਕ ਰੂਪ ਵਿਚ ਦੇਣਾ ਭਾਈ ਮਨੀ ਸਿੰਘ ਵੱਲੋਂ ਜਿਹਨਾਂ ਨੇ ਇਸ ਗ੍ਰੰਥ ਦੀ ਸਮੱਗਰੀ ਪੇਸ਼ ਕੀਤੀ ਸੀ ਸੰਭਵ ਨਹੀਂ ਹੋ ਸਕਦਾ। ਇਹ ਵੀ ਹੋ ਸਕਦਾ ਹੈ ਕਿ ਗ੍ਰੰਥ ਕਰਤਾ ਨੇ ਆਪਣੇ ਗਿਆਨ ਤੋਂ ਇਹਨਾਂ ਹਵਾਲਿਆਂ ਦੀ ਵਰਤੋਂ ਕੀਤੀ ਹੋਵੇ।

ਨਿਰਸੰਦੇਹ ਹੀ ਇਹ ਗ੍ਰੰਥ ਦੂਜੇ ਸਰੋਤਾਂ ਤੋਂ ਉਲਟ ਗੁਰੂ ਹਰਿਗੋਬਿੰਦ ਸਾਹਿਬ ਉੱਤੇ ਵਿਸ਼ਾਲ ਸਮੱਗਰੀ ਪ੍ਰਦਾਨ ਕਰਦਾ ਹੈ ਜੋ ਭਾਵੇਂ ਸਮਕਾਲੀ ਨਹੀਂ ਹੈ ਪਰੰਤੂ ਫਿਰ ਵੀ ਇਸ ਨੂੰ ਬੜੀ ਆਸਾਨੀ ਅਤੇ ਪ੍ਰਬੀਨਤਾ ਨਾਲ ਵਰਤੋਂ ਵਿਚ ਲਿਆਂਦਾ ਜਾ ਸਕਦਾ ਹੈ। ਅਜਿਹੀ ਸਮੱਗਰੀ ਦਾ ਇਤਿਹਾਸਕ ਨਿਰੀਖਣ ਅਤੀ ਜ਼ਰੂਰੀ ਹੈ।[9]

ਸੋਹਨ ਕਵੀ ਲਿਖਦਾ ਹੈ ਕਿ ਉਹ ਇਕ ਕਵੀ ਹੋਣ ਦੇ ਨਾਤੇ ਇਤਿਹਾਸ ਲਿਖਣ ਦੀ ਕਲਾ ਤੋਂ ਜਾਣੂ ਨਹੀਂ ਸੀ ਅਤੇ ਗੁਰੂ ਹਰਿਗੋਬਿੰਦ ਸਬੰਧੀ ਸਮੱਗਰੀ ਜੋ ਉਸ ਨੂੰ

ਪ੍ਰਾਪਤ ਹੋਈ ਉਹ ਵੀ ਅਪ੍ਰਤੱਖ ਰੂਪ ਵਿਚ ਸੀ। ਉਸ ਅਨੁਸਾਰ ਭਾਈ ਮਨੀ ਸਿੰਘ ਇਕ ਵਾਰੀ ਨਾਨਕਸਰ ਪੁੱਜੇ ਤਾਂ ਉੱਥੇ ਗੁਰਦੁਆਰਾ ਸਾਹਿਬ ਵਿਖੇ ਇਕ ਵਿਅਕਤੀ ਭਗਤ ਸਿੰਘ ਨੇ ਉਹਨਾਂ ਨੂੰ ਗੁਰੂ ਹਰਿਗੋਬਿੰਦ ਸਾਹਿਬ ਦੇ ਜੀਵਨ ਚਿਤਰਨ ਕਰਨ ਲਈ ਬੇਨਤੀ ਕੀਤੀ। ਸੰਗਤ ਵਿਚ ਇਕ ਧਰਮ ਸਿੰਘ ਨਾਮ ਦਾ ਵਿਅਕਤੀ ਵੀ ਹਾਜ਼ਰੀ ਭਰਿਆ ਕਰਦਾ ਸੀ ਜਿਸ ਨੂੰ ਗ੍ਰੰਥ ਕਰਤਾ ਆਪਣਾ ਕਾਵਿ ਗੁਰੂ ਸਵੀਕਾਰ ਕਰਦਾ ਹੈ। ਧਰਮ ਸਿੰਘ ਉਸ ਨੂੰ ਭਾਈ ਮਨੀ ਸਿੰਘ ਦੁਆਰਾ ਸੁਣੀ ਵਾਰਤਾਲਾਪ ਸੁਣਾਇਆ ਕਰਦਾ ਸੀ ਜਿਸ ਨੂੰ ਗ੍ਰੰਥ ਕਰਤਾ ਨੇ ਕਵਿਤਾ ਦਾ ਰੂਪ ਦਿੱਤਾ (291) *ਗੁਰਬਿਲਾਸ* ਦੇ ਕਰਤਾ ਦੇ ਸ਼ਬਦਾਂ ਵਿਚ :

*ਮਨੀ ਸਿੰਘ ਬਰਨਨਿ ਕਰੀ ਜੈਸ ਕਥਾ ਸੁਖਮਾਨ*

...

*ਗੁਰ ਨਾਨਕ ਅਸਥਾਨ ਉਦਾਰੈ ਨਾਨਕਸਰ ਜਿਹ ਨਾਮ ਅਪਾਰੈ॥*

...

*ਭਗਤਿ ਸਿੰਘ ਤਬ ਬਿਨਤ ਉਚਾਰੀ। ਹੇ ਗੁਰ ਇਹੁ ਇੱਛਾ ਮਮ ਭਾਰੀ॥*
*ਹਰਿਗੋਬਿੰਦ ਕਾ ਜਨਮ ਸੁ ਕਹੇ। ਬਹੁਰ ਬਾਲ ਲੀਲਾ ਸੁਖ ਲਹੇ।*
*ਬਹੁਰ ਕੋਹ ਕਸ ਜੁੱਧ ਕਰਾਯੇ। ਪਰ-ਉਪਕਾਰ ਕੀਨ ਜਸ ਪਾਯੇ॥ (18-19)*

...

*ਮਨੀ ਸਿੰਘ ਜਬ ਹੀ ਕਹੀ ਭਗਤ ਸਿੰਘ ਕੋ ਗਾਥ।*
*ਧਰਮ ਸਿੰਘ ਜੀ ਕਵ ਗੁਰੂ ਬੈਠੇ ਤਬੈ ਢਿਗ ਸਾਥ।*
*ਸੁਨੀ ਜੈਸੇ ਗੁਰ ਤਸ ਮਾਮ ਗਾਈ। ਮੋ ਪਰ ਕਿਰਪਾ ਕੀਨ ਮਹਾਈ।*
*ਆਇਸ ਕਰੀ ਛੰਦ ਰਚ ਲੀਜੈ। ਛੰਦ ਬੰਦ ਗੁਰੂ ਗਾਥਾ ਕੀਜੈ।*[10] *(419)*

ਗ੍ਰੰਥ ਕਰਤਾ ਆਪ ਸਵੀਕਾਰ ਕਰਦਾ ਹੈ ਕਿ ਉਸਨੇ 1718 ਈ. ਵਿਚ ਇਸ ਗ੍ਰੰਥ ਨੂੰ ਕਵਿਤਾ ਵਿਚ ਰਚਿਆ। ਇਸ ਪ੍ਰਕਾਰ ਅਸੀਂ ਕਹਿ ਸਕਦੇ ਹਾਂ ਇਹ ਸਰੋਤ ਹਰ ਢੰਗ ਨਾਲ ਅਪ੍ਰਥਮ ਹੈ ਪਰੰਤੂ ਇਸ ਦਾ ਮਹੱਤਵ ਇਸ ਗੱਲ ਵਿਚ ਹੈ ਕਿ ਇਸ ਦੀ ਸਮੱਗਰੀ ਉਸ ਵਿਅਕਤੀ (ਭਾਈ ਮਨੀ ਸਿੰਘ) ਦੁਆਰਾ ਸਾਡੇ ਤੱਕ ਪੁੱਜੀ ਹੈ ਜੋ ਗੁਰੂ ਘਰ ਦਾ ਬਹੁਤ ਨਿਕਟਵਰਤੀ ਸੀ ਅਤੇ ਗੁਰੂ ਗੋਬਿੰਦ ਸਿੰਘ ਦਾ ਨਾ ਕੇਵਲ ਸਮਕਾਲੀ ਹੀ ਸੀ ਸਗੋਂ ਉਹਨਾਂ ਨਾਲ ਹੀ ਉਸਨੇ ਆਪਣੀ ਉਮਰ ਦਾ ਬਹੁਤ ਵੱਡਾ ਹਿੱਸਾ ਬਤੀਤ ਕੀਤਾ ਸੀ। ਗੁਰੂ ਘਰ ਨਾਲ ਉਸ ਦਾ ਲੰਬੇ ਸਮੇਂ ਤੋਂ ਸੰਪਰਕ ਉਸ ਦੁਆਰਾ ਦਿੱਤੀ ਗਈ ਸੂਚਨਾ ਨੂੰ ਮਹੱਤਵਪੂਰਨ ਬਣਾਉਂਦਾ ਹੈ। ਫਿਰ ਵੀ ਇਤਿਹਾਸਕ ਸੰਦਰਭ ਵਿਚ ਇਸ ਦਾ ਖੇਤਰ ਅਤੇ ਯੋਗਤਾ ਨਿਸ਼ਚਿਤ ਕਰਨ ਹਿਤ ਲੋੜੀਂਦਾ ਹੈ ਕਿ ਇਸਦੇ ਮੂਲ ਪਾਠ ਦਾ ਵਿਸ਼ਲੇਸ਼ਣ ਕੀਤਾ ਜਾਵੇ। *ਗੁਰਬਿਲਾਸ* ਵਿਚ ਦਿੱਤੀ ਗਈ ਗੁਰੂ ਹਰਗੋਬਿੰਦ ਸਾਹਿਬ ਸਬੰਧੀ ਸੂਚਨਾ ਨਾ ਕੇਵਲ ਲਾਭਵੰਦ ਕਹੀ ਜਾ ਸਕਦੀ ਹੈ ਸਗੋਂ ਦੁਰਲਭ ਵੀ। ਇਸ ਗ੍ਰੰਥ ਵਿਚ ਅੰਕਿਤ ਸਮੱਗਰੀ ਬਹੁਤ ਸਾਰੇ ਸਰੋਤਾਂ ਵਿਚ ਉਪਲਬਧ ਨਹੀਂ ਹੈ ਪਰੰਤੂ ਇਸ ਦੇ ਤੱਥਾਂ ਦਾ ਜੋ ਭਾਗ ਹੋਰ ਸਰੋਤਾਂ ਦੁਆਰਾ ਪ੍ਰਾਪਤ ਹੋ ਸਕਦਾ ਹੈ ਉਸ ਨਾਲ ਇਸ ਗ੍ਰੰਥ ਦਾ ਮਿਲਾਨ ਕਰਨਾ ਗੁਣਕਾਰੀ ਹੈ।

ਹਵਾਲਾ ਅਧੀਨ ਰਚਨਾ ਨੂੰ ਲੂਈਸ. ਈ. ਫੈਨਿਕ ਵੀ ਜਾਣਦਾ ਹੈ ਅਤੇ ਆਪਣੀ

ਰਚਨਾ- ਦਾ ਦਰਬਾਰ ਆਫ ਦਾ ਸਿੱਖ ਗੁਰੂਜ਼ ਵਿਚ ਲਿਖਦਾ ਹੈ 'Gurbilas Patshahi Chervin... is usually cited as the principal text describing the sixth guru's life. (New Delhi, 2008, P. 91)

*ਗੁਰਬਿਲਾਸ ਪਾਤਸ਼ਾਹੀ ਛੇਵੀਂ* ਦੇ ਕਰਤਾ ਨੇ ਗੁਰੂ ਹਰਿਗੋਬਿੰਦ ਸਾਹਿਬ ਦੇ ਜਨਮ ਤੋਂ ਜੋਤੀ ਜੋਤ ਸਮਾਉਣ ਤੱਕ ਉਹਨਾਂ ਦੀ ਜੀਵਨੀ ਪ੍ਰਭਾਵਤ ਰੂਪ ਵਿਚ ਲਿਖਣ ਦੇ ਉਪਰਾਲੇ ਕੀਤੇ ਹਨ। ਗੁਰੂ ਸਾਹਿਬ ਦੇ ਜਨਮ ਸਬੰਧੀ ਉਹ ਲਿਖਦਾ ਹੈ ਕਿ ਗੁਰੂ ਅਰਜਨ ਦੇਵ ਜੀ ਦੀ ਮਹਲ ਮਾਤਾ ਗੰਗਾ ਜੀ ਨੇ ਗੁਰੂ ਸਾਹਿਬ ਅੱਗੇ ਬੇਨਤੀ ਕੀਤੀ ਕਿ ਉਹ ਉਹਨਾਂ ਨੂੰ ਪੁੱਤਰ ਦੀ ਦਾਤ ਬਖ਼ਸ਼ਣ ਤਾਂ ਜੋ ਪੁੱਤਰ ਦੀ ਅਣਹੋਂਦ ਕਾਰਨ ਉਹਨਾਂ ਉੱਤੇ ਕੋਈ ਟਿੱਪਣੀ ਨਾ ਕੀਤੀ ਜਾ ਸਕੇ :

*'ਐਸੀ ਕ੍ਰਿਪਾ ਕਰੋ, ਹਾਸੀ ਕਰੇ ਨਾ ਕੋਇ।'*[11] *(58)*

ਗੁਰੂ ਅਰਜਨ ਦੇਵ ਜੀ ਨੇ ਮਾਤਾ ਜੀ ਨੂੰ ਆਦੇਸ਼ ਦਿੱਤਾ ਕਿ ਬਾਬਾ ਬੁੱਢਾ ਜੀ ਜੋ ਆਪਣੀ ਅਧਿਆਤਮਕਤਾ ਦੇ ਕਾਰਨ ਗੁਰੂ ਨਾਨਕ ਦੇਵ ਜੀ ਤੋਂ ਗੁਰੂ ਅਰਜਨ ਦੇਵ ਜੀ ਤੱਕ ਤਿਲਕ ਲਗਾਉਣ ਦਾ ਮਾਣ ਰੱਖਦੇ ਸਨ ਨੂੰ ਅਜਿਹੇ ਵਰ ਸਬੰਧੀ ਬੇਨਤੀ ਕੀਤੀ ਜਾਵੇ। ਬਾਬਾ ਬੁੱਢਾ ਜੀ ਉਸ ਸਮੇਂ ਚੁਰਾਸੀ ਪਿੰਡਾਂ ਦੀ ਬੀੜ ਜੋ ਮੁਗ਼ਲ ਬਾਦਸ਼ਾਹ ਅਕਬਰ ਨੇ ਬੀਬੀ ਭਾਨੀ ਜੀ ਨੂੰ ਦਿੱਤੀ ਸੀ ਵਿਚ ਖੇਤੀਬਾੜੀ ਕਰ ਰਹੇ ਸਨ। ਪਰੰਪਰਾ ਅਨੁਸਾਰ ਮਾਤਾ ਜੀ ਰਥਾਂ ਉੱਤੇ ਸਵਾਰ ਹੋ ਕੇ ਬੀੜ ਉੱਤੇ ਗਏ ਤਾਂ ਬਾਬਾ ਬੁੱਢਾ ਜੀ ਨੇ ਸੁਭਾਵਿਕ ਹੀ ਇਹ ਸ਼ਬਦ ਉਚਾਰੇ ਕਿ ਗੁਰੂ ਕਿਆਂ ਨੂੰ ਕੀ ਭਾਜੜ ਪੈ ਗਈ ਸੀ। *ਗੁਰਬਿਲਾਸ* ਅਨੁਸਾਰ :

*ਮਾਤ ਗੰਗ ਪੁਨ ਗਈ ਸੁ ਤਹਾਂ॥*
*ਬੁੱਢਾ ਸਾਹਿਬ ਇਸਥਿਤ ਜਹਾਂ॥*
*ਪ੍ਰਸ਼ਾਦਿ ਭੇਟਿ ਧਰ ਬਿਨਤੀ ਕਰੀ॥*
*ਇੱਛਾ ਕਹਿ ਨਿਜ ਚਰਨਨਿ ਪਰੀ॥* *(109)*
...
*ਸਾਹਿਬ ਬੁੱਢੇ ਅਸ ਫਰਮਾਈ*
*ਬਹੁਤ ਲੋਗ ਕਿਉ ਸੰਗ ਲਿਆਈ।*
*ਭਾਜੜ ਰੂਪ ਬਨਾਇਕੈ।*
*ਕਿਉ ਆਏ ਇਹ ਠਾਂਇ।*
*ਹਮ ਸੇਵਕ ਘਾਹੀ ਬਸੈਂ।*
*ਬੀੜ ਰਾਖੋ ਚਿਤ ਲਾਇ।*[12] *(123)*

ਗੁਰੂ ਅਰਜਨ ਦੇਵ ਜੀ ਨੇ ਮਾਤਾ ਜੀ ਨੂੰ ਨਿਮਰਤਾ ਸਹਿਤ ਹੱਥੀਂ ਪ੍ਰਸ਼ਾਦੇ ਪਕਾ ਕੇ ਬਾਬਾ ਬੁੱਢਾ ਜੀ ਕੋਲ ਜਾਣ ਲਈ ਪ੍ਰੇਰਿਆ। ਇਹ ਪਰੰਪਰਾ ਹੈ ਕਿ ਬਾਬਾ ਬੁੱਢਾ ਜੀ ਨੇ ਖ਼ੁਸ਼ ਹੋ ਕੇ ਮੈਹਲਾਂ ਨੂੰ ਵਰ ਦਿੱਤਾ ਕਿ ਉਹਨਾਂ ਦੀ ਇੱਛਾ ਅਨੁਸਾਰ ਬੱਚਾ ਪੈਦਾ ਹੋਵੇਗਾ ਜੋ ਬਹੁਤ ਬਹਾਦਰ ਅਤੇ ਯੋਧਾ ਹੋਣ ਦਾ ਮਾਣ ਪ੍ਰਾਪਤ ਕਰੇਗਾ ਅਤੇ ਤੁਰਕਾਂ ਦਾ ਸਿਰ ਇਸ ਪ੍ਰਕਾਰ ਤੋੜੇਗਾ ਜਿਵੇਂ ਉਹਨਾਂ ਨੇ ਗੰਢਾ ਭੰਨ ਕੇ ਖਾਧਾ ਸੀ :

*ਤੁਮਰੈ ਗ੍ਰਿਹਿ ਪ੍ਰਗਟਏਗਾ ਜੋਧਾ।*
*ਜਾਂਕੋ ਬਲ ਗੁਨ ਕਿਨ੍ਹੂ ਨ ਸੋਧਾ॥*
*ਰੁਪੇ ਛਕੇ ਸੁ ਜੈਸੇ ਮਰੋਰੇ॥*
*ਤੁਰਕ ਸੀਸ ਤੈਸੇ ਵਹੁ ਤੋਰੇ।*[13] *(124)*

ਉਪਰੋਕਤ ਸ਼ਬਦਾਂ ਵਿਚ *ਗੁਰਬਿਲਾਸ* ਗੁਰੂ ਹਰਿਗੋਬਿੰਦ ਸਾਹਿਬ ਸਬੰਧੀ ਪ੍ਰਚੱਲਿਤ ਸਿੱਖੀ ਰਵਾਇਤਾਂ ਨੂੰ ਲਿਖਤੀ ਰੂਪ ਪ੍ਰਦਾਨ ਕਰ ਰਿਹਾ ਹੈ।

*ਗੁਰਬਿਲਾਸ* ਦਾ ਕਰਤਾ ਬਾਲ ਗੁਰੂ ਹਰਿਗੋਬਿੰਦ ਸਾਹਿਬ ਸਬੰਧੀ ਵੇਰਵਾ ਦਿੰਦਾ ਹੋਇਆ ਲਿਖਦਾ ਹੈ ਕਿ ਗੁਰੂ ਅਰਜਨ ਦੇਵ ਜੀ ਦੇ ਵੱਡੇ ਭਾਈ ਪ੍ਰਿਥੀ ਚੰਦ ਜਿਸ ਨੂੰ ਸਿੱਖ ਇਤਿਹਾਸ ਵਿਚ ਪ੍ਰਿਥੀਆ ਕਿਹਾ ਜਾਂਦਾ ਹੈ ਨੇ ਗੁਰੂ ਹਰਿਗੋਬਿੰਦ ਜੀ ਨੂੰ ਮਾਰਨ ਦੇ ਬਹੁਤ ਯਤਨ ਕੀਤੇ ਪਰੰਤੂ ਅਸਫਲ ਰਿਹਾ। ਇਥੇ ਇਹ ਯਾਦ ਰਹੇ ਕਿ ਹਰਿਗੋਬਿੰਦ ਜੀ ਦਾ ਜਨਮ ਵਡਾਲੀ ਪਿੰਡ, ਜਿਲ੍ਹਾ ਅੰਮ੍ਰਿਤਸਰ ਵਿਖੇ ਜੂਨ 1595 ਨੂੰ ਹੋਇਆ ਜਿਥੇ ਗੁਰੂ ਅਰਜਨ ਦੇਵ ਜੀ ਨੇ ਸੁੰਦਰ ਧਾਮ ਬਣਾਏ ਅਤੇ ਕੁੱਝ ਦੂਰੀ ਤੇ ਪਾਣੀ ਦੀ ਕਮੀ ਨੂੰ ਦੂਰ ਕਰਨ ਲਈ ਛੇ ਹਰਟਾਂ ਨਾਲ ਚੱਲਣ ਵਾਲਾ ਖੂਹ ਬਣਵਾਇਆ ਜੋ ਬਾਅਦ ਵਿਚ ਛਿਹਰਟਾ ਨਾਮ ਦੇ ਨਗਰ ਵਿਚ ਵਸੋਂ ਨਾਲ ਪ੍ਰਫੁਲਤ ਹੋਇਆ। ਗੁਰੂ ਕੀ ਵਡਾਲੀ ਜਾਂ ਛੇਹਰਟਾ ਹੁਣ ਤੱਕ ਸਿੱਖ ਇਤਿਹਾਸ ਵਿਚ ਮਹੱਤਵਯੋਗ ਥਾਂ ਰੱਖਦਾ ਹੈ :

*ਗੁਰੂ ਵਡਾਲੀ ਬੀਚ ਰਹਾਈ॥*
*ਸੁੰਦਰ ਧਾਮ ਰਹੇ ਸੁਖਦਾਈ॥*
*ਜਾ ਕੀ ਪ੍ਰਭਾ ਨ ਬਰਨੀ ਜਾਈ॥*
...
*ਗੁਰੂ ਅਰਜਨ ਜੀ ਜਹਾਂ ਬਸਾਏ॥*
*ਸੁੰਦਰ ਕੂਪ ਸੁ ਤਹਾਂ ਲਗਾਏ॥*
*ਰਚਿਓ ਛਿਹਰਟਾ ਅਤਿ ਸੁਖਦਾਈ।*
*ਤਿਸਕੀ ਮਹਮਾ ਅਧਿਕ ਵਧਾਈ।*[14] *(125)*

ਗੁਰੂ ਹਰਿਗੋਬਿੰਦ ਜੀ ਦੇ ਸੁਰਤ ਸੰਭਾਲਣ ਉੱਤੇ ਗੁਰੂ ਅਰਜਨ ਦੇਵ ਜੀ ਨੇ ਬੱਚੇ ਦੀ ਪੜ੍ਹਾਈ ਸਬੰਧੀ ਵਿਚਾਰ ਕੀਤਾ ਅਤੇ ਅੰਤ ਵਿਚ ਇਹ ਨਿਰਣਾ ਲਿਆ ਗਿਆ ਕਿ ਬਾਲ ਗੁਰੂ ਸਾਹਿਬ ਦੀ ਸਿੱਖਿਆ ਦਾ ਪ੍ਰਬੰਧ ਬਾਬਾ ਬੁੱਢਾ ਜੀ ਕਰਨਗੇ। ਇਸ ਨਿਰਣੇ ਅਨੁਸਾਰ ਬਾਬਾ ਬੁੱਢਾ ਜੀ ਨੇ ਬਾਲ ਗੁਰੂ ਹਰਿਗੋਬਿੰਦ ਨੂੰ ਸਿੱਖਿਆ ਦੇਣਾ ਅਰੰਭ ਕੀਤਾ। *ਗੁਰਬਿਲਾਸ* ਅਨੁਸਾਰ :

*ਕੁਛਕੁ ਦਿਵਸ ਮੈਂ ਪੜ੍ਹੀ ਸਭੈ ਬਿਦਿਆ ਤਬ ਭਾਰੀ।*
*ਤਿਹ ਅਵਸਰ ਬੁਧਿ ਬਾਲ ਪੇਖ ਮਨ ਬਿਸਮ ਧਾਰੀ।*
...
*ਸ਼ਸਤ੍ਰ ਸ਼ਾਸਤਰ ਕੀ ਵਿਦਿਯਾ ਪਾਈ।*
*ਹਰਿ ਗੋਬਿੰਦ ਮਨ ਅਤਿ ਚਰਖਾਈ।*[15] *(150)*

*ਗੁਰਬਿਲਾਸ* ਵਿਚ ਗੁਰੂ ਹਰਿਗੋਬਿੰਦ ਸਾਹਿਬ ਦੇ ਅਨੰਦ ਕਾਰਜ ਸਬੰਧੀ ਬਹੁਤ

ਵਿਸਥਾਰ ਦਿੱਤਾ ਗਿਆ ਹੈ ਜਿਸ ਵਿਚ ਚੰਦੂ ਸ਼ਾਹ ਨਾਮੀ ਸ਼ਾਹੀ ਕਰਿੰਦੇ ਦੀ ਲੜਕੀ ਦੇ ਰਿਸ਼ਤੇ ਨੂੰ ਠੁਕਰਾਣ ਸਬੰਧੀ ਉਘੀ ਰੌਸ਼ਨੀ ਪਾਈ ਗਈ ਹੈ। ਦਿੱਲੀ ਦੇ ਸਿੱਖਾਂ ਨੇ ਚੰਦੂ ਦੁਆਰਾ ਗੁਰੂ ਸਾਹਿਬ ਸਬੰਧੀ ਕਰੂਪ ਸ਼ਬਦਾਂ ਦੀ ਵਰਤੋਂ ਬਾਰੇ ਉਹਨਾਂ ਨੂੰ ਸੂਚਨਾ ਭੇਜੀ ਅਤੇ ਰਿਸ਼ਤਾ ਕਬੂਲ ਨਾ ਕਰਨ ਸਬੰਧੀ ਇਕ ਪਤਰਿਕਾ ਲਿਖੀ :

*"ਇਹ ਚੰਦੂ ਪਾਪੀ ਬਡ ਮਾਨਾ।*
*ਤੁਮਕੋ ਮੋਰੀ ਇਟੰ ਬਖਾਨਾ।*
*ਆਪ ਚੁਬਾਰੇ ਇਟੰ ਜਨਾਯੋ।*
*ਗੁਰੂ ਨਿੰਦਕ ਇਸ ਹਮ ਲਖਾਯੋ।*
*ਮਹਾਰਾਜ ਹਮ ਭਾਂਖੇ ਬੈਠਾ।*
*ਇਸ ਪਾਪੀ ਕਾ ਸਾਕ ਨਾ ਲੈਨਾ।*
*ਸੰਗਤ ਕੋ ਇਹੁ ਦਾਨ ਸੁ ਦੀਜੈ।*
*ਇਸ ਪਾਪੀ ਸੋ ਮੇਲ ਨਾ ਕੀਜੈ।*
*ਇਹ ਬਿਧ ਜੋ ਪਾਤੀ ਲਿਖੀ ਸੰਗਤ ਦੂਤ ਪਠਾਇ।*
*ਬਹੁ ਮਾਇਆ ਤਾਂ ਕੋ ਦਈ ਚਲਿਓ ਦੂਤ ਹਰਖਾਇ।" "(99)*

ਗੁਰੂ ਅਰਜਨ ਦੇਵ ਜੀ ਨੇ ਦਿੱਲੀ ਦੀ ਸੰਗਤ ਦੀ ਚਿੱਠੀ ਦੀ ਲੋਅ ਵਿਚ ਹਰਿਗੋਬਿੰਦ ਜੀ ਦਾ ਰਿਸ਼ਤਾ ਉਸ ਥਾਂ ਕਰਨ ਤੋਂ ਨਾਂਹ ਕਰ ਦਿੱਤੀ। ਚੰਦੂ ਨੇ ਇਕ ਪੱਤਰ ਦੇ ਕੇ ਦੂਤ ਨੂੰ ਗੁਰੂ ਅਰਜਨ ਦੇਵ ਜੀ ਕੋਲ ਭੇਜਿਆ ਜਿਸ ਨੇ ਗੁਰੂ ਜੀ ਨੂੰ ਸੰਗਤ ਤੋਂ ਅੱਡਰਿਆਂ ਕਰਕੇ ਦਿੱਤਾ। ਗੁਰੂ ਜੀ ਨੇ ਚਿੱਠੀ ਪੜ੍ਹਕੇ ਉੱਤਰ ਦਿੱਤਾ। *ਗੁਰਬਿਲਾਸ* ਦੇ ਸ਼ਬਦਾਂ ਵਿਚ ਇਹ ਉੱਤਰ ਇਸ ਪ੍ਰਕਾਰ ਹੈ :

*"ਪਨਾ ਦੂਤ ਸੁਖ ਏਹ ਉਚਾਰੀ।*
*ਏਕ ਬਾਤ ਪ੍ਰਭ ਸੁਨੋ ਹਮਾਰੀ।*
*ਸ੍ਰੀ ਗੁਰੂ ਉਠੇ ਇਕਾਂਤ ਸਿਧਾਏ।*
*ਦੂਤ ਬੰਦਨਾ ਕਰੀ ਬਨਾਏ।*
*ਦੂਤ ਹਾਥ ਸੋ ਪਾਤੀ ਦੀਨੀ*
*ਵਾਚੀ ਗੁਰੂ ਅਧਕ ਮਨ ਚੀਨੀ।100*
*ਸਗਾਈ ਨਹੀਂ ਇਹੁ ਜੋਗ ਹਮਾਰੇ।*
*ਚੁਬਾਰੇ ਕੀ ਇਟ ਚਹੀਏ ਚੁਬਾਰੇ।*
*ਹਮ ਮੋਰੀ ਮੋਰੀ ਮਿਲ ਜਾਹੀ।*
*ਚੁਬਾਰੇ ਸੋ ਹਮ ਸਮਸਰ ਨਾਹੀ।*
*ਗੁਰੂ ਗ੍ਰਹਿ ਮਾਨ ਨਿਮਾਨੇ ਦੇਵੈ।*
*ਮਾਨੀ ਬਹੁਤ ਸਜਾਇ ਸੁ ਲੈਵੈ।" (100)*

ਗੁਰੂ ਅਰਜਨ ਦੇਵ ਜੀ ਨੂੰ ਚੰਦੂ ਨੇ ਧਮਕੀ ਦਿੱਤੀ ਕਿ ਜੇਕਰ ਉਹ ਹਰਿਗੋਬਿੰਦ ਸਾਹਿਬ ਲਈ ਉਸਦੀ ਪੁੱਤਰੀ ਦਾ ਰਿਸ਼ਤਾ ਸਵੀਕਾਰ ਨਹੀਂ ਕਰਨਗੇ ਤਾਂ ਉਹ ਵੀ ਸ਼ਾਹੀ ਦੀਵਾਨ ਹੈ ਉਸ ਗੋਚਰੇ ਕਈ ਕੰਮ ਪੈਣੇ ਹਨ ਅਤੇ ਉਹ ਉਹਨਾਂ ਨੂੰ ਮਰਵਾਉਣ ਤੱਕ

ਜਾਏਗਾ। ਗੁਰਬਿਲਾਸ ਸੰਕੇਤਕ ਹੈ ਕਿ ਚੰਦੂ ਮੁਗ਼ਲ ਸਮਰਾਟ ਦਾ ਦੀਵਾਨ ਸੀ। ਮੁਗਲ ਰਿਕਾਰਡਜ਼ ਤੇ ਹੋਰ ਸਰੋਤ ਇਸ ਸਬੰਧੀ ਚੁਪ ਹਨ।

*ਮਾਨਹੁ ਤੌ ਸੁਖ ਪਾਇ ਹੋ, ਨਹਿ ਤੌ ਮ੍ਰਿਤ ਪਛਾਨ। (103)*

ਗੁਰੂ ਹਰਿਗੋਬਿੰਦ ਦੇ ਪਿਤਾ ਗੁਰੂ ਅਰਜਨ ਦੇਵ ਜੀ ਨੇ ਇਸ ਦੇ ਉੱਤਰ ਵਿਚ ਲਿਖਿਆ ਕਿ ਗੁਰੂ ਦੇ ਸਿੱਖਾਂ ਦਾ ਕਿਹਾ ਅਟੱਲ ਹੈ। ਉਹਨਾਂ ਨੂੰ ਕਿਸੇ ਨਗਰ ਜਾਂ ਭੂਮੀ ਦੀ ਲੋੜ ਨਹੀਂ ਸੀ ਅਤੇ ਚੰਦੂ ਜਿਹਾ ਹੰਕਾਰੀ ਖੱਪ ਹਾਰ ਕੇ ਖ਼ਤਮ ਹੋ ਜਾਂਦਾ ਹੈ:

*ਗੁਰੁ ਸਿਖ ਬੈਨ ਕਬੀ ਨਾ ਹਟਾਵੈ।*
*ਨਗਰ ਭੂਮ ਨਹਿ ਚਾਹ ਹਮਾਰੀ।*
*ਗਰਬੀ ਖੱਪੈ ਆਪ ਭ੍ਰਮ ਧਾਰੀ। (103)*
*ਕੂਕਰ ਸਮ ਕੂਕਤ ਧਰਮਾਨਾ।*
*ਖੇਦ ਪਾਇ ਨਤਿ ਹੈ ਤਿੰਹ ਪ੍ਰਾਨਾ। (103)*

ਗੁਰੂ ਅਰਜਨ ਦੇਵ ਜੀ ਨੇ ਆਪਣੇ ਵੱਡੇ ਭਰਾ ਪ੍ਰਿਥੀ ਚੰਦ ਨੂੰ ਹਰਿਗੋਬਿੰਦ ਸਾਹਿਬ ਦੀ ਕਿਸੇ ਹੋਰ ਥਾਂ ਸ਼ਾਦੀ ਦੀ ਤਿਆਰੀ ਕਰਦੇ ਹੋਏ ਨਿਉਤਾ ਭੇਜਿਆ ਕਿ ਜਿਵੇਂ ਮੇਹਰਬਾਨ ਉਹਨਾਂ ਦਾ ਬੇਟਾ ਹੈ ਇਸੇ ਪ੍ਰਕਾਰ ਹਰਿਗੋਬਿੰਦ ਉਹਨਾਂ ਦਾ ਸਪੁੱਤਰ ਹੈ।

*ਮਿਹਰਵਾਨ ਤੁਮਰਾ ਸੁਤ ਜੈਸੇ।*
*ਹਰਿਗੋਬਿੰਦ ਕੋ ਜਾਨਹੁ ਤੈਸੇ। (103)*

ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਅਤੇ ਗੁਰੂ ਹਰਿਗੋਬਿੰਦ ਸਾਹਿਬ ਦੇ ਗੁਰਗੱਦੀ ਉੱਤੇ ਬੈਠਣ ਸਬੰਧੀ ਕਵੀ ਸੋਹਨ ਲਿਖਦਾ ਹੈ ਕਿ ਗੁਰੂ ਅਰਜਨ ਦੇਵ ਜੀ ਇਹ ਭਲੀ-ਭਾਂਤੀ ਜਾਣ ਗਏ ਸਨ ਕਿ ਉਹਨਾਂ ਦੀ ਸ਼ਹੀਦੀ ਨੇੜੇ ਸੀ। ਉਹਨਾਂ ਨੇ ਗੁਰੂ ਹਰਿਗੋਬਿੰਦ ਸਾਹਿਬ ਨੂੰ ਇਸ ਸਬੰਧੀ ਰੌਸ਼ਨੀ ਪਾਈ :

*ਲਾਹੌਰ ਸੀਸ ਦੇਣੇ ਹਮ ਜਾਹੀ।*
*ਉਹਾਂ ਤੇ ਹਮ ਆਵਣ ਨਾਹੀ। (137)*

ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਜੋ 1606 ਈ. ਵਿਚ ਹੋਈ ਉਪਰੰਤ ਇਕ ਮਹਾਨ ਇਤਿਹਾਸਕ ਘਟਨਾ ਦਾ ਵਿਸਥਾਰ ਵਿਚ ਵਰਨਣ ਕਰਦਿਆਂ ਹੋਇਆਂ ਗੁਰਬਿਲਾਸ ਦਾ ਕਰਤਾ ਲਿਖਦਾ ਹੈ ਕਿ ਗੁਰੂ ਹਰਿਗੋਬਿੰਦ ਨੇ ਸਮਕਾਲੀ ਸਥਿਤੀ ਨੂੰ ਮੁੱਖ ਰੱਖਦਿਆਂ ਹੋਇਆ ਅੰਮ੍ਰਿਤਸਰ ਵਿਖੇ ਹਰਿਮੰਦਰ ਸਾਹਿਬ ਦੇ ਸਾਹਮਣੇ ਅਕਾਲ ਤਖ਼ਤ ਦੀ ਨੀਂਹ ਰੱਖਣ ਦੀ ਯੋਜਨਾ ਬਣਾਈ ਜਿੱਥੇ ਮੀਰੀ ਅਤੇ ਪੀਰੀ ਦੀਆਂ ਦੋ ਤਲਵਾਰਾਂ ਪਹਿਨਕੇ ਜ਼ੁਲਮ ਦਾ ਟਾਕਰਾ ਕਰਨ ਦੀ ਭਾਵਨਾ ਪੈਦਾ ਹੋਈ। ਗੁਰਬਿਲਾਸ ਦਾ ਕਰਤਾ ਇਸ ਘਟਨਾ ਨੂੰ ਇਲਾਹੀ ਹੁਕਮ ਸਵੀਕਾਰ ਕਰਦਾ ਹੋਇਆ ਲਿਖਦਾ ਹੈ :

*ਤੋਰ ਪਿਤਾ ਕੋ ਬਚ ਕਹੈ ਪਾਛੈ*
*ਮੁਹਿ ਇਹ ਭਾਇ।*
*ਸੁਤ ਤੁਮਰਾ ਤੁਮਰੇ ਨਿਕਟਿ ਮੇਰੋ ਤਖ਼ਤ ਬਨਾਇ (147)*
*... ਪ੍ਰਿਥਮੈ ਇਹ ਥਾਂ ਤੱਖਤ ਸਵਾਰੋ।*
*ਮੀਰੀ ਪੀਰੀ ਅਸਿ ਦੋ ਧਾਰੋ।*

...

*ਤਖ਼ਤ ਅਕਾਲ ਨਾਮ ਤਿੰਹ ਕੀਜੈ।*
*ਤਾਂਹਿ ਬੈਠ ਪਿਤਾ ਬਦਲਾ ਲੀਜੈ।*
*ਰਾਮ ਕਿਸ਼ਨ ਤੇ ਆਦਿ ਲੈ ਪਾਛੈ ਜੋ ਅਵਤਾਰ।*
*ਜੈਸੇ ਉਨ ਰਾਕਸ਼ ਹਨੇ ਤੈਸੇ ਤੁਮ ਇਨ ਮਾਰ।*
*ਮੀਰੀ ਪੀਰੀ ਦੋਊ ਧਾਰੋ*
*ਧਰਾ ਭਾਰ ਸਭ ਦੂਰ ਨਿਵਾਰੋ। (147)*

*ਗੁਰਬਿਲਾਸ* ਦਾ ਕਰਤਾ ਲਿਖਦਾ ਹੈ ਕਿ ਹਾੜ੍ਹ ਦੀ ਪੰਜਵੀਂ (1606 ਈ.) ਨੂੰ ਗੁਰੂ ਹਰਿਗੋਬਿੰਦ ਸਾਹਿਬ ਨੇ ਭਾਈ ਗੁਰਦਾਸ ਜੀ ਅਤੇ ਬਾਬਾ ਬੁੱਢਾ ਜੀ ਨੂੰ ਨਾਲ ਲੈ ਕੇ ਅਕਾਲ ਤਖ਼ਤ ਦੀ ਰੂਪ ਰੇਖਾ ਖਿੱਚੀ। ਗੁਰੂ ਸਾਹਿਬ ਨੇ ਕਿਸੇ ਰਾਜ ਜਾਂ ਮਜ਼ਦੂਰ ਦੀ ਸਹਾਇਤਾ ਤੋਂ ਬਿਨਾਂ ਅਕਾਲ ਤਖ਼ਤ ਦੀ ਨੀਂਹ ਰੱਖੀ:

*ਹਾੜ ਪੰਚਮੀ ਕੋ ਦਿਨ ਜਾਨ।*
*ਸ੍ਰੀ ਗੁਰੂ ਉੱਦਮ ਕੀਨ ਮਹਾਨ।*
*ਗੁਰਦਾਸ ਬੁਢੇ ਕੋ ਲੈ ਨਿਜ ਸਾਥ*
*ਤਖ਼ਤ ਅਰੰਭ ਕਰ ਦੀਨਾ ਨਾਥ।*
...
*ਪ੍ਰਿਥਮ ਨੀਂਵ ਸ੍ਰੀ ਗੁਰੂ ਰਖੀ।*
*ਅਬਚਲ ਤਖ਼ਤ ਸੁਹਾਇ।*
*ਕਿਸੀ ਰਾਜ ਨਹਿ ਹਾਥ ਲਗਾਯੋ।*
*ਬੁਢੇ ਔ ਗੁਰਦਾਸ ਬਨਾਯੋ।*
*ਖਚਤ ਰੇਖ ਤਾ ਤਖ਼ਤ ਅਕਾਰ।*
*ਬਨਾਯੋ ਕਛਕ ਊਚ ਨਿਰਧਾਰ।*[18] *(150–51)*

ਗੁਰੂ ਸਾਹਿਬ ਨੇ ਇਹ ਭਵਿਸ਼ ਬਾਣੀ ਕੀਤੀ ਕਿ ਸਮਾਂ ਪੈ ਕੇ ਇਹ ਤਖ਼ਤ 'ਅਪਾਰਾ' ਬਣੇਗਾ। *ਗੁਰਬਿਲਾਸ* ਅਨੁਸਾਰ ਇਹ 'ਤਖ਼ਤ ਬਨਾਇਓ ਸ੍ਰੀ ਗੁਰੂ ਆਪਣੇ ਹਾਥ।' (151)

*ਗੁਰਬਿਲਾਸ* ਅਨੁਸਾਰ ਅਕਾਲ ਤਖ਼ਤ ਵਿਖੇ ਬਾਬਾ ਬੁੱਢਾ ਜੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਗੁਰਗੱਦੀ ਉੱਤੇ ਬੈਠਣ ਸਬੰਧੀ ਰਸਮ ਲਈ ਕਾਲੀ ਉੱਨ ਦੀ ਡੋਰੀ ਅਤੇ ਰੱਸੀ ਲੈ ਕੇ ਆਏ। ਗੁਰੂ ਹਰਿਗੋਬਿੰਦ ਸਾਹਿਬ ਨੇ ਪਹਿਲੀ ਰਸਮ ਨੂੰ ਤਿਆਗਦਿਆਂ ਹੋਇਆ ਆਪਣੇ ਸੀਸ ਉੱਤੇ ਦਸਤਾਰ ਸਜਾਈ :

*'ਸ੍ਰੀ ਗੁਰੂ ਪਾਗ ਬਧੀ ਨਿੱਜ ਸੀਸ। (150)*

ਗੁਰੂ ਸਾਹਿਬ ਦੇ ਹੁਕਮ ਅਨੁਸਾਰ ਢਾਡੀਆਂ ਨੇ ਅਕਾਲ ਤਖ਼ਤ ਉੱਤੇ ਸੂਰਮਿਆਂ ਦੀਆਂ ਵਾਰਾਂ ਗਈਆਂ। *ਗੁਰਬਿਲਾਸ* ਦਾ ਕਰਤਾ ਮੀਰ ਅਬਦੁੱਲਾ ਅਤੇ ਨੱਥਾ ਢਾਡੀ ਦਾ ਨਾਮ ਵਿਸ਼ੇਸ਼ ਰੂਪ ਵਿਚ ਲੈਂਦਾ ਹੈ। ਮੀਰ ਅਬਦੁੱਲਾ ਅਤੇ ਨੱਥਾ ਢਾਡੀ ਨੇ ਅਕਾਲ ਤਖ਼ਤ ਵਿਖੇ ਪਹਿਲੀ ਵਾਰ ਗਾਇਨ ਕੀਤੀ। ਉਸ ਨੇ ਦੋ ਤਲਵਾਰਾਂ ਸਜਾਉਣ ਦਾ ਵਿਸ਼ੇਸ਼ ਮਨੋਰਥ ਵੀ ਸਪੱਸ਼ਟ ਕੀਤਾ ਹੈ।

*ਸੱਚਾ ਤਖ਼ਤ ਸੁਹਾਯੋ ਸ੍ਰੀ ਗੁਰੂ ਪਾਇ ਕੈ॥*
*ਛਬ ਬਰਨੀ ਨਹਿ ਜਾਇ। ਕਹੋ ਕਿਆ ਗਾਇਕੈ॥*
*ਰਵਿ ਸਸਿ ਭਏ ਮਲੀਨ। ਸੁਦਰਸ ਦਿਖਾਇਕੈ।*
*ਸ੍ਰੀ ਗੁਰੂ ਤਖਤ ਬਿਰਾਜੈ ਪ੍ਰਭੂ ਧਿਆਇਕੈ॥*
*ਮੀਰ ਅਬਦੁਲਾ ਔ ਨੱਥਾ ਜਸ ਕਹੇ ਬਨਾਇਕੈ।[19] (152)*

ਪਰੰਪਰਾ ਅਨੁਸਾਰ ਢਾਡੀਆਂ ਨੇ ਗੁਰੂ ਸਾਹਿਬ ਦੇ ਹੁਕਮ ਨੂੰ ਮੁੱਖ ਰੱਖਦਿਆਂ ਹੋਇਆਂ ਵਾਰ ਗਾਇਨ ਕੀਤੀ :

*ਦੋ ਤਲਵਾਰਾਂ ਬਧੀਆਂ। ਇਕ ਮੀਰੀ ਦੀ ਇਕ ਪੀਰੀ ਦੀ।*
*ਇਕ ਅਜਮਤ ਦੀ ਇਕ ਰਾਜ ਦੀ। ਇਕ ਰਾਖੀ ਕਰੇ ਵਜ਼ੀਰ ਦੀ।*
*ਹਿਮਤ ਬਾਹਾ ਕੋਟ ਗੜ੍ਹ। ਦਰਵਾਜਾ ਬਲਖ ਬਖੀਰ ਦੀ।*
*ਨਾਲ ਸਿਪਾਹੀ ਨੀਲ ਨਲ। ਮਾਰ ਦੁਸ਼ਟਾਂ ਕਰੇ ਤਗੀਰ ਜੀ*
*ਪਗ ਤੇਰੀ ਕੀ ਜਹਾਂਗੀਰ ਦੀ।*

ਉਪਰੋਕਤ ਵਾਰ ਦਾ ਮਹੱਤਵ ਇਸ ਗੱਲ ਵਿਚ ਹੈ ਕਿ ਇਹ ਗੁਰੂ ਹਰਿਗੋਬਿੰਦ ਦੀ ਹਥਿਆਰਬੱਧ ਹੋਣ ਦੀ ਨੀਤੀ ਨੂੰ ਉਜਾਗਰ ਕਰਨ ਦੀ ਲਿਖਾਇਕ ਹੈ ਅਤੇ 'ਅਜ਼ਮਤ' ਦੀ ਰਾਖੀ ਲਈ ਸ਼ਕਤੀ ਦੀ ਵਰਤੋਂ ਦੀ ਸੂਚਿਕ ਹੈ। ਗੁਰੂ ਹਰਿਗੋਬਿੰਦ ਦਾ ਅਕਾਲ ਤਖ਼ਤ, ਅੰਮ੍ਰਿਤਸਰ ਵਿਖੇ ਮੀਰੀ ਤੇ ਪੀਰੀ ਦੀਆਂ ਦੋ ਤਲਵਾਰਾਂ ਪਾਉਣਾ ਇਕ ਪ੍ਰਮਾਣਿਕ ਤੱਥ ਹੈ ਜਿਸ ਦੀ ਪ੍ਰਰੋੜਤਾ ਹੋਰਨਾਂ ਸਰੋਤਾਂ ਅਤੇ ਇਤਿਹਾਸਕ ਘਟਨਾ ਤੋਂ ਹੁੰਦੀ ਹੈ।

ਗੁਰੂ ਸਾਹਿਬ ਨੇ ਜਿਸ ਦਿਨ ਅਕਾਲ ਤਖ਼ਤ ਉੱਤੇ ਦਸਤਾਰ ਬੰਨ੍ਹੀ ਅਤੇ ਮੀਰੀ ਅਤੇ ਪੀਰੀ ਦੀਆਂ ਤਲਵਾਰਾਂ ਪਹਿਨਣ ਦਾ ਕੌਤਕ ਕੀਤਾ ਉਸ ਦਿਨ ਸੰਗਤਾਂ ਦੂਰ ਦੁਰੇਡੇ ਤੋਂ ਹੁਕਮ ਪਾ ਕੇ ਪੁੱਜੀਆਂ। ਗੁਰੂ ਸਾਹਿਬ ਦੇ ਹੁਕਮ ਅਨੁਸਾਰ ਸ਼ਸਤਰ ਅਤੇ ਅਸਤਰ ਭੇਟ ਕੀਤੇ ਗਏ। ਆਪ ਨੇ ਸੰਗਤਾਂ ਨੂੰ ਆਦੇਸ਼ ਦਿੱਤੇ ਕਿ ਆਉਣ ਵਾਲੇ ਸਮੇਂ ਵਿਚ ਸ਼ਸਤਰ ਭੇਟ ਕੀਤੇ ਜਾਣ। ਅਕਾਲ ਤਖ਼ਤ ਉੱਤੇ ਇਕ ਪ੍ਰਕਾਰ ਦੀ ਫੌਜ ਦੀ ਨੀਂਹ ਬੰਨ੍ਹੀ ਗਈ ਜਿਥੇ ਸੂਰਮਿਆਂ ਨੇ ਧਰਮ ਹਿਤ ਜਾਨਾਂ ਦੇਣ ਲਈ ਆਪਣੇ ਆਪ ਨੂੰ ਅਰਪਨ ਕੀਤਾ। ਮਾਝਾ, ਮਾਲਵਾ ਅਤੇ ਦੁਆਬੇ ਤੋਂ ਸੰਗਤਾਂ ਪੁੱਜੀਆਂ। *ਗੁਰਬਿਲਾਸ* ਦਾ ਕਰਤਾ ਗੁਰੂ ਦੀ ਫੌਜ ਵਿਚ ਪਹਿਲਾਂ ਪਹਿਲ ਭਰਤੀ ਹੋਣ ਵਾਲੇ ਸੂਰਮਿਆਂ ਦੀ ਗਿਣਤੀ ਬਵੰਜਾ ਦੱਸਦਾ ਹੈ ਅਤੇ ਇਸ ਦੇ ਨਾਲ ਹੀ ਚਾਰ ਸੈਨਾਪਤੀਆਂ ਦਾ ਵਰਨਣ ਵੀ ਕਰਦਾ ਹੈ। ਇਹ ਬਹਾਦਰ ਸੂਰਮੇ, ਛੀਂਬੇ, ਝੀਊਰ, ਤਰਖਾਨ, ਨਾਈ ਆਦਿ ਸ਼੍ਰੇਣੀਆਂ ਵਿਚੋਂ ਸਨ ਅਤੇ ਚਾਰ ਆਗੂ ਨਿਮਨ ਲਿਖਤ ਸਨ :

*ਬਵੰਜਾ ਬੀਰ ਬਪੁ ਧਰੇ ਨਵੀਨੇ।*
*ਛੀਪੇ, ਝੀਵਰ ਔਰ ਤਖਾਨ।*
*ਨਾਈ ਗ੍ਰਹ ਉਤਰੇ ਆਣ।*
...
*ਬਿਧੀਆ ਪੈੜਾ ਔਰ ਪਿਰਾਣਾ।*

*ਚੌਥਾ ਜੇਠਾ ਕਹੋ ਬਖਾਣਾ*
*ਸਹਸ ਸਹਸ ਤਾਇਆ ਇਨ ਦੀਏ।*
*ਚਾਰੋਂ ਸਿੱਖ ਸੈਨਾਪਤਿ ਕੀਏ॥ (153)*

ਗੁਰਬਿਲਾਸ ਦਾ ਕਰਤਾ ਲਿਖਦਾ ਹੈ ਕਿ ਅਕਾਲ ਤਖ਼ਤ ਉੱਤੇ ਸੂਰਮਿਆਂ ਦੀਆਂ ਵਾਰਾਂ ਦੇ ਨਾਲ ਨਾਲ ਗੁਰੂ ਗ੍ਰੰਥ ਸਾਹਿਬ ਦੀਆਂ 22 ਵਾਰਾਂ ਵੀ ਗਾਇਨ ਕੀਤੀਆਂ ਜਾਂਦੀਆਂ। ਗੁਰੂ ਗ੍ਰੰਥ ਸਾਹਿਬ ਦੀਆਂ ਇਹ 22 ਵਾਰਾਂ ਨਵੀਆਂ ਤੇ ਪ੍ਰਚੱਲਿਤ ਧੁਨੀਆਂ ਉੱਤੇ ਗਾਈਆਂ ਜਾਂਦੀਆਂ ਅਤੇ ਇਹ ਜਸ ਕੀਰਤਨ ਦੋ ਮਹੀਨੇ ਤੱਕ ਜਾਰੀ ਰਿਹਾ।

*ਧੁਨ ਜੁਤ ਬਾਈ ਵਾਰ ਸੁਣਾਈ।*
*ਦੋਇ ਮਾਸ ਮਹਿ ਨਿਜ ਮਨ ਲਾਈ। (158)*

ਭਾਈ ਗੁਰਦਾਸ ਜੀ ਨੂੰ ਹੁਕਮ ਹੋਇਆ ਕਿ ਨੌਂ ਧੁਨੀਆਂ ਗੁਰੂ ਗ੍ਰੰਥ ਸਾਹਿਬ ਵਿਚਲੀਆਂ ਵਾਰਾਂ ਉਤੇ ਚਾੜ੍ਹ ਦਿੱਤੀਆਂ ਜਾਣ ਤਾਂ ਜੋ ਇਹ ਵਾਰਾਂ ਇਹਨਾਂ ਧੁਨੀਆਂ ਉੱਤੇ ਗਾਇਨ ਕੀਤੀਆਂ ਜਾ ਸਕਣ। ਗੁਰਬਿਲਾਸ ਦਾ ਕਰਤਾ ਇਹਨਾਂ ਦਾ ਵਿਸਥਾਰ ਦਿੰਦਾ ਹੈ:

ਮਲਾਰ ਕੀ ਵਾਰ :

*ਧੁਨ ਰਾਣੇ ਕੈਲਾਸ਼ ਮਾਲਦੇਵ*
*ਜਿਮ ਜੁਧ ਕੀਓ।*
*ਤਿਹ ਧੁਨ ਗੁਰੂ ਪ੍ਰਕਾਸ਼*
*ਮਲਾਰ ਵਾਰ ਪੈ ਸੋ ਲਿਖੀ। (159)*

ਗੂਜਰੀ ਕੀ ਵਾਰ :

*ਸਿਕੰਦਰ ਸੋ ਬਡੋ ਬਲ ਬ੍ਰਾਹਮ ਸੋ ਜੁੱਧ ਬਲ,*
*ਤਾਂ ਕੀ ਧੁਨ ਬੈਰੀ ਦਲ ਗੂਜਰੀ ਧਰਾਈ ਹੈ। (158)*

ਰਾਮਕਲੀ ਕੀ ਵਾਰ :

*ਜੋਧ ਸੁ ਵੀਰ ਭਯੋ*
*ਰਣ ਧੀਰ ਪੂਰ ਬਾਣੀ*
*ਸੋ ਰਸ ਰੁਦ੍ਰ ਮਚਾਈ*
*ਸੋ ਧੁਨ ਰਾਮਕਲੀ ਸੁਭ ਰਾਗ ਮੈਂ*
*ਹੋਇ ਦਿਆਲ ਗੁਰੂ ਜੀ ਲਿਖਾਈ। (158)*

ਕਾਨੜਾ ਕੀ ਵਾਰ :

*ਮੂਸੇ ਵਾਰ ਕੀ ਧੁਨ ਸੁਨੀ ਸ੍ਰੀ ਗੁਰੂ ਮਨ ਹਰਖਾਇ।*
*ਵਾਰ ਕਾਨੜੇ ਪਰ ਲਿਖੀ ਸੋ ਧੁਨ ਗੁਰੂ ਪ੍ਰਗਟਾਇ॥ (159)*

ਆਸਾ ਦੀ ਵਾਰ :

*ਟੁੰਡੇ ਅਸ ਭਯੋ ਜਸ ਕੀਨੋ ਬਡੋ ਜੁੱਧ ਰਸ,*
*ਧੁਨ ਸੁ ਅਪਾਰ ਤਾਹਿ ਆਸਾ ਵਾਰ ਧਾਈ ਹੈ। (158)*

ਵਡਹੰਸ ਕੀ ਵਾਰ :

*ਸੁਨ ਕੈ ਧੁਨਿ ਔਰ ਲਲਾ ਬਹਿਲੀਮ ਕੋ ਹੈ*
*ਵਡਹੰਸ ਕੇ ਮਾਹਿ ਚੜ੍ਹਾਈ। (158)*

ਮਾਝ ਕੀ ਵਾਰ :

*॥ ਕੁਬਿੱਤੁ॥ ਮਲਕ ਮੁਰੀਦ ਸੂਰ ਚੰਦ੍ਰਹਾੜਾ ਜੁੱਧ ਪੂਰ।*
*ਤਾ ਕੀ ਧੁਨ ਸੁਨ ਵਾਰ ਮਾਝ ਕੀ ਚੜਾਈ ਹੈ। (158)*

ਸਾਰੰਗ ਕੀ ਵਾਰ :

*ਮਹਿਮੇ ਹਸਨ ਜਿਮ ਜੁੱਧ ਕੀਓ*
*ਧੁਨ ਸੁੰਦਰ ਸਾਰੰਗ ਵਾਰ ਧਰਾਈ। (159)*

ਗਉੜੀ ਕੀ ਵਾਰ :

*ਕਮਾਲਰਾਇ ਧਾਰ ਕ੍ਰਧ ਮੋਜ ਦੀਨੋ ਜਿਉਂ ਕੀਨੋ ਜੁੱਧ,*
*ਤਾ ਕੀ ਧੁਨਿ ਸੁਨਿ ਵਾਰ ਗੋੜੀ ਕੀ ਲਿਖਾਈ ਹੈ। (158)*

ਸੋਹਣ ਕਵੀ ਲਿਖਦਾ ਹੈ ਕਿ ਗੁਰੂ ਸਾਹਿਬ ਨੇ ਆਪਣੇ ਸਿੱਖਾਂ ਨੂੰ ਆਦੇਸ਼ ਦਿੱਤਾ ਕਿ ਉਹ ਉਹਨਾਂ ਦੀ ਕਮਾਈ ਨਾਲ ਪ੍ਰਸਾਦ ਛਕਣਗੇ ਜਿੰਨੀ ਦੇਰ ਉਹ ਗਵਾਲੀਅਰ ਦੇ ਕਿਲ੍ਹੇ ਵਿਚ ਨਜ਼ਰਬੰਦ ਸਨ :

*ਸ੍ਰੀ ਮੁਖ ਕਹਾ ਕਿਰਤ ਕਰ ਲਿਆਵੋ*
*ਸੋ ਭੋਜਨ ਹਮ ਕੋ ਕਰਾਵਾਵੋ। (173)*

ਉਪਰੋਕਤ ਤੁਕਾਂ ਦੂਜਿਆਂ ਸਰੋਤਾਂ ਨਾਲ ਮਿਲਾਨ ਦੀਆਂ ਮੁਥਾਜ ਹਨ ਜੋ ਇਹਨਾਂ ਦੀ ਪਰੋੜਤਾ ਨਹੀਂ ਕਰਦੇ।

ਗੁਰੂ ਹਰਿਗੋਬਿੰਦ ਦੇ ਗਵਾਲੀਅਰ ਦੇ ਕਿਲ੍ਹੇ ਵਿਚ ਰਿਹਾਅ ਹੋਣ ਸਬੰਧੀ ਗੁਰੂ ਜੀ ਨੇ ਕਿਹਾ ਕਿ ਉਹ ਤਾਂ ਹੀ ਰਿਹਾਈ ਸਵੀਕਾਰ ਕਰਨਗੇ ਜੇ ਬਾਂਧੀ ਰਾਜਿਆਂ ਨੂੰ ਰਿਹਾਅ ਕਰ ਦਿੱਤਾ ਜਾਵੇ।

*ਸੁਨੋ ਵਜ਼ੀਰ ਤਬੀ ਹਮ ਜਾਵੈਂ*
*ਜੋ ਬਾਂਧੇ ਸਭ ਦੁਖੀ ਛਡਾਵੈਂ। (176)*

ਅਕਾਲਸਰ ਦੀ ਸਿਰਜਨਾ ਸਬੰਧੀ ਸੋਹਣ ਕਵੀ ਲਿਖਦਾ ਹੈ ਕਿ ਗੁਰੂ ਹਰਿਗੋਬਿੰਦ ਸਾਹਿਬ ਨੇ ਆਪਣੇ ਹੱਥਾਂ ਨਾਲ ਅਕਾਲਸਰ ਦੀ ਨੀਂਹ ਰੱਖੀ ਅਤੇ ਇਸਦਾ ਨਾਂ ਵੀ ਆਪ ਹੀ ਰੱਖਿਆ। ਅਜਿਹਾ ਇਸ ਲਈ ਕੀਤਾ ਗਿਆ ਕਿ ਅਕਾਲ ਤਖ਼ਤ ਲਈ ਲੋੜੀਂਦਾ ਜਲ ਅਸਾਨੀ ਨਾਲ ਪ੍ਰਾਪਤ ਹੋ ਸਕੇ।

*ਗੁਰਬਿਲਾਸ* ਦਾ ਕਰਤਾ ਗੁਰੂ ਹਰਿਗੋਬਿੰਦ ਸਾਹਿਬ ਦੀ ਜੀਵਨੀ ਦੇ ਭਿੰਨ-ਭਿੰਨ ਪੱਖ ਦਰਸਾਉਂਦਾ ਹੈ। ਉਸਨੇ ਗੁਰੂ ਸਾਹਿਬ ਦੇ ਬੱਚਿਆਂ ਦਾ ਜਨਮ, ਵਿਆਹ ਤੇ ਅਕਾਲ ਚਲਾਣਾ ਗੁਰੂ ਸਾਹਿਬ ਦੇ ਸ਼ਰਧਾਲੂਆਂ ਦੇ ਨਾਮ ਉਹਨਾਂ ਦੇ ਅਕੀਦੇ ਅਤੇ ਰਹਿਣੀ ਬਹਿਣੀ ਉੱਤੇ ਵਿਸਥਾਰ ਵਿਚ ਜਾਣਕਾਰੀ ਦਿੱਤੀ ਹੈ। ਉਸ ਨੇ ਗੁਰੂ ਸਾਹਿਬ ਦੀ ਮਾਤਾ ਗੰਗਾ ਜੀ ਦੇ ਅਕਾਲ ਚਲਾਣੇ ਸਬੰਧੀ ਜਾਣਕਾਰੀ ਦਿੱਤੀ ਹੈ। ਕੌਲਾਂ ਜੀ ਦੀ ਸਿੱਖ ਧਰਮ ਸਬੰਧੀ ਸ਼ਰਧਾ ਅਤੇ ਅੰਮ੍ਰਿਤਸਰ ਵਿਚ ਰਹਿਣ ਸਬੰਧੀ ਬਹੁਤ ਵਿਸਤਾਰ ਨਾਲ ਜਾਣਕਾਰੀ ਦਿੱਤੀ ਗਈ ਹੈ। ਗੁਰੂ ਹਰਿਗੋਬਿੰਦ ਸਾਹਿਬ ਨੇ ਮਾਘ ਦੀ ਪੰਚਮੀ ਵਾਲੇ ਦਿਨ ਸੋਮਵਾਰ ਨੂੰ ਕੌਲਸਰ ਦਾ ਟੱਕ ਲਗਾਇਆ ਅਤੇ ਇਹ ਨਾਮ ਆਪ ਹੀ ਤਜਵੀਜ ਕੀਤਾ :

*ਖਿੱਤ ਪੰਚਮੀ ਵਾਰ ਸਸੀ ਪਹਿਚਾਨੀਏ*
*ਹੋ ਕੀਨੋ ਸਰ ਪਰਗਟਾਇ ਉਪਮ ਬਹੁ ਜਾਨੀਏ (246)*
...
*ਸਤਿ ਨਾਮ ਕਹਿ ਟੱਕ ਲਗਾਯੋ*
*ਨਾਮ ਕੌਲਸਰ ਮੁਖੋਂ ਅਲਾਯੋ (245)*

ਗੁਰੂ ਸਾਹਿਬ ਨੇ ਇਹ ਵੀ ਸ਼ਬਦ ਉਚਾਰੇ ਕਿ ਇਸ ਸਰੋਵਰ ਵਿਚ ਜੋ ਵੀ ਸ਼ਰਧਾ ਨਾਲ ਇਸ਼ਨਾਨ ਕਰੇਗਾ ਉਸਦੀਆਂ ਸਮੂਹ ਇੱਛਾਵਾਂ ਪੂਰੀਆਂ ਹੋਣਗੀਆਂ :

*ਜੋ ਇੱਛਾ ਧਰ ਕਰੈ ਸਨਾਨਾ।*
*ਇੱਛਾ ਪੂਰ ਧਾਰ ਸੁਖਨਾਨਾ।*
*ਪੁਤ੍ਰ ਹੇਤ ਜੋ ਇਸਤ੍ਰੀ ਨਾਵੇ।*
*ਏਕ ਬਰਸ ਮੈ ਸੁਤ ਉਪਜਾਵੈ। (245)*

ਅਜੋਕੇ ਦਿਨਾਂ ਵਿਚ ਵੀ ਕੌਲਸਰ ਦੀ ਅਥਾਹ ਮਹਾਨਤਾ ਹੈ ਅਤੇ ਸਿੱਖ ਸੰਗਤਾਂ ਦੂਰੋਂ-ਨੇੜਿਉਂ ਇਸ਼ਨਾਨ ਕਰਨ ਲਈ ਇਕੱਤਰ ਹੁੰਦੀਆਂ ਹਨ।

ਗੁਰਬਿਲਾਸ ਦਾ ਕਰਤਾ ਗੁਰੂ ਹਰਿਗੋਬਿੰਦ ਸਾਹਿਬ ਦੇ ਸਿੱਖਾਂ ਨਾਲ ਮੁਗਲਾਂ ਦੀਆਂ ਝੜਪਾਂ ਸਬੰਧੀ ਵਿਸਤਾਰ ਦਿੰਦਾ ਹੈ ਕਿ ਅੰਮ੍ਰਿਤਸਰ ਦੇ ਯੁੱਧ ਸਮੇਂ ਬੀਬੀ ਵੀਰੋ ਦਾ ਆਨੰਦ ਕਾਰਜ ਰਚਿਆ ਹੋਇਆ ਸੀ ਪਰੰਤੂ ਗੁਰੂ ਜੀ ਨੇ ਇਸਦੀ ਪਰਵਾਹ ਨਾ ਕਰਦਿਆਂ ਹੋਇਆਂ ਸ਼ਾਹਜਹਾਂ ਦੀਆਂ ਫੌਜਾਂ ਨਾਲ ਟਾਕਰੇ ਨੂੰ ਨਜ਼ਰਅੰਦਾਜ਼ ਨਾ ਕੀਤਾ ਅਤੇ ਇਕੋ ਅਕਾਲਪੁਰਖ ਦੀ ਓਟ ਨੂੰ ਮੁੱਖ ਰੱਖਿਆ :

*ਔਹ ਤਿਸਕੀ ਹਮ ਕਾਨ ਨਾ ਕਰੈਂ।*
*ਏਕ ਅਕਾਲ ਟੇਕ ਮਨ ਧਰੈਂ।*

ਬੀਬੀ ਵੀਰੋ ਜੀ ਦੀ ਬਰਾਤ ਨੂੰ ਮੁਗਲਾਂ ਨਾਲ ਲੜਾਈ ਦੇ ਕਾਰਨ ਅੰਮ੍ਰਿਤਸਰ ਦੀ ਥਾਂ ਝਬਾਲ ਪੁਜਣ ਲਈ ਕਿਹਾ ਗਿਆ। ਬੀਬੀ ਵੀਰੋ ਦੀ ਵਿਦਾਇਗੀ ਸਮੇਂ ਗੁਰੂ ਸਾਹਿਬ ਦੀ ਪੁੱਤਰੀ ਨੂੰ ਉਪਦੇਸ਼ ਸੀ :

*ਸੁਨ ਬੀਬੀ ਮੈਂ ਤੁਝੇ ਸੁਨਾਊ।*
*ਪਤਿ ਕੀ ਮਹਿਮਾ ਕਹਿ ਤਕ ਗਾਊ*
*ਪਤੀ ਕੀ ਸੇਵਾ ਕਰਨੀ ਸਫਲੀ।*
*ਪਤਿ ਬਿਨ ਔਰ ਕਰੈ ਸਭ ਨਿਫਲੀ (286)*
...
*ਗੁਰ ਜਨ ਕੀ ਇੱਜ਼ਤ ਬਹੁ ਕਰਨੀ।*
*ਸਾਮ ਸੇਵਾ ਰਿਮਾਹਿ ਸੁ ਧਰਨੀ। (286)*

ਅਜਿਹੇ ਸੰਕਟ ਵਿਚ ਆਪ ਨੇ ਸ੍ਰੀ ਦਰਬਾਰ ਸਾਹਿਬ ਵਿਖੇ ਜ਼ੁਲਮ ਦਾ ਨਾਸ਼ ਅਤੇ ਲੜਾਈ ਵਿਚ ਜਿੱਤ ਲਈ ਅਰਦਾਸ ਕੀਤੀ :

*ਬੰਦਤ ਹੌਂ ਗੁਰੂ ਨਾਨਕ ਕੋ*
*ਜਿਨ ਕੇ ਬਲ ਤੇ ਹਮ ਹੂੰ ਸੁਖ ਪਾਵੇਂ।*

*ਸੰਕ੍ਰ ਔ ਚਤੁਰਾਨਨਿ ਲੈ*
*ਜਿਹ ਢੂਢਤ ਨੀਤ ਸਮਾਧ ਲਗਾਵੈ (275)*
*ਗੁਰੂ ਅਨੰਦ ਨਮੋਂ ਕਰੋ ਹਿਤ ਸੋਂ*
*ਪੁਨ ਅਮਰ ਗੁਰੂ ਜਿਨ ਅੰਤ ਨਾ ਆਵੈ।*
*ਰਾਮਦਾਸ ਗੁਰੂ ਹਰਿ ਰੂਪ ਭਏ।*
*ਗੁਰੂ ਅਰਜਨ ਅੰਤ ਨ ਕੋਇ ਲਖਾਵੈ। (275)*
*...*
*ਖਿਜੈ ਦਾਨ ਮੁਹਿ ਕਰੋ, ਇਹੀ ਲੋਚਾ ਮਨ ਮਾਹੀਂ।*

ਗੁਰਬਿਲਾਸ ਦਾ ਕਰਤਾ ਲਿਖਦਾ ਹੈ ਕਿ ਪੈਂਦਾ ਖਾਂ ਨੇ ਗੁਰੂ ਸਾਹਿਬ ਨੂੰ ਆ ਕੇ ਖ਼ਬਰ ਦਿੱਤੀ ਕਿ ਅੰਮ੍ਰਿਤਸਰ ਦੀ ਕਰਾਰੀ ਹਾਰ ਦੇ ਪਿਛੋਂ ਵੀ ਮੁਖੱਲਸ ਖਾਂ ਨੇ ਹੰਕਾਰ ਦਾ ਤਿਆਗ ਨਾ ਕੀਤਾ ਅਤੇ ਕਿਹਾ ਕਿ ਦਿੱਲੀ ਦੇ ਟਾਕਰੇ ਵਿਚ ਅਕਾਲ ਤਖ਼ਤ ਕੋਈ ਮਹੱਤਵ ਨਹੀਂ ਰੱਖਦਾ ਸੀ ਅਤੇ ਨਾ ਹੀ ਗੁਰੂ ਸਾਹਿਬ ਦੀ ਕੋਈ ਤੁਕ ਬਣਦੀ ਸੀ। ਅਜਿਹੀਆਂ ਗੱਲਾਂ ਦੇ ਉੱਤਰ ਵਿਚ ਗੁਰੂ ਸਾਹਿਬ ਨੇ ਕਿਹਾ ਕਿ ਉਹਨਾਂ ਦਾ ਅਕਾਲ ਤਖ਼ਤ ਦੁਨੀਆ ਦੇ ਸ਼ਾਹਾਂ ਤੋਂ ਬਹੁਤ ਵੱਡਾ ਹੈ :

*ਦਿਲੀ ਪੱਤ ਹੈ ਤਖ਼ਤ ਕਾ ਮਾਲਕ।*
*ਤੁਮ ਕਤਕਰਾ ਤਖ਼ਤ ਜਿਮ ਬਾਲਕ।*
*ਦੇਸ਼ ਮੁਲਕ ਕਛ ਰਾਜ ਨਾ ਪਾਵੋ।*
*ਪਾਤਸ਼ਾਹ ਕਤ ਆਪ ਸਦਾਵੋ।*
*...*
*ਪਾਤਿਸ਼ਾਹ ਹਮਰਾ ਬਲਵੰਤ*
*ਅਕਾਲ ਪੁਰਖ ਜਹਿ ਆਦਿ ਨ ਅੰਤ।[21] (679)*

ਉਪਰੋਕਤ ਤੁਕਾਂ ਗੁਰੂ ਹਰਿਗੋਬਿੰਦ ਦੀ ਅਗਵਾਈ ਵਿਚ ਸਿੱਖਾਂ ਵਲੋਂ ਸਮਕਾਲੀ ਰਾਜਨੀਤਕ ਸ਼ਕਤੀ ਨੂੰ ਚਿਤਾਵਨੀ ਦੀਆਂ ਲਿਖਾਇਕ ਹਨ।

ਬਾਬਾ ਬੁੱਢਾ ਜੀ ਦੇ ਅਕਾਲ ਚਲਾਣੇ ਦਾ ਦਿਨ ਜਦੋਂ ਨੇੜੇ ਆਇਆ ਤਾਂ ਗੁਰੂ ਹਰਿਗੋਬਿੰਦ ਸਾਹਿਬ ਰਮਦਾਸ ਪੁੱਜੇ। ਇਸ ਸਬੰਧੀ ਪੂਰੀ ਵਿਸਤਾਰ ਦਿੰਦਾ ਹੋਇਆ ਕਵੀ ਲਿਖਦਾ ਹੈ ਕਿ ਅੰਤਿਮ ਸਮੇਂ ਬਾਬਾ ਬੁੱਢਾ ਜੀ ਨੇ ਆਪਣੇ ਪੁੱਤਰ ਭਾਨਾ ਜੀ ਦੀ ਬਾਂਹ ਗੁਰੂ ਸਾਹਿਬ ਨੂੰ ਪਕੜਾਈ ਅਤੇ ਪੁੱਤਰ ਦੀ ਸੌਂਪਣਾ ਕੀਤੀ :

*ਸਾਹਿਬ ਭਾਨੁ ਹਾਥ ਗਹਿ*
*ਸੌਪਨ ਗੁਰੁ ਕੋ ਕੀਨ।*
*ਦਯਾਸਿੰਧ ਕਰ ਪਕੜ ਕੇ*
*ਸੀਸ ਧਾਰ ਨਿਜ ਲੀਨ (334)*

ਗੁਰੂ ਹਰਿਗੋਬਿੰਦ ਸਾਹਿਬ ਨੇ ਆਪਣੇ ਕਰ ਕਮਲਾਂ ਨਾਲ ਬਾਬਾ ਬੁੱਢਾ ਜੀ ਨੂੰ ਮੋਢਾ ਦਿੱਤਾ। ਰਾਗੀਆਂ ਨੂੰ ਹੁਕਮ ਹੋਇਆ ਕਿ ਉਹ ਸਭ ਤੋਂ ਪਹਿਲਾਂ ਆਸਾ ਦੀ ਵਾਰ ਦਾ ਕੀਰਤਨ ਕਰਨ ਅਤੇ ਮਾਰੂ ਰਾਗ ਦੇ ਸ਼ਬਦ ਪੜ੍ਹਨ। ਬਾਬਾ ਬੁੱਢਾ ਜੀ ਦੀ ਅਰਥੀ ਨੂੰ

ਗੁਰੂ ਹਰਿਗੋਬਿੰਦ ਸਾਹਿਬ, ਭਾਨਾ ਜੀ, ਭਾਈ ਗੁਰਦਾਸ ਜੀ ਅਤੇ ਭਾਈ ਅਜੀਤਾ ਜੀ ਨੇ ਮੋਢਾ ਦਿੱਤਾ। ਗੁਰਬਿਲਾਸ ਦਾ ਕਰਤਾ ਇਹ ਵੀ ਲਿਖਦਾ ਹੈ ਕਿ ਬਾਬਾ ਬੁੱਢਾ ਜੀ ਦੀ ਮ੍ਰਿਤਕ ਦੇਹ ਨੂੰ ਚਿਖਾ ਉੱਤੇ ਰੱਖਣ ਸਮੇਂ ਗੁਰੂ ਸਾਹਿਬ ਦੀਆਂ ਅੱਖਾਂ ਭਰ ਆਈਆਂ :

*ਏਕ ਓਰ ਸ੍ਰੀ ਗੁਰ ਲਗੇ*
*ਦੂਜੇ ਭਾਨਾ ਸਾਥ। ਗੁਰਦਾਸ ਅਜਿਤਾ ਹਰਖ ਸੋ*
*ਦੁਤੀ ਓਰ ਗਹਿ ਹਾਥ (335)*

...

*ਚਿਖਾ ਉਪਰ ਜਬਹੀ ਧਰੀ*
*ਸਾਹਿਬ ਬੁੱਢੇ ਦੇਹ।*
*ਹਰਿਗੋਬਿੰਦ ਕੇ ਨੈਨ ਤੇ ਚਾਲਿਯੋ*
*ਨੀਰ ਸਨੇਹ[22] (335)*

ਗੁਰਬਿਲਾਸ ਪਾਤਸ਼ਾਹੀ ਛੇਵੀਂ ਦੀਆਂ ਉਪਰੋਕਤ ਸਤਰਾਂ ਤੋਂ ਗੁਰੂ ਹਰਿਗੋਬਿੰਦ ਜੀ ਦਾ ਬਾਬਾ ਬੁੱਢਾ ਜੀ ਲਈ ਅਟੁੱਟ ਸਨੇਹ ਸਹਿਜੇ ਹੀ ਸਪੱਸ਼ਟ ਹੁੰਦਾ ਹੈ। ਯਾਦ ਰਹੇ ਕਿ ਇਕ ਸਿੱਖੀ ਰਵਾਇਤ ਅਨੁਸਾਰ ਗੁਰੂ ਹਰਿਗੋਬਿੰਦ ਜੀ ਨੇ ਆਪਣੇ ਸਪੁੱਤਰ ਅਟੱਲ ਰਾਇ ਜੀ ਦੇ ਅਕਾਲ ਚਲਾਣੇ ਸਮੇਂ ਭਾਣੇ ਵਿਚ ਰਹਿਣ ਦਾ ਉਪਦੇਸ਼ ਇਹਨਾਂ ਸ਼ਬਦਾਂ ਨਾਲ ਦਿੱਤਾ ਸੀ ਕਿ ਧਰਤੀ ਉੱਤੇ ਪਾਈ ਅਤੇ ਮਿਟਾਈ ਲਕੀਰ ਦਾ ਦੁਖ ਨਹੀਂ ਹੁੰਦਾ। ਇਸ ਲਈ ਪ੍ਰਾਣੀ ਨੇ ਜੋ ਇਸ ਸੰਸਾਰ ਵਿਚ ਆਇਆ ਹੈ ਅਵੱਸ਼ ਰੂਪ ਵਿਚ ਪ੍ਰਲੋਕ ਸਿਧਾਰਨਾ ਹੀ ਹੈ। ਬਾਬਾ ਬੁੱਢਾ ਜੀ ਦੀ ਸੰਸਾਰਕ ਯਾਤਰਾ ਦੇ ਅੰਤ ਉੱਤੇ ਗੁਰੂ ਸਾਹਿਬ ਦੇ ਅੱਖਾਂ ਵਿਚ ਅੱਥਰੂ ਇਕ ਵਿਸ਼ੇਸ਼ ਮਹੱਤਵ ਰੱਖਦੇ ਹਨ। ਬਾਬਾ ਬੁੱਢਾ ਜੀ ਦੀਆਂ ਅਸਤੀਆਂ ਨੂੰ ਅਗਨੀ ਪ੍ਰਵਾਹ ਕਰਨ ਉਪਰੰਤ ਲੰਗਰ ਤਿਆਰ ਕੀਤਾ ਗਿਆ ਅਤੇ ਗੁਰੂ ਸਾਹਿਬ ਨੇ ਸਾਹਿਬ ਭਾਨਾ ਜੀ ਨੂੰ ਆਪ ਲੰਗਰ ਛਕਾਇਆ ਜਿਸ ਉਪਰੰਤ ਭਾਈ ਗੁਰਦਾਸ ਜੀ ਦੁਆਰਾ ਗੁਰੂ ਗ੍ਰੰਥ ਸਾਹਿਬ ਦਾ ਪਾਠ ਅਰੰਭ ਕਰਵਾਇਆ ਗਿਆ :

*ਪ੍ਰਸਾਦਿ ਤ੍ਰਿਆਰ ਤਤ ਛਿਨ ਕਰੋ*
*ਕਛੂ ਦੇਰ ਨਹਿ ਲਾਇ।*
*ਪ੍ਰਸਾਦਿ ਤ੍ਰਿਆਰ ਜਬਹੀ ਭਯੋ*
*ਸਭ ਕੋ ਦੀਨ ਵਰਤਾਇ।*
*ਸਾਹਿਬ ਭਾਨੇ ਸਿਉਂ ਗੁਰੂ*
*ਆਪ ਛਕਿਓ ਸੁਖ ਪਾਇ। (336)*

ਸਾਹਿਬ ਭਾਨਾ ਜੀ ਨੂੰ ਗੁਰੂ ਸਾਹਿਬ ਨੇ ਇਹਨਾਂ ਸ਼ਬਦਾਂ ਨਾਲ ਧੀਰਜ ਦਿੱਤਾ ਕਿ ਆਪਣੇ ਕਰਤੱਵ ਦੀ ਪਾਲਣਾ ਉਪਰੰਤ ਇਸ ਸੰਸਾਰ ਤੋਂ ਹਰ ਇਕ ਜੀਵ ਨੇ ਚਲਾਣਾ ਕਰਨਾ ਹੈ। ਕੇਵਲ ਉਹੀ ਪ੍ਰਾਣੀ ਜੀਉਂਦਾ ਹੈ ਜਿਸ ਦੀ ਸਿਫਤ ਸਲਾਹ ਸਦਕਾ ਲੋਕੀ ਆਪਣੇ ਬੰਧਨਾਂ ਤੋਂ ਮੁਕਤ ਹੁੰਦੇ ਹਨ। ਭਾਣਾ ਜੋ ਅਵੱਸ਼ ਵਾਪਰਨਾ ਹੈ ਉਸ ਦੀ ਚਿੰਤਾ ਨਹੀਂ ਕਰਨੀ ਚਾਹੀਦੀ:

*ਤਾਂ ਕੀ ਚਿੰਤ ਸਦਾ ਮਨ ਕਰੀਏ।*
*ਅਨਹੋਨੀ ਹੋਇ ਸੁ ਚਿਤ ਬਿਚਰੀਏ।*

*ਜਗ ਮੈਂ ਰੀਤ ਚਲਤ ਇਹ ਆਈ।*
*ਕਰ ਕਾਰਜ ਸਭ ਕੂਚ ਕਰਾਈ।*
*ਸੋ ਜੀਵਤ ਜਿਹ ਜਸ ਜਗ ਮਾਹੀ।*
*ਗਾਵਤ ਨਰ ਨਿਜ ਬੰਧ ਕਟਾਹੀ।*

ਉਪਰੋਕਤ ਤੁਕਾਂ ਭਾਣਾ ਮੰਨਣਨ ਦੇ ਸਿੱਖੀ ਸਿਧਾਂਤ ਅਤੇ ਵਡਮੁਲੀ ਨੈਤਿਕ ਸਿੱਖਿਆ ਪਰਦਾਨ ਕਰਨ ਦੀਆਂ ਪਰਤੀਕ ਹਨ। 'ਅਨਹੋਨੀ ਹੋਇ ਸੁਚਿਤ ਬਿਚਾਰੀਏ' ਆਦਿ ਨੈਤਿਕ ਸਿੱਖਿਆਵਾਂ ਮਨੁੱਖੀ ਜੀਵਨ ਨੂੰ ਦੁਰਲੱਭ ਸੇਧ ਦਿੰਦੀਆਂ ਹਨ। *ਗੁਰਬਿਲਾਸ* ਦੇ ਸਮੁੱਚੇ ਬਿਰਤਾਂਤ ਤੋਂ ਸੰਕੇਤ ਮਿਲਦੇ ਹਨ ਕਿ ਇਸ ਦਾ ਕਰਤਾ ਗੁਰਮਤਿ ਦਾ ਅਨੁਭਵੀ ਹੈ ਅਤੇ ਆਪਣੀ ਗੱਲ ਨੂੰ ਗੁਰਮਤਿ ਦੇ ਸਿਧਾਂਤਾਂ ਨਾਲ ਸਿੱਧ ਕਰਦਾ ਹੈ।

*ਤਾਂਤੇ ਚਿੱਤ ਚਿੰਤਾ ਮਤ ਧਰੋ।*
*ਨਿਜ ਪਿਤ ਜਸ ਪ੍ਰਗਟ ਸੁਨ ਬਰੋ। (335)*

*ਗੁਰਬਿਲਾਸ* ਦਾ ਕਰਤਾ ਪੁਰਾਤਨ ਮੌਖਿਕ ਪਰੰਪਰਾ ਨੂੰ ਆਪਣੀ ਰਚਨਾ ਵਿਚ ਕਈ ਥਾਂ ਦਰਸਾਉਂਦਾ ਹੈ ਜਿਸ ਕਾਰਨ ਗੁਰੂ ਵਿਅਕਤੀਆਂ ਦੀ ਸੋਭਾ ਲਿਖਤੀ ਰੂਪ ਵਿਚ ਸਾਡੇ ਸਾਹਮਣੇ ਆਉਂਦੀ ਹੈ। ਮਾਝੇ ਦੇ ਇਕ ਪਿੰਡ ਚਬੇ ਦੀ ਇਕ ਤੀਵੀਂ ਮਾਈ ਸੁਲੱਖਣੀ ਨੇ ਗੁਰੂ ਹਰਿਗੋਬਿੰਦ ਸਾਹਿਬ ਅੱਗੇ ਅਰਜੋਈ ਕੀਤੀ ਅਤੇ ਸੱਤ ਪੁਤਾਂ ਦੀ ਦਾਤ ਪ੍ਰਾਪਤ ਕੀਤੀ :

*ਸੋਹਣੀਏ ਦਾਹੜੀਏ ਚਿਟੀਏ ਪੱਗੇ।*
*ਅਰਜ ਕਰਨੀ ਹਾਂ, ਗੁਰੂ ਹਰਿਗੋਬਿੰਦ ਅੱਗੇ*
*ਨਾਉਂ ਸੁਲੱਖਣੀ ਤੇ ਪਿੰਡ ਮੇਰਾ ਚਬੇ।*
*ਅਫਲ ਜਾਂਦੀ ਨੂੰ ਕੋਈ ਫਲ ਲਗੇ।*

*ਗੁਰਬਿਲਾਸ* ਵਿਚ ਇਸ ਬਿਰਧ ਤੀਵੀਂ ਦਾ ਨਾਮ ਮਾਈ ਦੇਸਾਂ ਲਿਖਿਆ ਹੈ ਅਤੇ ਸ਼ਬਦਾਂ ਦੀ ਵਿਆਖਿਆ ਵਿਚ ਵੀ ਅੰਤਰ ਹੈ :

*ਕਾਗਦ ਕਲਮ ਲਈ ਗੁਰ ਹਾਥ*
*ਲਗੇ ਲਿਖ ਏਕ ਹੈ (ਘੋੜੇ ਨੇ) ਪਾਂਵ ਉਠਾਵੈ*
*ਏਕੇ ਤੇ ਸਪਤ ਭਏ ਤਬ ਹੀ ਗੁਰ ਐਸ ਕਹਿਯੋ*
*ਸੁਤ ਸਾਤ ਲਹਾਵੈ। (337)*

ਸੁੱਖਾਂ ਸੁਖਣੀਆਂ, ਸੁੱਖਾਂ ਪੂਰੀਆਂ ਹੋਣਾ, ਗੁਰੂ ਵਿਅਕਤੀਆਂ ਦੀ ਭਵਿੱਖ ਬਾਣੀਆਂ ਦਾ ਪ੍ਰਮਾਣਿਕ ਹੋਣਾ ਅਧਿਆਤਮਕ ਖੇਤਰ ਵਿਚ ਵਿਸ਼ੇਸ਼ ਥਾਂ ਰੱਖਦਾ ਹੈ। *ਗੁਰਬਿਲਾਸ* ਵਿਚ ਸੁੱਖਾਂ ਸੁੱਖਣ ਦੇ ਕਈ ਹਵਾਲੇ ਮਿਲਦੇ ਹਨ ਜੋ ਸ਼ਰਧਾਲੂਆਂ ਦੇ ਗੁਰੂ ਸਾਹਿਬਾਨ ਉਤੇ ਦ੍ਰਿੜ ਨਿਸ਼ਚੇ ਦੇ ਸੂਚਿਕ ਹਨ।

*ਗੁਰਬਿਲਾਸ* ਦੇ ਕਰਤਾ ਨੇ ਭਾਈ ਗੁਰਦਾਸ ਜਿਹਨਾਂ ਦੀਆਂ ਵਾਰਾਂ ਗੁਰੂ ਗ੍ਰੰਥ ਸਾਹਿਬ ਦੀ ਕੁੰਜੀ ਜਾਣੀਆਂ ਜਾਂਦੀਆਂ ਹਨ ਦੇ ਅਕਾਲ ਚਲਾਣੇ ਸਬੰਧੀ ਵੀ ਵਿਸਤਾਰ ਦਿੱਤਾ ਹੈ। ਉਹ ਲਿਖਦੇ ਹਨ ਕਿ ਅੰਤ ਸਮੇਂ ਭਾਈ ਗੁਰਦਾਸ ਸਬੰਧੀ ਗੁਰੂ ਹਰਿਗੋਬਿੰਦ ਸਾਹਿਬ ਨੇ ਪੇਸ਼ੀਨਗੋਈ ਕੀਤੀ ਕਿ ਉਹਨਾਂ ਦਾ ਜਸ ਸਦਾ ਇਸ ਸੰਸਾਰ ਵਿਚ ਰਹੇਗਾ :

*ਦਯਾਸਿੰਧ ਸ੍ਰੀ ਮੁਖ ਕਹਾ ਜਾਹੁ ਗੁਰੂ ਕੇ ਧਾਮ।*
*ਤਬ ਲੌ ਜਸ ਤਮਰੋ ਰਹੈ ਜਬ ਲੌ ਨਭ ਭੂ ਮਾਨ।*

ਗੁਰੂ ਜੀ ਨੇ ਖੁਦ ਆਪਣੀ ਦੇਖ ਭਾਲ ਹੇਠ ਭਾਈ ਗੁਰਦਾਸ ਜੀ ਦਾ ਬਿਬਾਨ ਬਣਾਇਆ ਅਤੇ ਭਾਈ ਭਾਨਾ ਜੀ, ਭਾਈ ਬਿਧੀ ਚੰਦ ਅਤੇ ਭਾਈ ਜੇਠਾ ਜੀ ਨਾਲ ਮੋਢਾ ਦਿੱਤਾ। ਉਹਨਾਂ ਦੇ ਫੁੱਲ ਚੁਗਣ ਤੋਂ ਉਪਰੰਤ ਬਿਆਸ ਦਰਿਆ ਵਿਚ ਪ੍ਰਵਾਹ ਕਰ ਦਿੱਤੇ ਗਏ ਜਿਵੇਂ ਉਹਨਾਂ ਦੀ ਆਪਣੀ ਭਾਵਨਾ ਸੀ ਕਿ ਉਹਨਾਂ ਦੀ ਕੋਈ ਮੜ੍ਹੀ ਮਸਾਣ ਨਾ ਬਣਾਈ ਜਾਵੇ :

*ਏਕ ਓਰ ਭਾਨਾ ਗੁਰ ਲਾਗੇ।*
*ਬਿਧੀਆ ਜੇਠਾ ਬਿਬ ਰਸ ਪਾਗੇ।*
*ਚਾਰੋ ਲੀਓ ਬਿਬਾਨ ਉਠਾਇ।*
*ਆਗੇ ਬਾਬਕ ਸ਼ਬਦ ਅਲਾਇ*
...
*ਚੁਨੇ ਪਿਸ਼ਪ ਦਿਨ ਚਾਉਥੇ*
*ਭਸਮ ਬਿਪਾਸਾ ਪਾਇ।*
...
*ਬਿਪਾਸਾ ਭਸਮ ਭਾਰ ਮਮ ਦੀਜੈ*
*ਸੇਵਕ ਜਾਨ ਮੜ੍ਹੀ ਨਾਹਿੰ ਕੀਜੈ।*[23]

ਬਿਆਸਾ ਨਦੀ ਵਿਚ ਫੁੱਲ ਪਾਉਣਾ ਇਹ ਦਰਸਾਉਂਦਾ ਹੈ ਕਿ ਇਸ ਕੰਮ ਲਈ ਕਿਸੇ ਮਿਥੇ ਜਾਂ ਮੰਨੇ-ਪ੍ਰਮੰਨੇ ਧਰਮ ਸਥਾਨ ਵਿਖੇ ਫੁੱਲ ਪਾਉਣ ਵਿਚ ਕੋਈ ਵਿਸ਼ੇਸ਼ਤਾਈ ਨਹੀਂ ਮੰਨੀ ਜਾਂਦੀ ਸੀ।

ਗੁਰਬਿਲਾਸ ਦਾ ਕਰਤਾ ਲਿਖਦਾ ਹੈ ਕਿ ਗੁਰੂ ਹਰਿਗੋਬਿੰਦ ਸਾਹਿਬ ਆਪਣੇ ਸ਼ਰਧਾਲੂਆਂ ਦੀ ਭਗਤੀ ਤੋਂ ਬਹੁਤ ਪ੍ਰਸੰਨ ਹੁੰਦੇ ਅਤੇ ਉਹਨਾਂ ਨੂੰ ਅਧਿਆਤਮਕਤਾ ਦਾ ਗਿਆਨ ਕਰਾਉਂਦੇ। ਭਾਈ ਰੂਪਾ ਦੀ ਸ਼ਰਧਾ ਤੋਂ ਖੁਸ਼ ਹੋ ਕੇ ਗੁਰੂ ਹਰਿਗੋਬਿੰਦ ਸਾਹਿਬ ਨੇ ਉਸਦੇ ਨਾਮ ਉੱਤੇ ਰੂਪਾ ਨਗਰ ਦੀ ਨੀਂਹ ਰੱਖੀ ਅਤੇ ਉਹਨਾਂ ਨੂੰ ਅਤਿਅੰਤ ਮਾਨ ਅਤੇ ਸਨਮਾਨ ਦਿੱਤਾ। ਹੁਕਮ ਦਿੱਤਾ ਗਿਆ ਕਿ ਉਹ ਗੁਰੂ ਕਾ ਲੰਗਰ ਚਲਾਉਣ। ਭਾਈ ਰੂਪਾ ਜੋ ਤਰਖਾਣ ਸਨ ਅਜਿਹੀ ਵਡਿਆਈ ਤੋਂ ਬਹੁਤ ਹੈਰਾਨ ਹੋਏ।

*ਦੇਗ ਚਲਾਵੋ ਕਰ ਗੁਰ ਧਯਾਨਾ।*
...
*ਹੇ ਪ੍ਰਭ ਜਾਤ ਤਖਾਨ ਮਮ ਨੀਚ ਨਵਾਦੀ ਜਾਨ।*
*ਹੇ ਅਨਾਥ ਤੁਮ ਅਸ ਕਹੋ ਕੈਸੇ ਕਰੋਂ ਪ੍ਰਮਾਨ।*

ਗੁਰਬਿਲਾਸ ਦਾ ਕਰਤਾ ਗੁਰ ਪਰਿਵਾਰ ਦੀਆਂ ਯਾਦਾਂ ਸਾਡੇ ਸਾਹਮਣੇ ਲਿਆਉਂਦਾ ਹੋਇਆ ਗੁਰੂ ਹਰਿਗੋਬਿੰਦ ਜੀ ਦੇ ਸਮੂਹ ਪਰਿਵਾਰ ਅਤੇ ਸ਼ਰਧਾਲੂਆਂ ਸਬੰਧੀ ਰੋਸ਼ਨੀ ਪਾਉਂਦਾ ਹੈ। ਗੁਰੂ ਘਰ ਸਬੰਧੀ ਅਜਿਹੀ ਵਿਸਤਾਰ ਲਈ ਗੁਰ ਬਿਲਾਸ ਇਕ ਦੁਰਲਭ ਖਜ਼ਾਨਾ ਹੈ। ਇਹ ਜਾਣਕਾਰੀ ਆਮ ਤੌਰ ਉੱਤੇ ਇਤਿਹਾਸਕ ਕਸਵੱਟੀ ਉੱਤੇ ਪੂਰੀ

ਉਤਰਦੀ ਹੈ। ਮਾਤਾ ਦਮੋਦਰੀ ਜੀ ਦੇ ਅਕਾਲ ਚਲਾਣੇ ਦਾ ਵਰਨਣ ਕਰਦਾ ਹੋਇਆ ਉਹ ਲਿਖਦਾ ਹੈ ਕਿ ਉਹਨਾਂ ਨੂੰ ਮਾਤਾ ਸੁਲੱਖਣੀ, ਮਾਤਾ ਖੀਵੀ, ਮਾਤਾ ਰਾਮੋ, ਮਾਤਾ ਭਾਨੀ ਅਤੇ ਮਾਤਾ ਗੰਗਾ ਜੀ ਦੀ ਅਸੀਸ ਪ੍ਰਾਪਤ ਸੀ। ਉਹਨਾਂ ਦੀਆਂ ਅਸਥੀਆਂ ਨੂੰ ਬਾਬਾ ਸੂਰਜਮੱਲ, ਬਾਬਾ ਗੁਰਦਿੱਤਾ, ਬਾਬਾ ਬਿਧੀਚੰਦ ਤੇ ਜੇਠਾ ਜੀ ਨੇ ਮੋਢਾ ਦਿੱਤਾ। ਮਾਤਾ ਜੀ ਦੀ ਦੇਹ ਨੂੰ ਬਾਬਾ ਗੁਰਦਿੱਤਾ ਜੀ ਨੇ ਲੰਬੂ ਲਾਇਆ। ਗੁਰੂ ਹਰਿ ਗੋਬਿੰਦ, ਤੇਗ ਬਹਾਦਰ, ਬਾਬਾ ਅਨੀਰਾਇ, ਧੀਰਮੱਲ ਆਦਿ ਨੇ ਵੀ ਹਾਜ਼ਰੀ ਭਰੀ।

ਗੁਰੂ ਹਰਿਗੋਬਿੰਦ ਜੀ ਦੀ ਜੀਵਨੀ ਦਾ ਵਰਨਣ ਕਰਦਿਆਂ ਕਵੀ ਸੋਹਨ ਦੇ ਘੋੜਿਆਂ ਦਾ ਜ਼ਿਕਰ ਵਿਸਤਾਰ ਨਾਲ ਕਰਦਾ ਹੈ ਕਿ ਕਿਵੇਂ ਇਹ ਦੋ ਘੋੜੇ ਜਿਹਨਾਂ ਦਾ ਨਾਮ ਦਿਲਬਾਗ ਤੇ ਗੁਲਬਾਗ ਸੀ, ਭਾਈ ਤਾਰਾ ਚੰਦ ਅਤੇ ਭਾਈ ਗੁਰਬਖਸ਼ ਰਾਇ ਨੇ ਕਾਬਲ ਤੋਂ ਲਿਆ ਕੇ ਭੇਟ ਕੀਤੇ। ਇਹਨਾਂ ਘੋੜਿਆਂ ਨੂੰ ਲਾਹੌਰ ਦੇ ਨਵਾਬ ਨੇ ਸ਼ਾਹਜਹਾਂ ਬਾਦਸ਼ਾਹ ਦੇ ਅਸਤਬਲ ਵਿਚ ਪਹੁੰਚਾ ਦਿੱਤਾ। *ਗੁਰਬਿਲਾਸ* ਇਹਨਾਂ ਘੋੜਿਆਂ ਨੂੰ ਭਾਈ ਬਿਧੀਚੰਦ ਦੇ ਵਾਪਸ ਲਿਆਉਣ ਅਤੇ ਸਿੱਖ ਮੁਗ਼ਲ-ਯੁੱਧ ਦਾ ਲਿਖਾਇਕ ਹੈ।

*ਗੁਰਬਿਲਾਸ* ਦਾ ਕਰਤਾ ਗੁਰੂ ਹਰਿਗੋਬਿੰਦ ਦੀਆਂ ਸਿੱਖਾਂ ਅਤੇ ਮੁਗ਼ਲਾਂ ਨਾਲ ਹੋਈਆਂ ਝੜਪਾਂ ਤੇ ਲੜਾਈਆਂ ਦਾ ਬੜਾ ਦਿਲਚਸਪ ਵਿਸਤਾਰ ਕਲਮਬੱਧ ਕਰਦਾ ਹੈ। ਇਹਨਾਂ ਜੰਗਾਂ ਦਾ ਵਿਸਤਾਰ ਉਸਨੇ ਸੰਗੀਤ ਛੰਦਾਂ ਵਿਚ ਕੀਤਾ ਹੈ। ਮੁੱਖ ਛੰਦ ਇਹ ਹਨ— ਤਿਲਕੜੀਆਂ, ਭੁਜੰਗ, ਤ੍ਰਿਭੰਗੀ, ਰਸਾਵਲ, ਭੜਥੂਆਂ, ਪਾਧੜੀ ਅਤੇ ਸਿਰਖੰਡੀ ਆਦਿ। ਫੌਜਾਂ ਦਾ ਜੋਸ਼ ਤੇ ਸਰਗਰਮੀ ਭੜਥੂਆਂ ਛੰਦ ਵਿਚ ਦਰਸਾਈ ਗਈ ਹੈ:

*ਸਟਕੰਤ ਸੂਰੰ।, ਬਰਕੰਤ ਹੂਰੰ।, ਬਬਕੰਤ ਬੀਰੰ।, ਛੁਟਕੰਤ ਤੀਰੰ।*

...

*ਜੁਟਕੰਤ ਬੀਰੰ, ਭੁਟਕੰਤ ਭੀਰੰ, ਉਛਕੰਤ ਤਾਜੀ। ਬਹੁਤੰਤ ਗਾਜੀ।*

ਵੈਰੀ ਫੌਜਾਂ ਦਾ ਸਿੱਖ ਫੌਜਾਂ ਨਾਲ ਭਿੜਨਾ - ਤੀਰ ਬੰਦੂਕ ਅਤੇ ਨੇਜੇ ਦੀ ਲੜਾਈ ਦਾ ਨਮੂਨਾ ਇਸ ਪ੍ਰਕਾਰ ਪੇਸ਼ ਕੀਤਾ ਗਿਆ ਹੈ :

*ਕਾਗੜਦੰ ਕੋਪੇ, ਧਾਗੜਦੰ ਧਾਏ।*
*ਪਾਗੜਦੰ ਪਾਪੀ, ਆਗੜਦੰ ਆਏ।*
*ਤਾਗੜਦੰ ਤੀਰੰ, ਮਾਗੜਦੰ ਮਾਰੇ।*
*ਬਾਗੜਦੰ ਬੰਦੂਕ ਨੇਜਾਨ ਡਾਰੇ।*

ਗੁਰੂ ਘਰ ਦੇ ਸ਼ਰਧਾਲੂਆਂ ਦਾ ਵਿਸਥਾਰ ਪੂਰਵਕ ਵਰਨਣ *ਗੁਰਬਿਲਾਸ* ਦੇ ਪੰਨਿਆਂ ਉੱਤੇ ਖਿੱਚਿਆ ਗਿਆ ਹੈ। ਇਸ ਸਮੁੱਚੀ ਸਮੱਗਰੀ ਨੂੰ ਜੇਕਰ ਇਕੱਤਰ ਕੀਤਾ ਜਾਵੇ ਤਾਂ ਗੁਰੂ ਚੇਲੇ ਦੀ ਉਪਮਾ ਉਭਰਕੇ ਸਾਹਮਣੇ ਆਉਂਦੀ ਹੈ। ਗੁਰੂ ਹਰਿਗੋਬਿੰਦ ਜੀ ਦੇ ਆਪਣੇ ਅਨੁਆਈਆਂ ਪ੍ਰਤੀ ਉਪਦੇਸ਼ *ਗੁਰਬਿਲਾਸ* ਦਾ ਵਡਮੁੱਲਾ ਭਾਗ ਬਣ ਗਏ ਹਨ। ਪਰੰਪਰਾ ਅਨੁਸਾਰ ਗੁਰੂ ਨਾਨਕ ਦੇਵ ਜੀ ਦੇ ਸਮਕਾਲੀ ਭਾਈ ਮਰਦਾਨਾ ਰਬਾਬੀ ਤੋਂ ਪਿੱਛੋਂ ਭਾਈ ਬਾਬਕ ਦਾ ਨਾਮ ਜੋ ਗੁਰੂ ਹਰਿਗੋਬਿੰਦ ਦੇ ਹਜ਼ੂਰੀ ਰਬਾਬੀ ਸਨ, ਬੜੇ ਫਖ਼ਰ ਨਾਲ ਲਿਆ ਜਾਂਦਾ ਹੈ। ਭਾਈ ਬਾਬਕ ਆਪਣੀ ਉਮਰ ਦਾ ਵੱਡਾ ਹਿੱਸਾ ਗੁਰੂ ਹਰਿਗੋਬਿੰਦ ਸਾਹਿਬ ਨਾਲ ਰਹੇ। ਉਹ ਹਰ ਰੋਜ 'ਆਸਾ ਦੀ ਵਾਰ' ਦਾ ਕੀਰਤਨ ਕਰਦੇ

ਅਤੇ ਸੰਗਤਾਂ ਨੂੰ ਨਿਹਾਲ ਕਰਦੇ। ਉਹਨਾਂ ਦੇ ਅਕਾਲ ਚਲਾਣੇ ਉਪਰੰਤ ਅਬਦੁੱਲਾ ਅਤੇ ਨੱਥ ਮੱਲ ਰਬਾਬੀ ਦੇ ਪੁੱਤਰਾਂ ਨੇ ਬਾਬਕ ਦੀ ਸਮਾਧ ਸਤਲੁਜ ਲਈ ਦੇ ਕੰਢੇ ਬਣਾਉਣ ਲਈ ਕਿਹਾ। ਬਾਬਕ ਦੀ ਪਤਨੀ ਦੀ ਗੁਰੂ ਸਾਹਿਬ ਨੇ ਦਿਲਜੋਈ ਕਰਦਿਆਂ ਹੋਇਆਂ ਕਿਹਾ ਕਿ ਮਿਲਣਾ ਤੇ ਵਿਛੜਨਾ ਸੰਸਾਰ ਵਿਚ ਬਣਿਆ ਹੋਇਆ ਹੈ। ਜਿਵੇਂ ਨਦੀ ਵਿਚ ਪਈਆਂ ਲੱਕੜ ਦੀਆਂ ਗੇਲੀਆਂ ਆਪਸ ਵਿਚ ਮਿਲ ਜਾਂਦੀਆਂ ਹਨ :

*ਮਿਲ ਬਿਛਰਨ ਜਗ ਮੈ ਬਨਾ*
*ਨਦੀ ਕਾਠ ਸਮਜਾਨ।*
*ਐਸੇ ਕਥਾ ਅਨੰਤਕਹਿ*
*ਧੀਰਜ ਦੀਓ ਮਹਾਨ*

ਬਾਬਕ ਅਤੇ ਇਵੇਂ ਹੀ ਕਈ ਸ਼ਰਧਾਲੂਆਂ ਦੀ ਮ੍ਰਿਤੂ ਸਮੇਂ ਉਹਨਾਂ ਦੇ ਧਰਮ ਦੇ ਨਿਯਮਾਂ ਅਨੁਸਾਰ ਉਹਨਾਂ ਦਾ ਸਸਕਾਰ ਕਰਨਾ ਵੱਡੀ ਤੇ ਵਿਸ਼ੇਸ਼ ਖੁੱਲ੍ਹਦਿਲੀ ਹੈ। ਜਿਸ ਦਾ ਗੁਰੂ ਸਾਹਿਬ ਨੇ ਅਮਲੀ ਰੂਪ ਵਿਚ ਸਬੂਤ ਦਿੱਤਾ। ਇਸ ਤੋਂ ਛੁੱਟ ਗੁਰਦੁਆਰਾ ਤੇ ਮਸੀਤ ਤਿਆਰ ਕਰਵਾਉਣਾ ਵੀ ਸਿਧ ਕਰਦਾ ਹੈ ਕਿ ਗੁਰੂ ਘਰ ਵਿਚ 'ਮਾਨਵ ਕੀ ਜਾਤਿ ਸਭੈ ਏਕੋ ਪਹਿਚਾਨਬੋ' ਦੇ ਅਸੂਲ ਨੂੰ ਦ੍ਰਿੜ ਕਰਵਾਇਆ ਗਿਆ।

ਮੌਖਿਕ ਪਰੰਪਰਾ ਜਿਸਨੂੰ ਗੁਰਬਿਲਾਸ ਦੇ ਕਰਤਾ ਨੇ ਲਿਖਤੀ ਰੂਪ ਵਿਚ ਢਾਲਿਆ ਹੈ ਅਨੁਸਾਰ ਗੁਰੂ ਹਰਿਗੋਬਿੰਦ ਜੀ ਨੇ ਆਪਣੇ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਗੁਰੂ ਹਰਿ ਰਾਇ ਜੀ ਨੂੰ ਗੁਰ ਮਰਿਆਦਾ ਅਨੁਸਾਰ ਉਪਦੇਸ਼ ਦਿੱਤਾ ਅਤੇ ਇਹ ਵੀ ਕਿਹਾ ਕਿ ਉਹਨਾਂ ਦੇ ਚੋਲਾ ਛੱਡਣ ਉਪਰੰਤ ਰੁਦਨ ਨਾ ਕੀਤਾ ਜਾਵੇ। ਕੀਰਤਨ ਵਿਚ ਚਿੱਤ ਜੋੜਿਆ ਜਾਵੇ ਅਤੇ ਗੁਰਸਿੱਖਾਂ ਦੀ ਸੇਵਾ ਕੀਤੀ ਜਾਵੇ। ਉਹਨਾਂ ਨੇ ਇਹ ਵੀ ਉਪਦੇਸ਼ ਦਿੱਤੇ ਕਿ ਉਹਨਾਂ ਅਤੇ ਗੁਰੂ ਹਰਿ ਰਾਇ ਵਿਚ ਕੋਈ ਅੰਤਰ ਨਹੀਂ ਸੀ :

*ਮਮ ਆਇਸ ਤੁਮ ਰੁਦਨ ਨਾ ਕੀਜੈ*
*ਕੀਰਤਨ ਨਾਮ ਵਿਖੇ ਮਨ ਦੀਜੈ।*
*ਗੁਰ ਸਿੱਖਨ ਕੀ ਸੇਵਾ ਕਰੀਯੋ*
*ਏਕ ਟੇਕ ਗੁਰ ਨਾਨਕ ਧਰੀਯੋ*
*ਜੋ ਦਰਸ਼ਨ ਕਰ ਮੋਰਾ ਚਾਹੈ।*
*ਹਰੀ ਰਾਇ ਗੁਰ ਦਰਸ਼ ਉਮਾ ਹੈ।*

ਗੁਰਬਿਲਾਸ ਸਿੱਖੀ ਪਰੰਪਰਾ ਅਨੁਸਾਰ ਗੁਰੂ ਹਰਿਗੋਬਿੰਦ ਸਾਹਿਬ ਜੀ ਵੱਲੋਂ ਬੀਬੀ ਵੀਰੋ ਜੀ ਨੂੰ ਦਿੱਤਾ ਗਿਆ ਉਪਦੇਸ਼ ਦਾ ਲਿਖਾਇਕ ਹੈ ਜਿਸ ਵਿਚ ਅਰਾਧਨਾ, ਕਾਮ, ਕ੍ਰੋਧ, ਲੋਭ, ਮੋਹ ਦਾ ਤਿਆਗ, ਪ੍ਰਭੂ ਦਾ ਜਸ, ਕੀਰਤਨ ਅਤੇ ਪ੍ਰਭੂ ਦਾ ਭਾਣਾ ਅਤੇ ਸ਼ਰਨ ਆਦਿ ਸ਼ਾਮਲ ਹਨ। ਗੁਰੂ ਹਰਿਗੋਬਿੰਦ ਸਾਹਿਬ ਸਿੱਖਾਂ ਅਤੇ ਬੀਬੀ ਵੀਰੋ ਜੀ ਨੂੰ ਮਾਰੂ ਮਹਲਾ ਪੰਜਵਾਂ ਵਿਚੋਂ ਉਪਦੇਸ਼ ਸੀ : "ਚਾਦਨਾ ਚਾਦਨ ਨੀਕਾ" ਇਹ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਇਸ ਪ੍ਰਕਾਰ ਦਰਜ ਹੈ:

ਚਾਦਨਾ ਚਾਦਨੁ ਆਂਗਨਿ
ਪ੍ਰਭ ਜੀਉ ਅੰਤਰਿ ਚਾਦਨਾ

*ਆਰਾਧਨਾ ਅਰਾਧਨੁ ਨੀਕਾ*
*ਹਰਿ ਹਰਿ ਨਾਮੁ ਅਰਾਧਨਾ*
*ਤਿਆਗਨਾ ਤਿਆਗਨੁ ਨੀਕਾ*
*ਕਾਮੁ ਕ੍ਰੋਧੁ ਲੋਭੁ ਤਿਆਗਨਾ*
*ਮਾਗਨਾ ਮਾਗਨੁ ਨੀਕਾ*
*ਹਰਿ ਜਸੁ ਗੁਰ ਤੇ ਮਾਗਨਾ*
*ਜਾਗਨਾ ਜਾਗਨੁ ਨੀਕਾ ਹਰਿ ਕੀਰਤਨ ਮਹਿ ਜਾਗਨਾ*
*ਲਾਗਨਾ ਲਾਗਨੁ ਨੀਕਾ*
*ਗੁਰ ਚਰਣੀ ਮਨੁ ਲਾਗਨਾ।*
*ਇਹ ਬਿਧਿ ਤਿਸਹਿ ਪਰਾਪਤੇ*
*ਜਾ ਕੈ ਮਸਤਕਿ ਭਾਗਨਾ*
*ਕਹੁ ਨਾਨਕ ਤਿਸੁ ਸਭੁ ਕਿਛੁ ਨੀਕਾ*
*ਜੋ ਪ੍ਰਭ ਕੀ ਸਰਨਾਗਨਾ।*[24]

*ਗੁਰਬਿਲਾਸ* ਅਨੁਸਾਰ ਗੁਰੂ ਸਾਹਿਬ ਦੀਆਂ ਅਸਤੀਆ ਲਈ ਇਕ ਸੁੰਦਰ ਬਿਬਾਨ ਬਣਾਇਆ ਗਿਆ ਜਿਸ ਨੂੰ ਇਕ ਪਾਸੇ ਤੋਂ ਭਾਈ ਰੂਪ ਚੰਦ ਤੇ ਭਾਈ ਭਾਨਾ ਜੀ ਨੇ ਮੋਢਾ ਦਿੱਤਾ ਅਤੇ ਦੂਜੇ ਪਾਸੇ ਭਾਈ ਜੋਧ ਮੱਲ ਤੇ ਸੂਰਜ ਮੱਲ ਸਨ। ਦੇਹ ਦੇ ਅਗਨੀ ਪ੍ਰਵਾਹ ਕਰਨ ਉਪਰੰਤ ਕੀਰਤਨ ਗਾਇਨ ਕੀਤਾ ਗਿਆ।

ਨਿਸ਼ਚੇ ਹੀ ਹਵਾਲਾ ਅਧੀਨ *ਗੁਰਬਿਲਾਸ* ਗੁਰੂ ਹਰਿਗੋਬਿੰਦ ਦੇ ਜੀਵਨ ਸਬੰਧੀ ਵਿਸ਼ੇਸ਼ ਜਾਣਕਾਰੀ ਦੇਣ ਦਾ ਪਰਤੀਕ ਹੈ। ਅਜਿਹੀ ਜਾਣਕਾਰੀ ਦੇ ਕੁਝ ਭਾਗ ਤਾਂ ਭਿੰਨ ਭਿੰਨ ਸਰੋਤਾਂ ਤੋਂ ਪ੍ਰੋੜਤਾ ਦੇ ਲਿਖਾਇਕ ਹਨ ਪਰੰਤੂ ਕੁਝ ਤੱਥ ਨਵੀਨ ਹਨ ਅਤੇ ਮਿਲਾਨ ਦੇ ਖੇਤਰ ਵਿਚ ਵਿਚ ਨਹੀਂ ਆਉਂਦੇ। ਮਿਥਿਹਾਸ ਅੰਸ਼ਾਂ ਦੇ ਅਲੋਚਨਾਤਮਿਕ ਅਧੀਅਨ ਰਾਹੀਂ ਪ੍ਰਮਾਣਿਕ ਨਤੀਜੇ ਸਾਹਮਣੇ ਆਉਂਦੇ ਹਨ।

## ਪੈਰ ਟਿੱਪਣੀਆਂ

1. ਈ. ਐਚ. ਕਾਰ, *ਇਤਿਹਾਸ ਕੀ ਹੈ* (Pengin books), 1961, ਪੰਨਾ 9.
2. ਰਤਨ ਸਿੰਘ ਭੰਗੂ, *ਪ੍ਰਾਚੀਨ ਪੰਥ ਪ੍ਰਕਾਸ਼*, ਅੰਮ੍ਰਿਤਸਰ, 1962, ਪੰਨਾ 18.
3. ਸੋਹਨ ਕਵੀ, *ਗੁਰਬਿਲਾਸ ਪਾਤਸ਼ਾਹੀ ਛੇਵੀਂ* (ਸੰਪਾ. ਗਿਆਨੀ ਇੰਦਰ ਸਿੰਘ) (1718 ਈ.), ਅੰਮ੍ਰਿਤਸਰ 1968, ਪੰਨਾ 492.
4. ਮੈਕਸ ਆਰਥਰ ਮੈਕਾਲਿਫ, ਸਿੱਖ ਧਰਮ, *ਗੁਰੂ ਸਾਹਿਬਾਨ, ਪਵਿੱਤਰ ਰਚਨਾ ਅਤੇ ਰਚਨਾਹਾਰ*, ਔਕਸਫੋਰਡ, 1909, IV,I
5. ਇੰਦੂ ਭੂਸ਼ਨ ਬੈਨਰਜੀ, *ਏਵੋਲਿਊਸ਼ਨ ਆਫ ਦਾ ਖਾਲਸਾ*, ਕਲਕੱਤਾ, 1962,II, ਪੰਨਾ 193.

6. ਉਦਾਹਰਣ ਲਈ ਵੇਖੋ, ਸ਼ਮਸ਼ੇਰ ਸਿੰਘ ਅਸ਼ੋਕ, *ਪੰਜਾਬੀ ਹੱਥ ਲਿਖਤਾਂ ਦੀ ਸੂਚੀ*, ਪਟਿਆਲਾ, 1963 II, ਪੰਨੇ 256-57.
7. ਸੋਹਨ ਕਵੀ, *ਉਪਰੋਕਤ*, ਪੰਨਾ 492.
8. *ਉਪਰੋਕਤ*, ਪੰਨਾ 410.
9. ਕਈ ਲੇਖਕ ਤੇ ਇਤਿਹਾਸਕਾਰ *ਗੁਰਬਿਲਾਸ* ਦੇ ਕਰਤਾ ਵੱਲੋਂ ਦਿੱਤੀ ਗਈ ਟਿੱਪਣੀ ਦੀ ਪਰੋੜਤਾ ਕਰਦੇ ਹਨ ਕਿ ਗੁਰੂ ਹਰਿਗੋਬਿੰਦ ਸਾਹਿਬ ਸਮਾਜਿਕ ਤੇ ਰਾਜਨੀਤਕ ਜ਼ੁਲਮ ਦਾ ਟਾਕਰਾ ਕਰਨਾ ਚਾਹੁੰਦੇ ਸਨ ਜਿਸ ਲਈ ਉਹਨਾਂ ਨੇ ਤਲਵਾਰ ਉਠਾਈ - ਉਦਾਹਰਣ ਲਈ ਵੇਖੋ, ਕੇਸਰ ਸਿੰਘ ਛਿੱਬਰ, *ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ* ਹੱਥ ਲਿਖਤ ਨੰ. 48 ਸਿੱਖ ਹਿਸਟਰੀ ਰਿਸਰਚ ਵਿਭਾਗ, ਖਾਲਸਾ ਕਾਲਜ, ਅੰਮ੍ਰਿਤਸਰ ਪੰਨਾ 225; ਇਸ ਸਬੰਧੀ ਸਰੂਪ ਦਾਸ ਭੱਲਾ ਆਪਣੀ ਰਚਨਾ *ਮਹਿਮਾ ਪ੍ਰਕਾਸ਼* ਵਿਚ 'ਸਾਖੀ ਪੋਥੀ ਭਾਈ ਗੁਰਦਾਸ', 'ਸਿੱਖਾਂ-ਦੀ-ਭਗਤ ਮਾਲ', ਐਮ-687, ਪੰਜਾਬ ਸਟੇਟ ਆਰਕਾਈਵਜ਼, ਪਟਿਆਲਾ ਪ.ਟ. 282 ਬੀ-83ਏ ਦੀ ਪ੍ਰੋੜਤਾ ਕਰਦੇ ਹਨ - ਵੇਖੋ *ਮਹਿਮਾ ਪ੍ਰਕਾਸ਼* ਹੱਥ ਲਿਖਤ 176, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ਪ.ਟ. 292; *ਸਿਰੀ ਗੁਰ ਪੰਥ ਪ੍ਰਕਾਸ਼* ਦਾ ਲੇਖਕ ਗਿਆਨੀ ਗਿਆਨ ਸਿੰਘ ਗੁਰੂ ਹਰਿਗੋਬਿੰਦ ਸਾਹਿਬ ਦੀ ਯੁਧ ਨੀਤੀ ਦੀ ਚਰਚਾ ਦਾ ਲਿਖਾਇਕ ਹੈ।
10. ਹੱਥਲੀ ਲਿਖਤ ਵਿਚ *ਗੁਰਬਿਲਾਸ* ਵਿਚੋਂ ਅੰਕਿਤ ਕੀਤੀਆਂ ਗਈਆਂ ਵਧੇਰੇ ਮਾਤਰਾ ਵਿਚ ਪੰਗਤੀਆਂ ਦੇ ਪੰਨੇ ਪਾਠਕਾਂ ਦੀ ਸਹੂਲਤ ਲਈ ਨਾਲ ਨਾਲ ਹੀ ਦਿੱਤੇ ਗਏ ਹਨ। ਬਹੁ ਮਾਤਰਾ ਵਿਚ ਮੂਲ ਪਾਠ ਨੂੰ ਦ੍ਰਿਸ਼ਟੀਗੋਚਰ ਕਰਨਾ ਸੁਵਿਧਾ ਦਾ ਲਿਖਾਇਕ ਹੈ।
11. *ਗੁਰਬਿਲਾਸ ਪਾਤਸ਼ਾਹੀ ਛੇਵੀਂ*, ਪੰਨਾ 22.
12. ਉਪਰੋਕਤ, ਪੰਨਾ 23.
13. ਉਪਰੋਕਤ, ਪੰਨਾ 124.
14. ਉਪਰੋਕਤ, ਪੰਨਾ 125.
15. ਉਪਰੋਕਤ, ਪੰਨਾ 150.
16. ਉਪਰੋਕਤ, ਪੰਨਾ 99.
17. ਉਪਰੋਕਤ, ਪੰਨਾ 100.
18. ਉਪਰੋਕਤ, ਪੰਨੇ 150-51.
19. ਉਪਰੋਕਤ, ਪੰਨਾ 152.
20. ਉਪਰੋਕਤ, ਪੰਨਾ 153.
21. ਉਪਰੋਕਤ, ਪੰਨਾ 279.
22. ਉਪਰੋਕਤ, ਪੰਨਾ 335.
23. ਉਪਰੋਕਤ
24. *ਸ੍ਰੀ ਗੁਰੂ ਗਰੰਥ ਸਾਹਿਬ*, ਪੰਨਾ 1018.

# ਗੁਰਬਿਲਾਸ ਪਾਤਸ਼ਾਹੀ ੧੦

## ਲੇਖਕ ਸਬੰਧੀ

ਗੁਰਬਿਲਾਸ ਪਾਤਸ਼ਾਹੀ ੧੦ ਕੋਇਰ ਸਿੰਘ ਦੀ ਰਚਨਾ ਹੈ ਜੋ ਕਈ ਲੇਖਕਾਂ ਦੁਵਾਰਾ 1751 ਈ. ਦੀ ਲਿਖਤ ਮੰਨੀ ਜਾਂਦੀ ਹੈ। ਕੋਇਰ ਸਿੰਘ ਸਬੰਧੀ ਬਹੁਤ ਘੱਟ ਜਾਣਕਾਰੀ ਪ੍ਰਾਪਤ ਹੁੰਦੀ ਹੈ। ਇਸ ਰਚਨਾ ਦੀ ਅੰਦਰਲੀ ਗਵਾਹੀ ਕੁਝ ਹੱਦ ਤਕ ਇਸ ਸੰਬੰਧੀ ਸਾਡੀ ਸਹਾਇਕ ਹੈ। ਲੇਖਕ ਅਨੁਸਾਰ ਉਹ ਕੋਇਰ ਸਿੰਘ ਕਲਾਲ ਹੈ ਜੋ ਕੰਬੋਜਾਂ ਦਾ ਗਵਾਂਢੀ ਹੈ। ਪਹਿਲਾਂ ਤਾਂ ਉਹ ਅੰਮ੍ਰਿਤਧਾਰੀ ਸਿੱਖ ਨਹੀਂ ਸੀ ਪਰੰਤੂ ਕੋਈ ਸਮਾਂ ਐਸਾ ਆਇਆ ਜਦੋਂ ਉਸ ਨੇ ਖੰਡੇ ਬਾਟੇ ਦਾ ਅੰਮ੍ਰਿਤ ਛਕਿਆ ਅਤੇ ਸਭ ਕਾਰਜ ਛੱਡ ਕੇ ਭਾਈ ਮਨੀ ਸਿੰਘ ਦੇ ਧਾਰਮਿਕ ਵਖਿਆਨ ਸੁਣਨ ਲੱਗਾ। ਭਾਈ ਮਨੀ ਸਿੰਘ ਉਹਨਾਂ ਵਿਅਕਤੀਆਂ ਲਈ ਵਖਿਆਨ ਕਰਦੇ ਜੋ ਸਿੱਖ ਗੁਰੂਆਂ ਦੇ ਅਨੁਸਾਰ ਆਪਣਾ ਜੀਵਨ ਢਾਲਣਾ ਚਾਹੁੰਦੇ ਹਨ।

*ਕੁਇਰ ਸਿੰਘ ਕਲਾਲ ਅਤਿ ਜੋਈ। ਰਹੈ ਕੰਬੋਅਨ ਅੰਗਨ ਸੋਈ।*
*ਨਾਮ ਮਾਤੀ ਸਿੰਘ ਹੋ ਭਾਈ। ਪੂਰਬ ਖੰਡੇ ਪਾਹੁਲ ਨ ਲਈ॥*
*ਜਬ ਨੌਕਰੀ ਤੇ ਭਏ ਬੈਰਾਗੀ। ਸੁਨਤ ਸਾਖੀਅਨ ਮਨ ਅਨੁਰਾਗੀ।*
*ਮਨੀ ਸਿੰਘ ਏ ਬਚਨ ਅਲਾਏ। ਸੁਨੋ ਖਾਲਸਾ ਜੀ ਚਿਤ ਲਾਏ॥*
*ਇਹ ਧਰਮਗ ਕਥਾ ਮੈ ਭਾਖੀ। ਬਡ ਵਿਸਥਾਰ ਸੂਖਮ ਕਰ ਰਾਖੀ।*
*...*
*ਯਾਹਿ ਕਥਾ ਪੜ੍ਹ ਹੈ ਸੁਨ ਹੈ ਜਨ, ਮੋਖ ਤੇ ਆਦਿ ਲਹੈ ਫਲ ਚਾਰਿ।*
*ਧਰਮ ਸਿਖੀ ਤਿਨ ਕੋ ਪੁਨਿ ਪ੍ਰਾਪਤਿ, ਰਾਜ, ਭਾਗ ਰਿਧਿ ਸਿਧ ਸਾਰੀ।'*

## ਰਚਨਾ ਸਬੰਧੀ

ਇਸ ਗੁਰਬਿਲਾਸ ਦਾ ਸਰੋਤ ਭਾਈ ਮਨੀ ਸਿੰਘ ਦੇ ਵਖਿਆਨ ਹਨ। ਇਹੀ ਕਾਰਨ ਹੈ ਕਿ ਭਾਈ ਮੰਨੀ ਸਿੰਘ ਦਾ ਨਾਮ ਬਾਰ-ਬਾਰ ਆਉਣ ਕਰਕੇ ਇਸ ਨੂੰ ਭਾਈ ਮਨੀ ਸਿੰਘ ਦੀ ਰਚਨਾ ਮਿਥਿਆ ਜਾਂਦਾ ਸੀ। ਪਰੰਤੂ ਅੰਦਰਲੀ ਗਵਾਹੀ ਸਿੱਧ ਕਰਦੀ ਹੈ ਕਿ ਇਸ ਦਾ ਲੇਖਕ ਕੋਇਰ ਸਿੰਘ ਕਲਾਲ ਹੈ ਜੋ ਸਹਿਜਧਾਰੀ ਸਿੱਖ ਸੀ ਜਿਸ ਨੇ ਪਹਿਲਾਂ ਖੰਡੇ ਦੀ ਪਾਹੁਲ ਨਹੀਂ ਲਈ ਸੀ। ਇਹ ਗ੍ਰੰਥ ਗੁਰੂ ਗੋਬਿੰਦ ਸਿੰਘ ਜੀ ਦੇ ਸਮੁੱਚੇ ਜੀਵਨ ਦਾ ਵਿਸਥਾਰ ਵਰਣਨ ਕਰਦਾ ਹੈ। ਇਸ ਦਾ ਸਰੋਤ ਗੁਰੂ ਘਰ ਦਾ

ਨਿਕਟਵਰਤੀ ਭਾਈ ਮਨੀ ਸਿੰਘ ਹੋਣ ਕਾਰਨ ਇਹ ਗ੍ਰੰਥ ਪ੍ਰਮਾਣਿਕ ਜਾਣਕਾਰੀ ਦਾ ਲਿਖਾਇਕ ਹੈ। ਨਿਸ਼ਚੇ ਹੀ ਇਸ ਨੂੰ ਬਹੁਤ ਸਾਰੇ ਸਿੱਖ ਕਲਾਸਿਕਸ ਵਿਚੋਂ ਉੱਤਮ ਮੰਨਿਆ ਜਾਣਾ ਨਿਆਏ ਪੂਰਵਕ ਹੋਵੇਗਾ।

ਕੋਇਰ ਸਿੰਘ ਨੇ ਆਪਣੇ *ਗੁਰਬਿਲਾਸ* ਵਿਚ ਗੁਰੂ ਗੋਬਿੰਦ ਸਿੰਘ ਰਚਿਤ *ਬਚਿੱਤਰ ਨਾਟਕ*, ਸੈਨਾਪਤਿ ਰਚਿਤ *ਸ੍ਰੀ ਗੁਰੂ ਸੋਭਾ*, ਅਨੀਰਾਏ ਰਚਿਤ *ਜੰਗਨਾਮਾ*, ਭਾਈ ਨੰਦ ਲਾਲ ਰਚਿਤ *ਕੁਲਿਆਤ* ਤੋਂ ਜਾਣਕਾਰੀ ਲਈ ਹੈ। ਸੁੱਖਾ ਸਿੰਘ ਨੇ ਆਪਣੇ *ਗੁਰਬਿਲਾਸ* ਵਿਚ ਕੋਇਰ ਸਿੰਘ ਨੂੰ ਆਪਣੇ ਮੂਲ-ਸਰੋਤ ਵਜੋਂ ਵਰਤਿਆ ਹੈ।

ਕੋਇਰ ਸਿੰਘ ਨੇ ਆਪਣੇ ਹੱਥਲੀ ਰਚਨਾ ਵਿਚ ਸਿੱਖ ਇਤਿਹਾਸ ਦੀਆਂ ਵਿਸ਼ੇਸ਼ ਘਟਨਾਵਾਂ ਅਤੇ ਅੰਸ਼ਾਂ ਸਬੰਧੀ ਵਿਆਖਿਆ ਕੀਤੀ ਹੈ। ਖਾਲਸਾ ਸਾਜਨ ਸਮੇਂ ਸੀਸ ਭੇਂਟ ਕਰਨ ਦੇ ਨਾਟਕੀ ਢੰਗ ਸਬੰਧੀ ਕੋਇਰ ਸਿੰਘ ਪਹਿਲਾ ਲੇਖਕ ਹੈ ਜੋ ਲਿਖਦਾ ਹੈ ਕਿ ਵੈਸਾਖੀ ਦੇ ਅਵਸਰ ਉੱਤੇ ਕੁਝ ਤੰਬੂ ਲਗਾਏ ਗਏ। ਸੰਗਤਾਂ ਦੂਰ-ਦੂਰ ਤੋਂ ਅਨੰਦਪੁਰ ਵਿਖੇ ਪਹੁੰਚੀਆਂ। ਗੁਰੂ ਗੋਬਿੰਦ ਸਿੰਘ ਜੀ ਨੇ ਸੀਸ ਭੇਂਟ ਕਰਨ ਦੀ ਮੰਗ ਕੀਤੀ। ਫਲਸਰੂਪ ਪੰਜ ਵਿਅਕਤੀ ਨਿਤਰ ਕੇ ਸਾਹਮਣੇ ਆਏ। ਗੁਰੂ ਗੋਬਿੰਦ ਸਿੰਘ ਦੁਆਰਾ ਇਹ ਸੀਸ ਭੇਂਟ ਦੀ ਮੰਗ ਪੰਜ ਵਾਰੀ ਕੀਤੀ ਗਈ ਅਤੇ ਸੀਸ ਭੇਟਾ ਕਰਨ ਵਾਲੇ ਵਿਅਕਤੀ ਨੂੰ ਤੰਬੂ ਵਿਚ ਲਿਜਾ ਕੇ ਲਹੂ ਭਰੀ ਤਲਵਾਰ ਸੰਗਤਾਂ ਨੂੰ ਦਿਖਾਈ ਗਈ।[2] ਇਹਨਾਂ ਪੰਜਾਂ ਵਿਅਕਤੀਆਂ ਨੂੰ 'ਪੰਜ ਪਿਆਰੇ' ਹੋਣ ਦਾ ਸਤਿਕਾਰ ਦਿੱਤਾ ਗਿਆ ਅਤੇ ਖੰਡੇ ਦੀ ਪਾਹੁਲ ਛਕਾਈ ਗਈ।[3] ਪਾਹੁਲ ਤਿਆਰ ਕਰਨ ਸਮੇਂ ਜਲ ਵਾਲੇ ਬਰਤਨ ਵਿਚ ਪਤਾਸੇ ਪਾਏ ਗਏ ਅਤੇ ਲੋਹੇ ਦੀ ਕਰਦ ਨਾਲ ਹਿਲਾਇਆ ਗਿਆ ਅਤੇ ਇਸ ਨੂੰ ਅੰਮ੍ਰਿਤ ਦੇ ਨਾਮ ਨਾਲ ਸੰਬੋਧਨ ਕੀਤਾ ਗਿਆ। ਸਰੂਪ ਦਾਸ ਭੱਲਾ ਅਤੇ ਰਤਨ ਸਿੰਘ ਭੰਗੂ ਵੀ ਅਜਿਹੀ ਜਾਣਕਾਰੀ ਦੇ ਲਿਖਾਇਕ ਹਨ। ਕੋਇਰ ਸਿੰਘ ਨੇ ਪੰਜ ਪਿਆਰਿਆਂ ਦੇ ਨਾਉਂ ਅਤੇ ਉਹਨਾਂ ਸਬੰਧੀ ਕੁਝ ਸੰਖੇਪ ਵੇਰਵੇ ਵੀ ਦਿੱਤੇ ਹਨ। ਕੋਇਰ ਸਿੰਘ ਦੀ ਦਸੀ ਰਹਿਤ ਵਿਚ ਸ਼ਸਤਰ, ਗੁਰਬਾਣੀ, ਕੱਛਾ, ਕੰਘਾ, ਕੇਸ, ਕਿਰਪਾਨ ਸ਼ਾਮਲ ਹਨ। ਸੰਭਾਵਨਾ ਹੈ ਕਿ ਕੜੇ ਦੀ ਗਿਣਤੀ ਹਥਿਆਰਾਂ ਵਿਚ ਸ਼ਾਮਲ ਹੈ। ਕੋਇਰ ਸਿੰਘ ਦੀ ਦੱਸੀ ਰਹਿਤ ਵਿਚ ਕੁਝ ਵਰਜਿਤ ਅੰਸ਼ ਵੀ ਸ਼ਾਮਲ ਹਨ।

*ਕੋਨਾਮੋਨਾ ਕੰਨਯਾ ਪਾਪੀ।*
*ਮੀਣਾ ਔਰ ਮਸੰਦ ਸੁ ਥਾਪੀ।*
*ਕੋਨਾ ਕਹੇ ਜੋ ਬੋਦੀ ਹੀਨਾ।*
*ਤਜੇ ਤੁਰਕ ਸੰਗਤਿ ਮਤਿ ਚੀਨਾ।*
*ਮੋਨਾ ਕਹੈ ਸੋ ਕੁਠਾ ਖਾਵੈ।*
*ਸੀਸ ਉਸਤਰਾ ਜੋਇ ਫਿਰਾਵੈ।*[4]

ਕੋਇਰ ਸਿੰਘ ਨੇ ਪੰਜਾਂ ਪਿਆਰਿਆਂ ਦੇ ਨਾਂ ਵੀ ਅੰਕਿਤ ਕੀਤੇ ਹਨ। ਉਸ ਦੇ *ਗੁਰਬਿਲਾਸ* ਨੂੰ ਕਈ ਲੇਖਕਾਂ ਨੇ ਆਪਣਾਇਆ ਹੈ। ਉਹ ਲਿਖਦਾ ਹੈ ਕਿ ਅੰਮ੍ਰਿਤ ਤਿਆਰ ਕਰਨ ਵੇਲੇ ਗੁਰੂ ਸਾਹਿਬ ਦੀ ਮਾਤਾ ਨੇ ਪਤਾਸੇ ਪਾ ਕੇ ਤਿਆਰ ਹੋ ਚੁੱਕੇ ਅੰਮ੍ਰਿਤ ਨੂੰ ਹੋਰ ਪ੍ਰਭਾਵਸ਼ਾਲੀ ਬਣਾਇਆ। ਇਹ ਅੰਮ੍ਰਿਤ ਪੰਜ ਪਿਆਰਿਆਂ ਨੂੰ ਛਕਾਇਆ

ਗਿਆ। ਕੋਇਰ ਸਿੰਘ ਨੇ ਪੰਜ ਪਿਆਰਿਆਂ ਦੇ ਨਾਂਉ ਤਰਤੀਬਵਾਰ ਅੰਕਿਤ ਕੀਤੇ ਹਨ—ਦਿਆ ਸਿੰਘ, ਮੋਹਕਮ ਸਿੰਘ, ਸਾਹਿਬ ਸਿੰਘ, ਧਰਮ ਸਿੰਘ ਅਤੇ ਹਿੰਮਤ ਸਿੰਘ। ਕੋਇਰ ਸਿੰਘ ਅਨੁਸਾਰ ਦਿਆ ਸਿੰਘ ਲਾਹੌਰ ਦੇ ਪਿੰਡ ਮੌਰ ਦਾ ਰਹਿਣ ਵਾਲਾ ਸੀ ਅਤੇ ਜਾਤ ਦਾ ਸੋਫ਼ਤੀ ਖੱਤਰੀ ਸੀ। ਮੋਹਕਮ ਸਿੰਘ ਦੁਆਰਕਾ ਨਾਲ ਸਬੰਧਤ ਸੀ ਅਤੇ ਜਾਤ ਦਾ ਛੀਂਬਾ ਸੀ। ਸਾਹਿਬ ਸਿੰਘ ਬਿਦਰ ਦਾ ਨਿਵਾਸੀ ਸੀ ਅਤੇ ਜਾਤ ਦਾ ਨਾਈ ਸੀ। ਧਰਮ ਸਿੰਘ ਹਸਤਾਪੁਰ ਦਾ ਰਹਿਣ ਵਾਲਾ ਸੀ। ਹਿੰਮਤ ਸਿੰਘ ਜਗਨਨਾਥ ਦਾ ਨਿਵਾਸੀ ਸੀ ਅਤੇ ਝਿਊਰ ਸੀ।[5]

ਗਿਆਨੀ ਠਾਕੁਰ ਸਿੰਘ ਨੇ ਪੰਜ ਪਿਆਰਿਆਂ ਦਾ ਵੇਰਵਾ ਅੰਤਰ ਪਾ ਕੇ ਦਿੱਤਾ ਹੈ। ਉਹ ਲਿਖਦੇ ਹਨ ਕਿ ਦਿਆ ਸਿੰਘ ਪਿੰਡ ਡਲੇਵਾਲ ਦਾ ਨਿਵਾਸੀ ਸੀ। ਭਾਈ ਮੋਹਕਮ ਸਿੰਘ ਅੰਬਾਲੇ ਦੇ ਬੂੜੀਆਂ ਪਿੰਡ ਦਾ ਰਹਿਣ ਵਾਲਾ ਸੀ। ਸਾਹਿਬ ਸਿੰਘ ਨੰਗਲ ਸ਼ਹੀਦਾਂ ਜ਼ਿਲਾ ਹੁਸ਼ਿਆਰਪੁਰ ਦਾ ਨਿਵਾਸੀ ਸੀ। ਭਾਈ ਧਰਮ ਸਿੰਘ ਪਿੰਡ ਜੱਟਵਾੜਾ ਜ਼ਿਲ੍ਹਾ ਸਹਾਰਨਪੁਰ ਦਾ ਨਿਵਾਸੀ ਸੀ ਅਤੇ ਭਾਈ ਹਿੰਮਤ ਸਿੰਘ ਪਟਿਆਲਾ ਜ਼ਿਲ੍ਹੇ ਦੇ ਪਿੰਡ ਸੰਗਤਪੁਰ ਦਾ ਵਸਨੀਕ ਸੀ।[6] ਅਸਲ ਵਿਚ ਕੋਇਰ ਸਿੰਘ ਦੀ ਲਿਖਤ ਇਕ ਅਜਿਹੀ ਰਚਨਾ ਹੈ ਜਿਸਨੇ ਪੁਰਾਤਨ ਪਰੰਪਰਾ ਨੂੰ ਲਿਪੀਬੱਧ ਕੀਤਾ ਹੈ।

ਗੁਰੂ ਗੋਬਿੰਦ ਸਿੰਘ ਦੁਆਰਾ ਲੜੀਆਂ ਗਈਆਂ ਪੂਰਬ ਅਤੇ ਉੱਤਰ ਖਾਲਸਾ ਕਾਲ ਦੀਆਂ ਲੜਾਈਆਂ ਦੇ ਸਾਡੇ ਤਕ ਪਹੁੰਚਾਉਣ ਲਈ ਕੋਇਰ ਸਿੰਘ ਦੀ ਲਿਖਤ ਆਪਣਾ ਹੀ ਮਹੱਤਵ ਰੱਖਦੀ ਹੈ। ਭੰਗਾਣੀ ਦੀ ਲੜਾਈ ਦੇ ਕਾਰਣ ਭਾਵੇਂ ਕੁਝ ਵੀ ਸਨ, ਕੋਇਰ ਸਿੰਘ ਦਾ *ਗੁਰਬਿਲਾਸ* ਇਕ ਅਜਿਹੀ ਲਿਖਤ ਹੈ ਜੋ ਇਸ ਸਬੰਧੀ ਸਾਡੀ ਜਾਣਕਾਰੀ ਵਿਚ ਵਾਧਾ ਕਰਦੀ ਹੈ। ਇਹ ਲਿਖਤ *ਸ੍ਰੀ ਗੁਰੂ ਸੋਭਾ* ਦੁਆਰਾ ਦਿੱਤੀ ਜਾਣਕਾਰੀ ਦੀ ਪ੍ਰੋੜਤਾ ਕਰਦੀ ਹੈ ਅਤੇ ਸੈਨਾਪਤਿ ਦੁਆਰਾ ਪਾਏ ਗਏ ਘਾਪਿਆਂ ਨੂੰ ਪੂਰਾ ਕਰਦੀ ਹੈ। ਨਦੌਣ ਦੀ ਲੜਾਈ ਸਬੰਧੀ ਵੀ ਕੋਇਰ ਸਿੰਘ ਦਾ *ਗੁਰਬਿਲਾਸ* ਕੁਝ ਅਜਿਹੇ ਸੰਕੇਤ ਦਿੰਦਾ ਹੈ ਜਿਸ ਤੋਂ ਇਸ ਲੜਾਈ ਦਾ ਵਿਸਥਾਰ ਪੂਰਨ ਰੂਪ ਵਿਚ ਸਾਹਮਣੇ ਆਉਂਦਾ ਹੈ।

ਗੁਰੂ ਗੋਬਿੰਦ ਸਿੰਘ ਦੇ ਸਿੱਖਾਂ ਦੀਆਂ ਖਾਨਜ਼ਾਦਾ ਅਤੇ ਹੁਸੈਨੀ ਨਾਲ ਹੋਈਆਂ ਲੜਾਈਆਂ ਦੇ ਵਰਣਨ ਵਿਚ ਵੀ ਕੋਇਰ ਸਿੰਘ ਦਾ *ਗੁਰਬਿਲਾਸ* ਸਾਡਾ ਸਹਾਇਕ ਹੈ। ਸੈਨਾਪਤਿ ਦੁਆਰਾ ਛੱਡੇ ਗਏ ਕਈ ਨੁਕਤੇ ਕੋਇਰ ਸਿੰਘ ਦ੍ਰਿਸ਼ਟੀਮਾਨ ਕਰਵਾਉਂਦਾ ਹੈ।

*ਸੂਬਾ ਸਹਰ ਸਿਰੰਦਹਿ ਭਾਰੀ।*
*ਖਾਨ ਦਿਲਾਵਰ ਆਯੋ ਕਾਰੀ।*
*ਸੁਤ ਕੋ ਖਾਨ ਦਿਲਾਵਰ ਭੇਜਾ।*
*ਸ੍ਰੀ ਗੁਰ ਓਰ ਜੁਧ ਹਿਤ ਤੇਜਾ।*
*ਤਾ ਸੰਗ ਸੈਨ ਪਠਾਨਨ ਭਾਰੀ।*
*ਚੜਤ ਕਰੀ ਗੁਰ ਪੈ ਤਿਨ ਭਾਰੀ।*
...
*ਇਤੇ ਗੁਰੂ ਜਾਗੇ ਦਈ ਆਇਸ।*
*ਜਹ ਤਹ ਪਕੜ ਤੁਰਕ ਕੋ ਆਜਸ।*

ਕੋਇਰ ਸਿੰਘ ਦੀ ਲਿਖਤ ਖਾਲਸੇ ਦੀਆਂ ਲੜਾਈਆਂ ਨੂੰ ਲਿਖਤੀ ਰੂਪ ਦੇਣ ਅਤੇ ਖੋਜ ਦੇ ਪੱਖ ਤੋਂ ਦ੍ਰਿਸ਼ਟੀਮਾਨ ਕਰਨ ਵਿਚ ਅਤਿਅੰਤ ਸਹਾਇਕ ਹੈ। ਚਮਕੌਰ ਦੀ ਲੜਾਈ ਸਬੰਧੀ ਕੋਇਰ ਸਿੰਘ ਦੀ ਲਿਖਤ ਕਈ ਇਤਿਹਾਸਕ ਗੁੰਝਲਾਂ ਖੋਲਦੀ ਹੈ। ਇਸ ਲਿਖਤ ਦੇ ਆਧਾਰ ਉੱਤੇ ਅਸੀਂ ਕਈ ਵਡਮੁਲੇ ਨਿਰਣੇ ਲੈ ਸਕਦੇ ਹਾਂ। ਸੈਨਾਪਤਿ ਦੀ ਲਿਖਤ ਚਮਕੌਰ ਦੀ ਲੜਾਈ ਸਬੰਧੀ ਫੌਜਾਂ ਦੀ ਗਿਣਤੀ ਦਾ ਵਰਣਨ ਨਹੀਂ ਕਰਦੀ। ਉਹ ਕੇਵਲ ਇਹ ਹੀ ਦਰਸਾਉਂਦੀ ਹੈ ਕਿ ਗੁਰੂ ਜੀ ਦੇ ਸਿੰਘ ਲੜਾਈ ਲਈ ਤਿਆਰ ਸਨ ਅਤੇ ਕੁਝ ਹਥਿਆਰਾਂ ਨਾਲ ਜਿਹਨਾਂ ਦਾ ਵਰਣਨ ਕੀਤਾ ਗਿਆ ਹੈ ਦੁਸ਼ਮਣ ਉਤੇ ਧਾਵਾ ਬੋਲਿਆ ਗਿਆ। ਕਈ ਲੇਖਕ ਸਪੱਸ਼ਟ ਰੂਪ ਵਿਚ ਇਹ ਤੱਥ ਪੇਸ਼ ਕਰਦੇ ਹਨ ਕਿ ਇਸ ਸਮੇਂ ਗੁਰੂ ਜੀ ਨਾਲ ਕੇਵਲ 40 ਸਿੰਘ ਸਨ।[7]

ਕੋਇਰ ਸਿੰਘ ਦੁਆਰਾ ਅੰਕਿਤ ਖਾਲਸੇ ਦੀ ਗਿਣਤੀ ਸਪੱਸ਼ਟ ਕਰਦੀ ਹੈ ਕਿ ਦੁਸ਼ਮਣ ਦੇ ਮੁਕਾਬਲੇ ਵਿਚ ਸਿੰਘ ਬਹੁਤ ਘੱਟ ਸਨ ਪਰੰਤੂ ਉਹਨਾਂ ਨੇ ਹੌਂਸਲਾ ਨਾ ਛੱਡਿਆ ਅਤੇ ਲੜਾਈ ਵਿਚ ਜੂਝਦੇ ਰਹੇ। ਲੜਾਈ ਦਾ ਵਿਸਥਾਰ ਦਿੰਦਾ ਹੋਇਆ ਕੋਇਰ ਸਿੰਘ ਕਈ ਘਟਨਾਵਾਂ ਨੂੰ ਬੜੀ ਸੂਖਮਤਾ ਅਤੇ ਬਰੀਕੀ ਨਾਲ ਪੇਸ਼ ਕਰਦਾ ਹੈ। ਸੈਨਾਪਤਿ ਇਤਨੇ ਵਿਸਥਾਰ ਵਿਚ ਨਹੀਂ ਜਾਂਦਾ ਜਿਤਨਾਂ ਵਿਸਥਾਰ ਕੋਇਰ ਸਿੰਘ ਦੀ ਰਚਨਾ ਤੋਂ ਪ੍ਰਾਪਤ ਹੁੰਦਾ ਹੈ। ਸੈਨਾਪਤਿ ਸੰਤ ਸਿੰਘ ਨਾਮੀ ਇਕ ਵਿਅਕਤੀ ਦੇ ਵੈਰੀ ਦੇ ਦਲ ਨਾਲ ਲੜਨ ਉਪਰੰਤ ਸ਼ਹੀਦੀ ਪਾਉਣ ਸਬੰਧੀ ਵੇਰਵਾ ਦਿੰਦਾ ਹੈ। ਕੋਇਰ ਸਿੰਘ ਲਿਖਦਾ ਹੈ ਕਿ ਗੁਰੂ ਜੀ ਨੇ ਆਪਣੇ ਸ਼ਰਧਾਲੂ ਸੰਤ ਸਿੰਘ ਨੂੰ ਕਲਗੀ ਅਤੇ ਸ਼ਸਤਰ ਬਖ਼ਸ਼ੇ।[8] ਸੁੱਖਾ ਸਿੰਘ ਅਤੇ ਗਿਆਨ ਸਿੰਘ ਕੋਇਰ ਸਿੰਘ ਦੀ ਲਿਖਤ ਦੀ ਪ੍ਰੋੜਤਾ ਕਰਦੇ ਹਨ।[9] ਗਿਆਨੀ ਗਿਆਨ ਸਿੰਘ ਨੇ ਵੀ ਇਸ ਗੱਲ ਦੀ ਪੁਸ਼ਟੀ ਕੀਤੀ ਹੈ ਕਿ ਸੰਤ ਸਿੰਘ ਉਹੀ ਵਿਅਕਤੀ ਸੀ ਜਿਸ ਨੂੰ ਗੁਰੂ ਗੋਬਿੰਦ ਸਿੰਘ ਨੇ ਖਾਲਸੇ ਨੂੰ ਗੁਰਤਾ ਦੇਣ ਸਮੇਂ ਕਲਗੀ ਪਹਿਨਾ ਕੇ ਸਨਮਾਨਿਤ ਕੀਤਾ ਸੀ।[10]

ਕੋਇਰ ਸਿੰਘ ਨੇ ਗੁਰੂ ਗੋਬਿੰਦ ਸਿੰਘ ਦੇ ਵਿਰੁੱਧ ਚਮਕੌਰ ਦੀ ਲੜਾਈ ਵਿਚ ਲੜਨ ਵਾਲੇ ਵਿਅਕਤੀਆਂ ਦੇ ਨਾਂ ਅੰਕਿਤ ਕੀਤੇ ਹਨ ਜਦੋਂ ਕਿ ਸੈਨਾਪਤਿ ਇਸ ਸਬੰਧੀ ਚੁੱਪ ਹੈ। ਕੋਇਰ ਸਿੰਘ ਕਈ ਪੱਖਾਂ ਤੋਂ ਰੋਚਕ ਜਾਣਕਾਰੀ ਦਿੰਦਾ ਹੈ। ਉਸ ਅਨੁਸਾਰ ਜਦੋਂ ਗੁਰੂ ਗੋਬਿੰਦ ਸਿੰਘ ਚਮਕੌਰ ਛੱਡ ਕੇ ਜਾ ਰਹੇ ਸਨ ਤਾਂ ਮਾਛੀਵਾੜੇ ਦੇ ਨੇੜੇ ਦੇ ਪਠਾਣ ਭਰਾ ਗਨੀ ਖਾਂ ਅਤੇ ਨੱਬੀ ਖਾਂ ਉਹਨਾਂ ਦੀ ਸਹਾਇਤਾ ਕਰਨ ਵਿਚ ਸਫ਼ਲ ਹੋਏ। ਫਲਸਰੂਪ ਗੁਰੂ ਸਾਹਿਬ ਨੇ ਉਹਨਾਂ ਨੂੰ ਇਕ ਹੁਕਮਨਾਮੇ ਦੀ ਬਖ਼ਸ਼ਿਸ਼ ਕੀਤੀ।

ਤਬ ਦੋਨਹੁ ਕੋ ਬਚਨ ਸੁਨਾਏ।

...

ਹਮਾਰਾ ਹੁਕਮ ਨਾਮ ਯਹਿ ਲੀਜੈ।
ਦਰਸਨ ਬੀਚ ਪੰਥ ਕਾ ਕੀਜੈ।[11]

ਸਿੱਖ ਪਰੰਪਰਾ ਅਨੁਸਾਰ ਗਨੀ ਖਾਂ ਅਤੇ ਨੱਬੀ ਖਾਂ ਦੋ ਭਰਾਵਾਂ ਨੂੰ ਇਹ ਹੁਕਮਨਾਮਾ ਗੁਰੂ ਸਾਹਿਬ ਦੁਆਰਾ ਪਿੰਡ ਹੇਅਰ ਜ਼ਿਲ੍ਹਾ ਲੁਧਿਆਣੇ ਵਿਖੇ ਬਖ਼ਸ਼ਿਆਂ ਗਿਆ ਜਦੋਂ ਉਹ ਗੁਰੂ ਜੀ ਨੂੰ ਉੱਚ ਦੇ ਪੀਰ ਦੇ ਰੂਪ ਵਿਚ ਬਦਲੇ ਹੋਏ ਭੇਸ ਵਿਚ ਲੈ

ਕੇ ਗਏ ਸਨ। ਭਾਈ ਕਾਨ੍ਹ ਸਿੰਘ ਅਤੇ ਕਈ ਹੋਰ ਲੇਖਕਾਂ ਦੁਆਰਾ ਇਸ ਤੱਥ ਦੀ ਪ੍ਰੋੜਤਾ ਹੁੰਦੀ ਹੈ।[12]

ਕੋਇਰ ਸਿੰਘ ਦੇ *ਗੁਰਬਿਲਾਸ* ਦੀਆਂ ਇਤਿਹਾਸਕ ਘਟਨਾ ਦੇ ਕ੍ਰਮ ਅੰਕ ਤੋਂ ਮੁਕਤਸਰ ਦੀ ਲੜਾਈ ਦਾ ਸਾਲ 1705 ਈ. ਮੰਨਿਆ ਜਾ ਸਕਦਾ ਹੈ।[13] ਪਰੰਤੂ ਮੁਕਤਸਰ ਦੀ ਲੜਾਈ ਦੇ ਸਾਲ ਸਬੰਧੀ ਵੀ ਹੋਰਨਾਂ ਬਹੁਤ ਮਾਤਰਾ ਵਿਚ ਦਰਸਾਈਆਂ ਗਈਆਂ ਲੜਾਈਆਂ ਦੇ ਵਰਣਨ ਦੇ ਨਿਆਈ ਸੈਨਾਪਤਿ ਰਚਿਤ *ਸ੍ਰੀ ਗੁਰੂ ਸ਼ੋਭਾ* ਚੁੱਪ ਹੈ। ਕੋਇਰ ਸਿੰਘ ਲਿਖਦਾ ਹੈ ਕਿ ਮੁਕਤਸਰ ਦੀ ਲੜਾਈ ਮਾਘ ਦੇ ਮਹੀਨੇ ਦੀ ਸੰਗਰਾਂਦ ਨੂੰ ਲੜੀ ਗਈ।[14] ਇਥੇ ਇਹ ਗੱਲ ਮਹੱਤਵਪੂਰਨ ਹੈ ਕਿ ਭੱਟ ਵਹੀ ਤਲੌਂਡਾ ਪਰਗਨਾ ਜੀਂਦ, ਭਾਈ ਸੁੱਖਾ ਸਿੰਘ, ਗਿਆਨੀ ਗਿਆਨ ਸਿੰਘ ਮਾਘ ਦੀ ਸੰਗਰਾਂਦ ਦੀ ਪੁਸ਼ਟੀ ਕਰਦੇ ਹਨ।

ਕੋਇਰ ਸਿੰਘ ਦੁਆਰਾ 'ਮੁਕਤਸਰ' ਅਤੇ 'ਖਿਦਰਾਨਾ' ਸ਼ਬਦ ਦੀ ਵਰਤੋਂ ਕੀਤੀ ਜਾਣ ਕਾਰਨ ਅਤੇ ਸੈਨਾਪਤਿ ਦੁਆਰਾ ਇਹਨਾਂ ਦੋਹਾਂ ਸ਼ਬਦਾਂ ਦੀ ਵਰਤੋਂ ਨਾ ਕੀਤੇ ਜਾਣ ਦੇ ਫਲਸਰੂਪ ਕੋਇਰ ਸਿੰਘ ਦੀ ਲਿਖਤ ਸੈਨਾਪਤਿ ਦੀ *ਸ੍ਰੀ ਗੁਰੂ ਸ਼ੋਭਾ* ਤੋਂ ਵਧੇਰੇ ਸਪੱਸ਼ਟ ਹੈ।[15] ਇਥੇ ਇਹ ਗੱਲ ਸਪੱਸ਼ਟਤਾ ਦੀ ਲਿਖਾਇਕ ਹੈ ਕਿ ਸੈਨਾਪਤਿ ਦੀ ਲਿਖਤ ਵਿਚ ਮੁਕਤਸਰ ਦੀ ਲੜਾਈ ਦੇ ਵਰਣਨ ਦੇ ਦੌਰਾਨ ਮੁਕਤਸਰ ਸਥਾਨ ਦਾ ਵਰਣਨ ਨਹੀਂ ਕੀਤਾ ਗਿਆ। ਜੇਕਰ ਸੈਨਾਪਤਿ ਦੀ ਲਿਖਤ ਨੂੰ ਦੂਜੀਆਂ ਲਿਖਤਾਂ ਨਾਲ ਮਿਲਾ ਕੇ ਤੁਲਨਾਤਮਕ ਢੰਗ ਨਾਲ ਵੇਖਿਆ ਜਾਵੇ ਤਾਂ ਇਹ ਜਾਣਕਾਰੀ ਮਿਲਦੀ ਹੈ ਕਿ ਉਹ ਮੁਕਤਸਰ ਦੀ ਲੜਾਈ ਦਾ ਵੇਰਵਾ ਅੰਕਿਤ ਕਰ ਰਿਹਾ ਹੈ।[16]

ਕੋਇਰ ਸਿੰਘ ਇਤਿਹਾਸਕ ਘਟਨਾ ਦਾ ਵਿਸਥਾਰ ਦਿੰਦਾ ਹੋਇਆ ਲਿਖਦਾ ਹੈ ਕਿ ਗੁਰੂ ਸਾਹਿਬ ਚਮਕੌਰ ਦੀ ਲੜਾਈ ਉਪਰੰਤ ਕੋਟ ਕਪੂਰਾ ਵਿਖੇ ਗਏ। ਵੀਰ ਸਿੰਘ ਬਲ ਦੀ ਲਿਖਤ ਇਸ ਗੱਲ ਦੀ ਪੁਸ਼ਟੀ ਕਰਦੀ ਹੈ। ਸੈਨਾਪਤਿ ਕਈ ਤੱਥਾਂ ਨੂੰ ਅਣਗੌਲਿਆਂ ਛੱਡਦਿਆਂ ਹੋਇਆਂ ਗੁਰੂ ਸਾਹਿਬ ਦੇ ਚਮਕੌਰ ਤੋਂ ਉਪਰੰਤ ਬਾਂਗੜ ਦੇਸ਼ ਵਿਚ ਜਾਣ ਦਾ ਸੁਝਾਉ ਦਿੰਦਾ ਹੈ। ਕੋਇਰ ਸਿੰਘ ਨੇ ਕੋਟ ਕਪੂਰੇ ਉਪਰੰਤ ਗੁਰੂ ਜੀ ਦਾ ਮੁਕਤਸਰ ਜਾਣਾ ਲਿਖਿਆ ਹੈ।[17] ਕੋਇਰ ਸਿੰਘ ਗੁਰੂ ਸਾਹਿਬ ਦੀਆਂ ਫੌਜਾਂ ਦੀ ਗਿਣਤੀ ਦਾ ਵਰਣਨ ਕਰਦਿਆਂ ਹੋਇਆਂ ਲਿਖਦਾ ਹੈ ਕਿ ਉਹਨਾਂ ਨਾਲ ਕੇਵਲ 1000 ਸਿੰਘ ਸਨ। ਇਹ ਲੜਾਈ ਲਗਭਗ ਸਵਾ ਪਹਿਰ ਹੁੰਦੀ ਰਹੀ।[18] ਸੁੱਖਾ ਸਿੰਘ ਦਾ *ਗੁਰਬਿਲਾਸ* ਇਸ ਗੱਲ ਦੀ ਪੁਸ਼ਟੀ ਕਰਦਾ ਹੈ। ਸਵਾ ਪਹਿਰ ਦੀ ਲੜਾਈ ਉਪਰੰਤ ਵੈਰੀਆਂ ਨੇ ਰਣਖੇਤਰ ਨੂੰ ਛੱਡ ਦਿੱਤਾ ਅਤੇ ਆਲੋਪ ਹੋ ਗਏ। ਕੋਇਰ ਸਿੰਘ ਨੇ ਲੜਾਈ ਵਿਚ ਸ਼ਹੀਦ ਹੋਏ ਗੁਰੂ ਸਾਹਿਬ ਦੇ ਸਿੱਖਾਂ ਦੇ ਸਸਕਾਰ ਸਬੰਧੀ ਵੀ ਸੰਕੇਤ ਦਿੱਤੇ ਹਨ।[19] ਸੁੱਖਾ ਸਿੰਘ ਅਤੇ ਗਿਆਨੀ ਗਿਆਨ ਸਿੰਘ ਵੀ ਅਜਿਹਾ ਸੰਕੇਤ ਦਿੰਦੇ ਹਨ। ਲੜਾਈ ਉਪਰੰਤ ਖਿਦਰਾਨੇ ਦੀ ਢਾਬ ਉੱਤੇ ਸ਼ਹੀਦਾਂ ਦਾ ਸਸਕਾਰ ਕੀਤਾ ਗਿਆ ਅਤੇ ਇਹ ਅਸਥਾਨ ਮੁਕਤਸਰ ਦੇ ਨਾਮ ਨਾਲ ਜਾਣਿਆ ਜਾਣ ਲੱਗਾ।

ਉਪਰੋਕਤ ਤੋਂ ਸਪੱਸ਼ਟ ਹੈ ਕਿ ਕੋਇਰ ਸਿੰਘ ਦੀ ਲਿਖਤ ਗੁਰੂ ਗੋਬਿੰਦ ਸਿੰਘ ਸਬੰਧੀ ਘਟਨਾਵਾਂ ਨੂੰ ਬਰੀਕੀ ਵਿਚ ਦ੍ਰਿਸ਼ਟੀਮਾਨ ਕਰਣ ਹਿੱਤ ਨਿਸ਼ਚੇ ਹੀ ਸਾਡੀ

ਸਹਾਇਕ ਹੈ। ਬਚਿੱਤਰ ਨਾਟਕ ਅਤੇ *ਸ੍ਰੀ ਗੁਰੂ ਸੋਭਾ* ਤੋਂ ਉਪਰੰਤ ਕੋਇਰ ਸਿੰਘ ਦੀ ਗਵਾਹੀ ਇਕ ਇਤਿਹਾਸਕ ਤੱਥ ਹੈ ਜਿਸ ਵਲ ਧਿਆਨ ਨਾ ਦੇਣ ਨਾਲ ਸਮੇਂ ਦੇ ਇਤਿਹਾਸ ਦਾ ਵੱਡਾ ਭਾਗ ਅਣਗੌਲਿਆ ਰਹਿ ਜਾਂਦਾ ਹੈ। ਪਰੰਤੂ ਇਸ ਤੋਂ ਇਹ ਭਾਵ ਨਹੀਂ ਕਿ ਕੋਇਰ ਸਿੰਘ ਦੀ ਲਿਖਤ ਆਪਣੇ ਆਪ ਵਿਚ ਪੂਰਨ ਲਿਖਤ ਹੈ। ਬਚਿਤਰ ਨਾਟਕ, ਸ੍ਰੀ ਗੁਰੂ ਸ਼ੋਭਾ ਅਤੇ ਕੋਇਰ ਸਿੰਘ ਦੇ *ਗੁਰਬਿਲਾਸ* ਦੇ ਮੁਲਾਂਕਣ ਉਪਰੰਤ ਅੱਜ ਦੀ ਖੋਜ ਨਿਰੰਤਰ ਅਤੇ ਨਿਰਸੰਦੇਹ ਹੀ ਗੁਰੂ ਗੋਬਿੰਦ ਸਿੰਘ ਦੇ ਇਤਿਹਾਸ ਸਬੰਧੀ ਵੱਡੇ ਅਤੇ ਪ੍ਰਮਾਣਿਕ ਨਿਰਣਿਆਂ ਦੀ ਲਿਖਾਇਕ ਹੈ। ਇਸ ਤੋਂ ਛੁੱਟ ਇਹ ਕਹਿਣਾ ਵੀ ਅਤਿ ਕਥਨੀ ਨਹੀਂ ਹੋਵੇਗੀ ਕਿ ਕੋਇਰ ਸਿੰਘ ਗੁਰੂ ਗੋਬਿੰਦ ਸਿੰਘ ਦੇ ਸਮੁੱਚੇ ਜੀਵਨ ਨੂੰ ਦ੍ਰਿਸ਼ਟੀਮਾਨ ਕਰਦਾ ਹੈ ਪਰੰਤੂ ਉਪਰੋਕਤ ਵਰਣਨ ਕੀਤੇ ਗਏ ਸਰੋਤ ਅਤੇ ਕਈ ਹੋਰ ਸੋਮੇ ਗੁਰੂ ਸਾਹਿਬ ਦੇ ਸਮੁਚੇ ਜੀਵਨ ਨੂੰ ਪੇਸ਼ ਨਹੀਂ ਕਰਦੇ। ਇਸ ਤੋਂ ਛੁੱਟ ਕੋਇਰ ਸਿੰਘਧ ਦੀ ਰਚਨਾ ਪ੍ਰਮਾਣਿਕਤਾ ਦੇ ਪੱਖ ਤੋਂ ਇਕ ਮੂਲ ਸਰੋਤ ਮੰਨਿਆ ਜਾ ਸਕਦਾ ਹੈ ਕਿਉਂਕਿ ਇਸ ਰਚਨਾ ਦਾ ਆਧਾਰ ਭਾਈ ਮਨੀ ਸਿੰਘ ਰਾਹੀਂ ਸਮੇਂ ਸਮੇਂ ਉੱਤੇ ਦਿੱਤੇ ਗਏ ਵਖਿਆਨ ਹਨ। ਭਾਈ ਮਨੀ ਸਿੰਘ ਦਾ ਗੁਰੂ ਘਰ ਦੇ ਨਿਕਟਵਰਤੀ ਹੋਣਾ ਕੋਇਰ ਸਿੰਘ ਦੇ *ਗੁਰਬਿਲਾਸ* ਦੀ ਪ੍ਰਮਾਣਿਕਤਾ ਦਾ ਲਿਖਾਇਕ ਹੈ। ਸੈਨਾਪਤਿ ਵੀ ਕੋਇਰ ਸਿੰਘ ਦੇ *ਗੁਰਬਿਲਾਸ* ਦਾ ਆਧਾਰ ਮੰਨਿਆ ਜਾ ਸਕਦਾ ਹੈ। ਇਹ ਤੱਥ ਦੋਹਾਂ ਲਿਖਤਾਂ ਨੂੰ ਪੜ੍ਹਨ ਉੱਤੇ ਸਪੱਸ਼ਟ ਹੋ ਜਾਂਦਾ ਹੈ। ਸੈਨਾਪਤਿ ਖਾਲਸੇ ਦੀ ਸਿਰਜਣਾ ਉਪਰੰਤ ਰਾਜਪੂਤ ਰਾਜਿਆਂ ਦੇ ਪ੍ਰਤੀਕਰਮ ਬਾਰੇ ਜੋ ਜਾਣਕਾਰੀ ਉਪਲਬਧ ਕਰਦਾ ਹੈ ਉਸ ਸੂਚਨਾ ਦਾ ਲਗਭਗ ਕੋਇਰ ਸਿੰਘ ਲਿਖਾਇਕ ਹੈ। ਰਾਜਪੂਤ ਰਾਜਿਆਂ ਨੇ ਪਾਹੁਲ ਨੂੰ ਅੰਤਰਗਤ ਰੂਪ ਵਿਚ ਨਾ ਸਮਝਿਆ ਅਤੇ ਪਾਹੁਲ ਨੂੰ ਅਪਨਾਉਣ ਤੋਂ ਅਸਮਰਥਾ ਪ੍ਰਗਟ ਕੀਤੀ। ਉਹ ਅੰਮ੍ਰਿਤ ਛਕਣਾ, ਜਾਤ-ਪਾਤ ਦਾ ਤਿਆਗ, ਅਭਿਮਾਨ, ਕੁਲਾ-ਕਰਮ ਛੱਡਣ ਤੋਂ ਇਨਕਾਰੀ ਸਨ। ਕੋਇਰ ਸਿੰਘ ਅਤੇ ਸੈਨਾਪਤਿ ਦੇ ਕਥਨ ਮਿਲਦੇ ਹੋਣ ਕਾਰਣ ਇਹ ਸੰਕੇਤ ਕਰਦੇ ਹਨ ਕਿ ਕੋਇਰ ਸਿੰਘ ਨੇ ਕਈ ਮਹੱਤਵਯੋਗ ਪੱਖਾਂ ਸਬੰਧੀ ਸੈਨਾਪਤਿ ਨੂੰ ਆਧਾਰ ਬਣਾਇਆ ਹੈ। ਉਹ ਪਹਾੜੀ ਰਾਜਿਆਂ ਦੀ ਪ੍ਰਤੀਕਿਰਿਆ ਦਰਸਾਉਂਦਾ ਹੋਇਆ ਲਿਖਦਾ ਹੈ :

*ਇਹ ਸੁਨ ਕੇ ਰਾਜਪੂਤਨ ਜਾਨੀ। "ਹਮ ਪਾਹੁਲ ਕੀ ਸੂਖ ਨ ਸਾਨੀ।*
*ਗਿਰਿ ਰਾਜੇ ਹਮ ਅਤਿ ਅਭਿਮਾਨੀ। ਕੁਲਾ ਕਰਮ ਕਿਮ ਤਜੈ ਜਹਾਨੀ।*
*ਚਾਰ ਬਰਨ ਤੁਮ ਇਕ ਜਾ ਕੀਨੇ। ਅੰਮ੍ਰਿਤ ਨਿਜ ਉਪਦੇਸ਼ ਸੁ ਦੀਨੇ।*
*ਹਮਰੀ ਜਾਤਿ ਅਧਿਕ ਜਗ ਮਾਹੀ। ਕਿਮ ਹਮ ਚਾਰ ਬਰਨ ਸੰਗ ਖਾਹੀ?"*[20]

ਕੋਇਰ ਸਿੰਘ ਅਤੇ ਸੈਨਾਪਤਿ ਦੀਆਂ ਲਿਖਤਾਂ ਇਹ ਸਿੱਧ ਕਰ ਦਿੰਦੀਆਂ ਹਨ ਕਿ ਕੋਇਰ ਸਿੰਘ ਨੇ ਕਈ ਥਾਂਵਾਂ ਉੱਤੇ ਆਪਣੀਆਂ ਰਚਨਾਵਾਂ ਵਿਚ ਲਗਭਗ *ਸ੍ਰੀ ਗੁਰੂ ਸੋਭਾ* ਵਾਲੀਆਂ ਪੰਗਤੀਆਂ ਦੀ ਹੀ ਵਰਤੋਂ ਕੀਤੀ ਹੈ। ਗੁਰੂ ਗੋਬਿੰਦ ਸਿੰਘ ਦੇ ਰਾਜ-ਪੁਤਾਨੇ ਵਿਚ ਇਕ ਰਾਜਪੂਤ ਰਾਜੇ ਨਾਲ ਮੇਲ ਸਬੰਧੀ ਕੋਇਰ ਸਿੰਘ ਸੈਨਾਪਤਿ ਦੀ ਹੀ ਭਾਸ਼ਾ ਅਤੇ ਦਲੀਲ ਨੂੰ ਉਤਪੰਨ ਕਰਦਾ ਹੈ। ਉਹ ਲਿਖਦਾ ਹੈ :

*ਕਰਤ ਚਰਿਤ ਪੁਨਿ ਤਹਿ ਅਏ, ਜੋ ਰਜਪੂਤਨ ਦੇਸ।*
*ਆਨ ਆਨ ਰਾਜਾ ਮਿਲੈ, ਜੋਧੇ ਬਡੇ ਨਰੇਸ਼।*[21]

ਸੈਨਾਪਤਿ ਦੀਆਂ ਪੰਗਤੀਆਂ ਜਿਹਨਾਂ ਦੀ ਵਰਤੋਂ ਕੋਇਰ ਸਿੰਘ ਨੇ ਕੀਤੀ ਪ੍ਰਤੀਤ ਹੁੰਦੀ ਹੈ ਇਸ ਪ੍ਰਕਾਰ ਹਨ:

*ਕਰਤ ਕੂਚ ਆਏ ਤਹਾਂ ਰਾਜਪੂਤਨ ਕੇ ਦੇਸ।*
*ਆਨ ਆਨ ਰਾਜਾ ਮਿਲੇ ਜੋਧਾ ਬਡੇ ਨਰੇਸ।*[22]

ਕੋਇਰ ਸਿੰਘ ਦਾ *ਗੁਰਬਿਲਾਸ* ਅਜਿਹੀ ਲਿਖਤ ਹੈ ਜਿਸ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਉਦੇਸ਼ ਅਤੇ ਪ੍ਰਾਪਤੀਆਂ ਸਬੰਧੀ ਪ੍ਰਮਾਣਿਕ ਜਾਣਕਾਰੀ ਪ੍ਰਾਪਤ ਹੁੰਦੀ ਹੈ। ਇਸ ਵਿਚ ਅੰਕਿਤ ਕਈ ਵਿਸ਼ਿਆਂ ਸਬੰਧੀ ਹੋਰ ਪੁਸਤਕਾਂ ਵਿਚ ਅਜਿਹੇ ਵੇਰਵੇ ਨਹੀਂ ਮਿਲਦੇ। ਸੁੱਖਾ ਸਿੰਘ ਦਾ *ਗੁਰਬਿਲਾਸ* ਸੰਨ 1797 ਦੀ ਰਚਨਾ ਹੈ ਅਤੇ ਪਿਛੋਕੜਲੇ ਇਤਿਹਾਸਕਾਰਾਂ ਅਤੇ ਲੇਖਕਾਂ ਦੁਆਰਾ ਇਸ ਦੀ ਗੁਰੂ ਗੋਬਿੰਦ ਸਿੰਘ ਦਾ ਇਤਿਹਾਸ ਚਿਤਰਨ ਵਿਚ ਖੁੱਲੀ ਵਰਤੋਂ ਕੀਤੀ ਗਈ ਹੈ। ਇਹ ਗ੍ਰੰਥ ਬਹੁਤ ਸਾਰੀਆਂ ਉੱਘੀਆਂ ਘਟਨਾਵਾਂ ਵਿਚ ਕੋਇਰ ਸਿੰਘ ਦੇ *ਗੁਰਬਿਲਾਸ* ਦੀ ਵਰਤੋਂ ਕਰਦਾ ਹੈ। ਕੋਇਰ ਸਿੰਘ ਨੇ ਸੈਨਾਪਤਿ ਦੀ ਲਿਖਤ ਦੇ ਕਈ ਘਾਪੇ ਦੂਰ ਕੀਤੇ ਹਨ ਅਤੇ ਇਸ ਨੂੰ ਆਪਣੀ ਰਚਨਾ ਦਾ ਕਈ ਥਾਈਂ ਅਧਾਰ ਬਣਾਇਆ ਹੈ।

ਕਈ ਵਿਦਵਾਨਾਂ ਦਾ ਵਿਚਾਰ ਹੈ ਕਿ ਉਹ ਤੱਥ ਅਤੇ ਜਾਣਕਾਰੀ ਜੋ ਕਿਸੇ ਲਿਖਤ ਤੋਂ ਪ੍ਰਾਪਤ ਨਹੀਂ ਹੁੰਦੀ ਕੇਵਲ ਕੋਇਰ ਸਿੰਘ ਹੀ ਉਸ ਦੀ ਵਿਆਖਿਆ ਦਾ ਲਿਖਾਇਕ ਹੈ। ਉਸ ਦੀ ਲਿਖਤ ਮੌਖਿਕ ਪਰੰਪਰਾ ਉੱਤੇ ਹੀ ਅਧਾਰਿਤ ਹੈ। ਮੌਖਿਕ ਪਰੰਪਰਾ ਠੋਸ ਇਤਿਹਾਸਿਕ ਗਵਾਹੀ ਉੱਤੇ ਖੜੀ ਹੋ ਕੇ ਪ੍ਰਮਾਣਿਕ ਬਣ ਸਕਦੀ ਹੈ।

ਕੋਇਰ ਸਿੰਘ ਦਾ *ਗੁਰਬਿਲਾਸ* ਪਹਿਲਾ ਗ੍ਰੰਥ ਹੈ ਜਿਸ ਵਿਚ ਬੜੇ ਸਪੱਸ਼ਟ ਸ਼ਬਦਾਂ ਵਿਚ ਆਦਿ ਗ੍ਰੰਥ ਨੂੰ ਗੁਰੂ ਗ੍ਰੰਥ ਸਾਹਿਬ ਅੰਕਿਤ ਕੀਤਾ ਗਿਆ ਹੈ। ਕੋਇਰ ਸਿੰਘ ਦੇ ਅਜਿਹੇ ਨਿਰਣੇ ਅਤੇ ਜਾਣਕਾਰੀ ਆਪਣਾ ਹੀ ਮਹੱਤਵ ਰੱਖਦੀ ਹੈ। ਕੋਇਰ ਸਿੰਘ ਅਨੁਸਾਰ :

ਗੁਰੂ ਗ੍ਰੰਥ ਜਾਨੋ ਸਦਾ ਅੰਗ ਸੰਗੰ।
ਸੁਨੋ ਗਾਥ ਪੁਰਾਨ ਕੀ ਚੀਤ ਰੰਗੰ।
ਤਾਂ ਤੇ ਜੋ ਮੁਹ ਸਿਖ ਸੁਜਾਨਾ।
ਮਾਨੇ ਗੁਰੂ ਗ੍ਰੰਥ ਭਗਵਾਨਾ।[23]

ਕੋਇਰ ਸਿੰਘ ਰਚਿਤ *ਗੁਰਬਿਲਾਸ ਪਾਤਸ਼ਾਹੀ 10* ਵਿਚ ਜਿਥੇ ਬਹੁਤ ਸਾਰੇ ਤੱਥ ਮਹੱਤਵਪੂਰਨ ਅਤੇ ਨਵੀਨ ਹਨ ਉਥੇ ਇਸ ਰਚਨਾ ਵਿਚ ਕੁਝ ਤਰੁੱਟੀਆਂ ਵੀ ਵੇਖਣ ਵਿਚ ਆਉਂਦੀਆਂ ਹਨ। ਕੋਇਰ ਸਿੰਘ ਵਲੋਂ ਦਰਸਾਏ ਗਏ ਇਤਿਹਾਸਕ ਘਟਨਾਵਾਂ ਦੇ ਕਈ ਸੰਮਤ ਗਲਤ ਸਿੱਧ ਹੁੰਦੇ ਹਨ ਜੋ ਉਹਨਾਂ ਘਟਨਾਵਾਂ ਦੇ ਮਹੱਤਵ ਨੂੰ ਘਟਾਉਂਦੇ ਹਨ। ਉਦਾਹਰਣ ਵਜੋਂ ਕੋਇਰ ਸਿੰਘ ਨੇ ਖਾਲਸਾ ਪੰਥ ਦੀ ਰਚਨਾ ਦਾ ਸੰਮਤ 1746 ਬਿ: ਲਿਖਿਆ ਹੈ ਜੋ ਲਗਭਗ 1689 ਈ. ਬਣਦਾ ਹੈ। ਇਸ ਸੰਮਤ ਜਾਂ ਈਸਵੀ ਦੀ ਪ੍ਰੋੜਤਾ ਕਿਸੇ ਇਤਿਹਾਸਕਾਰ ਜਾਂ ਲੇਖਕ ਨੇ ਨਹੀਂ ਕੀਤੀ ਜਿਸ ਦਾ ਮੂਲ ਕਾਰਨ ਇਹ

ਹੈ ਕਿ ਇਸ ਸੰਮਤ ਦੇ ਪੱਖ ਵਿਚ ਕੋਈ ਵੀ ਠੋਸ ਗਵਾਹੀ ਜਾਂ ਦਲੀਲ ਪ੍ਰਾਪਤ ਨਹੀਂ ਹੈ। ਆਮ ਤੌਰ 'ਤੇ ਖਾਲਸੇ ਦੀ ਸਾਜਨਾ ਦੇ ਸਾਲ 1699 ਅਤੇ 1695 ਈ. ਲਿਖੇ ਗਏ ਹਨ। ਇਹਨਾਂ ਦੋਹਾਂ ਦੇ ਹੱਕ ਵਿਚ ਕਈ ਦਲੀਲਾਂ ਉਪਲਬਧ ਹਨ ਪਰੰਤੂ ਸੰਨ 1699 ਈ. ਖਾਲਸੇ ਦੀ ਰਚਨਾ ਦਾ ਸਾਲ ਬਹੁਤੇ ਇਤਿਹਾਸਕਾਰਾਂ ਅਤੇ ਲੇਖਕਾਂ ਨੇ ਅਜੋਕੀ ਖੋਜ ਦੇ ਆਧਾਰ ਉੱਤੇ ਸਵੀਕਾਰ ਕੀਤਾ ਹੈ।

ਕੋਇਰ ਸਿੰਘ ਗੁਰੂ ਗੋਬਿੰਦ ਸਿੰਘ ਦੇ ਜੋਤੀ ਜੋਤ ਸਮਾਉਣ ਦਾ ਸੰਮਤ 1766 ਬਿ: ਭਾਵ 1709 ਈ. ਪ੍ਰਗਟ ਕਰਦਾ ਹੈ। ਬਹੁ ਗਿਣਤੀ ਵਿਚ ਵਿਦਵਾਨ ਇਸ ਗੱਲ ਨਾਲ ਸਹਿਮਤ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਦਾ ਦੇਹਾਂਤ ਸੰਮਤ 1765 ਈ. (ਅਰਥਾਤ 1708 ਈ.) ਵਿਚ ਹੋਇਆ। ਫ਼ਾਰਸੀ ਭਾਸ਼ਾ ਵਿਚੋਂ ਉਪਲਬਧ ਕਈ ਸਰੋਤ ਇਸ ਤੱਥ ਦੀ ਪ੍ਰੋੜ੍ਹਤਾ ਕਰਦੇ ਹਨ। ਬਹਾਦਰ ਸ਼ਾਹ ਬਾਦਸ਼ਾਹ ਨਾਲ ਗੁਰੂ ਗੋਬਿੰਦ ਸਿੰਘ ਦਾ ਦੱਖਣ ਦਾ ਸਫ਼ਰ[24] ਉਹਨਾਂ ਦੇ ਅਕਾਲ ਚਲਾਣੇ ਦੇ ਸੰਨ ਨੂੰ ਵਧੇਰੇ ਸਪੱਸ਼ਟਤਾ ਦਿੰਦਾ ਹੈ ਕਿਉਂਕਿ ਬਹਾਦਰ ਸ਼ਾਹ ਨਾਲ ਸਬੰਧਤ ਸੰਨਾਂ ਦੇ ਵੇਰਵੇ ਕਿਸੇ ਹੱਦ ਤਕ ਉਪਲਬਧ ਹਨ। ਇਸ ਲਈ ਗੁਰੂ ਸਾਹਿਬ ਦੇ ਜੋਤੀ ਜੋਤ ਸਮਾਉਣ ਦੇ ਸੰਨ 1708 ਈ. ਨੂੰ ਪ੍ਰਮਾਣਿਕ ਮੰਨਣਾ ਠੀਕ ਹੋਵੇਗਾ। ਖੋਜੀ ਵਿਦਵਾਨ ਇਸ ਸੰਮਤ ਨਾਲ ਵਧੇਰੇ ਗਿਣਤੀ ਵਿਚ ਸਹਿਮਤ ਹਨ।

ਕੋਇਰ ਸਿੰਘ ਦੁਆਰਾ ਭੰਗਾਣੀ ਅਤੇ ਨਦੌਣ ਦੀਆਂ ਲੜਾਈਆਂ ਦੀਆਂ ਮਿਤੀਆਂ ਵੀ ਇਤਿਹਾਸਕ ਘਟਨਾਵਾਂ ਦੇ ਸੰਦਰਭ ਵਿਚ ਠੀਕ ਨਹੀਂ ਹਨ ਪਰੰਤੂ ਇਸ ਵਿਚ ਕੋਈ ਸ਼ੱਕ ਨਹੀਂ ਕਿ ਉਸ ਦੁਆਰਾ ਦਿੱਤੇ ਗਏ ਵੇਰਵੇ ਪ੍ਰਮਾਣਿਕ ਅਤੇ ਵੱਡਮੁੱਲੇ ਹਨ। ਕੋਇਰ ਸਿੰਘ ਦੁਆਰਾ ਗੁਰੂ ਗੋਬਿੰਦ ਸਿੰਘ ਦੀਆਂ ਮੁਗ਼ਲਾਂ ਨਾਲ ਲੜੀਆਂ ਗਈਆਂ ਲੜਾਈਆਂ ਸਬੰਧੀ ਵੇਰਵੇ ਜਿਵੇਂ ਲੜਾਈਆਂ ਵਿਚ ਭਾਗ ਲੈਣ ਵਾਲੇ ਫ਼ੌਜੀਆਂ ਦੀ ਗਿਣਤੀ ਕਈ ਵਾਰ ਅੰਦਾਜ਼ੇ ਤੋਂ ਬਾਹਰ ਗਿਣੀ ਗਈ ਹੈ। ਕੋਇਰ ਸਿੰਘ ਇਸ ਗਿਣਤੀ ਨੂੰ ਲੱਖਾਂ ਤਕ ਪਹੁੰਚਾਉਂਦਾ ਹੈ ਜੋ ਅਤਿਕੱਥਨੀ ਪ੍ਰਤੀਤ ਹੁੰਦੀ ਹੈ ਅਤੇ ਉਸ ਦੀ ਰਚਨਾ ਦੇ ਮਹੱਤਵ ਨੂੰ ਘਟਾਉਂਦੀ ਹੈ।

ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹੀਦੀ ਅਜੋਕੀ ਖੋਜ ਸੰਨ 1675 ਵਿਚ ਸਵੀਕਾਰ ਕਰਦੀ ਹੈ। ਉਹਨਾਂ ਨੂੰ ਔਰੰਗਜ਼ੇਬ ਬਾਦਸ਼ਾਹ ਦੇ ਹੁਕਮ ਅਨੁਸਾਰ ਚਾਂਦਨੀ ਚੌਂਕ ਵਿਚ ਸ਼ਹੀਦ ਕਰ ਦਿੱਤਾ ਗਿਆ ਜਦੋਂ ਕਿ ਬਾਦਸ਼ਾਹ ਕੁਝ ਵਿਦਵਾਨਾਂ ਅਨੁਸਾਰ ਦਿੱਲੀ ਵਿਚ ਨਹੀਂ ਸੀ। ਕੋਇਰ ਸਿੰਘ ਦੀ ਲਿਖਤ ਦਿੱਲੀ ਵਿਖੇ ਬਿਨਾ ਕਿਸੇ ਠੋਸ ਗਵਾਹੀ ਦੇ ਗੁਰੂ ਤੇਗ ਬਹਾਦਰ ਅਤੇ ਔਰੰਗਜ਼ੇਬ ਬਾਦਸ਼ਾਹ ਦੀ ਗੋਸ਼ਟੀ ਦਾ ਵਿਸਥਾਰ ਦਿੰਦੀ ਹੈ। ਅਜਿਹੇ ਤੱਥਾਂ ਨੂੰ ਬਾਦਸ਼ਾਹਨਾਮਾ ਆਦਿ ਸਮਕਾਲੀ ਸਰੋਤਾਂ ਨਾਲ ਮਿਲਾ ਕੇ ਅਧਿਐਨ ਕਰਨ ਦੀ ਲੋੜ ਹੈ।

ਅਸੀਂ ਇੱਥੇ ਇਹ ਦਲੀਲ ਦੇ ਸਕਦੇ ਹਾਂ ਕਿ ਬਾਦਸ਼ਾਹ ਬਹਾਦਰ ਸ਼ਾਹ ਸਬੰਧੀ ਮੁਹਿੰਮਾਂ ਨੂੰ ਦ੍ਰਿਸ਼ਟੀਮਾਨ ਕਰਨ ਹਿੱਤ ਉਪਲਬਧ ਸਰੋਤ ਸਹਾਈ ਹੋ ਜਾਂਦੇ ਹਨ। ਇਸ ਲਈ ਗੁਰੂ ਗੋਬਿੰਦ ਸਿੰਘ ਦਾ ਬਹਾਦਰ ਸ਼ਾਹ ਨਾਲ ਬੀਤਣ ਦਾ ਸਮਾਂ ਸਪੱਸ਼ਟ ਰੂਪ ਵਿਚ ਪ੍ਰਮਾਣਿਕਤਾ ਦਾ ਲਿਖਾਇਕ ਹੋ ਸਕਦਾ ਹੈ।

ਕੋਇਰ ਸਿੰਘ ਕਈ ਥਾਂ ਗੁਰੂ ਗੋਬਿੰਦ ਸਿੰਘ ਨੂੰ ਸੁਤੰਤਰਤਾ ਸੰਗਰਾਮ ਦੇ ਮੋਢੀ ਦੇ ਰੂਪ ਵਿਚ ਪੇਸ਼ ਕਰਦਾ ਹੈ ਅਤੇ ਉਹਨਾਂ ਦੀ ਅਧਿਆਤਮਕ ਸ਼ਕਤੀ ਨੂੰ ਦਰਸਾਉਣ ਵੱਲ ਉਚੇਚਾ ਧਿਆਨ ਨਹੀਂ ਦਿੰਦਾ। ਇਸ ਦੇ ਕਾਰਨ ਸਪੱਸ਼ਟ ਰੂਪ ਵਿਚ ਨਜ਼ਰ ਆਉਂਦੇ ਹਨ। ਉਹ ਸਮਾਂ ਸਿੱਖ-ਮੁਗ਼ਲ ਸੰਘਰਸ਼ ਦਾ ਸਮਾਂ ਸੀ ਜਿਸ ਲਈ ਕੋਇਰ ਸਿੰਘ ਨੇ ਗੁਰੂ ਸਾਹਿਬ ਨੂੰ ਸੁਤੰਤਰਤਾ ਸੰਗਰਾਮ ਦੇ ਨੇਤਾ ਦੇ ਰੂਪ ਵਿਚ ਪੇਸ਼ ਕਰਨ ਦੇ ਯਤਨ ਕੀਤੇ ਹਨ। ਕੋਇਰ ਸਿੰਘ ਮਾਝੇ ਦੇ ਸਿੱਖਾਂ ਨੂੰ ਧਰਮ ਵਿਚ ਦ੍ਰਿੜ੍ਹਤਾ ਦੇ ਲਾਇਕ ਮੰਨਦਾ ਹੈ ਅਤੇ 'ਜਗ ਰਾਜਾ' ਦੇ ਸ਼ਬਦਾਂ ਦੀ ਵਰਤੋਂ ਕਰਦਾ ਹੈ ਉਹ ਮਾਲਵੇ ਦੇ ਲੋਕਾਂ ਲਈ 'ਮਾਲਵ ਬਾਵਰਕ ਕੋ ਹੈ ਸਾਜਾ' ਦੇ ਸ਼ਬਦਾਂ ਦੀ ਵਰਤੋਂ ਕਰਦਾ ਹੈ।

ਨਿਰਸੰਦੇ ਹੀ ਕੋਇਰ ਸਿੰਘ ਦੀ ਰਚਨਾ ਗੁਰੂ ਗੋਬਿੰਦ ਸਿੰਘ ਦੇ ਜੀਵਨ ਆਦੇਸ਼ਾਂ ਅਤੇ ਪ੍ਰਾਪਤੀਆਂ ਨੂੰ ਪੇਸ਼ ਕਰਨ ਵਾਲੀ ਇਕ ਨਵਕੇਲੀ ਹੀ ਰਚਨਾ ਹੈ ਜਿਸ ਨੂੰ ਗੁਰੂ ਸਾਹਿਬ ਦੇ ਜੀਵਨ ਦੇ ਕਈ ਪੱਖਾਂ ਦੇ ਇਤਿਹਾਸਕ ਮੁਲਾਂਕਣ ਲਈ ਨਜ਼ਰੋਂ ਉਹਲੇ ਨਹੀਂ ਕੀਤਾ ਜਾ ਸਕਦਾ ਅਤੇ ਇਸ ਦਾ ਇਤਿਹਾਸਕ ਵਿਸ਼ਲੇਸ਼ਨ ਜ਼ਰੂਰੀ ਹੈ।

## ਪੈਰ ਟਿੱਪਣੀਆਂ

1. ਕੋਇਰ ਸਿੰਘ, *ਗੁਰਬਿਲਾਸ ਪਾਤਸ਼ਾਹੀ 10*, ਪਟਿਆਲਾ, 1999, ਪੰਨਾ 127.
2. ਗੁਰੂ ਸਾਹਿਬ ਦੁਵਾਰਾ ਬਕਰੇ ਝਟਕਾਉਣ ਦੀ ਪਰੰਪਰਾ ਨੂੰ ਲਿਖਤੀ ਰੂਪ ਦਿੱਤਾ ਗਿਆ ਹੈ: 'ਝਟਕਾ ਕਰਜ ਮਾਜਾ ਸੁਤ ਜਾਈ। ਰੁਧਿਰ ਪ੍ਰਵਾਹ ਚਲਯੋ ਤਬ ਧਾਈ।'
3. *ਉਕਤ*, ਪੰਨਾ 128.
4. *ਉਕਤ*, ਪੰਨੇ 129-130.
5. *ਉਕਤ*, ਪੰਨਾ 129-131.
6. ਗਿਆਨੀ ਠਾਕੁਰ ਸਿੰਘ, *ਗੁਰਦੁਆਰੇ ਦਰਸ਼ਨ*, ਅੰਮ੍ਰਿਤਸਰ 1923, ਪੰਨਾ 69.
7. ਸੈਨਾਪਤਿ, *ਸ੍ਰੀ ਗੁਰੂ ਸ਼ੋਭਾ*, ਪਟਿਆਲਾ, 1967 (ਸੰਪਾ. ਗੰਡਾ ਸਿੰਘ), ਪੰਨੇ 52 (ਭੂਮਿਕਾ) ਤੇ 79.
8. ਕੋਇਰ ਸਿੰਘ, *ਉਕਤ*, ਪੰਨਾ 196.
9. ਕੋਇਰ ਸਿੰਘ, ਉਕਤ, ਪੰਨਾ 205; ਸੁਖਾ ਸਿੰਘ *ਗੁਰਬਿਲਾਸ ਦਸਵੀਂ ਪਾਤਸ਼ਾਹੀ* ਪਟਿਆਲਾ, ਪੰਨਾ 337 (ਸੰਪਾ. ਗੁਰਸ਼ਰਨ ਕੌਰ ਜੱਗੀ), ਗਿਆਨੀ ਗਿਆਨ ਸਿੰਘ, *ਤਵਾਰੀਖ ਗੁਰੂ ਖਾਲਸਾ* (ਭਾਗ ਦੂਜਾ), ਪਟਿਆਲਾ 1971 (ਰੀਪ੍ਰਿੰਟ), ਪੰਨਾ 286.
10. ਗਿਆਨੀ ਗਿਆਨ ਸਿੰਘ, *ਉਕਤ*
11. ਕੋਇਰ ਸਿੰਘ, *ਉਕਤ*, ਪੰਨਾ 217.
12. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਪੰਨਾ 306.
13. ਕੋਇਰ ਸਿੰਘ, *ਉਕਤ*, ਪੰਨਾ 217.
14. ਕੋਇਰ ਸਿੰਘ, *ਉਕਤ*, ਪੰਨਾ 312.

15. ਕੋਇਰ ਸਿੰਘ, ਉਕਤ, ਪੰਨਾ 228; ਹੋਰ ਵੇਖੋ ਭੱਟ ਵਹੀ ਤਲੌਂਡਾ, ਪਰਗਨਾ ਜੀਂਦ, ਪੰਨਾ 61; ਸੁੱਖਾ ਸਿੰਘ, ਉਕਤ ਪੰਨਾ 477; ਗਿਆਨੀ ਗਿਆਨ ਸਿੰਘ, *ਪੰਥ ਪ੍ਰਕਾਸ਼*, ਪੰਨਾ 312.
16. ਵੇਖੋ, ਕੋਇਰ ਸਿੰਘ, ਉਕਤ, ਪੰਨਾ 225.
17. ਕੋਇਰ ਸਿੰਘ, ਉਕਤ, ਪੰਨਾ 225; ਸੁੱਖਾ ਸਿੰਘ, ਉਕਤ, ਪੰਨਾ 477.
18. ਕੋਇਰ ਸਿੰਘ, ਉਕਤ, ਪੰਨਾ 224.
19. ਕੋਇਰ ਸਿੰਘ, ਉਕਤ, ਪੰਨਾ 226.
20. ਉਕਤ, ਪੰਨਾ 137.
21. ਉਕਤ, ਪੰਨਾ 237; ਹੋਰ ਵੇਖੋ, ਸੁੱਖਾ ਸਿੰਘ, ਉਕਤ, ਪੰਨਾ 479, ਗਿਆਨੀ ਗਿਆਨ ਸਿੰਘ, *ਪੰਥ ਪ੍ਰਕਾਸ਼*, ਪੰਨਾ 312.
22. ਸੈਨਾਪਤਿ, ਉਕਤ, ਪੰਨਾ 97.
23. ਕੋਇਰ ਸਿੰਘ, ਉਕਤ, ਪੰਨਾ 130। ਖਾਲਸੇ ਦੀ ਮੁਖ ਰਹਿਤ ਸਬੰਧੀ ਸੈਨਾਪਤਿ ਵਿਲੱਖਣ ਨੁਕਤੇ ਪੇਸ਼ ਕਰਦਾ ਹੈ :

*ਹੁੱਕਾ ਤਿਆਗੈ ਹਰਿ ਗੁਣ ਗਾਵੈ।*
...
*ਭੱਦਰ ਤਿਆਗ ਕਰੋ ਰੇ ਭਾਈ।*
*ਮਾਤਾ ਪਿਤਾ ਮਰੇ ਜੋ ਕੋਈ।*
*ਤਉ ਭੀ ਕਰਤ ਨਾ ਭੱਦਰ ਹੋਈ।*
...
*ਤਾਹ ਸਮੇਂ ਗੁਰ ਬੈਨ ਸੁਨਾਯੋ।*
*ਖਾਲਸ ਆਪਨੋ ਰੂਪ ਬਤਾਯੋ।*
*ਖਾਲਸ ਹੀ ਸੋ ਹੈ ਮਮ ਕਾਮਾ।*
*ਬਖਸ਼ ਕੀਉ ਖਾਲਸ ਕੋ ਜਾਮਾ।*

ਸੈਨਾਪਤਿ, ਉਪਰੋਕਤ, ਪੰਨੇ 44, 128.

24. ਗੁਰੂ ਗੋਬਿੰਦ ਸਿੰਘ ਦੇ ਬਹਾਦਰਸ਼ਾਹ ਨਾਲ ਸਬੰਧਾਂ ਦੇ ਇਤਿਹਾਸਕ ਵਿਸ਼ਲੇਸ਼ਨ ਲਈ ਵੇਖੋ, ਜੇ. ਐਸ. ਗਰੇਵਾਲ, 'ਬਹਾਦਰ ਸ਼ਾਹ ਐਂਡ ਗੁਰੂ ਗੋਬਿੰਦ ਸਿੰਘ', ਫਰਾਮ ਗੁਰੂ ਨਾਨਕ ਟੂ ਮਹਾਰਾਜਾ ਰਣਜੀਤ ਸਿੰਘ-*ਐਸੇਜ਼ ਇਨ ਸਿੱਖ ਹਿਸਟਰੀ*, ਅੰਮ੍ਰਿਤਸਰ, 1972, ਪੰਨੇ 67-71.

# ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ

## ਲੇਖਕ ਸਬੰਧੀ

*ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ* ਕਿਰਤ ਕੇਸਰ ਸਿੰਘ ਛਿੱਬਰ ਸਿੱਖ ਗੁਰੂ ਸਾਹਿਬਾਨ ਸਬੰਧੀ ਇਕ ਅਮੋਲਕ ਰਚਨਾ ਹੈ। ਇਹ ਰਚਨਾ 'ਕੁਰਸੀਨਾਮਾ' ਦੇ ਨਾਂ ਨਾਲ ਵੀ ਜਾਣੀ ਜਾਂਦੀ ਹੈ ਜੋ ਫ਼ਾਰਸੀ ਭਾਸ਼ਾ ਦਾ ਸ਼ਬਦ ਹੈ ਅਤੇ ਜਿਸ ਦਾ ਨਾਂ ਸਜਰਾ ਜਾਂ ਬੰਸ-ਬ੍ਰਿਛ ਹੈ।[1]

ਕੇਸਰ ਸਿੰਘ ਛਿੱਬਰ ਬ੍ਰਾਹਮਣ ਗੋਤ ਦਾ ਜੰਮੂ ਵਾਸੀ ਸੀ ਜੋ ਕਿ ਗੁਰੂ ਗੋਬਿੰਦ ਸਿੰਘ ਦੇ ਖਜ਼ਾਨਚੀ ਧਰਮ ਚੰਦ ਦਾ ਪੋਤਾ ਸੀ। ਲੇਖਕ ਨੇ ਆਪਣੀ ਪੋਥੀ ਵਿਚ ਕਈ ਥਾਂ ਆਪਣੇ ਆਪ ਲਈ 'ਦਿਜ' ਸ਼ਬਦ ਦੀ ਵਰਤੋਂ ਕੀਤੀ ਹੈ ਜਿਸ ਤੋਂ ਭਾਵ ਬ੍ਰਾਹਮਣ ਹੈ। *ਬੰਸਾਵਲੀਨਾਮਾ* ਤੋਂ ਲੇਖਕ ਦੇ ਜੀਵਨ ਸਬੰਧੀ ਵਿਸਥਾਰ ਨਹੀਂ ਮਿਲਦਾ। ਇਕ ਥਾਂ ਉਤੇ ਉਸ ਨੇ ਆਪਣੇ ਆਪ ਨੂੰ 'ਧਰਮ ਚੰਦ ਦਾ ਨਾਤੀ' ਵੀ ਦਰਸਾਇਆ ਹੈ। ਇਕ ਵਿਚਾਰ ਅਧੀਨ ਉਸ ਨੂੰ ਧਰਮ ਚੰਦ ਦਾ ਦੋਹਤਾ ਵੀ ਮੰਨਿਆ ਗਿਆ ਹੈ।[2] ਧਰਮ ਚੰਦ ਦੁਰਘਾਮੱਲ ਛਿੱਬਰ ਦਾ ਬੇਟਾ ਸੀ। ਇਹ ਉਹ ਦੁਰਘਾਮੱਲ ਛਿੱਬਰ ਸੀ ਜੋ ਗੁਰੂ ਹਰਿਕ੍ਰਿਸ਼ਨ ਦੇ ਆਖ਼ਰੀ ਸ਼ਬਦ 'ਬਾਬਾ ਬਕਾਲਾ' ਦੇ ਫਲਸਰੂਪ ਸੰਗਤ ਵਿਚ ਆਈ ਬੇਚੈਨੀ ਦੇ ਕਾਰਣ ਬਾਬਾ ਬਕਾਲਾ ਆਇਆ ਸੀ ਅਤੇ ਜਿਸ ਨੇ ਗੁਰੂ ਤੇਗ ਬਹਾਦਰ ਦੀ ਸ਼ਨਾਖਤ ਵਿਚ ਵੱਡਾ ਯੋਗਦਾਨ ਪਾਇਆ ਸੀ। ਇਹ ਤੱਥ ਕੇਸਰ ਸਿੰਘ ਛਿੱਬਰ ਨੇ ਆਪਣੀ ਰਚਨਾ *ਬੰਸਾਵਲੀਨਾਮਾ* ਵਿਚ ਅੰਕਿਤ ਕੀਤੇ ਹਨ। ਗੁਰੂ ਤੇਗ ਬਹਾਦਰ ਸਾਹਿਬ ਨੇ ਦੁਰਘਾਮੱਲ ਨੂੰ ਆਪਣਾ ਦੀਵਾਨ ਨਿਯੁਕਤ ਕੀਤਾ। ਦੁਰਘਾਮੱਲ ਬਿਰਧ ਹੋ ਚੁੱਕਾ ਸੀ ਅਤੇ ਉਸ ਸਮੇਂ ਉਸ ਦਾ ਪੁੱਤਰ ਧਰਮ ਚੰਦ ਛੋਟੀ ਉਮਰ ਦਾ ਸੀ। ਫਲਸਰੂਪ ਦੁਰਘਾਮੱਲ ਨੇ ਆਪਣੇ ਭਤੀਜੇ ਸਤੀ ਦਾਸ ਅਤੇ ਮਤੀ ਦਾਸ ਨੂੰ ਗੁਰੂ ਘਰ ਦੀ ਸੇਵਾ ਲਈ ਪੇਸ਼ ਕੀਤਾ।[3]

ਧਰਮ ਚੰਦ ਨੂੰ ਸਮਾਂ ਬੀਤਣ ਉਪਰੰਤ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਤੋਸ਼ੇਖਾਨੇ ਦਾ ਕੰਮ ਸੌਂਪ ਦਿੱਤਾ। ਇਸ ਦੇ ਦੂਜੇ ਭਾਈ ਸਾਹਿਬ ਚੰਦ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਦਰਬਾਰ ਦਾ ਦੀਵਾਨ ਥਾਪਿਆ। ਕੇਸਰ ਸਿੰਘ ਨੇ ਆਪਣੇ ਆਪ ਨੂੰ ਇਸੇ 'ਧਰਮ ਚੰਦ ਦਾ ਨਾਤੀ' ਦੱਸਿਆ ਹੈ।[4] ਕਈ ਲੇਖਕ ਗੁਰਬਖ਼ਸ਼ ਸਿੰਘ ਨੂੰ ਕੇਸਰ ਸਿੰਘ ਛਿੱਬਰ ਦਾ ਪਿਤਾ ਲਿਖਦੇ ਹਨ। ਇਹ ਉਹ ਗੁਰਬਖ਼ਸ਼ ਸਿੰਘ ਸੀ ਜੋ ਗੁਰੂ ਗੋਬਿੰਦ

ਸਿੰਘ ਜੀ ਦੇ ਮਾਮਾ ਕਿਰਪਾਲ ਨਾਲ ਦਰੋਗੇ ਵਜੋਂ ਅੰਮ੍ਰਿਤਸਰ ਆਇਆਂ ਸੀ, ਜਦੋਂ ਅੰਮ੍ਰਿਤਸਰ ਨੂੰ ਮਾਤਾ ਸਾਹਿਬ ਦੇਈ ਜੀ ਨੇ ਦਿੱਲੀ ਦੀ ਥਾਂ ਸਿੱਖੀ ਪ੍ਰਚਾਰ ਦਾ ਕੇਂਦਰ ਬਣਾਇਆ ਸੀ।[5]

ਕਈ ਲੇਖਕਾਂ ਦਾ ਅਲੋਚਨਾਤਮਕ ਨਿਰਣੇ ਉਪਰੰਤ ਇਹ ਵਿਚਾਰ ਹੈ ਕਿ ਕੇਸਰ ਸਿੰਘ ਛਿੱਬਰ ਦਾ ਜਨਮ 1756 ਬਿਕਰੀ (1699 ਈ.) ਵਿਚ ਹੋਇਆ।[6] ਇਹ ਤੱਥ ਸੱਚਾਈ ਦੇ ਨੇੜੇ ਅਨੁਭਵ ਹੁੰਦਾ ਹੈ ਕਿਉਂਕਿ ਉਸ ਨੇ ਆਪਣੇ ਜਨਮ ਸਬੰਧੀ ਕੋਈ ਠੋਸ ਵੇਰਵੇ ਤਾਂ ਦਿੱਤੇ ਨਹੀਂ ਹਨ ਪਰੰਤੂ ਇਹ ਸਪੱਸ਼ਟ ਗੱਲ ਹੈ ਕਿ ਉਸ ਦੀ ਰਚਨਾ ਦੀ ਅੰਦਰਲੀ ਗਵਾਹੀ ਉਸ ਦੇ ਨਿੱਜੀ ਜੀਵਨ ਸਬੰਧੀ ਅਵੱਸ਼ ਹੀ ਸਹਾਈ ਹੁੰਦੀ ਹੈ। ਉਸ ਨੇ ਲਿਖਿਆ ਹੈ ਕਿ ਉਸ ਨੇ ਹੱਥਲੀ ਰਚਨਾ ਦੀ ਸੋਧ ਵਿਚ 70 ਸਾਲ ਬਿਤਾਏ। ਉਸ ਦੇ ਜਨਮ ਨੂੰ 1699 ਈ. ਵਿਚ ਗਿਣਦੇ ਹੋਏ ਅਸੀਂ ਇਸ ਸਿੱਟੇ ਉੱਤੇ ਪੁੱਜਦੇ ਹਾਂ ਕਿ 70 ਸਾਲ ਉਪਰੰਤ ਭਾਵ 1769 ਈ. ਨੂੰ ਉਸ ਦੀ ਰਚਨਾ ਸਮਾਪਿਤ ਹੋਈ। ਵਿਦਵਾਨ ਬਹੁਤ ਗਿਣਤੀ ਵਿਚ *ਬੰਸਾਵਲੀਨਾਮਾ* ਦੀ ਰਚਨਾ ਦਾ ਸਾਲ ਇਹ ਹੀ ਮੰਨਦੇ ਹਨ। ਇਹ ਸੰਮਤ ਸਪੱਸ਼ਟ ਰੂਪ ਵਿਚ ਅੰਦਰਲੀ ਗਵਾਹੀ ਉੱਤੇ ਅਧਾਰਤ ਹੈ।[7]

ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਉਪਰੰਤ ਕੇਸਰ ਸਿੰਘ ਛਿੱਬਰ ਦਾ ਸਬੰਧ ਗੁਰੂ ਘਰ ਦੇ ਵਿਅਕਤੀਆਂ ਨਾਲ ਨਿਰੰਤਰ ਜਾਰੀ ਰਿਹਾ ਜਿਹਨਾਂ ਵਿਚ ਮਾਮਾ ਕ੍ਰਿਪਾਲ, ਭਾਈ ਮਨੀ ਸਿੰਘ ਆਦਿ ਸ਼ਾਮਲ ਹਨ। ਕੇਸਰ ਸਿੰਘ ਛਿੱਬਰ ਨੇ ਦਿੱਲੀ ਅਤੇ ਹਰਿਮੰਦਰ ਸਾਹਿਬ ਅੰਮ੍ਰਿਤਸਰ ਵਿਖੇ ਆਪਣੇ ਜੀਵਨ ਦਾ ਬਹੁਤ ਸਾਰਾ ਸਮਾਂ ਬਤੀਤ ਕੀਤਾ।

### ਰਚਨਾ ਸਬੰਧੀ

*ਬੰਸਾਵਲੀਨਾਮਾ* ਵਿਚ ਘਟਨਾਵਾਂ ਦੇ ਵਰਣਨ ਦੇ ਨਾਲ ਨਾਲ ਸੰਮਤਾਂ ਦੀ ਭਰਮਾਰ ਵੇਖਣ ਵਿਚ ਆਉਂਦੀ ਹੈ ਜੋ ਇਸ ਗੱਲ ਦੀ ਸੂਚਿਕ ਹੈ ਕਿ ਲੇਖਕ ਨੇ ਕਈ ਸੋਮਿਆਂ ਤੋਂ ਆਪਣੀ ਰਚਨਾ ਲਈ ਸਮੱਗਰੀ ਇਕੱਤਰ ਕੀਤੀ ਹੋਵੇਗੀ। ਉਸ ਦੇ ਆਪਣੇ ਕੱਥਨ ਅਨੁਸਾਰ ਉਸ ਨੇ ਗੁਰੂ ਗੋਬਿੰਦ ਸਿੰਘ ਸਬੰਧੀ ਇਕ ਵਹੀ ਤੋਂ ਕਾਫੀ ਸਹਾਇਤਾ ਲਈ ਸੀ ਜੋ ਬਾਅਦ ਵਿਚ ਅਲੋਪ ਹੋ ਗਈ ਸੀ। ਉਸ ਨੇ ਗੁਰੂ ਨਾਨਕ ਦੇਵ ਸਬੰਧੀ ਭਾਈ ਬਾਲੇ ਵਾਲੀ ਜਨਮ ਸਾਖੀ ਨੂੰ ਅਧਾਰ ਬਣਾਇਆ ਪ੍ਰਤੀਤ ਹੁੰਦਾ ਹੈ ਅਤੇ *ਗਿਆਨ ਰਤਨਾਵਲੀ* ਤੇ ਪੁਰਾਤਨ ਗ੍ਰੰਥਾਂ ਨੂੰ ਵੀ ਵਿਚਾਰਿਆ ਗਿਆ ਹੈ। ਇਸ ਰਚਨਾ ਵਿਚ *ਗੁਰੂ ਗ੍ਰੰਥ ਸਾਹਿਬ*, *ਦਸਮ ਗ੍ਰੰਥ*, *ਵਾਰਾਂ ਭਾਈ ਗੁਰਦਾਸ*, ਰਮਾਇਣ ਅਤੇ ਮਹਾਂਭਾਰਤ ਦੀ ਵਰਤੋਂ ਦੇ ਸੰਕੇਤ ਮਿਲਦੇ ਹਨ। ਕਈ ਥਾਂ ਕਲਪਿਤ ਸਾਖੀਆਂ ਵੀ ਅੰਕਿਤ ਕੀਤੀਆਂ ਗਈਆਂ ਹਨ ਪਰੰਤੂ *ਬੰਸਾਵਲੀਨਾਮਾ* ਸਮੁੱਚੇ ਰੂਪ ਵਿਚ ਸਿੱਖ ਗੁਰੂ ਸਾਹਿਬਾਨ ਦੇ ਜੀਵਨ ਅਤੇ ਪ੍ਰਾਪਤੀਆਂ ਨੂੰ ਦਰਸਾਉਣ ਹਿੱਤ ਇਕ ਵੱਡਮੁੱਲਾ ਸਰੋਤ ਹੈ।

ਸਿੱਖ ਇਤਿਹਾਸ ਦੇ ਮਹੱਤਵਪੂਰਨ ਥੀਮਜ਼ ਦਰਸਾਉਣ ਕਾਰਣ ਇਹ ਗ੍ਰੰਥ ਵਿਲੱਖਣਤਾ ਦਾ ਪ੍ਰਤੀਕ ਹੈ। ਜੋਤੀ ਜੋਤ ਸਮਾਉਣ ਸਮੇਂ *ਗੁਰੂ ਗ੍ਰੰਥ ਸਾਹਿਬ* ਨੂੰ ਗੁਰਿਆਈ ਦੇਣ ਸਬੰਧੀ ਸਪੱਸ਼ਟਤਾ ਦਾ ਲਿਖਾਇਕ ਹੈ :

ਅਗੇ ਗੁਰਿਆਈ ਦਾ ਟਿਕਾ ਗ੍ਰੰਥ ਸਾਹਿਬ ਨੂੰ ਦੇ ਗਏ
...
ਦਸਵਾਂ ਪਾਤਸ਼ਾਹ ਗਦੀ ਗੁਰਆਈ ਦੀ
ਗ੍ਰੰਥ ਸਾਹਿਬ ਨੂੰ ਦੇ ਹੈ ਗਿਆ
ਅੱਜ ਪ੍ਰਤੱਖ ਗੁਰੂ ਅਸਾਡਾ ਗ੍ਰੰਥ ਸਾਹਿਬ ਹੈ
ਸੋਈ ਗਇਆ ਜੋ ਗੰਥੋ ਗਇਆ।[8]

ਕੇਸਰ ਸਿੰਘ ਛਿੱਬਰ ਇਸ ਗੱਲ ਦਾ ਸੂਚਿਕ ਹੈ ਕਿ ਗੁਰੂ ਗੋਬਿੰਦ ਸਿੰਘ ਨੇ *ਗੁਰੂ ਗ੍ਰੰਥ ਸਾਹਿਬ* ਨੂੰ ਅੰਤਿਮ ਰੂਪ ਦਿੱਤਾ ਜਦੋਂ ਸੰਮਤ 1753 (ਸੰਨ 1696 ਈ.) ਵਿਚ ਧੀਰ ਮੱਲ ਪਾਸੋਂ ਗ੍ਰੰਥ ਸਾਹਿਬ ਪ੍ਰਾਪਤ ਨਾ ਹੋਣ ਦੀ ਸਥਿਤੀ ਵਿਚ ਗੁਰੂ ਗ੍ਰੰਥ ਸਾਹਿਬ ਦਾ ਉਤਾਰਾ ਮੰਗਵਾ ਕੇ ਬੀੜ ਤਿਆਰ ਕਰਵਾਈ।[9] ਕੇਸਰ ਸਿੰਘ ਛਿੱਬਰ ਦਾ ਇਹ ਵਰਣਨ ਦਮਦਮਾ ਸਾਹਿਬ ਵਿਖੇ ਲਿਖਵਾਈ ਗਈ ਬੀੜ ਦੀ ਰੌਸ਼ਨੀ ਵਿਚ ਅਨੁਕੂਲ ਪ੍ਰਤੀਤ ਨਹੀਂ ਹੁੰਦਾ। *ਬੰਸਾਵਲੀਨਾਮਾ* ਦੀ ਵਿਸ਼ੇਸ਼ਤਾ ਇਹ ਹੈ ਕਿ ਇਸ ਵਿਚ ਦਸ ਗੁਰੂ ਸਾਹਿਬਾਨ ਦੇ ਜਨਮ, ਵਿਆਹ, ਸੰਤਾਨ ਦੀਆਂ ਸ਼ਾਦੀਆਂ ਅਤੇ ਯੁੱਧ, ਕਾਰਨਾਮੇ ਅਤੇ ਅੰਤ ਦਾ ਵਰਣਨ ਵਿਸਥਾਰ ਨਾਲ ਉਪਲਬਧ ਹੈ ਜੋ ਕਈ ਪੱਖਾਂ ਤੋਂ ਵਿਲੱਖਣ ਹੈ। ਲੇਖਕ ਨੇ ਆਪਣੀ ਰਚਨਾ ਵਿਚ ਸਮਕਾਲੀ ਸਿੱਖਾਂ ਦੀ ਸਥਿਤੀ ਦੀ ਵਿਆਖਿਆ ਕੀਤੀ ਹੈ ਜੋ ਉਹਨਾਂ ਉੱਤੇ ਢਾਏ ਗਏ ਜ਼ੁਲਮਾਂ ਦੀ ਪ੍ਰਤੀਕ ਹੈ।[10]

ਸਮੁੱਚੀ ਪੁਸਤਕ ਨੂੰ 14 ਅਧਿਆਇਆਂ ਵਿਚ ਵੰਡਿਆ ਗਿਆ ਹੈ। ਦਸਾਂ ਗੁਰੂਆਂ ਦੇ ਵਰਣਨ ਉਪਰੰਤ ਬੰਦਾ ਬਹਾਦਰ ਅਤੇ ਮਾਤਾ ਸਾਹਿਬ ਦੇਵੀ ਸਬੰਧੀ ਵੀ ਪ੍ਰਸੰਗ ਅੰਕਿਤ ਕੀਤੇ ਗਏ ਹਨ। ਕੇਸਰ ਸਿੰਘ ਛਿੱਬਰ ਇਸ ਤੱਥ ਦਾ ਸੰਕੇਤਕ ਹੈ ਕਿ ਗੁਰੂ ਗੋਬਿੰਦ ਸਿੰਘ ਨੇ ਸਿੱਖੀ ਦੀ ਚਾਰ ਵਰਗਾਂ ਵਿਚ ਵੰਡ ਕੀਤੀ-ਦੀਦਾਰੀ ਸਿੱਖ, ਮੁਕਤੀ ਸਿੱਖ, ਮਾਇਕੀ ਸਿੱਖ ਤੇ ਮਰੀਦ ਸਿੱਖ। ਲੇਖਕ ਨੇ ਇਹਨਾਂ ਸ਼੍ਰੇਣੀਆਂ ਦੀ ਪਰਿਭਾਸ਼ਾ ਦੀ ਵੀ ਵਿਆਖਿਆ ਕੀਤੀ ਹੈ। ਲੇਖਕ ਬ੍ਰਾਹਮਣਵਾਦ ਦੀਆਂ ਕੁਝ ਪਰੰਪਰਾਵਾਂ ਦਾ ਲਿਖਾਇਕ ਹੈ ਅਤੇ ਖਾਲਸਾ ਸਾਜਨ ਸਮੇਂ ਗੁਰੂ ਗੋਬਿੰਦ ਸਿੰਘ ਦੁਆਰਾ ਦੇਵੀ ਪੂਜਣ ਅਤੇ ਦੇਵੀ ਦੇ ਅਸ਼ੀਰਵਾਦ ਨਾਲ ਦੁਸ਼ਟ ਦਮਨ ਲਈ ਖਾਲਸੇ ਦੀ ਰਚਨਾ ਦਾ ਪ੍ਰਤੀਕ ਹੈ।[11] ਅਜਿਹੇ ਤੱਤ ਬ੍ਰਾਹਮਣਵਾਦ ਨੂੰ ਲੇਖਕ ਉੱਤੇ ਭਾਰੂ ਹੋਣ ਦਾ ਸੰਕੇਤ ਦਿੰਦੇ ਹਨ। ਲੇਖਕ ਦੇ ਬ੍ਰਾਹਮਣਵਾਦ ਦੀਆਂ ਪਰੰਪਰਾ ਨੂੰ ਸਥਾਪਤ ਕਰਨ ਦੇ ਯਤਨ ਇਤਿਹਾਸਕ ਸੰਦਰਭ ਵਿਚ ਅਨੁਕੂਲ ਨਹੀਂ ਹਨ।

ਕੇਸਰ ਸਿੰਘ ਛਿੱਬਰ ਨੇ ਗੁਰੂ ਨਾਨਕ ਦੇਵ ਜੀ ਦਾ ਜਨਮ 14 ਕੱਤਕ, ਸੰਮਤ 1526 ਈ. ਪੂਰਨਮਾਸ਼ੀ ਵਾਲੇ ਦਿਨ ਅਰਥਾਤ (13 ਅਕਤੂਬਰ 1469) ਨੂੰ ਹੋਇਆ ਲਿਖਿਆ ਹੈ।[12] ਪਰੰਤੂ ਇਸ ਸਬੰਧੀ ਇਤਿਹਾਸਕਾਰਾਂ ਵਿਚ ਮਤਭੇਦ ਹਨ। ਭਾਈ ਸੰਤੋਖ ਸਿੰਘ ਰਚਿਤ *ਗੁਰੂ ਨਾਨਕ ਪ੍ਰਕਾਸ਼*, ਸੰਤ ਦਾਸ ਰਚਿਤ *ਜਨਮ ਸਾਖੀ* ਅਤੇ ਗਿਆਨੀ ਗਿਆਨ ਸਿੰਘ, ਤ੍ਰਿਲੋਚਨ ਸਿੰਘ ਆਦਿ ਗੁਰੂ ਨਾਨਕ ਦੇਵ ਜੀ ਦਾ ਜਨਮ ਕੱਤਕ ਪੂਰਨਮਾਸ਼ੀ ਨੂੰ ਹੋਇਆ ਲਿਖਦੇ ਹਨ।[13]

ਪੁਰਾਤਨ ਜਨਮ ਸਾਖੀ, ਮਿਹਰਬਾਨ ਵਾਲੀ ਜਨਮ ਸਾਖੀ, ਭਾਈ ਮਨੀ ਸਿੰਘ ਜੀ ਦੀ ਜਨਮ ਸਾਖੀ, ਗੁਰੂ ਨਾਨਕ ਦੇਵ ਜੀ ਦਾ ਜਨਮ ਵੈਸਾਖ ਸੰਮਤ 1526 ਨੂੰ ਹੋਇਆ ਮੰਨਦੀਆਂ ਹਨ। ਆਧੁਨਿਕ ਇਤਿਹਾਸਕਾਰ ਹਰੀ ਰਾਮ ਗੁਪਤਾ, ਗੰਡਾ ਸਿੰਘ ਅਤੇ ਤੇਜਾ ਸਿੰਘ, ਖੁਸ਼ਵੰਤ ਸਿੰਘ ਆਦਿ ਇਸ ਕਥਨ ਦੀ ਪ੍ਰੋੜਤਾ ਕਰਦੇ ਹਨ।[14] ਇਤਿਹਾਸਕਾਰ ਕਰਮ ਸਿੰਘ ਆਪਣੀ ਰਚਨਾ 'ਕੱਤਕ ਕਿ ਵੈਸਾਖ' ਵਿਚ ਸੰਮਤ 1526 ਈ. ਨੂੰ ਹੋਇਆ ਵਰਣਨ ਕਰਦੇ ਹਨ। ਉਹਨਾਂ ਨੇ ਕੱਤਕ ਦੀ ਪੂਰਨਮਾਸ਼ੀ ਨੂੰ ਗਲਤ ਸਿੱਧ ਕੀਤਾ ਹੈ। ਉਹ ਭਾਈ ਬਾਲਾ ਨਾਮ ਦੇ ਵਿਅਕਤੀ ਨੂੰ ਗੁਰੂ ਨਾਨਕ ਦੇਵ ਦਾ ਸਾਥੀ ਵੀ ਨਹੀਂ ਮੰਨਦੇ ਅਤੇ ਦਲੀਲ ਦਿੰਦੇ ਹਨ ਕਿ ਭਾਈ ਬਾਲੇ ਦਾ ਨਾਮ ਭਾਈ ਗੁਰਦਾਸ ਦੀਆਂ ਵਾਰਾਂ ਵਿਚ ਦਰਜ ਗੁਰੂ ਦੇ ਸ਼ਰਧਾਲੂਆਂ ਵਿਚ ਅੰਕਿਤ ਨਹੀਂ ਮਿਲਦਾ। ਅਸਲ ਵਿਚ ਤੱਥ ਇਹ ਹੈ ਕਿ ਭਾਈ ਗੁਰਦਾਸ ਨੇ ਕੇਵਲ ਕੁਝ ਸਿੱਖਾਂ ਦਾ ਵਰਣਨ ਕੀਤਾ ਹੈ ਜਿਹਨਾਂ ਵਿਚ ਭਾਈ ਲਾਲੋ ਵਰਗੇ ਪ੍ਰਸਿੱਧ ਸਿੱਖ ਵੀ ਸ਼ਾਮਲ ਨਹੀਂ ਹਨ। ਇਸ ਲਈ ਭਾਈ ਬਾਲੇ ਦੀ ਹੋਂਦ ਨੂੰ ਕਿਸੇ ਠੋਸ ਗਵਾਹੀ ਤੋਂ ਬਿਨਾ ਅਸਵੀਕਾਰ ਕਰਨਾ ਤਾਰਕਿਕ ਨਹੀਂ ਕਿਹਾ ਜਾ ਸਕਦਾ। ਐਮ.ਏ. ਮੈਕਾਲਿਫ ਆਪਣੀ ਰਚਨਾ 'ਦਾ ਸਿੱਖ ਰਿਲੀਜਨ' ਵਿਚ ਗੁਰੂ ਨਾਨਕ ਦੇਵ ਜੀ ਦਾ ਜਨਮ ਵੈਸਾਖ ਸੰਮਤ 1526 ਮੰਨਦਾ ਹੈ[15] ਅਤੇ ਇਸ ਜਨਮ ਉਤਸਵ ਨੂੰ ਕੱਤਕ ਪੂਰਨਮਾਸ਼ੀ ਨੂੰ ਮਨਾਏ ਜਾਣ ਸਬੰਧੀ ਬਹੁਤ ਸਾਰੀਆਂ ਦਲੀਲਾਂ ਦਾ ਲਿਖਾਇਕ ਹੈ। ਭਾਈ ਬਾਲਾ ਜਨਮ ਸਾਖੀ ਜੋ ਗੁਰੂ ਸਾਹਿਬ ਦਾ ਜਨਮ ਕੱਤਕ ਪੂਰਨਮਾਸ਼ੀ ਹੋਇਆ ਮੰਨਦੀ ਹੈ, ਨੂੰ ਠੀਕ ਸਵੀਕਾਰ ਨਹੀਂ ਕੀਤਾ ਜਾ ਸਕਦਾ ਕਿਉਂਕਿ ਇਹ ਜਨਮ ਸਾਖੀ ਬਾਅਦ ਵਿਚ ਲਿਖੀ ਗਈ ਹੈ ਅਤੇ ਸਮਕਾਲੀ ਲਿਖਤ ਨਹੀਂ ਹੈ। ਪ੍ਰਤੀਤ ਹੁੰਦਾ ਹੈ ਕਿ ਕੇਸਰ ਸਿੰਘ ਛਿੱਬਰ, ਸੰਤ ਦਾਸ ਅਤੇ ਭਾਈ ਸੰਤੋਖ ਸਿੰਘ ਨੇ ਬਾਲਾ ਜਨਮ ਸਾਖੀ ਦੇ ਅਧਾਰ ਉੱਤੇ ਕੱਤਕ ਪੂਰਨਮਾਸ਼ੀ ਨੂੰ ਲਿਖਿਆ ਹੈ ਜੋ ਠੀਕ ਨਹੀਂ ਹੈ।

ਕੇਸਰ ਸਿੰਘ ਛਿੱਬਰ ਨੇ ਗੁਰੂ ਨਾਨਕ ਦੇਵ ਜੀ ਦੇ ਪੂਰਵਜਾਂ ਵਿਸ਼ੇਸ਼ ਤੌਰ ਤੇ ਦਾਦੇ-ਪੜਦਾਦੇ ਆਦਿ ਸਬੰਧੀ ਵੱਡਮੁੱਲੀ ਜਾਣਕਾਰੀ ਦਿੱਤੀ ਹੈ ਜੋ ਇਤਿਹਾਸਕ ਪੱਖ ਤੋਂ ਨਿਰਸੰਦੇਹ ਹੀ ਲਾਭਦਾਇਕ ਹੈ। ਗੁਰੂ ਨਾਨਕ ਦੇਵ ਜੀ ਦੇ ਵੱਡੇ-ਵਡੇਰਿਆਂ ਤੋਂ ਉਹਨਾਂ ਦੀ ਸੰਤਾਨ ਤੱਕ ਪ੍ਰਾਪਤ ਹੋਈ ਸਮੱਗਰੀ ਸਬੰਧੀ ਇਤਿਹਾਸਕਾਰ ਕੋਈ ਮਤਭੇਦ ਨਹੀਂ ਰੱਖਦੇ ਕਿਉਂਕਿ ਇਹ ਜਾਣਕਾਰੀ ਸਹੀ ਪ੍ਰਤੀਤ ਹੁੰਦੀ ਹੈ ਅਤੇ ਇਸ ਤੋਂ ਛੁੱਟ ਅਜਿਹੀ ਜਾਣਕਾਰੀ ਸਾਡੇ ਕੋਲ ਉਪਲਬਧ ਨਹੀਂ ਹੈ। ਫਲਸਰੂਪ ਲੇਖਕ ਨੇ ਆਪਣੀ ਸਮੁੱਚੀ ਰਚਨਾ ਵਿਚ ਭਿੰਨ ਭਿੰਨ ਪੱਖਾਂ ਤੋਂ ਜਾਣਕਾਰੀ ਦੇ ਕੇ ਇਤਿਹਾਸ ਦੀ ਨਿੱਗਰ ਰੂਪ ਵਿਚ ਸੇਵਾ ਕੀਤੀ ਹੈ। ਬੰਸਾਵਲੀਨਾਮਾ ਵਿਚ ਗੁਰੂ ਸਾਹਿਬ ਦੀਆਂ ਉਦਾਸੀਆਂ ਦਾ ਵਿਸਥਾਰ ਨਹੀਂ ਦਿੱਤਾ ਗਿਆ ਪਰੰਤੂ ਉਦਾਸੀਆਂ ਸਬੰਧੀ ਵਿਆਖਿਆ ਸੰਕੇਤਕ ਹੈ ਕਿ ਭਾਈ ਬਾਲਾ ਅਤੇ ਮਰਦਾਨਾ ਉਹਨਾਂ ਦੇ ਨਾਲ ਰਹੇ।

ਗੁਰੂ ਨਾਨਕ ਸੰਬੰਧੀ ਕਈ ਵਿਸ਼ੇ ਜਿਵੇਂ ਭਾਈ ਮਰਦਾਨੇ ਦਾ ਦੇਹਾਂਤ ਕਿਸੇ ਹੋਰ ਸੋਮੇ ਤੋਂ ਪ੍ਰਾਪਤ ਨਹੀਂ ਹੈ। ਬੰਸਾਵਲੀਨਾਮੇ ਅਨੁਸਾਰ ਇਹ ਦੇਹਾਂਤ ਗੁਰੂ ਨਾਨਕ ਸਾਹਿਬ ਦੀ ਇਕ ਉਦਾਸੀ ਸਮੇਂ ਖੁਰਮੇ ਪ੍ਰਾਂਤ ਵਿਖੇ ਅਚਨਚੇਤ ਪੇਟ ਦਰਦ ਨਾਲ ਹੋਇਆ। ਉਸ

ਦੀ ਅੰਤਲੀ ਬੇਨਤੀ ਅਨੁਸਾਰ ਮੌਤ ਪਿਛੋਂ ਉਸ ਦਾ ਸਸਕਾਰ ਗੁਰੂ ਸਾਹਿਬ ਵਲੋਂ ਕੀਤਾ ਗਿਆ। ਇਸ ਕਥਨ ਦੀ ਪ੍ਰੋੜ੍ਹਤਾ ਗਿਆਨੀ ਲਾਲ ਸਿੰਘ ਆਪਣੀ ਰਚਨਾ ਤਵਾਰੀਖ ਗੁਰੂ ਖ਼ਾਲਸਾ ਵਿਚ ਕਰਦੇ ਹਨ।[16] ਭਾਈ ਕਾਨ੍ਹ ਸਿੰਘ ਨਾਭਾ ਭਾਵੇਂ ਆਪਣੇ ਸਰੋਤ ਦਾ ਅਧਾਰ ਨਹੀਂ ਦਿੰਦੇ ਪਰੰਤੂ ਕੁਝ ਲਾਭਦਾਇਕ ਜਾਣਕਾਰੀ ਉਪਲਬਧ ਕਰਦੇ ਹਨ। ਮਰਦਾਨਾ ਇਕ ਮਰਾਸੀ ਦਾ ਪੁੱਤਰ ਸੀ ਜੋ ਸੰਮਤ 1516 ਵਿਚ ਤਲਵੰਡੀ ਵਿਖੇ ਪੈਦਾ ਹੋਇਆ। ਉਹ ਗੁਰੂ ਨਾਨਕ ਸਾਹਿਬ ਦਾ ਨਿਕਟਵਰਤੀ ਸ਼ਰਧਾਲੂ ਬਣਿਆ ਅਤੇ ਭਾਈ ਪਦ ਦਾ ਅਧਿਕਾਰੀ ਬਣਿਆ। ਉਹ ਗੁਰੂ ਸਾਹਿਬ ਦੀ ਸੇਵਾ ਵਿਚ ਹਾਜ਼ਰ ਹੋ ਕੇ ਕੀਰਤਨ ਕਰਦਾ ਰਿਹਾ। ਉਸ ਦਾ ਦੇਹਾਂਤ 13 ਮੱਘਰ ਸੰਮਤ 1591 ਨੂੰ ਅਫਗਾਨਿਸਤਾਨ ਦੇ ਕੁਰਮ ਦਰਿਆ ਦੇ ਕਿਨਾਰੇ ਹੋਇਆ। ਗੁਰੂ ਨਾਨਕ ਸਾਹਿਬ ਨੇ ਉੱਥੇ ਹੀ ਉਸ ਦੀ ਦੇਹ ਦਾ ਸਸਕਾਰ ਕੀਤਾ।[17] ਛਿੱਬਰ ਅਨੁਸਾਰ ਸੰਮਤ 1582 (ਸੰਨ 1525) ਨੂੰ ਕਰਤਾਰਪੁਰ ਵਿਖੇ ਆਪ ਦਾ ਮੇਲ ਲਹਿਣਾ ਜੀ ਨਾਲ ਹੋਇਆ ਅਤੇ ਉਹਨਾਂ ਦੇ ਸਿਦਕ, ਸ਼ਰਧਾ ਅਤੇ ਭਗਤੀ ਦੇ ਫਲਸਰੂਪ ਆਪ ਨੂੰ ਅੰਗਦ ਦੇਵ ਦਾ ਨਾਮ ਦੇ ਕੇ ਗੁਰਗਦੀ ਸੌਂਪੀ ਗਈ।

ਕੇਸਰ ਸਿੰਘ ਛਿੱਬਰ ਨੇ ਗੁਰੂ ਅੰਗਦ ਦੇਵ ਸਬੰਧੀ ਕੁਝ ਵਿਲੱਖਣ ਵਿਸ਼ੇ ਛੋਹੇ ਹਨ ਜਿਹਨਾਂ ਦੀ ਜਾਣਕਾਰੀ ਸਿੱਖ ਇਤਿਹਾਸ ਵਿਚ ਆਪਣਾ ਹੀ ਮਹੱਤਵ ਰੱਖਦੀ ਹੈ। ਇਸ ਤੋਂ ਛੁੱਟ ਕਈ ਨੁਕਤੇ ਜਿਹਨਾਂ ਸਬੰਧੀ ਹੋਰਨਾਂ ਸੋਮਿਆਂ ਤੋਂ ਜਾਣਕਾਰੀ ਮਿਲਦੀ ਹੈ ਉਹਨਾਂ ਨੂੰ ਪ੍ਰਮਾਣਿਕ ਸਿੱਧ ਕਰਨ ਲਈ ਵੀ ਬੰਸਾਵਲੀਨਾਮਾ ਸਾਡਾ ਸਹਾਇਕ ਹੈ। ਆਪ ਦੇਵੀ ਦੇ ਭਗਤ ਸਨ। ਸੰਨ 1523 ਈ. ਨੂੰ ਆਪ ਜੀ ਨੇ ਆਪਣੇ ਪਿਤਾ ਜੀ ਦੇ ਦੇਹਾਂਤ ਉਪਰੰਤ ਪ੍ਰਚੱਲਿਤ ਰੀਤੀ ਅਨੁਸਾਰ ਸਮੂਹ ਕਿਰਿਆ ਕਰਮ ਕਰਵਾਏ।[18] ਛਿੱਬਰ ਅਨੁਸਾਰ ਆਪ ਹਰ ਸਾਲ ਜਵਾਲਾ ਜੀ ਜਾਂਦੇ ਹਨ। ਇਸੇ ਅਸਥਾਨ 'ਤੇ ਆਪ ਨੇ ਗੁਰੂ ਨਾਨਕ ਦੇਵ ਜੀ ਦੀ ਪ੍ਰਸੰਸਾ ਅਤੇ ਰੂਹਾਨੀ ਸ਼ਕਤੀ ਬਾਰੇ ਸੁਣਿਆ। ਕਈ ਲੇਖਕ ਅਤੇ ਇਤਿਹਾਸਕਾਰ ਆਪ ਜੀ ਨੂੰ ਦੁਰਗਾ ਮਾਤਾ ਜੀ ਦੇ ਭਗਤ ਮੰਨਦੇ ਹਨ।

ਬੰਸਾਵਲੀਨਾਮਾ ਵਿਚ ਲਹਿਣਾ ਜੀ ਦਾ ਮਿਲਾਪ ਗੁਰੂ ਨਾਨਕ ਨਾਲ ਹੋਣ ਸਬੰਧੀ ਵਿਸਥਾਰ ਮਿਲਦਾ ਹੈ। ਆਪ ਜੀ ਇਕ ਜੱਥੇ ਨਾਲ ਦੇਵੀ ਦੇ ਦਰਸ਼ਨ ਲਈ ਗਏ ਅਤੇ ਕਰਤਾਰਪੁਰ ਵਿਖੇ ਗੁਰੂ ਨਾਨਕ ਦੇਵ ਜੀ ਨੂੰ ਮਿਲੇ। ਆਪ ਜੀ ਇੰਨੇ ਪ੍ਰਭਾਵਿਤ ਹੋਏ ਕਿ ਉਥੇ ਹੀ ਗੁਰੂ ਸਾਹਿਬ ਕੋਲ ਗੁਰੂ ਜੀ ਦੀ ਸੇਵਾ ਕਰਨ ਲੱਗੇ। ਇਸ ਘਟਨਾ ਦਾ ਵਰਣਨ ਕਈ ਅਜੋਕੇ ਇਤਿਹਾਸਕਾਰਾਂ ਨੇ ਵੀ ਕੀਤਾ ਹੈ। ਕੁਝ ਸਮੇਂ ਉਪਰੰਤ ਆਪ ਜੀ ਆਪਣਾ ਸਭ ਕੰਮ-ਕਾਜ ਤਿਆਗ ਕੇ ਗੁਰੂ ਨਾਨਕ ਦੀ ਸੇਵਾ ਵਿਚ ਹਾਜ਼ਰ ਰਹੇ। ਲਹਿਣਾ ਜੀ ਦੀ ਗੁਰੂ ਨਾਨਕ ਪ੍ਰਤੀ ਸੇਵਾ ਲਗਨ ਅਤੇ ਉਪਾਸ਼ਨਾ ਦਾ ਵਰਣਨ ਕਈ ਥਾਈਂ ਮਿਲਦਾ ਹੈ। ਇੱਥੋਂ ਤਕ ਕਿ ਕੁਝ ਲੇਖਕਾਂ ਨੇ ਉਹਨਾਂ ਦੀ ਗੁਰੂ ਨਾਨਕ ਸਬੰਧੀ ਲਗਨ ਅਤੇ ਭਗਤੀ ਸਬੰਧੀ ਪੁਸਤਕਾਂ ਲਿਖੀਆਂ ਹਨ।[19]

ਸੰਨ 1539 ਈ. ਵਿਚ ਗੁਰੂ ਨਾਨਕ ਦੇਵ ਜੀ ਦੇ ਦੇਹਾਂਤ ਉਪਰੰਤ ਲਹਿਣਾ ਜੀ ਗੁਰੂ ਅੰਗਦ ਦੇ ਨਾਉਂ ਹੇਠ ਗੁਰਗੱਦੀ ਉੱਤੇ ਬੈਠੇ ਅਤੇ ਖਡੂਰ ਸਾਹਿਬ ਵਿਖੇ ਸਿੱਖ ਸ਼ਰਧਾਲੂਆਂ ਨੂੰ ਸਿੱਖ ਧਰਮ ਸਬੰਧੀ ਸੋਧ ਦੇਣ ਲੱਗੇ। ਗੁਰੂ ਨਾਨਕ ਦੇਵ ਜੀ ਨੇ ਗੁਰਗੱਦੀ

ਸੌਂਪਣ ਸਮੇਂ ਆਪ ਜੀ ਨੂੰ ਗੁਰੂ ਅੰਗਦ ਦੇ ਨਾਂ ਨਾਲ ਸੁਸ਼ੋਭਿਤ ਕੀਤਾ। ਇਸ ਘਟਨਾ ਦਾ ਪ੍ਰਮਾਣ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਤੋਂ ਵੀ ਹੁੰਦਾ ਹੈ।[20] ਖਡੂਰ ਵਿਖੇ ਗੁਰੂ ਅੰਗਦ ਦੇਵ ਜੀ ਭਾਈ ਬਾਲਾ ਜੀ ਨੂੰ ਮਿਲੇ ਅਤੇ ਗੁਰੂ ਨਾਨਕ ਦੇਵ ਸਬੰਧੀ ਜਾਣਕਾਰੀ ਪ੍ਰਾਪਤ ਕੀਤੀ। *ਬੰਸਾਵਲੀਨਾਮਾ* ਅਨੁਸਾਰ ਭਾਈ ਬਾਲੇ ਨੂੰ ਗੁਰੂ ਨਾਨਕ ਦੇਵ ਜੀ ਦੀ ਜਨਮ ਪੱਤਰੀ ਪ੍ਰਾਪਤ ਕਰਨ ਹਿੱਤ ਤਲਵੰਡੀ ਭੇਜਿਆ ਗਿਆ ਪਰੰਤੂ ਇਕ ਟੇਵਾ ਹੱਥ ਆਇਆ ਜਿਸ ਤੋਂ ਕੇਸਰ ਸਿੰਘ ਅਨੁਸਾਰ ਗੁਰੂ ਜੀ ਦੀ ਜਨਮਸਾਖੀ ਲਿਖਵਾਈ ਗਈ।[21] ਇਕ ਵਿਚਾਰਧਾਰਾ ਅਨੁਸਾਰ ਗੁਰੂ ਅੰਗਦ ਦੇਵ ਜੀ ਨੇ ਭਾਈ ਬਾਲਾ ਦੀ ਸਹਾਇਤਾ ਨਾਲ ਅਤੇ ਆਪਣੀ ਯਾਦਾਸ਼ਤ ਦੀ ਲੋਅ ਵਿਚ ਗੁਰੂ ਨਾਨਕ ਜੀਵਨੀ ਭਾਈ ਪੈੜਾ ਮੋਖਾ ਤੋਂ ਤਿਆਰ ਕਰਵਾਈ ਜਿਸ ਦੇ ਫਲਸਰੂਪ ਗੁਰਮੁਖੀ ਵਿਚ ਪਹਿਲੀ ਵਾਰਤਕ ਰਚਨਾ ਤਿਆਰ ਹੋਈ। ਜਿਸ ਨੇ ਲਿਖਤੀ ਰੂਪ ਵਿਚ ਸਿੱਖ ਇਤਿਹਾਸ ਦਾ ਮੁੱਢ ਬੰਨ੍ਹਿਆ। ਗੁਰੂ ਅੰਗਦ ਦੇਵ ਜੀ ਦੇ ਗੁਰਗੱਦੀ ਉੱਤੇ ਬੈਠਣ ਉਪਰੰਤ ਬਹੁ-ਗਿਣਤੀ ਵਿਚ ਸੰਗਤ ਆਪ ਦੇ ਦਰਸ਼ਨ ਕਰਨ ਲਈ ਆਉਣ ਲੱਗੀ ਅਤੇ ਮਾਇਆ ਦੀ ਭੇਟਾ ਗੁਰੂ ਦੇ ਲੰਗਰ ਵਿਚ ਪੈਣ ਲੱਗੀ। ਛਿੱਬਰ ਲਿਖਦਾ ਹੈ ਕਿ ਗੁਰੂ ਸਾਹਿਬ ਆਪਣਾ ਗੁਜਾਰਾ ਵਾਣ ਵੱਟ ਕੇ ਅਤੇ ਲੂਣ ਵੇਚ ਕੇ ਕਰਦੇ ਸਨ।[22] ਛਿੱਬਰ ਦੁਆਰਾ ਦਿੱਤੀ ਗਈ ਜਾਣਕਾਰੀ ਅਜੋਕੀ ਖੋਜ ਲਈ ਲਾਭਦਾਇਕ ਹੈ। ਉਸ ਨੇ ਆਪ ਜੀ ਦੇ ਬੱਚਿਆਂ ਦੇ ਵਿਆਹ ਸਬੰਧੀ ਵੀ ਲਾਭਦਾਇਕ ਜਾਣਕਾਰੀ ਦਿੱਤੀ ਹੈ। ਗੁਰੂ ਸਾਹਿਬ ਦੀ ਸੰਤਾਨ ਸਬੰਧੀ ਦਿੱਤੀ ਜਾਣਕਾਰੀ ਕਿਸੇ ਹੋਰ ਸਰੋਤ ਤੋਂ ਨਹੀਂ ਮਿਲਦੀ ਅਤੇ ਇਤਿਹਾਸਕ ਪੱਖ ਤੋਂ ਲਾਭਦਾਇਕ ਹੈ।

ਕੇਸਰ ਸਿੰਘ ਛਿੱਬਰ ਗੁਰੂ ਅਮਰਦਾਸ ਜੀ ਦੇ ਗੁਰੂ ਅੰਗਦ ਨਾਲ ਮਿਲਾਪ ਸਬੰਧੀ ਰੌਚਕ ਅਤੇ ਵਿਸਥਾਰ ਪੂਰਵਕ ਜਾਣਕਾਰੀ ਦਿੰਦਾ ਹੈ। ਇਸੇ ਪ੍ਰਕਾਰ ਗੁਰੂ ਅਮਰਦਾਸ ਜੀ ਨੂੰ ਗੁਰਗੱਦੀ ਦੇਣ ਸਬੰਧੀ ਵੀ ਛਿੱਬਰ ਨੇ ਵਿਸਥਾਰ ਦਿੱਤਾ ਹੈ। ਗੁਰੂ ਅੰਗਦ ਨੇ ਆਪਣੇ ਪੁੱਤਰਾ ਦਾਸੂ, ਦਾਤੂ ਅਤੇ ਆਪਣੀ ਪਤਨੀ ਖੀਵੀ ਜੀ ਦੇ ਸਾਹਮਣੇ ਗੁਰੂ ਅਮਰਦਾਸ ਜੀ ਨੂੰ ਗੁਰਗੱਦੀ ਦੇ ਲਾਇਕ ਮੰਨਿਆ।[23]

*ਬੰਸਾਵਲੀਨਾਮਾ* ਦਾ ਸਬੰਧਤ ਵਿਸਥਾਰ, ਗੁਰੂ ਅੰਗਦ ਦੀ ਗੁਰੂ ਨਾਨਕ ਸਬੰਧੀ ਭਗਤੀ ਅਤੇ ਲਗਨ ਦੀਆਂ ਸਾਖੀਆਂ ਉਹਨਾਂ ਨੂੰ 'ਭਗਤੀ ਦਾ ਪੁੰਜ' ਸਾਬਤ ਕਰਦੀਆਂ ਹਨ। ਅਜਿਹਾ ਵਿਸਥਾਰ ਸਾਨੂੰ ਹੋਰ ਪੁਸਤਕਾਂ ਜਿਵੇਂ *ਪਰਚੀਆਂ* ਸੇਵਾ ਦਾਸ ਉਦਾਸੀ, *ਮਹਿਮਾ ਪ੍ਰਕਾਸ਼* ਰਚਿਤ ਸਰੂਪ ਦਾਸ ਭੱਲਾ ਤੋਂ ਵੀ ਬਹੁ-ਮਾਤਰਾ ਵਿਚ ਪ੍ਰਾਪਤ ਹੁੰਦਾ ਹੈ।

ਗੁਰੂ ਅੰਗਦ ਦੇਵ ਜੀ ਦੀ ਸਿੱਖ ਧਰਮ ਪ੍ਰਤੀ ਇਕ ਮਹੱਤਵਪੂਰਨ ਦੇਣ ਇਹ ਸੀ ਕਿ ਉਹਨਾਂ ਨੇ ਭਾਈ ਪੈੜਾ ਮੋਖਾ ਸੁਲਤਾਨਪੁਰ ਨਿਵਾਸੀ ਨੂੰ ਗੁਰੂ ਨਾਨਕ ਦੇਵ ਜੀ ਦੀ ਜਨਮ ਪੱਤਰੀ ਨੂੰ ਦੇਵਨਾਗਰੀ ਤੋਂ ਗੁਰਮੁਖੀ ਵਿਚ ਦਰਜ ਕਰਨ ਲਈ ਕਿਹਾ। ਇਸ ਗੱਲ ਤੋਂ ਸਪੱਸ਼ਟ ਹੁੰਦਾ ਹੈ ਕਿ ਗੁਰਮੁਖੀ ਲਿਪੀ ਦੇ ਅੱਖਰ ਗੁਰੂ ਅੰਗਦ ਦੇਵ ਤੋਂ ਪਹਿਲਾਂ ਹੋਂਦ ਵਿਚ ਆ ਚੁੱਕੇ ਸਨ ਅਤੇ ਆਸਾ ਪੱਟੀ ਵਿਚ ਪੈਂਤੀ ਅੱਖਰ ਮੌਜੂਦ ਹਨ। ਗੁਰੂ ਨਾਨਕ ਦੇਵ ਜੀ ਨੇ ਭੱਟ ਅੱਖਰੀ ਦੇ ਸੋਧੇ ਹੋਏ ਰੂਪ ਨੂੰ ਅਪਣਾਇਆ ਅਤੇ ਗੁਰੂ ਅੰਗਦ ਦੇਵ ਜੀ ਨੇ ਗੁਰਮੁਖੀ ਦੇ ਨਾਮ ਹੇਠ ਸੋਧੀ ਗਈ ਲਿਪੀ ਨੂੰ ਸਿੱਖ ਸ਼ਰਧਾਲੂਆਂ ਵਿਚ

ਪ੍ਰਚੱਲਿਤ ਕੀਤਾ। ਸਿੱਖ ਗੁਰੂ ਸਾਹਿਬਾਨ ਦੇ ਮੁੱਖ ਤੋਂ ਨਿਕਲੀ ਬੋਲੀ ਗੁਰਮੁੱਖੀ ਅਖਵਾਈ। ਕਈ ਲੇਖਕ ਗੁਰਮੁੱਖੀ ਲਿਪੀ ਦੀ ਕਾਢ ਗੁਰੂ ਨਾਨਕ ਤੋਂ ਪ੍ਰਾਪਤ ਹੋਈ ਮੰਨਦੇ ਹਨ।[24] ਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕ ਦੇਵ ਜੀ ਦੀਆਂ ਸਿੱਖਿਆਵਾਂ ਨੂੰ ਇਸੇ ਉੱਨਤ ਕੀਤੀ ਲਿਪੀ ਵਿਚ ਲਿਖਵਾਇਆ ਜਿਸ ਵਿਚ ਵਧੇਰੇ ਵਿਗਿਆਨਿਕ ਵਿਉਂਤ ਤੇ ਅਧਿਆਤਮਕ ਅੰਸ਼ ਦ੍ਰਿਸ਼ਟੀਮਾਨ ਸੀ ਅਤੇ ਪੰਜਾਬੀ ਬੋਲੀ ਨਾਲ ਇਕਸਾਰਤਾ ਦੀ ਲਿਖਾਇਕ ਸੀ। ਕੇਸਰ ਸਿੰਘ ਛਿੱਬਰ ਨੇ ਸਿੱਖ ਇਤਿਹਾਸ ਨਾਲ ਸਬੰਧਤ ਅਜਿਹੇ ਕਈ ਵਿਸ਼ਿਆਂ ਨੂੰ ਆਪਣੀ ਰਚਨਾ ਦਾ ਵਿਸ਼ਾ ਨਹੀਂ ਬਣਾਇਆ। ਸੋਹਜਵਾਦੀ ਪੱਖੋਂ ਇਥੇ ਇਹ ਗੱਲ ਵੀ ਵਰਣਨਯੋਗ ਹੈ ਕਿ ਗੁਰੂ ਅੰਗਦ ਦੇਵ ਜੀ ਨੇ ਆਪਣੀ ਗੁਰਗੱਦੀ ਸਮੇਂ ਕਈ ਕਾਰਜ ਵਿਲੱਖਣ ਰੂਪ ਵਿਚ ਅਪਣਾਏ ਜੋ ਸਿੱਖ ਧਰਮ ਦੀ ਉੱਨਤੀ ਵਿਚ ਵੱਡਾ ਮਹੱਤਵ ਰੱਖਦੇ ਹਨ। ਗੁਰੂ ਅੰਗਦ ਦੇਵ ਜੀ ਸਮੇਂ ਲੰਗਰ ਦਾ ਅਦਾਰਾ ਇਕ ਠੋਸ ਅਤੇ ਸ਼ਕਤੀਸ਼ਾਲੀ ਰੂਪ ਧਾਰ ਗਿਆ। ਗੁਰੂ ਅੰਗਦ ਦੇਵ ਜੀ ਦੀ ਪਤਨੀ ਮਾਤਾ ਖੀਵੀ ਜੀ ਨੇ ਲੰਗਰ ਪ੍ਰਥਾ ਦੇ ਹਰਮਨ ਭਾਉਣੇ ਬਣਨ ਵਿਚ ਵਿਸ਼ੇਸ਼ ਯੋਗਦਾਨ ਪਾਇਆ। ਫਲਸਰੂਪ ਜਾਤ-ਪਾਤ ਦਾ ਅਦਾਰਾ ਜੋ ਉਹਨਾਂ ਦਿਨਾਂ ਵਿਚ ਆਪਣੀ ਸਿਖਰ ਉੱਤੇ ਸੀ ਢਹਿੰਦੀ ਕਲਾ ਵਿਚ ਜਾਂਦਾ ਪ੍ਰਤੀਤ ਹੋਇਆ। ਲੰਗਰ ਦੇ ਅਦਾਰੇ ਨੇ ਸਿੱਖ ਧਰਮ ਦੇ ਵਿਕਾਸ ਵਿਚ ਉੱਘਾ ਹਿੱਸਾ ਪਾਇਆ। ਗੁਰੂ ਅੰਗਦ ਦੇਵ ਜੀ ਨੇ ਸਰੀਰਕ ਯੋਗਤਾ ਉੱਤੇ ਜ਼ੋਰ ਦਿੱਤਾ ਅਤੇ ਯੁਵਕਾਂ ਵਿਚ ਇਸ ਸਬੰਧੀ ਦਿਲਚਸਪੀ ਨੂੰ ਉੱਨਤ ਕੀਤਾ। ਗੁਰੂ ਅੰਗਦ ਨੇ ਗੁਰੂ ਨਾਨਕ ਦੇ ਮਿਸ਼ਨ ਨੂੰ ਫੈਲਾਉਣ ਹਿੱਤ ਪ੍ਰਚਾਰ ਦੌਰੇ ਅਰੰਭੇ ਜਿਹਨਾਂ ਵਿਚ ਪੰਜਾਬ ਦਾ ਮਾਝੇ ਵਾਲਾ ਭਾਗ ਅਤੇ ਮਾਲਵੇ ਦਾ ਕੁਝ ਭਾਗ ਸ਼ਾਮਲ ਸੀ। ਫਲਸਰੂਪ ਸਿੱਖ ਸੰਗਤ ਵਿਚ ਵਾਧਾ ਹੋਇਆ ਅਤੇ ਜਾਗ੍ਰਤੀ ਆਈ। ਸੱਤਾ ਅਤੇ ਬਲਵੰਡ ਜਿਹੇ ਢਾਡੀਆਂ ਨੇ ਸੰਗਤਾਂ ਅੱਗੇ ਗੁਰੂ ਨਾਨਕ ਦੇਵ ਜੀ ਦੀਆਂ ਸਿੱਖਿਆਵਾਂ ਨੂੰ ਰੋਚਕ ਢੰਗ ਨਾਲ ਪੇਸ਼ ਕੀਤਾ। ਗੁਰੂ ਅੰਗਦ ਦੇਵ ਜੀ ਦੇ ਧਾਰਮਿਕ ਉਪਦੇਸ਼ ਕਈ ਸਮਾਜਿਕ ਬੁਰਾਈਆਂ ਨੂੰ ਦੂਰ ਕਰਨ ਦੇ ਜਾਚਕ ਹਨ।

ਕੇਸਰ ਸਿੰਘ ਛਿੱਬਰ ਅਨੁਸਾਰ ਮਾਤਾ ਖੀਵੀ ਜੀ ਦੇ ਉਪਦੇਸ਼ ਕਾਰਨ ਦਾਤੂ ਅਤੇ ਦਾਸੂ ਨੇ ਗੁਰੂ ਅਮਰਦਾਸ ਜੀ ਦਾ ਵਿਰੋਧ ਛੱਡ ਦਿੱਤਾ ਤੇ ਆਪਣੇ ਪਿਤਾ ਦੇ ਹੁਕਮਾਂ ਦੀ ਪਾਲਣਾ ਕਰਦਿਆਂ ਹੋਇਆਂ ਗੁਰੂ ਅਮਰਦਾਸ ਨੂੰ ਗੁਰਗੱਦੀ ਦਾ ਹੱਕਦਾਰ ਮੰਨਿਆ।

ਕੇਸਰ ਸਿੰਘ ਛਿੱਬਰ ਨੇ ਆਪਣੀ ਰਚਨਾ *ਬੰਸਾਵਲੀਨਾਮਾ* ਵਿਚ ਗੁਰੂ ਅਮਰਦਾਸ ਜੀ ਦੇ ਜੀਵਨ, ਕਾਰਨਾਮਿਆਂ ਅਤੇ ਉਹਨਾਂ ਦੇ ਪੂਰਵਜਾਂ ਤੇ ਸੰਤਾਨ ਸਬੰਧੀ ਲਾਭਦਾਇਕ ਜਾਣਕਾਰੀ ਦਿੱਤੀ ਹੈ। ਉਸ ਨੇ ਥਾਂ ਥਾਂ ਉੱਤੇ ਲਗਭਗ ਹਰ ਘਟਨਾ ਨਾਲ ਸਬੰਧਤ ਸੰਮਤ ਅੰਕਿਤ ਕੀਤੇ ਹਨ ਜੋ ਕੁਝ ਗਿਣਤੀ ਵਿਚ ਮੁਲਾਂਕਣ ਉੱਤੇ ਪੂਰੇ ਉਤਰਦੇ ਹਨ ਪਰੰਤੂ ਬਹੁ-ਮਾਤਰਾ ਵਿਚ ਸੰਮਤ ਅਜਿਹੇ ਹਨ ਜਿਹਨਾਂ ਸਬੰਧੀ ਸਾਡੇ ਕੋਲ ਜਾਣਕਾਰੀ ਉਪਲਬਧ ਨਹੀਂ ਹੈ। ਲਗਭਗ ਸਮੂਹ ਗੁਰੂਆਂ ਦੇ ਸਬੰਧ ਵਿਚ ਅਜਿਹਾ ਹੀ ਕੀਤਾ ਗਿਆ ਹੈ। ਇਸ ਲਈ ਸੰਮਤਾਂ ਦੀ ਭਾਲ ਅਤੇ ਮੁਲਾਂਕਣ ਨੂੰ ਅਸੀਂ ਇਕ ਰੋਚਕਤਾ ਪੂਰਵਕ ਵਿਸ਼ਾ ਬਣਾਇਆ ਹੈ।

*ਬੰਸਾਵਲੀਨਾਮਾ* ਵਿਚ ਦਿੱਤੀ ਗਈ ਗੁਰੂ ਅਮਰਦਾਸ ਜੀ ਦੇ ਪੂਰਵਜਾਂ ਸਬੰਧੀ ਜਾਣਕਾਰੀ ਇਤਿਹਾਸਕ ਦ੍ਰਿਸ਼ਟੀ ਤੋਂ ਬਹੁਤ ਮਹੱਤਤਾ ਰੱਖਦੀ ਹੈ ਕਿਉਂਕਿ ਕੋਈ ਹੋਰ ਸੋਮਾ ਇਸ ਸਬੰਧੀ ਸਾਡਾ ਸਹਾਇਕ ਨਹੀਂ ਹੈ। ਕੇਸਰ ਸਿੰਘ ਛਿੱਬਰ ਨੇ ਗੁਰੂ ਅਮਰਦਾਸ ਜੀ ਦਾ ਜਨਮ 1566 (ਸੰਨ 1509 ਈ.) ਵਿਚ ਹੋਇਆ ਲਿਖਿਆ ਹੈ :

*ਬਹੁਤ ਸੰਮਤ ਬੀਤੇ ਮੰਦਾ ਸੈ ਖਾਇ ਸਠਿ।*
*ਦਿਨ ਵੈਸਾਖ ਗਇ ਦਸਿ ਆਇ॥*

ਇਤਿਹਾਸਕਾਰਾਂ ਅਤੇ ਲੇਖਕਾਂ ਵਿਚ ਜਨਮ ਸਬੰਧੀ ਮਤਭੇਦ ਪਾਇਆ ਜਾਂਦਾ ਹੈ। ਜੇ. ਡੀ. ਕੁਨਿੰਘਮ ਅਤੇ ਮੁਹੰਮਦ ਲਤੀਫ਼ ਆਦਿ ਲੇਖਕ ਛਿੱਬਰ ਨਾਲ ਸਹਿਮਤ ਹਨ ਪਰੰਤੂ ਗੁਲਾਬ ਸਿੰਘ ਰਚਿਤ *ਗੁਰ ਪ੍ਰਨਾਲੀ* ਅਤੇ ਗਿਆਨੀ ਗਿਆਨ ਸਿੰਘ ਰਚਿਤ *ਗੁਰੂ ਪੂਰਬ ਪ੍ਰਕਾਸ਼* ਗੁਰੂ ਸਾਹਿਬ ਦਾ ਜਨਮ ਕ੍ਰਮਵਾਰ 1479 ਈ. ਅਤੇ 1469 ਈ. ਲਿਖਦੇ ਹਨ। ਆਧੁਨਿਕ ਲੇਖਕ 5 ਮਈ 1479 ਈ. ਅੰਕਿਤ ਕਰਦੇ ਹਨ।[36] ਸਰੂਪ ਦਾਸ ਭੱਲਾ ਰਚਿਤ *ਮਹਿਮਾ ਪ੍ਰਕਾਸ਼* ਗੁਰੂ ਅਮਰਦਾਸ ਜੀ ਦੇ ਜਨਮ ਦੀ ਮਿਤੀ ਜਾਂ ਸੰਮਤ ਅੰਕਿਤ ਨਹੀਂ ਕਰਦੇ। ਕੇਸਰ ਸਿੰਘ ਛਿੱਬਰ ਨੇ ਗੁਰੂ ਅਮਰਦਾਸ ਦਾ ਜਨਮ 18 ਵੈਸਾਖ ਅਤੇ ਕਈ ਲੇਖਕਾਂ ਨੇ 20 ਵੈਸਾਖ ਦਿੱਤਾ ਹੈ। ਕਾਨ੍ਹ ਪਿਲੇ ਦੀ *ਇੰਡੀਅਨ ਇਫੈਮਰੀਜ਼* ਦੇ ਹਿਸਾਬ ਨਾਲ ਜਨਮ 18 ਵੈਸਾਖ ਸੰਮਤ 1566 ਬਿਕ੍ਰਮੀ ਨੂੰ ਬਣਦਾ ਹੈ। ਸਿੱਟੇ ਵਜੋਂ ਅਸੀਂ ਕਹਿ ਸਕਦੇ ਹਾਂ ਕਿ ਛਿੱਬਰ ਦੁਆਰਾ ਦੱਸਿਆ ਗਿਆ 18 ਵੈਸਾਖ ਸੰਮਤ 1566 ਬਿਕ੍ਰਮੀ (1509 ਈ.) ਠੀਕ ਬੈਠਦਾ ਹੈ। ਛਿੱਬਰ ਨੇ ਗੁਰੂ ਸਾਹਿਬ ਦੀਆਂ ਨੇੜੇ ਅਤੇ ਦੂਰ ਦੀਆਂ ਯਾਤਰਾ ਸਬੰਧੀ ਲਾਭਦਾਇਕ ਰੌਸ਼ਨੀ ਪਾਈ ਹੈ ਪਰੰਤੂ ਕਈ ਥਾਂ ਉਸ ਦੇ ਦਿੱਤੇ ਸੰਮਤ ਗਲਤ ਵੀ ਹਨ। ਛਿੱਬਰ ਦੀ ਲਿਖਤ ਤੋਂ ਸਪੱਸ਼ਟ ਹੁੰਦਾ ਹੈ ਕਿ ਸੰਮਤ 1613 (ਸੰਨ 1556 ਈ.) ਨੂੰ ਗੁਰੂ ਅਮਰਦਾਸ ਜੀ ਨੇ ਗੋਇੰਦਵਾਲ ਸਾਹਿਬ ਵਿਖੇ ਬਾਉਲੀ ਦਾ ਕਾਰਜ ਅਰੰਭ ਕੀਤਾ। ਸਰੂਪ ਦਾਸ ਭੱਲਾ, ਸੋਹਣ ਕਵੀ ਅਤੇ ਕਈ ਅਜੋਕੇ ਇਤਿਹਾਸਕਾਰ ਬਾਉਲੀ ਦੇ ਨਿਰਮਾਣ ਦਾ ਜ਼ਿਕਰ ਕਰਦੇ ਹਨ। ਇਹਨਾਂ ਲੇਖਕਾਂ ਨੇ ਬਾਉਲੀ ਦੀਆਂ 84 ਪੌੜੀਆਂ 'ਤੇ ਉਹਨਾਂ ਉੱਤੇ ਜਪੁਜੀ ਦੇ ਪਾਠ ਦਾ ਮਹੱਤਵ ਵੀ ਅੰਕਿਤ ਕੀਤਾ ਹੈ।

ਕੇਸਰ ਸਿੰਘ ਛਿੱਬਰ ਗੁਰੂ ਸਾਹਿਬ ਵੱਲੋਂ ਕੀਤੀਆਂ ਗਈਆਂ ਕੁਝ ਕਰਾਮਾਤਾਂ ਦਾ ਲਿਖਾਇਕ ਹੈ। ਨਿਸ਼ਚੇ ਹੀ ਅਜਿਹੀਆਂ ਕਰਾਮਾਤਾਂ ਸ਼ੰਕਾ ਪੈਦਾ ਕਰਦੀਆਂ ਹਨ। ਅਜਿਹੀਆਂ ਘਟਨਾ ਨੂੰ ਆਪ ਦੀ ਲਿਖਤ ਦਾ ਇਕ ਭਾਗ ਬਣਾਉਣਾ ਛਿੱਬਰ ਦੇ ਸਮੇਂ ਦੀ ਲਿਖਤ ਦਾ ਵਿਸ਼ੇਸ਼ ਅੰਗ ਕਿਹਾ ਜਾ ਸਕਦਾ ਹੈ ਜੋ ਸਿੱਖ ਗੁਰੂ ਸਾਹਿਬਾਨ ਦੀ ਮਹਿਮਾ ਨੂੰ ਦਰਸਾਉਣ ਹਿੱਤ ਕੀਤਾ ਗਿਆ ਹੈ। ਕੇਸਰ ਸਿੰਘ ਛਿੱਬਰ ਦੀ ਲਿਖਤ ਤੋਂ ਜੇ ਅਜਿਹੀਆਂ ਘਟਨਾਵਾਂ ਨੂੰ ਦੂਰ ਕਰ ਦਿੱਤਾ ਜਾਵੇ ਤਾਂ ਉਸ ਦੀ ਰਚਨਾ ਲਾਭਦਾਇਕ ਕਹੀ ਜਾ ਸਕਦੀ ਹੈ। ਛਿੱਬਰ ਗੁਰੂ ਸਾਹਿਬ ਦੇ ਜੀਵਨ ਦੇ ਬਿਰਤਾਂਤ ਨੂੰ ਵਰਣਨ ਕਰਨ ਵਿਚ ਰਹਿ ਗਏ ਘਾਪਿਆਂ ਦੀ ਪੂਰਤੀ ਦਾ ਪ੍ਰਤੀਕ ਹੈ ਅਤੇ ਗੁਰੂ ਸਾਹਿਬ ਦੇ ਧਾਰਮਿਕ ਲਕਸ਼ ਨੂੰ ਦਰਸਾਉਂਦਾ ਹੈ।

ਕੇਸਰ ਸਿੰਘ ਛਿੱਬਰ ਨੇ ਗੁਰੂ ਅਮਰਦਾਸ ਜੀ ਨਾਲ ਸਬੰਧਤ ਕਈ ਉੱਘੀਆਂ ਘਟਨਾਵਾਂ ਨੂੰ ਆਪਣੀ ਰਚਨਾ ਦਾ ਅਧਾਰ ਨਹੀਂ ਬਣਾਇਆ ਜਿਵੇਂ ਗੁਰੂ ਸਾਹਿਬ ਦੇ ਨਿੱਤ ਕਰਮ ਦਾ ਵਿਵਹਾਰ। ਸਰੂਪ ਦਾਸ ਦੀ *ਮਹਿਮਾ ਪ੍ਰਕਾਸ਼* ਅਜਿਹਾ ਕਰਨ ਵਿਚ ਸਫ਼ਲ ਹੈ। *ਬੰਸਾਵਲੀਨਾਮਾ* ਵਿਚ ਬੀਬੀ ਭਾਨੀ ਦੁਆਰਾ ਗੁਰੂ ਅਮਰਦਾਸ ਤੋਂ ਲਏ ਗਏ ਗੁਰਗੱਦੀ ਦੇ ਘਰ ਵਿਚ ਰਹਿਣ ਸਬੰਧੀ ਵਰ ਦਾ ਵੀ ਕੋਈ ਵਰਣਨ ਨਹੀਂ ਹੈ; ਜਦੋਂ ਕਿ ਦੂਜੀਆਂ ਲਿਖਤਾਂ ਵਿਚ ਅਜਿਹਾ ਵਰਣਨ ਮਿਲਦਾ ਹੈ। ਕੇਸਰ ਸਿੰਘ ਛਿੱਬਰ ਨੇ ਕਈ ਥਾਂ ਉਪਲਬਧ ਸਿੱਖ ਪਰੰਪਰਾ ਦਾ ਚਿਤਰਨ ਨਹੀਂ ਕੀਤਾ। ਉਸ ਦੀ ਰਚਨਾ ਨਾਲ ਦੂਜੀਆਂ ਸਮਕਾਲੀ ਅਤੇ ਨਿਕਟ ਸਮਕਾਲੀ ਲਿਖਤਾਂ ਨੂੰ ਪੜ੍ਹਨ ਨਾਲ ਵਧੇਰੇ ਜਾਣਕਾਰੀ ਪ੍ਰਾਪਤ ਹੁੰਦੀ ਹੈ।

ਕਈ ਮਹੱਤਵਯੋਗ ਵਿਸ਼ਿਆਂ ਸਬੰਧੀ ਵਿਆਖਿਆ ਨੂੰ ਦ੍ਰਿਸ਼ਟੀਮਾਨ ਨਾ ਕਰਨ ਦੇ ਫਲਸਰੂਪ *ਬੰਸਾਵਲੀਨਾਮਾ* ਗੁਰੂ ਅਮਰਦਾਸ ਸਬੰਧੀ ਵੇਰਵਿਆਂ ਦੀ ਘਾਟ ਦਰਸਾਉਂਦਾ ਹੈ। ਜਿਵੇਂ ਗੁਰੂ ਅਮਰਦਾਸ ਦੀ ਗੁਰੂ ਅੰਗਦ ਲਈ ਕੀਤੀ ਸੇਵਾ, ਗੁਰੂ ਸਿੱਖਾਂ ਨੂੰ ਉਦਾਸੀਆਂ ਅਤੇ ਤਿਆਗੀਆਂ ਦੀ ਸੰਗਤ ਤੋਂ ਰੋਕਣਾ ਅਤੇ ਇਕ ਪਰਮੇਸ਼ਵਰ ਦਾ ਨਾਮ ਜਪਣਾ, ਗੁਰਸਿੱਖੀ ਉੱਤੇ ਅਟੁੱਟ ਵਿਸ਼ਵਾਸ ਆਦਿ। ਜਿਵੇਂ ਢਾਡੀ ਸੱਤੇ ਨੇ ਦਰਸਾਇਆ ਹੈ ਗੁਰੂ ਸਾਹਿਬ ਪਰਬਤ ਦੇ ਨਿਆਈ ਸਥਿਰ ਤੇ ਪੱਕੇ ਸਨ। ਗੁਰੂ ਸਾਹਿਬ ਦਾ ਲੰਗਰ ਦੇ ਵਿਕਾਸ ਪ੍ਰਤੀ ਵੱਡਾ ਯੋਗਦਾਨ ਜੋ ਸੱਤੇ ਦੀ ਵਾਰ ਤੋਂ ਦ੍ਰਿਸ਼ਟੀਮਾਨ ਹੁੰਦਾ ਹੈ, ਸ਼ਰਧਾਲੂਆਂ ਵਿਚ ਮਨੁੱਖੀ ਜੀਵਨ ਦੀ ਪਵਿੱਤਰਤਾ ਅਤੇ ਕਦਰਾਂ-ਕੀਮਤਾਂ ਦਾ ਪ੍ਰਚਾਰ ਆਦਿ ਵਿਸ਼ੇ ਉਭਰ ਕੇ ਸਾਹਮਣੇ ਨਹੀਂ ਆ ਸਕੇ। ਗੁਰੂ ਨਾਨਕ ਬਾਣੀ ਅਤੇ ਕੁਝ ਭਗਤਾਂ ਦੀ ਬਾਣੀ ਆਦਿ ਦੀ ਚੋਣ ਅਤੇ ਸਾਂਭ-ਸੰਭਾਲ ਅਤੇ ਪ੍ਰਚੱਲਿਤ ਫਿਲਾਸਫੀ ਦੇ ਛੇ ਸਿਧਾਂਤਾਂ ਦਾ ਤਿਆਗ, ਸਹੀ ਮੁਕਤੀ ਮਾਰਗ ਦਾ ਦ੍ਰਿਸ਼ਟੀਕੋਣ ਆਦਿ ਵੀ ਵਿਆਖਿਆ ਦੇ ਲਿਖਾਇਕ ਨਹੀਂ ਬਣਾਏ ਗਏ।

ਗੁਰੂ ਅਮਰਦਾਸ ਜੀ ਨੇ ਸਿੱਖੀ ਦੇ ਸਮਾਜਿਕ ਪੱਖ ਤੋਂ ਸੰਗਠਤ ਰੂਪ ਅਪਣਾਉਣ ਵਿਚ ਉੱਘਾ ਯੋਗਦਾਨ ਪਾਇਆ। ਜਨਮ-ਮਰਨ ਅਤੇ ਖੁਸ਼ੀ ਗਮੀ ਦੀਆਂ ਰੀਤਾਂ ਵਿਚ ਸੁਧਾਰ ਲਿਆਉਣ ਅਤੇ ਗੁਰਬਾਣੀ ਰਾਹੀਂ ਇਹਨਾਂ ਰੀਤਾਂ ਨੂੰ ਨਿਭਾਉਣ ਦੇ ਪ੍ਰਚੱਲਿਤ ਢੰਗਾਂ ਤੋਂ ਹਟਵੇਂ ਮਾਰਗ ਉੱਤੇ ਚੱਲਣ ਦੇ ਉੱਤੇ ਗੁਰੂ ਸਾਹਿਬ ਨੇ ਆਪਣੇ ਸ਼ਰਧਾਲੂਆਂ ਨੂੰ ਵਡਮੁੱਲਾ ਦਾਨ ਦਿੱਤਾ। ਉਹਨਾਂ ਨੇ ਆਪਣੇ ਸ਼ਰਧਾਲੂਆਂ ਨੂੰ ਆਪਣੇ ਜੋਤੀ ਜੋਤ ਸਮਾਉਣ ਉਪਰੰਤ ਪਰਮਾਤਮਾ ਦੇ ਗੁਣ ਗਾਉਣ ਦੇ ਉਪਦੇਸ਼ ਦਿੱਤੇ ਅਤੇ ਪ੍ਰਚੱਲਿਤ ਬੇਅਰਥ ਰੀਤਾਂ ਅਤੇ ਸਮਾਜਿਕ ਬੁਰਾਈਆਂ ਨੂੰ ਖ਼ਤਮ ਕਰਨ ਵਿਚ ਉੱਘਾ ਭਾਗ ਲਿਆ। *ਬੰਸਾਵਲੀਨਾਮਾ* ਵਿਚ ਭਾਵੇਂ ਉਪਰੋਕਤ ਵਰਣਨ ਕੀਤੇ ਗਏ ਵਿਸ਼ਿਆਂ ਦਾ ਵਿਸਥਾਰ ਉਪਲਬਧ ਨਹੀਂ ਪਰੰਤੂ ਦਿੱਤੀ ਗਈ ਜਾਣਕਾਰੀ ਆਪਣਾ ਹੀ ਮਹੱਤਵ ਰੱਖਦੀ ਹੈ।

ਛਿੱਬਰ ਅਨੁਸਾਰ ਗੁਰੂ ਅਮਰਦਾਸ ਜੀ ਨੇ ਸੰਮਤ 1631 (ਸੰਨ 1574 ਈ.) ਨੂੰ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਗੁਰਿਆਈ ਗੁਰੂ ਰਾਮਦਾਸ ਜੀ ਨੂੰ ਸੌਂਪ ਦਿੱਤੀ।

ਅਜੋਕੇ ਲੇਖਕ ਵੀ ਇਸ ਸਾਲ ਨੂੰ ਪਰਵਾਨ ਕਰਦੇ ਹਨ ਅਤੇ ਕਈ ਥਾਂ ਇਸ ਨੂੰ ਆਪਣੀਆਂ ਰਚਨਾ ਦਾ ਮੂਲ ਸੋਮਾ ਬਣਾਉਂਦੇ ਹਨ।[27]

ਛਿੱਬਰ ਦੇ ਗੁਰੂ ਰਾਮਦਾਸ ਜੀ ਦੀ ਸ਼ਾਦੀ ਅਤੇ ਸੰਤਾਨ ਸਬੰਧੀ ਦਿੱਤੇ ਗਏ ਵੇਰਵੇ ਕਿਸੇ ਹੋਰ ਲੇਖਕ ਨਾਲੋਂ ਵਧੇਰੇ ਵਜ਼ਨ ਰੱਖਦੇ ਹਨ। ਛਿੱਬਰ ਦੁਆਰਾ ਗੁਰੂ ਰਾਮਦਾਸ ਦੁਆਰਾ ਅਜੋਕੇ ਅੰਮ੍ਰਿਤਸਰ ਵਾਲੀ ਥਾਂ ਉੱਤੇ ਸਰੋਵਰ ਅਤੇ ਨਗਰ ਬਣਾਉਣ ਦੇ ਵੇਰਵੇ ਦੀ ਜਾਣਕਾਰੀ ਬਾਰੇ ਅਜੋਕੇ ਇਤਿਹਾਸਕਾਰ ਕੋਈ ਮਤਭੇਦ ਨਹੀਂ ਰੱਖਦੇ। ਉਹਨਾਂ ਨੇ ਛਿੱਬਰ ਰਾਹੀਂ ਵਰਣਨ ਕੀਤੇ ਗਏ ਸੰਮਤ 1638 ਬਿਕ੍ਰਮੀ (ਸੰਨ 1581 ਈ.) ਗੁਰੂ ਰਾਮਦਾਸ ਜੀ ਦੇ ਜੋਤੀ ਜੋਤ ਸਮਾਉਣ ਦੇ ਸਾਲ ਨੂੰ ਸਵੀਕਾਰ ਕੀਤਾ ਹੈ ਅਤੇ ਆਪਣੀਆਂ ਰਚਨਾਵਾਂ ਦਾ ਅਧਾਰ ਬਣਾਇਆ ਹੈ।

ਕੇਸਰ ਸਿੰਘ ਛਿੱਬਰ ਵਡਮੁੱਲੀ ਜਾਣਕਾਰੀ ਦਿੰਦਾ ਹੋਇਆ ਲਿਖਦਾ ਹੈ ਕਿ 1639 ਬਿਕ੍ਰਮੀ ਨੂੰ ਮਾਤਾ ਖੀਵੀ ਜੀ ਦਾ ਦੇਹਾਂਤ ਹੋ ਗਿਆ। ਗੁਰੂ ਅਰਜਨ ਦੇਵ ਜੀ ਉਹਨਾਂ ਦੀ ਮਕਾਨ ਉੱਤੇ ਖੰਡੂਰ ਸਾਹਿਬ ਗਏ। ਇਸ ਉਪਰੰਤ ਉਹ ਗੋਇੰਦਵਾਲ ਸਾਹਿਬ ਚਲੇ ਗਏ। ਪ੍ਰਿਥੀ ਚੰਦ ਨੂੰ ਪਤਾ ਲੱਗਣ ਉੱਤੇ ਉਹ ਵੀ ਆਪਣੇ ਪਰਿਵਾਰ ਸਮੇਤ ਗੋਇੰਦਵਾਲ ਆ ਗਿਆ। ਗੁਰੂ ਸਾਹਿਬ ਪਰਿਵਾਰਕ ਝਗੜੇ ਤੋਂ ਤੰਗ ਆ ਕੇ ਵਡਾਲੀ ਆ ਗਏ। ਇਸ ਉਪਰੰਤ ਪ੍ਰਿਥੀ ਚੰਦ ਨੇ ਚੰਦੂ ਸ਼ਾਹ ਨਾਲ ਮਿਲ ਕੇ ਸਾਜ਼ਿਸ਼ਾਂ ਰਚੀਆਂ ਅਤੇ ਗੁਰਗੱਦੀ ਖੋਹਣ ਦੇ ਯਤਨ ਕੀਤੇ। ਉਸ ਦੇ ਇਹ ਯਤਨ ਅਸਫਲ ਰਹੇ। *ਗੁਰਬਿਲਾਸ ਪਾਤਸ਼ਾਹੀ ਛੇਵੀਂ* ਦਾ ਕਰਤਾ ਵੀ ਇਹਨਾਂ ਤੱਥਾਂ ਦੀ ਪ੍ਰੋੜ੍ਹਤਾ ਕਰਦਾ ਹੈ।[28] ਕੇਸਰ ਸਿੰਘ ਛਿੱਬਰ ਨੇ ਆਪਣੀ ਰਚਨਾ ਵਿਚ ਗੁਰੂ ਅਰਜਨ ਦੇਵ ਜੀ ਦੀ ਸੰਤਾਨ ਸਬੰਧੀ ਵੀ ਵਡਮੁੱਲੀ ਜਾਣਕਾਰੀ ਦਿੱਤੀ ਹੈ। ਉਸ ਨੇ ਗੁਰੂ ਹਰਿਗੋਬਿੰਦ ਸਾਹਿਬ ਨੂੰ ਖ਼ਤਮ ਕਰ ਦੇਣ ਦੀਆਂ ਕਈ ਘਟਨਾਵਾਂ ਦਾ ਵੀ ਵਰਣਨ ਕੀਤਾ ਹੈ।[29]

ਕੇਸਰ ਸਿੰਘ ਛਿੱਬਰ ਗੁਰੂ ਅਰਜਨ ਦੇਵ ਜੀ ਦੁਆਰਾ ਕੀਤੇ ਗਏ ਕੁਝ ਮਹੱਤਵਪੂਰਨ ਕਾਰਜਾਂ ਦੀ ਜਾਣਕਾਰੀ ਦਿੰਦਾ ਹੈ। ਆਦਿ ਗ੍ਰੰਥ ਦੀ ਰਚਨਾ ਸਬੰਧੀ ਰੌਸ਼ਨੀ ਪਾਉਂਦਾ ਹੋਇਆ ਉਹ ਲਿਖਦਾ ਹੈ ਕਿ ਜਦੋਂ ਪ੍ਰਿਥੀ ਚੰਦ ਨੇ ਆਪਣੀ ਵੱਖਰੀ ਸੰਪਰਦਾ 'ਮੀਣਾ' ਸਥਾਪਿਤ ਕਰ ਲਈ ਤਾਂ ਉਸ ਨੇ ਇਕ ਗ੍ਰੰਥ ਦੀ ਰਚਨਾ ਕਰਵਾਈ ਜਿਸ ਵਿਚ ਆਪਣੀ ਬਾਣੀ ਨੂੰ ਮਿਲਾ ਲਿਆ। ਪ੍ਰਿਥੀਏ ਦੇ ਪੁੱਤਰ ਨੇ ਕਵਿਸ਼ਰੀ, ਫ਼ਾਰਸੀ, ਹਿੰਦੀ, ਸੰਸਕ੍ਰਿਤ ਅਤੇ ਗੁਰਮੁੱਖੀ ਆਦਿ ਦੀ ਵਰਤੋਂ ਕੀਤੀ। ਮੀਣਿਆਂ ਨੇ ਬਹੁ-ਗਿਣਤੀ ਵਿਚ ਬਾਣੀ ਰਚੀ। ਪਰੰਤੂ ਭੋਗ ਗੁਰੂ ਨਾਨਕ ਦੇਵ ਜੀ ਦਾ ਪਾਇਆ।[30]

ਗੁਰੂ ਅਰਜਨ ਦੇਵ ਜੀ ਨੇ ਪਹਿਲੇ ਚਾਰ ਗੁਰੂਆਂ ਦੀ ਬਾਣੀ ਵਿਚ ਆਪਣੀ ਬਾਣੀ ਮਿਲਾ ਕੇ ਸਿੱਖਾਂ ਨੂੰ ਅਸਲੀ ਬਾਣੀ ਦਾ ਗਿਆਨ ਕਰਵਾਉਣ ਲਈ ਅਤੇ ਮੀਣਿਆਂ ਦੁਆਰਾ ਰੌਲਾ ਪਾਉਣ ਕਾਰਨ ਭਾਈ ਗੁਰਦਾਸ ਦੀ ਸਹਾਇਤਾ ਨਾਲ ਆਦਿ ਗ੍ਰੰਥ ਦੀ ਰਚਨਾ ਕਰਵਾਈ। ਕੇਸਰ ਸਿੰਘ ਛਿੱਬਰ ਦੇ ਸ਼ਬਦਾਂ ਵਿਚ ਇਸ ਘਟਨਾ ਨੂੰ ਇਵੇਂ ਦਰਸਾਇਆ ਗਿਆ ਹੈ :

*ਬਚਨ ਕੀਤਾ ਭਾਈ ਗੁਰਦਾਸ ਗੁਰੂ ਦੀ ਬਾਨੀ ਜੁਦਾ ਕਰੀਏ।*
*ਮੀਣੇ ਪਾਂਦੇ ਨੇ ਰੌਲਾ ਸੋ ਵਿਚ ਰਲਾ ਨਾ ਧਰੀਏ।*
*ਸੋ ਸਾਹਿਬ ਬਾਣੀ ਉਚਾਰ ਅੱਗੇ ਹੀ ਕਰਤ ਸੇ ਭਏ।*
*ਸੋ ਭਾਈ ਗੁਰਦਾਸ ਸਭ ਇਕੱਤ੍ਰ ਕਰ ਲਏ।*[31]

ਕੇਸਰ ਸਿੰਘ ਛਿੱਬਰ ਅਨੁਸਾਰ ਸੰਮਤ 1643 ਬਿ. (ਸੰਨ 1586 ਈ.) ਨੂੰ ਗੁਰੂ ਅਰਜਨ ਦੇਵ ਨੇ ਗੁਰੂ ਰਾਮਦਾਸ ਦੁਆਰਾ ਅਰੰਭ ਕੀਤੇ ਸਰਵੋਰ ਨੂੰ ਪੂਰਨ ਕਰਵਾਇਆ ਅਤੇ ਹਰਿਮੰਦਰ ਸਾਹਿਬ ਦੀ ਉਸਾਰੀ ਕਰਵਾਈ। ਫਲਸਰੂਪ ਸਿੱਖਾਂ ਨੂੰ ਇਕ ਸਰਵ-ਉੱਤਮ ਅਸਥਾਨ ਦੀ ਪ੍ਰਾਪਤੀ ਹੋਈ। ਅਜੋਕੇ ਇਤਿਹਾਸਕਾਰ ਤੇਜਾ ਸਿੰਘ, ਗੰਡਾ ਸਿੰਘ, ਹਰੀ ਰਾਮ ਗੁਪਤਾ ਨੇ ਸਰੋਵਰ ਦੇ ਨਿਰਮਾਣ ਦਾ ਸਾਲ ਸੰਮਤ 1646 ਬਿ. (1589 ਈ.) ਅੰਕਿਤ ਕੀਤਾ।[32]

ਕੇਸਰ ਸਿੰਘ ਛਿੱਬਰ ਪ੍ਰਿਥੀ ਚੰਦ ਦੀ ਦੁਸ਼ਮਣੀ ਨੂੰ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਦਾ ਪ੍ਰਮੁੱਖ ਕਾਰਨ ਦੱਸਦਾ ਹੈ ਪਰ ਅਜਿਹੇ ਵਿਚਾਰ ਇਤਿਹਾਸਕ ਦ੍ਰਿਸ਼ਟੀਕੋਣ ਤੋਂ ਸਹੀ ਨਹੀਂ ਕਹੇ ਜਾ ਸਕਦੇ। ਜਹਾਂਗੀਰ ਬਾਦਸ਼ਾਹ ਦੀ ਜੀਵਨ ਕਥਾ *ਤੁਜ਼ਕ-ਏ-ਜਹਾਂਗੀਰੀ* ਅਤੇ ਉਸ ਦੁਆਰਾ ਧਰਮ ਦੀ ਕੱਟੜਤਾ ਨੂੰ ਜੋਸ਼ ਦੇਣ ਵਾਲੇ ਕਈ ਹੋਰ ਕਾਰਨ ਗੁਰੂ ਸਾਹਿਬ ਦੀ ਸ਼ਹੀਦੀ ਲਈ ਜ਼ਿੰਮੇਵਾਰ ਮੰਨੇ ਜਾਂਦੇ ਹਨ। ਕਈ ਲੇਖਕ ਜਿਵੇਂ *ਮਹਿਮਾ ਪ੍ਰਕਾਸ਼* ਦਾ ਲੇਖਕ ਸਰੂਪ ਦਾਸ ਭੱਲਾ ਚੰਦੂ ਦੀ ਦੁਸ਼ਮਣੀ ਨੂੰ ਸ਼ਹੀਦੀ ਦਾ ਮੁੱਖ ਕਾਰਨ ਮੰਨਦਾ ਹੈ।[33] ਪਰੰਤੂ ਇਤਿਹਾਸਕ ਸੰਦਰਭ ਵਿਚ ਇਸ ਨੂੰ ਸਮੁੱਚੇ ਰੂਪ ਵਿਚ ਠੀਕ ਨਹੀਂ ਮੰਨਿਆ ਜਾ ਸਕਦਾ। ਗੁਰੂ ਸਾਹਿਬ ਦੀ ਸ਼ਹੀਦੀ ਕਿਸੇ ਇਕ ਕਾਰਨ ਦਾ ਨਹੀਂ ਸਗੋਂ ਕਈ ਕਾਰਨਾਂ ਦਾ ਸਿੱਟਾ ਸੀ।

ਕੇਸਰ ਸਿੰਘ ਛਿੱਬਰ ਨੇ *ਬੰਸਾਵਲੀਨਾਮਾ* ਵਿਚ ਗੁਰੂ ਹਰਿਗੋਬਿੰਦ ਜੀ ਦੇ ਜੀਵਨ, ਸੰਤਾਨ ਅਤੇ ਉਹਨਾਂ ਦੁਆਰਾ ਕੀਤੇ ਕਾਰਜਾਂ ਸਬੰਧੀ ਲਾਭਦਾਇਕ ਰੌਸ਼ਨੀ ਪਾਈ ਹੈ ਜੋ ਇਤਿਹਾਸਕ ਦ੍ਰਿਸ਼ਟੀਕੋਣ ਤੋਂ ਮਹੱਤਵਪੂਰਨ ਹੈ।

ਛਿੱਬਰ ਨੇ ਆਪਣੀ ਰਚਨਾ ਵਿਚ ਗੁਰੂ ਹਰਿਗੋਬਿੰਦ ਅਤੇ ਮੁਗ਼ਲ ਫ਼ੌਜ ਵਿਚ ਹੋਏ ਯੁੱਧਾਂ ਦਾ ਵਰਣਨ ਕਰਦਿਆਂ ਹੋਇਆਂ ਲੜਾਈਆਂ ਦੇ ਕਾਰਨਾਂ ਨੂੰ ਵਿਸਥਾਰਪੂਰਨ ਨਹੀਂ ਦਰਸਾਇਆ। ਛਿੱਬਰ ਨੇ ਕੁਝ ਲੜਾਈਆਂ ਦੇ ਅਸਥਾਨ ਵੀ ਅੰਕਿਤ ਨਹੀਂ ਕੀਤੇ। ਛਿੱਬਰ ਦੀ ਲਿਖਤ ਦੇ ਨਾਲ *ਗੁਰਬਿਲਾਸ ਪਾਤਸ਼ਾਹੀ ਛੇਵੀਂ* ਨੂੰ ਪੜ੍ਹਨ ਨਾਲ ਚੰਗੇ ਨਤੀਜੇ ਨਿਕਲ ਸਕਦੇ ਹਨ। ਛਿੱਬਰ ਰਾਹੀਂ ਦਿੱਤੀ ਗਈ ਜਾਣਕਾਰੀ ਕਈ ਥਾਈਂ ਪਰੰਪਰਾਗਤ ਹੈ ਜਿਵੇਂ ਬਾਬਾ ਗੁਰਦਿੱਤਾ ਨੂੰ ਗੁਰਗੱਦੀ ਨਾ ਮਿਲਣ ਦੀ ਘਟਨਾ ਆਦਿ। ਗੁਰੂ ਹਰਿਗੋਬਿੰਦ ਸਾਹਿਬ ਦੇ ਜੀਵਨ ਦੀਆਂ ਘਟਨਾਵਾਂ ਵਿਸ਼ੇਸ਼ ਰੂਪ ਵਿਚ ਉਹਨਾਂ ਦੇ ਜੀਵਨ ਦੇ ਅੰਤਲੇ ਸਾਲ ਉਹਨਾਂ ਦੇ ਜੋਤੀ ਜੋਤ ਸਮਾਉਣ ਦਾ ਸਮਾਂ ਸੰਨ 1644 ਈ. ਸਿੱਧ ਕਰਦਾ ਹੈ ਕਿ ਛਿੱਬਰ ਵਲੋਂ ਦਿੱਤੀ ਗਈ ਜਾਣਕਾਰੀ ਲਾਭਦਾਇਕ ਤੇ ਵਡਮੁੱਲੀ ਹੈ।

ਛਿੱਬਰ ਵਲੋਂ ਦਿੱਤੀ ਗਈ ਕੁਝ ਅਜਿਹੀ ਜਾਣਕਾਰੀ ਵੀ ਪ੍ਰਾਪਤ ਹੁੰਦੀ ਹੈ ਜੋ ਇਤਿਹਾਸਕ ਪੱਖੋਂ ਸਹੀ ਪ੍ਰਤੀਤ ਨਹੀਂ ਹੁੰਦੀ ਅਤੇ ਵਧੇਰੇ ਖੋਜ ਦੀ ਮੁਥਾਜ ਹੈ। ਉਸ

ਦੁਆਰਾ ਦਿੱਤੇ ਗਏ ਛੇਵੇਂ ਗੁਰੂ ਸਾਹਿਬ ਦੇ ਜੀਵਨ ਦੀਆਂ ਘਟਨਾਵਾਂ ਅਤੇ ਕਾਰਜਾਂ ਦੇ ਕੁਝ ਸਾਲਾਂ ਦੇ ਵੇਰਵੇ ਇਤਿਹਾਸਕ ਪੱਖੋਂ ਕੁਝ ਠੀਕ ਨਹੀਂ ਹਨ। ਉਸ ਰਾਹੀਂ ਦਿੱਤੇ ਗਏ ਵਿਸਥਾਰ ਦਾ ਸਮਕਾਲੀ ਅਤੇ ਨਿਕਟਸਮਕਾਲੀ ਸੋਮਿਆਂ ਨਾਲ ਮੁਲਾਂਕਣ ਇਤਿਹਾਸਕ ਸੰਦਰਭ ਵਿਚ ਪ੍ਰਮਾਣਿਕਤਾ ਦਾ ਲਿਖਾਇਕ ਹੈ। ਕੇਸਰ ਸਿੰਘ ਛਿੱਬਰ ਨੇ ਆਪਣੀ ਰਚਨਾ *ਬੰਸਾਵਲੀਨਾਮਾ* ਵਿਚ ਗੁਰੂ ਹਰਿ ਰਾਏ ਤੋਂ ਗੁਰੂ ਤੇਗ ਬਹਾਦਰ ਜੀ ਦੇ ਜੀਵਨ ਅਤੇ ਕਾਰਜਾਂ ਸਬੰਧੀ ਰੌਸ਼ਨੀ ਪਾਈ ਹੈ।

ਛਿੱਬਰ ਨੇ ਆਪਣੀ ਰਚਨਾ ਵਿਚ ਬਾਦਸ਼ਾਹ ਔਰੰਗਜ਼ੇਬ ਦੁਆਰਾ ਗੁਰੂ ਹਰਿ ਰਾਏ ਜੀ ਨੂੰ ਦਿੱਲੀ ਸੱਦਣ ਦਾ ਉਲੇਖ ਨਹੀਂ ਕੀਤਾ। *ਮਹਿਮਾ ਪ੍ਰਕਾਸ਼* ਅਤੇ ਕਈ ਹੋਰ ਲਿਖਤਾਂ ਅਨੁਸਾਰ ਜਦੋਂ ਔਰੰਗਜ਼ੇਬ ਨੇ ਗੁਰੂ ਹਰਿ ਰਾਏ ਨੂੰ ਦਿੱਲੀ ਆਉਣ ਦਾ ਸੱਦਾ ਦਿੱਤਾ ਤਾਂ ਗੁਰੂ ਸਾਹਿਬ ਨੇ ਆਪਣੇ ਵੱਡੇ ਲੜਕੇ ਰਾਮ ਰਾਏ ਨੂੰ ਦਿੱਲੀ ਭੇਜਿਆ। ਰਾਮ ਰਾਏ ਨੇ ਦਿੱਲੀ ਪੁੱਜ ਕੇ ਗੁਰੂ ਘਰ ਦੀ ਮਰਿਆਦਾ ਵਿਰੁੱਧ ਬਾਦਸ਼ਾਹ ਨੂੰ ਕਰਾਮਾਤ ਵਿਖਾਉਣ ਦਾ ਯਤਨ ਕੀਤਾ ਅਤੇ ਗੁਰਬਾਣੀ ਦੀ ਇਕ ਤੁੱਕ ਬਦਲ ਦਿੱਤੀ— '*ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮਿਆਰ*'। ਰਾਮ ਰਾਏ ਨੇ ਇਸ ਪੰਗਤੀ ਨੂੰ ਬਾਦਸ਼ਾਹ ਦੇ ਕ੍ਰੋਧ ਤੋਂ ਬਚਣ ਲਈ 'ਮੁਸਲਮਾਨ' ਦੀ ਥਾਂ 'ਬੇਈਮਾਨ' ਸ਼ਬਦ ਦੀ ਵਰਤੋਂ ਕੀਤੀ। ਫਲਸਰੂਪ ਗੁਰੂ ਹਰਿ ਰਾਏ ਨੇ ਗੁਰਗੱਦੀ ਆਪਣੇ ਛੋਟੇ ਪੁੱਤਰ ਹਰਿ ਕ੍ਰਿਸ਼ਨ ਨੂੰ ਦੇਣ ਦਾ ਨਿਰਣਾ ਲਿਆ।

ਕੇਸਰ ਸਿੰਘ ਛਿੱਬਰ ਅਨੁਸਾਰ ਸੰਮਤ 1718 ਬਿ. (1661 ਈ.) ਨੂੰ ਗੁਰੂ ਹਰਿ ਰਾਏ ਜੋਤੀ ਜੋਤ ਸਮਾ ਗਏ।[34] ਛਿੱਬਰ ਦੁਆਰਾ ਦਿੱਤਾ ਗਿਆ ਗੁਰੂ ਹਰਿ ਰਾਏ ਦੇ ਜੋਤੀ ਜੋਤ ਸਮਾਉਣ ਦੇ ਸਾਲ ਸਬੰਧੀ ਕੋਈ ਮਤਭੇਦ ਨਹੀ। ਛਿੱਬਰ ਦੁਆਰਾ ਅੰਕਿਤ ਕੀਤੇ ਗਏ ਗੁਰੂ ਹਰਿ ਕ੍ਰਿਸ਼ਨ ਦੇ ਜਨਮ ਸਬੰਧੀ ਸਾਲ ਬਾਰੇ ਲੇਖਕਾਂ ਵਿਚ ਮਤਭੇਦ ਹੈ। ਛਿੱਬਰ ਗੁਰੂ ਸਾਹਿਬ ਦੇ ਜਨਮ ਦਾ ਸਾਲ 1654 ਈ. ਮੰਨਦਾ ਹੈ। *ਗੁਰੂ ਕੀਆਂ ਸਾਖੀਆਂ* ਦਾ ਲੇਖਕ ਸੰਨ 1652 ਈ. ਅਤੇ ਮੈਕਾਲਿਫ 1656 ਈ. ਮੰਨਦਾ ਹੈ। ਇਸ ਦੀ ਪ੍ਰੋੜ੍ਹਤਾ ਕਈ ਅਜੋਕੇ ਇਤਿਹਾਸਕਾਰਾਂ ਨੇ ਨਹੀਂ ਕੀਤੀ। ਸਿੱਖ ਪਰੰਪਰਾ ਦੁਆਰਾ ਦਿੱਤਾ ਸਾਲ 1630 ਈ. ਸਹੀ ਪ੍ਰਤੀਤ ਹੁੰਦਾ ਹੈ।[35]

ਗੁਰੂ ਹਰਿ ਕ੍ਰਿਸ਼ਨ ਜੀ ਨੇ ਗੁਰਗੱਦੀ ਦੇ ਸਬੰਧ ਵਿਚ 'ਬਾਬਾ ਬਕਾਲਾ' ਸ਼ਬਦ ਦਾ ਸੰਕੇਤ ਦਿੱਤਾ ਜੋ ਸੰਕੇਤ ਗੁਰੂ ਤੇਗ ਬਹਾਦਰ ਵੱਲ ਮੰਨਿਆ ਜਾਂਦਾ ਹੈ। ਇਥੇ *ਬੰਸਾਵਲੀਨਾਮੇ* ਦਾ ਲੇਖਕ ਇਕ ਸ਼ਕਤੀਸ਼ਾਲੀ ਸਿੱਖ ਰਵਾਇਤ ਨੂੰ ਲਿਪੀਬੱਧ ਕਰਦਾ ਹੈ ਅਤੇ ਆਪਣੀ ਰਚਨਾ ਦੀ ਇਤਿਹਾਸਿਕਤਾ ਨੂੰ ਵਧਾਉਂਦਾ ਹੈ।

ਗੁਰੂ ਤੇਗ ਬਹਾਦਰ ਸਾਹਿਬ ਦੇ ਜਨਮ ਸਬੰਧੀ *ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ* ਵਿਚ ਗੁਰੂ ਤੇਗ ਬਹਾਦਰ ਸਾਹਿਬ ਦਾ ਜਨਮ ਰਾਮਦਾਸਪੁਰ (ਅੰਮ੍ਰਿਤਸਰ) ਵਿਖੇ 19 ਮੱਘਰ 1678 ਬਿ. (18 ਨਵੰਬਰ 1621) ਨੂੰ ਮਾਤਾ ਨਾਨਕੀ ਜੀ ਦੀ ਕੁਖੋਂ ਹੋਇਆ। ਆਪ ਦੇ ਜਨਮ ਦੀ ਤਾਰੀਖ ਸਬੰਧੀ ਲੇਖਕਾਂ ਵਿਚ ਮਤਭੇਦ ਹਨ। ਸੋਹਣ ਕਵੀ ਰਚਿਤ *ਗੁਰੂ ਬਿਲਾਸ ਪਾਤਸ਼ਾਹੀ ਛੇਵੀਂ* ਅਨੁਸਾਰ ਆਪ ਦਾ ਜਨਮ ਵੈਸਾਖ ਵਦੀ ਪੰਜ, ਸੰਮਤ 1678 ਬਿ. (1 ਅਪ੍ਰੈਲ 1621) ਨੂੰ ਹੋਇਆ। ਇਸ ਦੀ ਪ੍ਰੋੜ੍ਹਤਾ ਕਈ ਆਧੁਨਿਕ

ਇਤਿਹਾਸਕਾਰਾਂ ਨੇ ਕੀਤੀ ਹੈ। ਇਹ ਸਾਲ ਇਤਿਹਾਸਕ ਘਟਨਾਵਾਂ ਦੇ ਵੀ ਅਨੁਕੂਲ ਪ੍ਰਤੀਤ ਹੁੰਦਾ ਹੈ।

ਛਿੱਬਰ ਨੇ ਗੁਰੂ ਤੇਗ ਬਹਾਦਰ ਜੀ ਦੁਆਰਾ ਕੀਤੀਆਂ ਗਈਆਂ ਯਾਤਰਾਵਾਂ ਦੇ ਸਥਾਨਾਂ ਦਾ ਉਲੇਖ ਨਹੀਂ ਕੀਤਾ ਪਰੰਤੂ ਕਈ ਹੋਰਨਾਂ ਸਰੋਤਾਂ ਤੋਂ ਇਸ ਘਾਪੇ ਨੂੰ ਪੂਰਾ ਕੀਤਾ ਜਾ ਸਕਦਾ ਹੈ।

ਛਿੱਬਰ ਧੀਰਮੱਲ ਦੁਆਰਾ ਗੁਰੂ ਤੇਗ ਬਹਾਦਰ ਜੀ ਉੱਪਰ ਕੀਤੇ ਗਏ ਹਮਲੇ ਦਾ ਵਰਣਨ ਕਰਦੇ ਹੋਏ ਲਿਖਦਾ ਹੈ ਕਿ ਜਦੋਂ ਗੁਰੂ ਜੀ ਗੱਦੀ ਉੱਪਰ ਬਿਰਾਜਮਾਨ ਹੋ ਗਏ ਤਾਂ ਧੀਰਮੱਲ ਨੇ ਕ੍ਰੋਧ ਵੱਸ ਹੋ ਕੇ ਗੋਲੀ ਚਲਵਾਈ ਪਰ ਗੁਰੂ ਸਾਹਿਬ ਵਾਲ-ਵਾਲ ਬਚ ਗਏ। ਇਸ ਘਟਨਾ ਉਪਰੰਤ ਗੁਰੂ ਸਾਹਿਬ ਬਟਾਲਾ ਛੱਡ ਕੇ ਮਾਖੋਵਾਲ ਆ ਗਏ।

ਛਿੱਬਰ ਨੇ ਆਪਣੀ ਰਚਨਾ ਵਿਚ ਗੁਰੂ ਤੇਗ ਬਹਾਦਰ ਜੀ ਦੇ ਪਹਿਲੀ ਗ੍ਰਿਫਤਾਰੀ ਦਾ ਵਰਣਨ ਨਹੀਂ ਕੀਤਾ। ਸਰੂਪ ਸਿੰਘ ਕੌਸ਼ਿਸ਼ ਨੇ ਆਪਣੀ ਕਿਰਤ *ਗੁਰੂ ਕੀਆਂ ਸਾਖੀਆਂ* ਵਿਚ ਗੁਰੂ ਸਾਹਿਬ ਦੀ ਗ੍ਰਿਫਤਾਰੀ ਦੇ ਕਾਰਨ ਨਹੀਂ ਦੱਸੇ ਪਰੰਤੂ ਉਹ ਇਸ ਗੱਲ ਦਾ ਸੂਚਿਕ ਹੈ ਕਿ ਗੁਰੂ ਸਾਹਿਬ ਨੂੰ ਉਹਨਾਂ ਦੇ ਸਾਥੀਆਂ ਭਾਈ ਸਤੀ ਦਾਸ, ਭਾਈ ਮਤੀ ਦਾਸ ਅਤੇ ਭਾਈ ਦਿਆਲ ਦਾਸ ਸਮੇਤ 'ਧਮਧਾਮ' ਨਾਮੀ ਸਥਾਨ ਤੋਂ ਗ੍ਰਿਫਤਾਰ ਕਰਕੇ ਦਿੱਲੀ ਵਿਚ ਬਾਦਸ਼ਾਹ ਸਾਹਮਣੇ ਪੇਸ਼ ਕੀਤਾ ਗਿਆ। ਰਾਜਾ ਰਾਮ ਸਿੰਘ ਨੇ ਵਿਚ ਪੈ ਕੇ ਗੁਰੂ ਸਾਹਿਬ ਦੇ ਵਿਵਹਾਰ ਦੀ ਪੂਰੀ ਜ਼ਿੰਮੇਵਾਰੀ ਆਪਣੇ ਉੱਪਰ ਲੈ ਕੇ ਬਾਦਸ਼ਾਹ ਨੂੰ ਸ਼ਾਂਤ ਕੀਤਾ।[36]

ਕੇਸਰ ਸਿੰਘ ਛਿੱਬਰ ਨੇ ਗੁਰੂ ਤੇਗ ਬਹਾਦਰ ਜੀ ਦੀ ਦੂਜੀ ਗ੍ਰਿਫਤਾਰੀ ਦਾ ਵਿਸਥਾਰ ਦਿੱਤਾ ਹੈ ਅਤੇ ਮੁਸਲਮਾਨ ਰੰਗੜਾ ਦੁਆਰਾ ਰੋਪੜ ਦੇ ਸਥਾਨ ਤੋਂ ਗੁਰੂ ਸਾਹਿਬ ਦੀ ਗ੍ਰਿਫਤਾਰੀ ਵਰਣਨ ਕੀਤੀ ਹੈ। ਕੇਸਰ ਸਿੰਘ ਛਿੱਬਰ ਦੁਆਰਾ ਦਿੱਤੀ ਇਸ ਜਾਣਕਾਰੀ ਦੇ ਕਈ ਪੱਖ ਇਤਿਹਾਸਿਕ ਸੰਦਰਭ ਵਿਚ ਠੀਕ ਨਹੀਂ ਉਤਰਦੇ। ਛਿੱਬਰ ਨੇ ਆਪਣੀ ਰਚਨਾ ਵਿਚ ਕਸ਼ਮੀਰੀ ਪੰਡਿਤਾਂ ਦੇ ਗੁਰੂ ਸਾਹਿਬ ਕੋਲ ਫਰਿਆਦ ਕਰਨ ਦੀ ਘਟਨਾ ਦਾ ਉਲੇਖ ਨਹੀਂ ਕੀਤਾ। ਸਰੂਪ ਸਿੰਘ ਕੌਸ਼ਿਸ਼ ਅਨੁਸਾਰ 11 ਜੇਠ ਸੰਮਤ 1732 ਬਿ. (25 ਮਈ 1675) ਨੂੰ ਪੰਡਿਤ ਕ੍ਰਿਪਾ ਰਾਮ ਦੀ ਅਗਵਾਈ ਵਿਚ ਕਸ਼ਮੀਰੀ ਪੰਡਿਤਾਂ ਦਾ ਇਕ ਵਫ਼ਦ ਗੁਰੂ ਸਾਹਿਬ ਨੂੰ ਮਿਲਿਆ। ਸਾਕੀ ਮੁਸਤਾਦ ਖਾਂ ਲਿਖਦਾ ਹੈ ਕਿ ਉਸ ਸਮੇਂ ਕਸ਼ਮੀਰ ਦਾ ਗਵਰਨਰ ਇਫਤਖ਼ਾਰ ਖਾਂ ਬਾਦਸ਼ਾਹ ਔਰੰਗਜ਼ੇਬ ਦੇ ਹੁਕਮ ਨਾਲ ਜਬਰੀ ਮੁਸਲਮਾਨ ਬਣਾ ਰਿਹਾ ਸੀ। ਉਸ ਦੇ ਜ਼ੁਲਮ ਤੋਂ ਤੰਗ ਆ ਕੇ ਕਸ਼ਮੀਰੀ ਪੰਡਿਤਾਂ ਦਾ ਇਕ ਵਫ਼ਤ ਆਪਣੀ ਰੱਖਿਆ ਲਈ ਗੁਰੂ ਤੇਗ ਬਹਾਦਰ ਜੀ ਕੋਲ ਆਨੰਦਪੁਰ ਵਿਖੇ ਪੁੱਜਾ। ਭੱਟ ਵਹੀ ਤਲੌਡਾ ਪਰਗਨਾ ਜੀਂਦ ਇਸ ਤੱਥ ਦੀ ਪ੍ਰੋੜ੍ਹਤਾ ਕਰਦੀ ਹੈ:

*ਕਿਰਪਾ ਰਾਮ ਬੇਟਾ ਅੜੂ ਰਾਮ ਕਾ ਪੋਤਾ ਨਰੈਣ*
*ਦਾਸ ਕਾ ਪੜਪੋਪਤਾ ਪਾਰਬ੍ਰਹਮ ਦਾਸ ਕਾ ਬੰਸ*
*ਠਾਕੁਰ ਦਾਸ ਕਾ ਭਾਰਦਵਾਜੀ ਗੋਤਰਾ ਸਰਬਤ*

*ਦੱਤ ਬ੍ਰਹਮਣ ਬਾਸੀ ਮਟਨ ਪਰਗਨਾ ਸ੍ਰੀ*
*ਨਗਰ ਦੇਸ ਕਸ਼ਮੀਰ ਖਤੌਸ ਮੁਖੀ ਬ੍ਰਹਮਨੋ*
*ਕੋ ਸੰਗ ਲੈ ਕੇ ਚਕ ਨਾਨਕੀ ਆਇਆ*
*ਪਰਗਨਾ ਕਹਿਲੂਰ ਮੇਂ ਸੰਬਤ ਸਤਰ੍ਹੇ ਸੇ*
*ਬਤੀਸ ਜੇਠ ਮਾਸ ਸੁਦੀ ਇਕਾਦਸੀ ਕੋ*
*ਗੁਰੂ ਤੇਗ ਬਹਾਦਰ ਮਹਿਲਾ ਨਾਮਾ...*
*ਨੇ ਇਨ੍ਹੇ ਧੀਰਜ ਦਈ।*[37]

ਕੇਸਰ ਸਿੰਘ ਛਿੱਬਰ ਅਨੁਸਾਰ ਗੁਰੂ ਸਾਹਿਬ ਨੂੰ ਗ੍ਰਿਫਤਾਰ ਕਰਨ ਉਪਰੰਤ ਬਾਦਸ਼ਾਹ ਸਾਹਮਣੇ ਪੇਸ਼ ਕਰਨ ਉੱਤੇ ਉਸ ਨੇ ਉਹਨਾਂ ਨੂੰ ਇਸਲਾਮ ਧਰਮ ਕਬੂਲਣ ਜਾਂ ਕੋਈ ਕਰਿਸ਼ਮਾ ਦਿਖਾਉਣ ਲਈ ਆਖਿਆ ਪਰੰਤੂ ਗੁਰੂ ਸਾਹਿਬ ਨੇ ਦੋਵੇਂ ਗੱਲਾਂ ਠੁਕਰਾ ਦਿੱਤੀਆਂ। ਇਸ ਉੱਤੇ ਬਾਦਸ਼ਾਹ ਨੇ ਉਹਨਾਂ ਦਾ ਸੀਸ ਧੜ ਨਾਲੋਂ ਵੱਖ ਕਰਨ ਦਾ ਹੁਕਮ ਦਿੱਤਾ।

ਕੇਸਰ ਸਿੰਘ ਛਿੱਬਰ ਰਚਿਤ *ਬੰਸਾਵਲੀਨਾਮਾ* ਦੇ ਇਤਿਹਾਸਕ ਵਿਸ਼ਲੇਸ਼ਣ ਦੀ ਲੋਹ ਵਿਚ ਅਸੀਂ ਕਹਿ ਸਕਦੇ ਹਾਂ ਕਿ ਇਸ ਵਿਚਲੀ ਸਮੱਗਰੀ ਦੂਜੀਆਂ ਸਮਕਾਲੀ ਅਤੇ ਨਿਕਟ ਸਮਕਾਲੀ ਲਿਖਤਾਂ ਦੇ ਮੁਲਾਂਕਣ ਨਾਲ ਪੜ੍ਹੀ ਜਾਣ ਉੱਤੇ ਇਤਿਹਾਸਕ ਤੱਥ ਪ੍ਰਮਾਣਿਕ ਜਾਣਕਾਰੀ ਦੇਣ ਦੇ ਲਿਖਾਇਕ ਹਨ ਅਤੇ ਸਾਡੇ ਗਿਆਨ ਵਿਚ ਵਾਧਾ ਕਰਦੇ ਹਨ।

ਕੇਸਰ ਸਿੰਘ ਛਿੱਬਰ ਨੇ ਗੁਰੂ ਗੋਬਿੰਦ ਸਿੰਘ ਸਬੰਧੀ ਵਡਮੁੱਲੀ ਜਾਣਕਾਰੀ ਦਿੱਤੀ ਹੈ ਜੋ ਸਾਡੇ ਗਿਆਨ ਵਿਚ ਵਾਧਾ ਕਰਦੀ ਹੈ ਪਰੰਤੂ ਕਈ ਥਾਂ ਮਿਥਿਹਾਸ ਦੇ ਅੰਸ਼ ਵੇਖਣ ਵਿਚ ਆਉਂਦੇ ਹਨ ਜਿਹਨਾਂ ਨੂੰ ਅਸਾਨੀ ਨਾਲ ਨਜ਼ਰੋਂ ਓਹਲੇ ਨਹੀਂ ਕੀਤਾ ਜਾ ਸਕਦਾ ਹੈ। ਇਸੇ ਪ੍ਰਕਾਰ ਕਈ ਸੰਮਤ ਵੀ ਇਤਿਹਾਸਕ ਦ੍ਰਿਸ਼ਟੀਕੋਣ ਤੋਂ ਸਹੀ ਪ੍ਰਤੀਤ ਨਹੀਂ ਹੁੰਦੇ ਅਤੇ ਭਿੰਨ ਭਿੰਨ ਸਰੋਤਾਂ ਨਾਲ ਮੁਲਾਂਕਣ ਉਪਰੰਤ ਚੰਗੇ ਸਿੱਟੇ ਨਿਕਲਦੇ ਹਨ।

ਕੇਸਰ ਸਿੰਘ ਛਿੱਬਰ ਅਨੁਸਾਰ ਗੁਰੂ ਗੋਬਿੰਦ ਸਿੰਘ ਨੇ ਭਾਈ ਹਰਿਜਸ ਰਾਏ ਇਕ ਬ੍ਰਾਹਮਣ ਤੋਂ ਗੁਰਮੁੱਖੀ ਵਿਦਿਆ ਪ੍ਰਾਪਤ ਕੀਤੀ :

*ਹਰਿਜਸ ਰਾਏ ਸਿੱਖ ਇਕ ਬ੍ਰਹਮਨ*

...

*ਉਸ ਪਾਸੋ ਸਾਹਿਬ ਗੁਰਮੁੱਖੀ ਅਖਰ ਸਿਖੇ*
*ਸੋ ਪ੍ਰੀਤ ਨਾਲ ਦਸੇ ਸਿਖਣੇ ਤੇ ਲਿਖੇ।*[38]

ਛਿੱਬਰ ਅਨੁਸਾਰ ਗੁਰੂ ਗੋਬਿੰਦ ਸਿੰਘ ਨੇ 7 ਸਾਲ ਦੀ ਉਮਰ ਵਿਚ ਮੁਨਸ਼ੀ ਸਦਾਏ ਪਾਸੋਂ ਫ਼ਾਰਸੀ ਲਿਖਣੀ ਅਤੇ ਪੜ੍ਹਨੀ ਸਿੱਖੀ। *ਬਚਿੱਤਰ ਨਾਟਕ* ਤੋਂ ਇਹ ਗਵਾਹੀ ਮਿਲਦੀ ਹੈ ਕਿ ਆਪ ਦੇ ਪਿਤਾ ਗੁਰੂ ਤੇਗ ਬਹਾਦਰ ਨੇ ਆਪ ਨੂੰ ਕਈ ਪ੍ਰਕਾਰ ਦੀ ਸਿੱਖਿਆ ਦਿੱਤੀ।

*ਦੀਨੀ ਭਾਂਤਿ ਭਾਂਤਿ ਕੀ ਸਿੱਛਾ।*[39]

*ਬੰਸਾਵਲੀਨਾਮਾ* ਅਨੁਸਾਰ ਗੁਰੂ ਗੋਬਿੰਦ ਸਿੰਘ ਛੋਟੀ ਉਮਰ ਵਿਚ ਹੀ ਛੋਟੇ-ਛੋਟੇ

ਤੀਰ ਕਮਾਨ ਅਤੇ ਤਲਵਾਰਾਂ ਬਣਾ ਕੇ ਆਪਣੇ ਸਾਥੀਆਂ ਨਾਲ ਬਨਾਵਟੀ ਲੜਾਈਆਂ ਕਰਦੇ। ਗਿਆਨੀ ਗਿਆਨ ਸਿੰਘ ਲਿਖਦੇ ਹਨ ਕਿ ਆਪ ਬਾਲਕਾਂ ਦੀ ਫੌਜ ਬਣਾ ਕੇ ਲੜਾਈ ਕਰਵਾਉਂਦੇ। ਇਹੋ ਜਿਹੇ ਕੌਤਕ ਵੇਖ ਕੇ ਸਭ ਲੋਕ ਖੁਸ਼ ਹੁੰਦੇ। ਸਿੱਖ ਪਰੰਪਰਾ ਸੰਕੇਤ ਦਿੰਦੀ ਹੈ ਕਿ ਬਾਲ ਗੋਵਿੰਦ ਦੁਆਰਾ ਖੇਡੀਆਂ ਜਾਣ ਵਾਲੀਆਂ ਖੇਡਾਂ ਮਾਤਾ ਨਾਨਕੀ ਜੀ ਨੂੰ ਗੁਰੂ ਹਰਿਗੋਬਿੰਦ ਜੀ ਦੇ ਦਿਨਾਂ ਦੀ ਯਾਦ ਕਰਵਾਉਂਦੀਆਂ।

ਕੇਸਰ ਸਿੰਘ ਛਿੱਬਰ ਨੇ ਗੁਰੂ ਗੋਬਿੰਦ ਸਿੰਘ ਦੁਆਰਾ ਹੋਮਯਗ ਕਰਵਾਉਣ ਦੀ ਘਟਨਾ ਦਾ ਵਿਸਥਾਰ ਦਿੱਤਾ ਹੈ ਜੋ ਜਾਣਕਾਰੀ ਸਹੀ ਪ੍ਰਤੀਤ ਨਹੀਂ ਹੁੰਦੀ। ਦੇਵੀ ਪੂਜਾ ਜਾਂ ਯੱਗ ਕਰਵਾਉਣਾ ਸਿੱਖ ਧਰਮ ਦੇ ਸਿਧਾਂਤ ਅਨੁਸਾਰ ਅਨੁਕੂਲ ਨਹੀਂ ਹੈ। ਸੈਨਾਪਤਿ ਅਤੇ ਸੁਜਾਨ ਰਾਏ ਭੰਡਾਰੀ ਜਿਹੇ ਲੇਖਕ ਗੁਰੂ ਸਾਹਿਬ ਦੁਆਰਾ ਅਜਿਹੇ ਕਾਰਜ ਦਾ ਕਿਤੇ ਵੀ ਉਲਿਖ ਨਹੀਂ ਦਿੰਦੇ। ਗੁਰੂ ਸਾਹਿਬ ਅਕਾਲ ਪੁਰਖ ਤੋਂ ਬਿਨਾ ਕਿਸੇ ਵੀ ਇਸ਼ਟ ਨੂੰ ਸਵੀਕਾਰ ਕਰਨ ਤੋਂ ਇਨਕਾਰੀ ਸਨ।

*ਤੁਮਹਿ ਛਾਡਿ ਕੋਈ ਅਵਰ ਨਾ ਧਯਾਊਂ॥*
*ਜੋ ਬਰ ਚਾਹੋ ਸੁ ਤੁਮ ਤੇ ਪਾਊ॥*

ਛਿੱਬਰ ਨੇ ਗੁਰੂ ਗੋਬਿੰਦ ਸਿੰਘ ਨਾਲ ਪਹਾੜੀ ਰਾਜਿਆਂ ਅਤੇ ਮੁਗ਼ਲਾਂ ਵਿਰੁੱਧ ਹੋਈਆਂ ਲੜਾਈਆਂ ਦਾ ਵਰਣਨ ਜ਼ਰੂਰ ਕੀਤਾ ਹੈ ਪਰੰਤੂ ਉਸ ਨੇ ਇਹਨਾਂ ਲੜਾਈਆਂ ਸਬੰਧੀ ਕਈ ਘਟਨਾਵਾਂ ਨੂੰ ਨਹੀਂ ਚਿਤਰਿਆ। ਸੈਨਾਪਤਿ ਰਚਿਤ *ਸ੍ਰੀ ਗੁਰ ਸੋਭਾ* ਅਤੇ ਗੁਰੂ ਗੋਬਿੰਦ ਸਿੰਘ ਰਚਿਤ *ਬ'ਚਿਤਰ ਨਾਟਕ* ਤੋਂ ਸਾਨੂੰ ਜੋ ਜਾਣਕਾਰੀ ਪ੍ਰਾਪਤ ਹੁੰਦੀ ਹੈ ਉਸ ਨਾਲ *ਬੰਸਾਵਲੀਨਾਮੇ* ਨੂੰ ਸਮਿਲਿਤ ਕਰਨਾ ਲਾਭਦਾਇਕ ਸਿੱਧ ਹੁੰਦਾ ਹੈ।

*ਬੰਸਾਵਲੀਨਾਮਾ* ਗੁਰੂ ਗੋਬਿੰਦ ਰਾਹੀਂ ਖਾਲਸੇ ਦੀ ਰਚਨਾ ਦੁਆਰਾ ਖੰਡੇ ਦੀ ਪਾਹੁਲ ਛਕਾ ਕੇ ਖਾਲਸੇ ਨੂੰ ਨਿਸ਼ਚਿਤ ਰਹਿਤ ਮਰਿਆਦਾ ਰਾਹੀਂ ਇਕ ਵਿਸ਼ੇਸ਼ ਪਹਿਚਾਣ ਦੇਣ ਦਾ ਲਿਖਾਇਕ ਹੈ। ਛਿੱਬਰ ਨੇ ਖੰਡੇ ਦੀ ਪਾਹੁਲ ਤਿਆਰ ਕਰਨ ਦੀ ਵਿਧੀ ਦਾ ਵਿਸਥਾਰ ਵੀ ਦਿੱਤਾ ਹੈ। ਉਸ ਅਨੁਸਾਰ ਗੁਰੂ ਸਾਹਿਬ ਨੇ ਇਕ ਕਟੋਰਾ ਮੰਗਵਾਇਆ ਅਤੇ ਉਸ ਵਿਚ ਜਲ ਅਤੇ ਪਤਾਸੇ ਮੰਗਵਾ ਕੇ ਕਰਦ ਫੇਰੀ। ਉਹਨਾਂ ਨੇ ਇਸ ਦੇ ਨਾਲ ਹੀ ਜਪੁਜੀ ਅਤੇ ਅਨੰਦ ਸਾਹਿਬ ਦਾ ਪਾਠ ਪੜ੍ਹਿਆ। ਇਸ ਨੂੰ ਪਾਹੁਲ ਦਾ ਨਾਂ ਦਿੱਤਾ ਗਿਆ।

*ਜਪ ਅਤੇ ਅਨੰਦ ਦਾ ਰਸਮੀ ਕਰ ਉਚਾਰ।*

...

*ਪਤਾਸੇ ਪਵਾਏ ਤੇ ਕਰਦ ਚਲਾਈ।*
*ਨਾਉ ਧਰਿਆ ਪਾਹੁਲ ਏਹ ਪਾਹੁ ਲਗਾਈ।*[40]

ਕੁਝ ਲੇਖਕਾਂ ਨੇ ਗੁਰੂ ਸਾਹਿਬ ਦੁਆਰਾ ਪਾਹੁਲ ਤਿਆਰ ਕਰਨ ਸਬੰਧੀ ਜਾਣਕਾਰੀ ਦਿੱਤੀ ਹੈ। ਕੋਇਰ ਸਿੰਘ ਅਨੁਸਾਰ ਜਲ ਮੰਗਵਾ ਕੇ ਲੋਹੇ ਦੇ ਬਰਤਨ ਵਿਚ ਪਾਇਆ ਗਿਆ ਅਤੇ ਬਾਣੀ ਪੜ੍ਹੀ ਗਈ। ਸਰੂਪ ਦਾਸ ਭੱਲਾ 'ਖੰਡੇ ਦੀ ਪਾਹੁਲ' ਦਾ ਵਰਣਨ

ਕਰਦਾ ਹੈ। ਵੀਰ ਸਿੰਘ ਬਲ ਵੀ ਖੰਡੇ ਨੂੰ ਜਲ ਵਿਚ ਫੇਰਨ ਅਤੇ ਨਾਮ ਜਪਣ ਸਬੰਧੀ ਲਿਖਦਾ ਹੈ। ਰਤਨ ਸਿੰਘ ਭੰਗੂ ਸਿੰਘਾਂ ਨੂੰ ਖੰਡੇ ਦੀ ਗੁੜ੍ਹਤੀ ਦੇਣ ਬਾਰੇ ਲਿਖਦਾ ਹੈ।

ਛਿੱਬਰ ਨੇ ਗੁਰੂ ਗੋਬਿੰਦ ਸਿੰਘ ਦੇ ਮਸੰਦਾਂ ਨਾਲ ਸਬੰਧ ਤੋੜਨ ਸਬੰਧੀ ਵਿਸਥਾਰ ਦਿੱਤਾ ਹੈ। ਮਸੰਦ ਗੁਰੂ ਭੇਟਾਂ ਨੂੰ ਆਪਣੇ ਕੋਲ ਹੀ ਰੱਖ ਲੈਂਦੇ ਸਨ। ਚੇਤੂ ਮਸੰਦ ਨੇ ਇਹ ਵਸਤੂਆਂ ਦੇਣ ਤੋਂ ਇਨਕਾਰ ਕਰ ਦਿੱਤਾ। *ਮਹਿਮਾ ਪ੍ਰਕਾਸ਼* ਦਾ ਲੇਖਕ ਇਸ ਗੱਲ ਦੀ ਪ੍ਰੋੜ੍ਹਤਾ ਕਰਦਾ ਹੈ। ਛਿੱਬਰ ਨੇ ਗੁਰੂ ਸਾਹਿਬ ਵੱਲੋਂ ਮਸੰਦਾਂ, ਧੀਰਮੱਲੀਆਂ, ਰਾਮਰਾਈਆਂ ਅਤੇ ਮੇਵੜਿਆਂ ਆਦਿ ਨਾਲ ਸਬੰਧ ਨਾ ਰੱਖਣ ਲਈ ਆਦੇਸ਼ ਦਿੱਤੇ। ਸੈਨਾਪਤਿ ਅਨੁਸਾਰ ਸਿੱਖਾਂ ਨੂੰ ਧੀਰਮੱਲੀਏ, ਮਸੰਦ, ਮੀਣੇ, ਕੁੜੀਮਾਰ, ਨੜੀ ਮਾਰ ਆਦਿ ਨਾਲ ਸਬੰਧ ਰੱਖਣ ਲਈ ਵਰਜਿਆ ਗਿਆ। ਛਿੱਬਰ ਖੋਟੀ ਸੰਗਤ ਤੋਂ ਦੂਰ ਰਹਿਣ, ਸ਼ਰਾਬ ਤੰਮਾਕੂ ਨਾ ਪੀਣ, ਚੋਰੀ ਨਾ ਕਰਨ ਅਤੇ ਜੂਆ ਨਾ ਖੇਡਣ ਦੇ ਆਦੇਸ਼ਾਂ ਦਾ ਵੀ ਜ਼ਿਕਰ ਕਰਦਾ ਹੈ। ਛਿੱਬਰ ਅਨੁਸਾਰ ਕਿਸੇ ਵੀ ਇਕ ਕੁਰਾਹਿਤ ਦੀ ਵਰਤੋਂ ਕਰਨ ਨਾਲ ਖਾਲਸਾਈ ਆਚਰਣ ਖਤਮ ਹੋ ਜਾਂਦਾ ਹੈ।

ਛਿੱਬਰ ਦੀ ਲਿਖਤ ਅਨੁਸਾਰ 1705 ਈ. ਦਾ ਆਨੰਦਪੁਰ ਦਾ ਘੇਰਾ ਇਕ ਭਿਆਨਕ ਘਟਨਾ ਸੀ। ਗੁਰੂ ਗੋਬਿੰਦ ਸਿੰਘ ਕਿਲ੍ਹਾ ਛੱਡਣ ਦੇ ਹੱਕ ਵਿਚ ਨਹੀਂ ਸਨ ਕਿਉਂਕਿ ਇਸ ਨਾਲ ਵਧੇਰੇ ਹਾਨੀ ਸੰਭਵ ਸੀ। ਇਸ ਕਠਨਾਈ ਦੀ ਹਾਲਤ ਵਿਚ ਕੁਝ ਸਿੰਘ ਗੁਰੂ ਸਾਹਿਬ ਦਾ ਸਾਥ ਛੱਡ ਕੇ ਚਲੇ ਗਏ। ਸੈਨਾਪਤਿ ਰਚਿਤ *ਸ੍ਰੀ ਗੁਰ ਸੋਭਾ* ਤੋਂ ਇਹ ਸਪੱਸ਼ਟ ਹੁੰਦਾ ਹੈ ਕਿ ਸਿੱਖਾਂ ਦੇ ਬਹੁਤ ਜ਼ੋਰ ਦੇਣ ਉੱਤੇ ਹੀ ਗੁਰੂ ਸਾਹਿਬ ਨੇ ਆਨੰਦਪੁਰ ਦਾ ਕਿਲ੍ਹਾ ਛੱਡਣਾ ਸਵੀਕਾਰ ਕੀਤਾ। ਕੇਸਰ ਸਿੰਘ ਛਿੱਬਰ ਨੇ ਗੁਰੂ ਸਾਹਿਬ ਦੇ ਸਿੱਖਾਂ ਦੀਆਂ ਪਹਾੜੀ ਰਾਜਿਆਂ ਤੇ ਮੁਗ਼ਲਾਂ ਨਾਲ ਲੜੀਆਂ ਗਈਆਂ ਲੜਾਈਆਂ ਦਾ ਸੰਖੇਪ ਵਰਣਨ ਕੀਤਾ ਹੈ ਅਤੇ ਵੱਡੇ ਦੋ ਸਾਹਿਬਜ਼ਾਦਿਆਂ ਦਾ ਚਮਕੌਰ ਸਾਹਿਬ ਵਿਚ ਲੜਦੇ ਹੋਏ ਜੂਝ ਜਾਣਾ ਵੀ ਅੰਕਿਤ ਕੀਤਾ ਹੈ।

ਕੇਸਰ ਸਿੰਘ ਛਿੱਬਰ ਨੇ ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਸਬੰਧੀ ਵਿਸਥਾਰ ਪੂਰਵਕ ਜਾਣਕਾਰੀ ਦਿੱਤੀ ਹੈ।[41] ਛਿੱਬਰ ਇਸ ਗੱਲ ਦਾ ਸੂਚਕ ਹੈ ਕਿ ਸਰਹੰਦ ਦੇ ਨਵਾਬ ਵਜ਼ੀਰ ਖਾਂ ਨੇ ਸੁੱਚਾ ਨੰਦ ਦੇ ਉਕਸਾਉਣ ਕਾਰਨ ਦੋਵੇਂ ਸਾਹਿਬਜ਼ਾਦਿਆਂ ਨੂੰ ਸ਼ਹੀਦ ਕਰਵਾ ਦਿੱਤਾ। ਗਿਆਨੀ ਗਿਆਨ ਸਿੰਘ ਸਿੱਖ ਰਵਾਇਤ ਨੂੰ ਲਿਖਤੀ ਰੂਪ ਦਿੰਦਾ ਹੋਇਆ ਲਿਖਦਾ ਹੈ ਕਿ ਘਰੋਗੀ ਸੇਵਾਦਾਰ ਗੰਗਾ ਰਾਮ ਨੇ ਮਾਤਾ ਜੀ ਅਤੇ ਛੋਟੇ ਸਾਹਿਬਜ਼ਾਦਿਆਂ ਨੂੰ ਗ੍ਰਿਫ਼ਤਾਰ ਕਰਵਾਇਆ ਅਤੇ ਸੁੱਚਾ ਨੰਦ ਦੇ ਕੰਨ ਭਰਨ ਉੱਤੇ ਵਜ਼ੀਰ ਖਾਂ ਨੇ ਸਾਹਿਬਜ਼ਾਦੇ ਸ਼ਹੀਦ ਕਰਵਾਏ।

ਕੇਸਰ ਸਿੰਘ ਛਿੱਬਰ ਨੇ ਔਰੰਗਜ਼ੇਬ ਦੀ ਮੌਤ ਉਪਰੰਤ ਤਖ਼ਤ-ਨਸ਼ੀਨੀ ਦੀ ਲੜਾਈ ਬਾਰੇ ਵੀ ਵਰਣਨ ਕੀਤਾ ਹੈ। ਰਾਜ ਕੁਮਾਰ ਮੁਅੱਜ਼ਮ ਨੇ ਗੁਰੂ ਗੋਬਿੰਦ ਸਿੰਘ ਜੀ ਕੋਲੋਂ ਫੌਜੀ ਸਹਾਇਤਾ ਮੰਗੀ ਅਤੇ ਗੁਰੂ ਜੀ ਨੇ ਉਸ ਨੂੰ ਦਿਲਾਸਾ ਦਿੱਤਾ। ਛਿੱਬਰ ਗੁਰੂ ਸਾਹਿਬ ਵੱਲੋਂ ਰੂਹਾਨੀ ਸਹਾਇਤਾ ਦੇਣ ਦਾ ਹਾਮੀ ਹੈ।[42]

ਛਿੱਬਰ ਨੇ ਗੁਰੂ ਗੋਬਿੰਦ ਸਿੰਘ ਜੀ ਦਾ ਨੰਦੇੜ ਵਿਚ ਜੋਤੀ ਜੋਤ ਸਮਾਉਣਾ ਅੰਕਿਤ ਕੀਤਾ ਹੈ। ਗੁਰੂ ਸਾਹਿਬ ਨੇ ਦੋ ਪਠਾਣਾਂ ਨੂੰ ਆਪਣੇ ਕੋਲ ਰਹਿਣ ਲਈ ਆਗਿਆ ਦਿੱਤੀ ਅਤੇ ਉਹਨਾਂ ਨੇ ਇਕ ਦਿਨ ਗੁਰੂ ਸਾਹਿਬ ਨੂੰ ਕਟਾਰ ਮਾਰ ਕੇ ਜ਼ਖ਼ਮੀ ਕਰ ਦਿੱਤਾ। ਛਿੱਬਰ ਨੇ ਇਹਨਾਂ ਦੋ ਪਠਾਣਾਂ ਵਿਚ ਭਾਈ ਦਾ ਰਿਸ਼ਤਾ ਦੱਸਿਆ ਹੈ। ਇਹਨਾਂ ਨੇ ਗੁਰੂ ਸਾਹਿਬ ਨੂੰ ਕਟਾਰੀ ਨਾਲ ਜ਼ਖ਼ਮੀ ਕੀਤਾ।

*ਦੋ ਭਾਈ ਆਏ ਜੁਆਨ ਪੁਠਾਣੇ*

...

*ਸੋਈ ਉਨਾ ਦੇਖ ਕੇ ਸਟ ਕਟਾਰੀ ਦੀ ਕੀਤੀ।*[43]

ਛਿੱਬਰ ਵਲੋਂ ਦਰਸਾਏ ਗਏ ਹਮਲੇ ਦੇ ਵਰਣਨ ਦੀ ਅਜੋਕੀ ਖੋਜ ਪ੍ਰੋੜ੍ਹਤਾ ਕਰਦੀ ਹੈ। ਛਿੱਬਰ ਪੁਰਾਤਨ ਰਵਾਇਤ ਦਾ ਸੂਚਿਕ ਹੈ ਕਿ ਬਾਦਸ਼ਾਹ ਬਹਾਦਰਸ਼ਾਹ ਨੇ ਗੁਰੂ ਸਾਹਿਬ ਦੇ ਇਲਾਜ ਲਈ ਜਰਾਹ ਭੇਜਣ ਦਾ ਪ੍ਰਬੰਧ ਕਰਵਾਇਆ ਜਿਸ ਦੁਆਰਾ ਜ਼ਖ਼ਮ ਠੀਕ ਹੋ ਗਏ ਅਤੇ ਗੁਰੂ ਸਾਹਿਬ ਨੇ ਉਹਨਾਂ ਨੂੰ ਇਨਾਮ ਦੇ ਕੇ ਭੇਜਿਆ। ਛਿੱਬਰ ਸਿੱਖ ਰਵਾਇਤ ਦੀ ਪ੍ਰੋੜ੍ਹਤਾ ਕਰਦਾ ਹੋਇਆ ਲਿਖਦਾ ਹੈ ਕਿ ਗੁਰੂ ਸਾਹਿਬ ਦੇ ਜ਼ਖ਼ਮ ਪੂਰੀ ਤਰ੍ਹਾਂ ਭਰੇ ਨਹੀਂ ਸਨ ਜਦੋਂ ਉਹਨਾਂ ਨੇ ਇਕ ਕਮਾਨ ਨੂੰ ਕੱਸਿਆ, ਜ਼ਖ਼ਮ ਖੁੱਲ੍ਹ ਗਏ ਅਤੇ ਲਹੂ ਵੱਗਣ ਲੱਗਾ।

ਅੰਤਲੇ ਸਮੇਂ ਗੁਰੂ ਸਾਹਿਬ ਨੇ ਸਿੱਖਾਂ ਨੂੰ *ਸ੍ਰੀ ਗੁਰੂ ਗ੍ਰੰਥ ਸਾਹਿਬ* ਜੀ ਦਾ ਲੜ ਪਕੜਨ ਲਈ ਆਖਿਆ :

*ਬਚਨ ਕੀਤਾ ਗ੍ਰੰਥ ਹੈ ਗੁਰੂ ਲੜ ਪਕੜੋ ਅਕਾਲ।*

ਕੇਸਰ ਸਿੰਘ ਛਿੱਬਰ ਸਪੱਸ਼ਟ ਰੂਪ ਵਿਚ ਗੁਰੂ ਗੋਬਿੰਦ ਸਿੰਘ ਦੁਆਰਾ ਗੁਰਗੱਦੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਦੇਣ ਦਾ ਸੂਚਿਕ ਹੈ। ਇੰਨੀ ਸਪੱਸ਼ਟਤਾ *ਸ੍ਰੀ ਗੁਰ ਸੋਭਾ* ਵਿਚ ਵੀ ਵੇਖਣ ਨੂੰ ਨਹੀਂ ਮਿਲਦੀ :

*ਦਸਵਾਂ ਪਾਤਸ਼ਾਹ ਗਦੀ ਗੁਰਆਈ ਦੀ*
*ਗ੍ਰੰਥ ਸਾਹਿਬ ਨੂੰ ਦੇ ਹੈ ਗਇਆ।*
*ਅਜ ਪ੍ਰਤਖ ਗੁਰੂ ਅਸਾਡਾ ਗ੍ਰੰਥ ਸਾਹਿਬ ਹੈ।*
*ਸੋਈ ਗਇਆ ਜੋ ਗ੍ਰੰਥੋਂ ਗਇਆ।*[44]

....

ਅੰਤ ਵਿਚ ਅਸੀਂ ਕਹਿ ਸਕਦੇ ਹਾਂ ਕਿ *ਬੰਸਾਵਲੀਨਾਮਾ* ਵਿਚ ਸਿੱਖ ਗੁਰੂ ਸਾਹਿਬਾਨ ਦੀ ਸਿੱਖ ਧਰਮ ਨੂੰ ਦੇਣ ਸਬੰਧੀ ਵਿਸਤਰਤ ਵਿਆਖਿਆ ਕੀਤੀ ਗਈ ਹੈ ਅਤੇ ਬੰਸਾਵਲੀ ਦੀ ਚਰਚਾ ਵੀ ਦ੍ਰਿਸ਼ਟੀਗੋਚਰ ਹੁੰਦੀ ਹੈ ਜਿਸ ਦੇ ਨਾਲ ਨਾਲ ਸੰਗਤਾਂ ਦਾ ਆਸਰਾ ਲਿਆ ਗਿਆ ਹੈ।

## ਪੈਰ ਟਿੱਪਣੀਆਂ

1. ਕੇਸਰ ਸਿੰਘ ਛਿੱਬਰ ਅਨੁਸਾਰ :

*ਕੁਰਸੀ ਨਾਮੇ ਦੀ ਪੋਥੀ ਹੈ ਬਣਾਈ।*

*ਅਨੇਕ ਨਾਥ ਗ੍ਰੰਥ ਸਾਹਿਬ ਦੀ ਵਿਚ ਹੈ ਪਾਈ।*

ਕੇਸਰ ਸਿੰਘ ਛਿੱਬਰ, ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ, ਖਰੜਾ ਨੰ: 103 ਸਿੱਖ ਹਿਸਟਰੀ ਰਿਸਰਚ ਵਿਭਾਗ, ਖਾਲਸਾ ਕਾਲਜ, ਅੰਮ੍ਰਿਤਸਰ, ਚਰਣ 14, ਛੰਦ 399 ਅਗਲੇ ਹਵਾਲਿਆਂ ਲਈ ਬੰਸਾਵਲੀਨਾਮਾ ਖਰੜਾ 103 ਦੀ ਵਰਤੋਂ ਕੀਤੀ ਗਈ ਹੈ।

2. ਕੇਸਰ ਸਿੰਘ ਛਿੱਬਰ 'ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ' (ਸੰਪਾਦਕ ਰਤਨ ਸਿੰਘ ਜੱਗੀ, ਪਰਖ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ (ਭੂਮਿਕਾ), ਪੰਨਾ 'ਅ' ਅਗਲੇ ਹਵਾਲਿਆ ਲਈ 'ਪਰਖ' ਸ਼ਬਦ ਦੀ ਵਰਤੋਂ ਕੀਤੀ ਗਈ ਹੈ।

3. *ਚਾਕਰ ਨਫ਼ਰ ਮੁਸੱਦੀ ਜੋ ਗੁਰੂ ਹਰਿ ਕ੍ਰਿਸਨ ਦੇ ਗਏ।*

*ਦੀਵਾਨ ਦੁਰਘਾਮਲ ਬ੍ਰਹਮਣ ਛਿੱਬਰ।*

*ਸੋ ਚਰਨੀ ਆਇ ਲਗਾ ਤਜਿ ਮਨ ਦਾ ਕਿਬਰੁ*

*ਸਿਰੋਪਾਇ ਦੀਵਾਲੀ ਦਾ ਗੁਰੂ ਤੇਗ ਬਹਾਦਰ ਤਿਸ ਨੂੰ ਦਿੱਤਾ।*

*ਤਿਸ ਦਾ ਸਰੀਰ ਹੈ ਸੀ ਵੱਡਾ ਉਸ ਨੇ ਕੰਮ ਵਿਚ ਦੋਨੋ ਭਤੀਜੇ ਖੜੇ ਕੀਤੇ।*

*ਸਤੀ ਦਾਸ ਮਤੀ ਦਾਸ ਏਹ ਦੋਨੋ ਭਾਈ !*

*ਗੁਰੂ ਕੇ ਘਰਿ ਦੀ ਕੰਮ ਟਹਲਿ ਇਨ੍ਹਾਂ ਸੁਰ ਉਠਾਈ*

*ਦੁਰਘਾਮਲ ਦਾ ਬੇਟਾ ਧਰਮ ਚੰਦ ਕਹਾਈ।*

*ਸੋ ਇਹ ਆਹ ਨਿਕੜਾ ਕੰਮੁ ਗੁਰੂ ਨਾ ਭਾਰੀ ਉਠਾਇਆ ਨਹੀਂ ਜਾਈ।*

ਬੰਸਵਾਲੀਨਾਮਾ, ਖਰੜਾ 103, 9 : 33-34

4. ਉਪਰੋਕਤ, 10:27.
5. ਪਰਖ, ਪੰਨਾ ੲ
6. ਉਪਰੋਕਤ ਪੰਨਾ ਹ
7. *ਅੱਸੂ ਸੁਦੀ ਇਕਾਦਸੀ ਇਹੁ ਪੋਥੀ ਪੂਰੀ ਕੀਤੀ।*

*ਟੁਟੀ ਭੱਨੀ ਜੋੜ ਜਾੜ ਸਾਬਤ ਕਰ ਲੀਤੀ।*

*ਸੰਮਤ ਅਠਾਰਾਂ ਸੇ ਛੱਬੀ ਸੇ ਬੀਤੇ ਭੋਗ ਪੋਥੀ ਦਾ ਪਾਇਆ।*

ਖਰੜਾ 103, 14:626.

8. ਉਪਰੋਕਤ, 14: 107,264.
9. ਉਪਰੋਕਤ, 10:294-96.
10. ਉਪਰੋਕਤ, 14:18-46.
11. ਉਪਰੋਕਤ, 10:231-55.
12. ਉਪਰੋਕਤ, 10:135

13. ਗਿਆਨੀ ਗਿਆਨ ਸਿੰਘ, *ਸ੍ਰੀ ਗੁਰੂ ਪੰਥ ਪ੍ਰਕਾਸ਼*, ਪਟਿਆਲਾ, 1970, ਪੰਨਾ 30; ਤ੍ਰਿਲੋਚਨ ਸਿੰਘ, *ਜੀਵਨ ਚਰਿੱਤਰ ਸ੍ਰੀ ਗੁਰੂ ਨਾਨਕ ਦੇਵ ਜੀ*, ਦਿੱਲੀ, 1972, ਪੰਨਾ 425.
14. ਹਰੀ ਰਾਮ ਗੁਪਤਾ, *ਹਿਸਟਰੀ ਆਫ ਸਿੱਖ ਗੁਰੂਜ਼*, ਨਿਊ ਦਿੱਲੀ, 1913, ਪੰਨਾ 36; ਤੇਜਾ ਸਿੰਘ,"ਗੰਡਾ ਸਿੰਘ, *ਏ ਸ਼ਾਰਟ ਹਿਸਟਰੀ ਆਫ ਦਾ ਸਿੱਖਜ਼*, ਪਟਿਆਲਾ, 1989, ਪੰਨਾ 2; ਖੁਸ਼ਵੰਤ ਸਿੰਘ, *ਏ ਹਿਸਟਰੀ ਆਫ਼ ਦਾ ਸਿੱਖਜ਼*, I, ਲੰਦਨ, ਪੰਨਾ 29.
15. ਐਮ.ਏ. ਮੈਕਾਲਿਫ, *ਦਾ ਸਿੱਖ ਰਿਲਿਜ਼ਨ*, I ਲੰਦਨ, 1909, ਪੰਨਾ 1
16. ਕੇਸਰ ਸਿੰਘ ਛਿੱਬਰ, *ਉਹੀ*, 1 : 129; ਗਿਆਨੀ ਲਾਲ ਸਿੰਘ, *ਤਵਾਰੀਖ ਗੁਰੂ ਖਾਲਸਾ*, ਲੁਧਿਆਣਾ, 1955, ਪੰਨਾ 16.
17. *ਮਹਾਨ ਕੋਸ਼*, ਪੰਨਾ 954.
18. ਕੇਸਰ ਸਿੰਘ ਛਿੱਬਰ, *ਉਹੀ*, 2 : 5-6.
19. ਉਧਾਰਣ ਲਈ ਵੇਖੋ ਜਸਵੰਤ ਸਿੰਘ ਨੇਕੀ, *ਪ੍ਰੋਫਿਟ ਆਫ਼ ਡਿਵੋਸ਼ਨ ਗੁਰੂ ਅੰਗਦ ਦੇਵ*.
20. *ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ*, ਖਰੜਾ ਨੰ: 406, ਭਾਸ਼ਾ ਵਿਭਾਗ, ਪਟਿਆਲਾ, 444
21. ਕੇਸਰ ਸਿੰਘ ਛਿੱਬਰ, *ਉਹੀ*, 2 : 41.
22. *ਉਪਰੋਕਤ*, 2 : 52.
23. *ਉਪਰੋਕਤ*, 2 : 121-22
24. ਤੇਜਾ ਸਿੰਘ, ਗੰਡਾ ਸਿੰਘ, *ਏ ਸ਼ਾਰਟ ਹਿਸਟਰੀ ਆਫ਼ ਦਾ ਸਿੱਖਜ਼*, ਪਟਿਆਲਾ, 1959, ਪੰਨਾ 18 ਪ ਟ: 1 ਵਿਚ ਇਸ ਵਿਸ਼ੇ ਸਬੰਧੀ ਵਿਸਥਾਰ ਅੰਕਿਤ ਹੈ।
25. ਕਾਨੂ ਪੀਲਿਏ, *ਐਨ ਇੰਡੀਅਨ ਇਫੈਮਰੀਜ਼*, V, ਮਦਰਾਸ, 1922, ਪੰਨਾ 220.
26. ਕੇਸਰ ਸਿੰਘ ਛਿੱਬਰ, *ਉਹੀ*, 3 : 34; ਤੇਜਾ ਸਿੰਘ, ਗੰਡਾ ਸਿੰਘ, *ਉਪਰੋਕਤ*, ਪੰਨਾ 18.
27. *ਉਪਰੋਕਤ*, 3 : 102; ਤੇਜਾ ਸਿੰਘ ਗੰਡਾ ਸਿੰਘ, *ਉਹੀ*, ਪੰਨਾ 23; ਹਰੀ ਰਾਮ ਗੁਪਤਾ, *ਉਹੀ*, ਪੰਨਾ 87; ਆਈ.ਬੀ. ਬੈਨਰਜੀ, *ਐਵੋਲੂਸ਼ਨ ਆਫ਼ ਦਾ ਖਾਲਸਾ*, I, ਕਲਕੱਤਾ, 1979, ਪੰਨਾ 184.
28. ਸੋਹਨ ਕਵੀ, *ਗੁਰਬਿਲਾਸ ਪਾਤਸ਼ਾਹੀ ਛੇਵੀਂ* (ਸੰਪਾ. ਗਿਆਨੀ ਇੰਦਰ ਸਿੰਘ), ਅੰਮ੍ਰਿਤਸਰ, 1967, ਪੰਨੇ 136-42.
29. ਕੇਸਰ ਸਿੰਘ ਛਿੱਬਰ, *ਉਹੀ*, 5 : 50-51, 62, 65-66.
30. *ਉਪਰੋਕਤ*, 5 : 87-88.
31. *ਉਪਰੋਕਤ*, 5 : 93.
32. *ਉਪਰੋਕਤ*, 5 : 32-33; ਤੇਜਾ ਸਿੰਘ ਗੰਡਾ ਸਿੰਘ, *ਉਹੀ*, ਪੰਨਾ 27; ਹਰੀ ਰਾਮ ਗੁਪਤਾ, *ਉਹੀ*, ਪੰਨਾ 91.
33. ਸਰੂਪ ਦਾਸ ਭੱਲਾ, *ਮਹਿਮਾ ਪ੍ਰਕਾਸ਼*, II, ਪਟਿਆਲਾ, 1971 (ਰੀਪ੍ਰਿੰਟ), ਪੰਨੇ 410-17
34. ਕੇਸਰ ਸਿੰਘ ਛਿੱਬਰ, *ਉਪਰੋਕਤ*, 7 : 15.
35. *ਉਪਰੋਕਤ*, 8 : 1; ਸਰੂਪ ਸਿੰਘ ਕੌਸ਼ਿਸ਼, *ਗੁਰੂ ਕੀਆਂ ਸਾਖੀਆਂ* (ਸੰਪਾ : ਪਿਆਰਾ

ਸਿੰਘ ਪਦਮ), ਪਟਿਆਲਾ, 1986, ਸਾਖੀ ਨੰ : 5. ਵਿਸਤਾਰ ਲਈ ਵੇਖੋ, ਤੇਜਾ ਸਿੰਘ, ਗੰਡਾ ਸਿੰਘ, *ਉਹੀ* ਪੰਨੇ 44-45.

36. ਸਰੂਪ ਸਿੰਘ ਕੌਸ਼ਿਸ਼, *ਉਹੀ*, ਸਾਖੀ ਨੰ: 25.

37. *ਭੱਟ ਵਹੀ ਤਲੌਂਡਾ*, ਪਰਗਨਾ ਜੀਂਦ (ਸ਼ਾਰੰਸ-ਪੰਜਾਬ ਇਤਿਹਾਸ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ।

38. ਕੇਸਰ ਸਿੰਘ ਛਿੱਬਰ, *ਉਹੀ*, 10 : 6-7.

39. ਗੁਰੂ ਗੋਬਿੰਦ ਸਿੰਘ, *ਬਚਿੱਤਰ ਨਾਟਕ*, ਅਧਿਆਏ 11 ਦੋਹਰਾ 3.

40. ਕੇਸਰ ਸਿੰਘ ਛਿੱਬਰ, *ਉਹੀ*, 10 : 320-21.

41. *ਉਪਰੋਕਤ*, 10 : 556-58.

42. *ਉਪਰੋਕਤ*, 10 : 609.

43. *ਉਪਰੋਕਤ*, 10 : 665.

44. *ਉਪਰੋਕਤ*, 14 : 107, 264.

# ਮਹਿਮਾ ਪ੍ਰਕਾਸ਼ (ਕਵਿਤਾ)

## ਲੇਖਕ ਸਬੰਧੀ

*ਮਹਿਮਾ ਪ੍ਰਕਾਸ਼ (ਕਵਿਤਾ)*[1] ਕਵੀ ਸਰੂਪ ਦਾਸ ਭੱਲਾ ਦੀ ਰਚਨਾ ਹੈ ਜੋ ਦਸ ਸਿੱਖ ਗੁਰੂ ਸਾਹਿਬਾਨ ਦੇ ਚਰਿਤਰਾਂ ਨੂੰ ਕਾਵਿ ਰੂਪ ਵਿਚ ਪੇਸ਼ ਕਰਦੀ ਹੈ। ਕਵੀ ਜੀ ਸਿੱਖ ਧਰਮ ਦੇ ਅਨੁਯਾਈ, ਪ੍ਰਚਾਰਕ ਅਤੇ ਪ੍ਰਸਾਰਕ ਸਨ ਪਰੰਤੂ ਉਹਨਾਂ ਦੀ ਪਿਛੋਕੜ ਵਿਚ ਸਨਾਤਨੀ ਹਿੰਦੂ ਰਹਿਤ ਮਰਿਆਦਾ ਪੂਰੀ ਤਰ੍ਹਾਂ ਹਾਵੀ ਸੀ। ਸਿੱਖ ਧਰਮ ਨਾਲ ਸਬੰਧਤ ਉਹਨਾਂ ਦੀ ਵਿਚਾਰਧਾਰਾ ਸਨਾਤਨ ਹਿੰਦੂ ਵਿਚਾਰਾਂ ਦੀ ਨੀਂਹ ਉੱਤੇ ਉਸਰੀ ਪ੍ਰਤੀਤ ਹੁੰਦੀ ਹੈ। ਇਥੇ ਇਹ ਗੱਲ ਉੱਭਰ ਕੇ ਸਾਹਮਣੇ ਆਉਂਦੀ ਹੈ ਕਿ ਉਹਨਾਂ ਦੀ ਧਾਰਮਿਕ ਵਿਚਾਰਧਾਰਾ ਕਿਸੇ ਹੋਰ ਧਰਮ ਨੂੰ ਹਾਨੀ ਨਹੀਂ ਪਹੁੰਚਾਉਂਦੀ। ਸਗੋਂ ਸਨਾਤਨ ਅਤੇ ਸਿੱਖ ਵਿਚਾਰਧਾਰਾ ਦਾ ਸਮਿਲਨ ਉਹਨਾਂ ਦੀ ਦ੍ਰਿਸ਼ਟੀ ਨੂੰ ਵਿਸ਼ਾਲ ਬਣਾਉਣ ਦਾ ਲਿਖਾਇਕ ਹੈ। ਉਹਨਾਂ ਦੀ ਹੱਥਲੀ ਪੁਸਤਕ ਦੀ ਖਿੰਡਰੀ-ਪੁੰਡਰੀ ਗਵਾਹੀ ਤੋਂ ਸਪਸ਼ਟ ਹੁੰਦਾ ਹੈ ਕਿ ਉਹ ਸਿੱਖ ਇਤਿਹਾਸ, ਮਿਥਿਹਾਸ, ਸਭਿਆਚਾਰ ਅਤੇ ਪਰੰਪਰਾ ਦੀ ਡੂੰਘੀ ਜਾਣਕਾਰੀ ਰੱਖਦੇ ਸਨ ਜੋ ਉਹਨਾਂ ਦੇ ਪ੍ਰਾਚੀਨ ਭਾਰਤੀ ਗ੍ਰੰਥਾਂ ਅਤੇ ਗੁਰਬਾਣੀ ਦੇ ਗੰਭੀਰ ਅਧਿਐਨ ਦੀ ਸੂਚਿਕ ਹੈ।

ਬਾਬਾ ਸਰੂਪ ਦਾਸ ਭੱਲਾ ਦੇ ਜੀਵਨ ਅਤੇ ਵਿਅਕਤਿਤਵ ਸਬੰਧੀ ਸਾਨੂੰ ਕਿਤੋਂ ਵੀ ਤਸੱਲੀਬਖ਼ਸ਼ ਅਤੇ ਯੋਗ ਸਮੱਗਰੀ ਉਪਲਬਧ ਨਹੀਂ ਹੁੰਦੀ ਕਿਉਂਕਿ ਉਹਨਾਂ ਦੀ ਰਚਨਾ ਇਸ ਪਰਿਪੇਖ ਵਿਚ ਸਾਡੀ ਬਹੁਤੀ ਸਹਾਇਕ ਨਹੀਂ ਹੈ। ਬਾਹਰਲੇ ਸਰੋਤ ਵੀ ਇਸ ਸੰਦਰਭ ਵਿਚ ਸਾਡੀ ਸਹਾਇਤਾ ਨਹੀਂ ਕਰਦੇ। ਪੰਜਾਬੀ ਸਾਹਿਤ ਅਤੇ ਪੰਜਾਬ ਦੇ ਇਤਿਹਾਸਕਾਰ ਵੀ ਇਸ ਪੱਖ ਤੋਂ ਅਸਮਰੱਥ ਰਹੇ ਹਨ। ਕਵੀ ਜੀ ਦੇ ਜੀਵਨ ਸਬੰਧੀ ਉਹਨਾਂ ਦੀ ਲਿਖਤ ਦੀ ਅੰਦਰਲੀ ਅਤੇ ਬਾਹਰਲੀ ਗਵਾਹੀ ਅਤੇ ਉਹਨਾਂ ਰਾਹੀਂ ਪੇਸ਼ ਕੀਤੀ ਗਈ ਗੁਰੂ ਇਤਿਹਾਸ ਸਬੰਧੀ ਸਮੱਗਰੀ ਨਿਸ਼ਚੇ ਹੀ ਸਾਡੀ ਸਹਾਇਕ ਹੈ।

ਸਰੂਪ ਦਾਸ ਭੱਲਾ ਦਾ ਜਨਮ ਲੱਗਭਗ 1744 ਈ. ਵਿਚ ਬਾਬਾ ਬਾਹੜ ਮਲ ਦੇ ਘਰ ਪਿੰਡ ਗੋਇੰਦਵਾਲ ਜ਼ਿਲ੍ਹਾ ਅੰਮ੍ਰਿਤਸਰ ਵਿਖੇ ਹੋਇਆ।[2] ਆਪ ਕਿਉਂਕਿ ਸਿੱਖਾਂ ਦੇ ਤੀਜੇ ਗੁਰੂ ਅਮਰਦਾਸ ਜੀ ਦੀ ਕੁਲ ਵਿਚੋਂ ਸਨ ਅਤੇ ਭੱਲਾ ਖਾਨਦਾਨ ਨਾਲ ਸਬੰਧਤ ਸਨ ਇਸ ਲਈ ਗੁਰੂ ਘਰ ਦੀ ਪਰੰਪਰਾ ਤੋਂ ਭਲੀ-ਭਾਂਤੀ ਜਾਣੂ ਸਨ।[3]

ਆਪ ਦੇ ਦੋ ਨਾਂ ਸਰੂਪ ਦਾਸ ਅਤੇ ਸਰੂਪ ਚੰਦ ਅੰਕਿਤ ਕੀਤੇ ਗਏ ਹਨ।[4] ਆਪ

ਜੀ ਦੀ ਰਚਨਾ ਵਿਚ ਭੱਲਾ ਖਾਨਦਾਨ ਦੇ ਪ੍ਰਸਿੱਧ ਵਿਅਕਤੀਆਂ ਦਾ ਜ਼ਿਕਰ ਮਿਲਦਾ ਹੈ ਜਿਵੇਂ ਗੁਰੂ ਅਮਰਦਾਸ ਜੀ ਦੇ ਸਪੁੱਤਰ ਬਾਬਾ ਮੋਹਨ ਜੀ; ਇਸੇ ਪ੍ਰਕਾਰ ਬੀਬੀ ਭਾਨੀ ਜੀ, ਬਾਬਾ ਅਰਥ ਮਲ ਜੀ, ਬਾਬਾ ਆਨੰਦ ਜੀ ਆਦਿ। ਆਪ ਜੀ ਦੀ ਲਿਖਤ ਤੋਂ ਪਤਾ ਲਗਦਾ ਹੈ ਕਿ ਭੱਲਾ ਖਾਨਦਾਨ ਨਾਲ ਗੁਰੂ ਵਿਅਕਤੀਆਂ ਦੇ ਸਬੰਧ ਸਦਾ ਹੀ ਸੁਖਾਵੇਂ ਰਹੇ ਪਰੰਤੂ ਇਹ ਗੱਲ ਪ੍ਰਮਾਣਿਕ ਰੂਪ ਵਿਚ ਸਿੱਧ ਕਰਨਾ ਕਠਿਨ ਹੈ ਕਿ ਗੁਰਗੱਦੀ ਨਾਲ ਸਬੰਧਤ ਸਮੇਂ ਸਮੇਂ ਉਤੇ ਪੈਦਾ ਹੋਈਆਂ ਸਮੱਸਿਆਵਾਂ ਦੇ ਹੱਲ ਕਰਨ ਵਿਚ ਭੱਲਾ ਕੁਲ ਦੇ ਵਿਅਕਤੀਆਂ ਨੇ ਮਹੱਤਵਪੂਰਣ ਉੱਦਮ ਕੀਤੇ।

ਬਾਬਾ ਸਰੂਪ ਦਾਸ ਭੱਲਾ ਗੁਰੂ ਅੰਸ਼ ਨਾਲ ਸਬੰਧਤ ਹੋਣ ਸਬੰਧੀ ਪੂਰਨ ਰੂਪ ਵਿਚ ਚੇਤੰਨ ਸਨ। ਇਸ ਲਈ ਉਹ ਆਪਣੀ ਕੁਲ ਦੀ ਪ੍ਰਸੰਸਾ ਕਰਨ ਦੇ ਇਛੁੱਕ ਸਨ। ਅਜਿਹੇ ਅੰਸ਼ ਕਈ ਥਾਂ ਉਹਨਾਂ ਦੀ ਲਿਖਤ ਵਿਚ ਦ੍ਰਿਸ਼ਟੀਮਾਨ ਹੁੰਦੇ ਹਨ।[5] ਸਿੱਖ ਪਰੰਪਰਾ ਇਸ ਗੱਲ ਦੀ ਗਵਾਹ ਹੈ ਕਿ ਗੁਰੂ ਰਾਮਦਾਸ ਜੀ ਨੇ ਆਪ ਗੁਰੂ ਅਰਜਨ ਦੇਵ ਜੀ ਨੂੰ ਗੁਰਗੱਦੀ ਦੀ ਸੌਂਪਨਾ ਕੀਤੀ ਸੀ ਪਰੰਤੂ ਸਰੂਪ ਦਾਸ ਭੱਲਾ ਇਸ ਤੱਥ ਨੂੰ ਆਪਣੀ ਕੁਲ ਦੇ ਪੱਖ ਵਿਚ ਪੇਸ਼ ਕਰਦੇ ਹੋਏ ਲਿਖਦੇ ਹਨ ਕਿ ਗੁਰੂ ਜੀ ਨੂੰ ਗੁਰਗੱਦੀ ਬਾਬਾ ਮੋਹਰੀ ਜੀ ਨੇ ਪ੍ਰਿਥਵੀ ਚੰਦ ਅਤੇ ਮਹਾਂਦੇਵ ਦੀ ਸਲਾਹ ਨਾਲ ਪ੍ਰਦਾਨ ਕੀਤੀ ਸੀ। ਸਰੂਪ ਦਾਸ ਭੱਲਾ ਆਪਣੇ ਇਸ ਕਥਨ ਨੂੰ ਆਪ ਹੀ ਰੱਦ ਕਰ ਦਿੰਦੇ ਹਨ ਜਦੋਂ ਉਹ ਲਿਖਦੇ ਹਨ ਕਿ ਪ੍ਰਿਥਵੀ ਚੰਦ ਇਸ ਗੱਦੀ ਨਸ਼ੀਨੀ ਦੀ ਆਪ ਹੀ ਵਿਰੋਧਤਾ ਕਰਨ ਲੱਗ ਪਿਆ। ਸਰੂਪ ਦਾਸ ਭੱਲਾ ਅਨੁਸਾਰ ਗੁਰੂ ਅਰਜਨ ਦੇਵ ਜੀ ਨੇ ਆਪਣੇ ਜੋਤੀ ਜੋਤ ਸਮਾਉਣ ਤੋਂ ਪਹਿਲਾ ਭੱਲਾ ਖਾਨਦਾਨ ਦੇ ਬਜ਼ੁਰਗ ਬਾਬਾ ਅਰਥ ਮਲ ਨੂੰ ਬੁਲਾ ਕੇ ਆਪਣੇ ਅਕਾਲ ਚਲਾਣੇ ਸਬੰਧੀ ਆਪਣੇ ਦਿਲ ਦੀ ਗੱਲ ਸਪੱਸ਼ਟ ਕੀਤੀ। ਅਜਿਹੇ ਸੰਕੇਤ ਭੱਲਾ ਖਾਨਦਾਨ ਦੀ ਉਪਮਾ ਨੂੰ ਵਧਾਉਂਦੇ ਹਨ ਅਤੇ ਪ੍ਰਮਾਣਿਕ ਸਿੱਖ ਇਤਿਹਾਸ ਨੂੰ ਝੁਠਲਾਉਣ ਦੇ ਪ੍ਰਤੀਕ ਹਨ। ਸਰੂਪ ਦਾਸ ਭੱਲਾ ਆਪਣੇ ਕੁਲ ਦੇ ਬਜ਼ੁਰਗ ਬਾਬਾ ਦੁਆਰਕਾ ਦਾਸ ਸਬੰਧੀ ਲਿਖਦੇ ਹਨ ਕਿ ਉਹਨਾਂ ਨੇ ਆਪ ਆ ਕੇ ਬਾਬਾ ਬਕਾਲਾ ਵਿਚ ਗੁਰੂ ਤੇਗ ਬਹਾਦਰ ਜੀ ਨੂੰ ਗੁਰਗੱਦੀ ਉੱਤੇ ਬਿਠਾਇਆ। ਇਸ ਸਮੇਂ ਮਾਤਾ ਨਾਨਕੀ ਜੀ ਨੇ ਉਹਨਾਂ ਦਾ ਸਨਮਾਨ ਕਰਦਿਆਂ ਹੋਇਆਂ ਉਹਨਾਂ ਨੂੰ ਕੀਮਤੀ ਤੋਹਫੇ ਦਿੱਤੇ। ਅਜਿਹੀ ਸਮੱਗਰੀ ਭੱਲਾ ਕੁਲ ਦੇ ਸਤਿਕਾਰ ਅਤੇ ਮਾਨ ਨੂੰ ਬੇਲੋੜੇ ਹੀ ਵਧਾਉਣ ਦੀ ਸੰਕੇਤਕ ਹੈ।[6]

ਰਚਨਾ ਸਬੰਧੀ

*ਮਹਿਮਾ ਪ੍ਰਕਾਸ਼* 'ਕਵਿਤਾ' ਦੇ ਉਪਲਬਧ ਕਈ ਖਰੜਿਆਂ ਵਿਚੋਂ ਇਕ ਖਰੜਾ ਜਿਸ ਦਾ ਕਾਤਿਬ ਜਾਂ ਲਿਖਾਰੀ ਬੁੱਧ ਸਿੰਘ ਮਿਰਗਿੰਦ ਸੀ ਸਿੱਖ ਰੈਫਰੈਂਸ ਲਾਇਬ੍ਰੇਰੀ, ਅੰਮ੍ਰਿਤਸਰ ਵਿਚ ਸੁਰੱਖਿਅਤ ਰਿਹਾ ਹੈ। ਪਰੰਪਰਾ ਹੈ ਕਿ ਇਸ ਖਰੜੇ ਦੀ ਇਕ ਪ੍ਰਤੀ 1840 ਈ. ਵਿਚ ਖੰਡੂਰ ਸਾਹਿਬ ਜ਼ਿਲ੍ਹਾ ਅੰਮ੍ਰਿਤਸਰ ਵਿਚ ਨਕਲ ਕੀਤੀ ਗਈ। *ਮਹਿਮਾ ਪ੍ਰਕਾਸ਼* ਕਵਿਤਾ ਦਾ ਇਕ ਖਰੜਾ ਭਾਸ਼ਾ ਵਿਭਾਗ, ਪੰਜਾਬ, ਪਟਿਆਲਾ ਦੇ ਪੁਸਤਕਾਲੇ ਵਿਚ ਉਪਲਬਧ ਹੈ। ਇਸ ਖਰੜੇ ਦੀ ਪ੍ਰਤੀ ਕਾਂਸ਼ੀ ਵਿਚ ਲਿਖਣੀ ਅਰੰਭ ਕੀਤੀ ਗਈ ਦੱਸੀ ਗਈ ਹੈ ਜਿਸ ਨੂੰ ਅੰਮ੍ਰਿਤਸਰ ਵਿਚ ਉਪਰੋਕਤ ਵਰਣਨ ਕੀਤੇ ਗਏ ਖਰੜੇ ਤੋਂ ਕਈ ਸਾਲ ਪਿਛੋਂ ਸੰਪੂਰਨ ਕੀਤਾ ਗਿਆ। *ਮਹਿਮਾ ਪ੍ਰਕਾਸ਼* ਦੇ ਭਾਸ਼ਾ

ਵਿਭਾਗ, ਪੰਜਾਬ, ਪਟਿਆਲਾ ਵਾਲੇ ਖਰੜੇ ਨੂੰ ਵਿਭਾਗ ਨੇ ਸੰਨ 1971 ਈ. ਦੇ ਜਨਵਰੀ ਦੇ ਮਹੀਨੇ ਵਿਚ ਪ੍ਰਕਾਸ਼ਿਤ ਕਰਕੇ ਪਾਠਕਾਂ ਦੇ ਹਵਾਲੇ ਕੀਤਾ। ਇਸ ਰਚਨਾ ਦੇ ਪਹਿਲੇ ਭਾਗ ਵਿਚ ਗੁਰੂ ਨਾਨਕ ਦੇਵ ਜੀ ਸਬੰਧੀ ਹੀ ਸਾਖੀਆਂ ਅੰਕਿਤ ਕੀਤੀਆਂ ਗਈਆਂ ਹਨ। ਇਸ ਪੁਸਤਕ ਦੇ ਦੂਜੇ ਭਾਗ ਵਿਚ ਜਿਸ ਦੀ ਜਿਲਦ ਪਹਿਲੇ ਨਾਲੋਂ ਅੱਡਰੀ ਹੈ ਗੁਰੂ ਅੰਗਦ ਦੇਵ ਜੀ ਤੋਂ ਗੁਰੂ ਗੋਬਿੰਦ ਸਿੰਘ ਤੱਕ ਦੇ ਜੀਵਨ ਦਾ ਵਿਸਤਾਰ ਮਿਲਦਾ ਹੈ। ਪੁਸਤਕ ਦੇ ਅੰਤ ਵਿਚ ਕੇਵਲ ਇਕ ਸਾਖੀ ਬਾਬਾ ਬੰਦਾ ਬਹਾਦਰ ਦੀ ਦਰਜ ਕੀਤੀ ਗਈ ਹੈ ਜਿਸ ਦਾ ਸਿਰਲੇਖ ਹੈ। 'ਆਗੇ ਸਾਖੀ ਬੰਦੇ ਦੀ ਨਿਰੂਪਨ ਹੋਵੇਗੀ।'[7] ਇਵੇਂ ਪ੍ਰਤੀਤ ਹੁੰਦਾ ਹੈ ਜਿਵੇਂ ਇਹ ਸਾਖੀ ਅੰਕਿਤ ਕਰਨ ਤੋਂ ਪਹਿਲਾਂ ਲੇਖਕ *ਮਹਿਮਾ ਪ੍ਰਕਾਸ਼* ਨੂੰ ਸਮਾਪਤ ਕਰ ਚੁੱਕਾ ਸੀ ਅਤੇ ਸਮਾਪਤੀ ਦੇ ਸ਼ਬਦ ਨਿਮਨ ਲਿਖਤ ਹਨ ਜੋ ਬਹੁਤ ਮਹੱਤਵਪੂਰਨ ਹਨ ਕਿਉਂ ਜੋ ਇਹ ਲੇਖਕ ਦੇ ਇਸ ਰਚਨਾ ਨੂੰ ਲਿਖਣ ਦੇ ਉਦੇਸ਼ ਦ੍ਰਿਸ਼ਟੀਮਾਨ ਕਰਵਾਉਂਦੇ ਹਨ। ਲੇਖਕ ਅਨੁਸਾਰ ਇਸ ਰਚਨਾ ਵਿਚ ਦਸ ਗੁਰੂ ਸਾਹਿਬਾਨ ਦੀਆਂ ਜੀਵਨ ਘਟਨਾਵਾਂ ਅਤੇ ਗੁਰੂ ਵਿਅਕਤੀਆਂ ਦੀ 'ਮਹਿਮਾ' ਪ੍ਰਗਟ ਹੁੰਦੀ ਹੈ। *ਮਹਿਮਾ ਪ੍ਰਕਾਸ਼* ਦੇ ਪੰਜਾਬ ਸਟੇਟ ਆਰਕਾਈਵਜ਼ ਵਾਲੇ ਖਰੜੇ ਵਿਚ ਪਹਿਲੇ ਦੋ ਗੁਰੂ ਸਾਹਿਬਾਨ ਸਬੰਧੀ ਸਾਖੀਆਂ ਦਰਜ ਨਹੀਂ ਹਨ। ਪਰੰਤੂ ਸਮੁੱਚੀ ਸਮੱਗਰੀ ਵਿਚ ਬਹੁਤਾ ਅੰਤਰ ਨਜ਼ਰ ਨਹੀਂ ਆਉਂਦਾ। ਸਿਖੀ ਦੀ ਰਹਿਤ ਤੇ ਗੁਰੂ ਸਾਹਿਬ ਦਾ ਸਿੱਖਾਂ ਨੂੰ ਉਪਦੇਸ਼ ਆਦਿ ਇਸ ਅਧਿਆਤਮਿਕ ਅਨੁਭਵ ਨਾਲ ਇਸ ਪੁਸਤਕ ਵਿਚ ਦਰਜ ਕੀਤੇ ਗਏ ਹਨ ਕਿ ਇਹਨਾਂ ਸਿਖਿਆਵਾਂ ਉੱਤੇ ਚਲ ਕੇ ਮੁਕਤੀ ਪ੍ਰਾਪਤ ਕੀਤੀ ਜਾ ਸਕੇ। ਸੋ ਅਸੀਂ ਨਿਸ਼ਚੇ ਹੀ ਕਹਿ ਸਕਦੇ ਹਾਂ ਕਿ ਇਸ ਪੁਸਤਕ ਦਾ ਉਦੇਸ਼ ਪੁਸਤਕ ਵਿਚ ਦਿੱਤੀ ਵਾਰਤਾ ਅਨੁਸਾਰ ਸਿਖ ਗੁਰੂ ਸਾਹਿਬਾਨ ਦੀ ਕਹਿਣੀ ਅਤੇ ਕਰਨੀ ਨੂੰ ਦਿਲਚਸਪ ਢੰਗ ਨਾਲ ਵਰਣਨ ਕਰਨਾ ਹੈ। ਲੇਖਕ ਦੇ ਆਪਣੇ ਸ਼ਬਦਾਂ ਵਿਚ :

> ਜੋ ਸਿਖ ਪ੍ਰੀਤ ਸੋ ਪੜੈ ਸੁਨੈਗਾ ਸੋ ਨਿਹਾਲੁ ਹੋਇਗਾ। ਜਿਸ ਜਿਸ ਭਾਵਨੀ ਸੇ ਪੜੇਗਾ ਸੋ ਪੂਰਨ ਹੋਇਗੀ। ਇਹ ਪੋਥੀ ਗੁਰੂ ਬਾਬੇ ਜੀ ਮਹਿਮਾ ਕੀ ਹੈ। ਜਨਮ ਸਾਖੀ ਤੇ ਆਦ ਲੈ ਕੇ ਸੋ ਦਸੋ ਮਹਿਲਾ ਬਿਖੇ ਬਿਲਾਸ ਹੂਏ ਹੈ ਸੋ ਇਸ ਉਪਰ ਲਿਖੇ ਹੈਂ। ਇਸ ਕੇ ਪੜਨੇ ਸੇ ਸਿਖ ਕੋ ਗੁਰੂ ਕੀ ਮਹਿਮਾ ਮਲੂਮ ਹੋਵੇਗੀ। ਇਸ ਵਿਚ ਸਿਖੀ ਕੀ ਰਹਤ ਗੁਰੂ ਸਾਹਿਬ ਸਿਖਾਂ ਕੋ ਉਪਦੇਸ਼ ਕੀਆ ਹੈ। ਉਸ ਉਪਰ ਜੋ ਸਿਖ ਚਲੇਗਾ ਉਸ ਕੋ ਗੁਰੂ ਭਗਤ ਮੁਕਤ ਪ੍ਰਾਪਤ ਹੋਇਗੀ। ਗੁਰੂ ਬਾਬੇ ਜੀ ਬਿਖੇ ਨਿਵਾਸ ਉਸ ਕਾ ਹੋਇਗਾ। ਇਸ ਪੋਥੀ ਕਾ ਨਾਮ ਮਹਿਮਾ ਪ੍ਰਕਾਸ਼ ਹੈ।[8]

*ਮਹਿਮਾ ਪ੍ਰਕਾਸ਼* ਸਿਖ ਇਤਿਹਾਸ ਸਬੰਧੀ ਸਭ ਤੋਂ ਪੁਰਾਤਨ ਰਚਨਾ ਹੈ ਜੋ ਸਿਖ ਗੁਰੂ ਸਾਹਿਬਾਨ ਦੇ ਜੀਵਨ ਅਤੇ ਕਾਲ ਨੂੰ ਵਿਸਤਾਰ ਪੂਰਬਕ ਦ੍ਰਿਸ਼ਟੀਗੋਚਰ ਕਰਦੀ ਹੈ। ਜਨਮ ਸਾਖੀਆਂ ਜੋ ਗੁਰੂ ਨਾਨਕ ਦੇਵ ਜੀ ਦੇ ਜੀਵਨ ਦੀਆਂ ਲਿਖਾਇਕ ਹਨ ਅਤੇ ਇਸ ਪੁਸਤਕ ਤੋਂ ਪਹਿਲਾਂ ਲਿਖੀਆਂ ਗਈਆਂ ਹਨ ਕੇਵਲ ਗੁਰੂ ਨਾਨਕ ਦੇਵ ਸਬੰਧੀ ਹੀ ਜਾਣਕਾਰੀ ਦਿੰਦੀਆਂ ਹਨ। ਅਜਿਹੀ ਜਾਣਕਾਰੀ ਪ੍ਰਦਾਨ ਕਰਨ ਵਾਲੀਆਂ, ਜਨਮ ਸਾਖੀਆਂ ਵਿਚੋਂ ਮਹੱਤਵਯੋਗ ਭਾਈ ਬਾਲੇ ਵਾਲੀ ਜਨਮ ਸਾਖੀ, ਪੁਰਾਤਨ ਜਨਮ ਸਾਖੀ, ਸੋਢੀ ਮਿਹਰਬਾਨ ਵਾਲੀ ਜਨਮ ਸਾਖੀ[9] ਆਦਿ ਹਨ।

*ਗੁਰਬਿਲਾਸ ਪਾਤਸ਼ਾਹੀ ਛੇਵੀਂ* ਕੇਵਲ ਗੁਰੂ ਹਰਗੋਬਿੰਦ ਸਬੰਧੀ ਹੀ ਵਿਸਤਾਰ ਦਿੰਦਾ ਹੈ। ਇਸ ਪ੍ਰਕਾਰ *ਸ੍ਰੀ ਗੁਰੂ ਸੋਭਾ* ਰਚਿਤ ਸੈਨਾਪਤਿ ਗੁਰੂ ਗੋਬਿੰਦ ਸਿੰਘ ਜੀ ਦੇ ਸਮਕਾਲੀ ਹੋਣ ਦੇ ਨਾਤੇ ਬਹੁਤ ਲਾਭਦਾਇਕ ਸਮੱਗਰੀ ਪੇਸ਼ ਕਰਦੀ ਹੈ। ਸੈਨਾਪਤਿ ਗੁਰੂ ਸਾਹਿਬ ਦੇ 52 ਦਰਬਾਰੀ ਕਵੀਆਂ ਵਿਚੋਂ ਇਕ ਮੰਨਿਆ ਜਾਂਦਾ ਹੈ ਅਤੇ ਗੁਰੂ ਸਾਹਿਬ ਦੀਆਂ ਜੀਵਨ ਪ੍ਰਾਪਤੀਆਂ ਦਾ ਵੇਰਵਾ ਇਸ ਰਚਨਾ ਤੋਂ ਸਹਿਜੇ ਹੀ ਪ੍ਰਾਪਤ ਹੋ ਜਾਂਦਾ ਹੈ।[10] ਇਸ ਪ੍ਰਕਾਰ ਅਸੀਂ ਕਹਿ ਸਕਦੇ ਹਾਂ ਕਿ *ਮਹਿਮਾ ਪ੍ਰਕਾਸ਼* ਤੋਂ ਪਹਿਲਾਂ ਲਿਖੀ ਗਈ ਕਿਸੇ ਵੀ ਪੁਸਤਕ ਦਾ ਖੇਤਰ ਵਿਸ਼ਾ ਵੱਡਾ ਨਹੀਂ ਕਿਹਾ ਜਾ ਸਕਦਾ ਜਿੰਨਾ ਇਸ ਰਚਨਾ ਦਾ ਹੈ। ਕੇਸਰ ਸਿੰਘ ਛਿੱਬਰ ਰਚਿਤ *ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ* 1769 ਈ. ਵਿਚ ਲਿਖਿਆ ਗਿਆ ਤਸੱਵਰ ਕੀਤਾ ਜਾਂਦਾ ਹੈ। ਇਹ ਰਚਨਾ ਭਾਵੇਂ *ਮਹਿਮਾ ਪ੍ਰਕਾਸ਼* ਤੋਂ ਪਹਿਲਾਂ ਦੀ ਲਿਖਤ ਹੈ ਪਰ ਇਸ ਵਿਚ ਦਿੱਤੀ ਗਈ ਸਮੱਗਰੀ ਦਾ ਮੁਲਾਂਕਣ ਕਰਨ ਉਪਰੰਤ ਅਸੀਂ ਇਸ ਸਿੱਟੇ ਉੱਤੇ ਪੁੱਜਦੇ ਹਾਂ ਕਿ *ਮਹਿਮਾ ਪ੍ਰਕਾਸ਼* ਸਾਨੂੰ ਵਡਮੁੱਲੀ ਜਾਣਕਾਰੀ ਦਿੰਦੀ ਹੈ ਜੋ ਕਿਸੇ ਹੋਰ ਪੁਸਤਕ ਤੋਂ ਆਸ ਕਰਨਾ ਇਕ ਨਿਰਾਸ਼ਾਵਾਦੀ ਕੰਮ ਹੋਵੇਗਾ। ਇਸ ਵਿਚ ਸ਼ੱਕ ਨਹੀਂ ਕਿ *ਬੰਸਾਵਲੀਨਾਮਾ* ਆਪਣੇ ਆਪ ਵਿਚ ਇਕ ਦੁਰਲਭ ਤੇ ਵਿਸ਼ੇਸ਼ ਪ੍ਰਕਾਰ ਦੀ ਜਾਣਕਾਰੀ ਉਪਲਬਧ ਕਰਦੀ ਹੈ ਪਰੰਤੂ ਜੇ ਇਸ ਨੂੰ *ਮਹਿਮਾ ਪ੍ਰਕਾਸ਼* ਨਾਲ ਮੁਲਾਂਕਣ ਤੇ ਉਪਰੰਤ ਇਤਿਹਾਸਕ ਸੰਦਰਭ ਵਿਚ ਦੇਖਿਆ ਜਾਵੇ ਤਾਂ ਇਹ '*ਮਹਿਮਾ ਪ੍ਰਕਾਸ਼*' ਸਿੱਖ ਗੁਰੂ ਸਾਹਿਬਾਨ ਉੱਤੇ ਇਕ ਵਡਮੁੱਲਾ ਖ਼ਜ਼ਾਨਾ ਪ੍ਰਤੀਤ ਹੁੰਦਾ ਹੈ।[11]

*ਮਹਿਮਾ ਪ੍ਰਕਾਸ਼* ਵਿਚ ਲਏ ਗਏ ਤਿੰਨ ਮੁੱਖ ਸਰੋਤਾਂ ਦਾ ਵਰਣਨ ਮਿਲਦਾ ਹੈ ਜੋ ਸਾਡੀ ਜਾਣਕਾਰੀ ਲਈ ਅਤਿਅੰਤ ਜ਼ਰੂਰੀ ਹਨ।

*ਜਨਮ ਸਾਖੀ ਤੇ ਆਦਿ ਜੋ ਸਾਖੀ*
*ਗੁਰਮੁਖ ਸਿੱਖਨ ਜੋ ਮਨ ਭਾਖੀ।*
*ਗੁਰੂ ਕੁਲ ਪੁਰਖਨ ਜੋ ਮੁਖ ਕਹੀ*
*ਤਾ ਮੋਹ ਰਤਨ ਚੂਕਿ ਗਿਰ ਗਹੀ।*[12]

ਇਥੇ ਇਹ ਦੱਸਣਾ ਲਾਭਦਾਇਕ ਹੋਵੇਗਾ ਕਿ *ਮਹਿਮਾ ਪ੍ਰਕਾਸ਼* ਵਿਚ ਅੰਕਿਤ ਕੀਤੀ ਗਈ ਕੁਝ ਸਮੱਗਰੀ 'ਪੁਰਾਤਨ ਜਨਮ ਸਾਖੀ' ਤੋਂ ਲਈ ਗਈ ਹੈ। ਵਿਸ਼ੇਸ਼ ਕਰਕੇ ਗੁਰੂ ਨਾਨਕ ਸਬੰਧੀ ਦਰਜ ਕੀਤੀਆਂ ਗਈਆਂ ਸਾਖੀਆਂ ਹੂ-ਬ-ਹੂ ਜਨਮ ਸਾਖੀਆਂ ਜਾਂ 'ਪੁਰਾਤਨ ਜਨਮ ਸਾਖੀ' ਨਾਲ ਤਾਂ ਨਹੀਂ ਮਿਲਦੀਆਂ ਪਰੰਤੂ ਇਸ ਵਿਚ ਵਰਤੀ ਗਈ ਸਮੱਗਰੀ ਸਪੱਸ਼ਟ ਰੂਪ ਵਿਚ ਸੰਕੇਤ ਦਿੰਦੀ ਹੈ ਕਿ ਲੇਖਕ ਨੇ ਪੁਰਾਤਨ ਜਨਮ ਸਾਖੀ ਦੀ ਗੁਰੂ ਨਾਨਕ ਦੇਵ ਜੀ ਦੀਆਂ ਪ੍ਰਾਪਤੀਆਂ ਨੂੰ ਦਰਸਾਉਂਦੇ ਹੋਏ ਲਾਭਦਾਇਕ ਵਰਤੋਂ ਕੀਤੀ ਹੈ।[13]

'ਗੁਰਮੁਖ ਸਿਖਨ ਜੋ ਮਨ ਭਾਖੀ' *ਮਹਿਮਾ ਪ੍ਰਕਾਸ਼* ਦਾ ਦੂਜਾ ਸਰੋਤ ਹੈ। ਲੇਖਕ ਨੇ ਆਪਣੀ ਰਚਨਾ ਦਾ ਦੂਜਾ ਅਧਾਰ ਸੰਗਤ ਨੂੰ ਬਣਾਇਆ ਹੈ। ਦੂਜੇ ਅਰਥਾਂ ਵਿਚ ਦਸ ਗੁਰੂ ਸਾਹਿਬਾਨ ਸਬੰਧੀ ਲਈ ਗਈ ਸਮੱਗਰੀ ਉਹਨਾਂ ਵਿਅਕਤੀਆਂ ਤੋਂ ਪ੍ਰਾਪਤ ਕੀਤੀ ਗਈ ਹੈ ਜੋ ਗੁਰੂ ਵਿਅਕਤੀਆਂ ਦੇ ਨਿਕਟਵਰਤੀ ਸਨ ਅਤੇ ਗੁਰੂ ਘਰ ਨਾਲ ਜੁੜੇ ਹੋਏ ਸਨ।

'ਗੁਰ ਕੁਲ ਪੁਰਖਨ ਜੋ ਮੁਖ ਕਹੀ' ਇਸ ਪੁਸਤਕ ਦਾ ਤੀਜਾ ਸਰੋਤ ਹੈ। ਇਸ ਦਾ ਭਾਵ ਕੇਵਲ ਉਹ ਵਿਅਕਤੀ ਹੀ ਨਹੀਂ ਸਨ ਜਿਹਨਾਂ ਦਾ ਸਬੰਧ ਗੁਰੂ ਕੁਲ ਨਾਲ ਜਾਂ ਭੱਲਾ ਪਰਿਵਾਰ ਨਾਲ ਸੀ ਸਗੋਂ ਦੂਜੇ ਵਿਅਕਤੀ ਵੀ ਇਸ ਪੁਸਤਕ ਦਾ ਆਧਾਰ ਬਣੇ। ਪ੍ਰਿਥੀ ਚੰਦ ਦੇ ਉਤਰ-ਅਧਿਕਾਰੀ, ਰਾਮ ਰਾਏ ਤੇ ਧੀਰ ਮੱਲ ਪਰਿਵਾਰ ਦੇ ਵਿਅਕਤੀ ਵੀ ਇਸ ਪੁਸਤਕ ਲਈ ਪ੍ਰਾਪਤ ਕੀਤੀ ਗਈ ਜਾਣਕਾਰੀ ਵਿਚ ਸ਼ਾਮਲ ਕੀਤੇ ਗਏ ਪ੍ਰਤੀਤ ਹੁੰਦੇ ਹਨ।[14]

ਕਈ ਥਾਂ ਲੇਖਕ ਨੇ ਘਟਨਾ ਨੂੰ ਤੋੜ ਮੋੜ ਕੇ ਪੇਸ਼ ਕਰਨ ਦਾ ਵੀ ਯਤਨ ਕੀਤਾ ਹੈ ਜਿਵੇਂ ਭੱਲਾ ਪਰਿਵਾਰ ਦੀ ਵਿਸ਼ੇਸ਼ਤਾ ਅਤੇ ਪ੍ਰਿਥੀ ਚੰਦ ਦੇ ਗੁਰੂ ਘਰ ਨਾਲ ਵੈਰ, ਬਾਬਾ ਰਾਮ ਰਾਏ ਅਤੇ ਧੀਰ ਮੱਲ ਦੀ ਗੁਰੂ ਘਰ ਨਾਲ ਦੁਸ਼ਮਣੀ ਆਦਿ ਨੂੰ ਢੁਕਵੇਂ ਢੰਗ ਨਾਲ ਪੇਸ਼ ਨਹੀਂ ਕੀਤਾ ਗਿਆ। ਪਰੰਤੂ ਇਸ ਗੱਲ ਵਿਚ ਵੀ ਕੋਈ ਸ਼ੱਕ ਨਹੀਂ ਕਿ *ਮਹਿਮਾ ਪ੍ਰਕਾਸ਼* ਕੁਝ ਨਵੇਂ ਅਤੇ ਨਿੱਗਰ ਪੱਖਾਂ ਤੋਂ ਸਿੱਖ ਇਤਿਹਾਸ ਨੂੰ ਪੇਸ਼ ਕਰਨ ਵਾਲਾ ਇਕ ਦੁਰਲੱਭ ਸਰੋਤ ਹੈ। ਇਹ ਰਚਨਾ ਇਸ ਤੱਥ ਨੂੰ ਪ੍ਰਗਟਾਉਂਦੀ ਹੈ ਕਿ ਸਿੱਖ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਪਿੱਛੇ ਮੁਗ਼ਲ ਸਮਰਾਟ, ਅਮੀਰਾਂ ਤੇ ਵਜ਼ੀਰਾਂ ਦਾ ਹੱਥ ਸੀ। ਸਰੂਪ ਦਾਸ ਭੱਲਾ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਦੇ ਕਾਰਨਾਂ ਨੂੰ ਆਪਣੇ ਹੀ ਢੰਗ ਨਾਲ ਪੇਸ਼ ਕਰਦਾ ਹੈ। ਰਾਜ ਕੁਮਾਰ ਖੁਸਰੋ ਦੀ ਬਗਾਵਤ ਅਤੇ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਨੂੰ ਲੇਖਕ ਨੇ ਆਪਣੇ ਦ੍ਰਿਸ਼ਟੀਕੋਣ ਤੋਂ ਵਰਣਨ ਕੀਤਾ ਹੈ।[15] ਇਸ ਤੱਥ ਵਿਚ ਹੁਣ ਕੋਈ ਸ਼ੱਕ ਨਹੀਂ ਮੰਨਿਆ ਜਾਂਦਾ ਕਿ ਗੁਰੂ ਸਾਹਿਬ ਦੀ ਸ਼ਹੀਦੀ ਦਾ ਕਾਰਨ ਜਹਾਂਗੀਰ ਦੀ ਕੱਟੜਤਾ ਸੀ ਜਿਸ ਦੀ ਗਵਾਹ *ਤੁਜ਼ਕ-ਏ-ਜਹਾਂਗੀਰੀ* ਹੈ।

ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਦੇ ਪ੍ਰਭਾਵਾਂ ਸਬੰਧੀ ਸਾਡੀ ਜਾਣਕਾਰੀ ਨੂੰ *ਮਹਿਮਾ ਪ੍ਰਕਾਸ਼* ਤੋਂ ਮਹੱਤਵਪੂਰਨ ਸੇਧ ਮਿਲਦੀ ਹੈ। ਦੂਜੇ ਸ਼ਬਦਾਂ ਵਿਚ *ਮਹਿਮਾ ਪ੍ਰਕਾਸ਼* ਕੋਲ ਸਾਡੇ ਲਈ ਕੁਝ ਨਵੀਨ ਤੇ ਵੱਖਰੀ ਕਿਸਮ ਦੇ ਤੱਥ ਹਨ ਜਿਹਨਾਂ ਦੀ ਪ੍ਰਾਪਤੀ ਇਸ ਰਚਨਾ ਨੂੰ ਇਤਿਹਾਸਕ ਸੰਦਰਭ ਵਿਚ ਇਕ ਵਡਮੁੱਲੀ ਰਚਨਾ ਬਣਾਉਂਦੀ ਹੈ। *ਮਹਿਮਾ ਪ੍ਰਕਾਸ਼* ਦੇ ਲੇਖਕ ਨੇ ਸਿੱਖ ਗੁਰੂ ਸਾਹਿਬਾਨ ਸਬੰਧੀ ਅੰਕਿਤ ਕੀਤੀਆਂ ਗਈਆਂ ਸਾਖੀਆਂ ਦੀ ਗਿਣਤੀ ਇਸ ਪ੍ਰਕਾਰ ਪਾਠਕਾਂ ਦੇ ਦ੍ਰਿਸ਼ਟੀਗੋਚਰ ਕੀਤੀ ਹੈ।

| | | |
|---|---|---|
| ਗੁਰੂ ਨਾਨਕ ਦੇਵ | – | 65 |
| ਗੁਰੂ ਅੰਗਦ ਦੇਵ | – | 16 |
| ਗੁਰੂ ਅਮਰ ਦਾਸ | – | 32 |
| ਗੁਰੂ ਰਾਮ ਦਾਸ | – | 8 |
| ਗੁਰੂ ਅਰਜਨ ਦੇਵ | – | 22 |
| ਗੁਰੂ ਹਰਿਗੋਬਿੰਦ | – | 22 |
| ਗੁਰੂ ਹਰ ਰਾਏ | – | 21 |
| ਗੁਰੂ ਹਰ ਕ੍ਰਿਸ਼ਨ | – | 4 |
| ਗੁਰੂ ਤੇਗ ਬਹਾਦਰ | – | 19 |

*ਮਹਿਮਾ ਪ੍ਰਕਾਸ਼* ਵਿਚ ਅੰਕਿਤ ਗੁਰੂ ਨਾਨਕ ਦੇਵ ਜੀ ਸਬੰਧੀ ਜਾਣਕਾਰੀ ਲੱਗਭਗ

ਹਰ ਪੱਖ ਤੋਂ ਪ੍ਰਾਪਤ ਹੁੰਦੀ ਹੈ ਜੋ ਕਾਫੀ ਮਾਤਰਾ ਵਿਚ ਨਵੀਨ ਅਤੇ ਪ੍ਰਮਾਣਿਕ ਹੈ। ਇਸ ਸਮੱਗਰੀ ਨੂੰ ਇਕ ਵਿਸ਼ੇਸ਼ ਆਸ਼ੇ ਨਾਲ ਪ੍ਰਗਟ ਕੀਤਾ ਗਿਆ ਹੈ। ਕਈ ਤੱਥ ਨਵੀਨ ਸੋਧ ਦਿੰਦੇ ਹਨ ਜਿਹਨਾਂ ਦਾ ਅਧਿਐਨ ਅਤਿ ਜ਼ਰੂਰੀ ਹੈ। ਗੁਰੂ ਨਾਨਕ ਦੇਵ ਜੀ ਅਜੇ ਮੱਕੇ ਵਿਚ ਹੀ ਸਨ ਜਦੋਂ ਉਹਨਾਂ ਦੇ ਪਿਤਾ ਬਾਬਾ ਕਾਲੂ ਜੀ ਅਕਾਲ ਚਲਾਣਾ ਕਰ ਗਏ। ਗੁਰੂ ਨਾਨਕ ਦੇਵ ਜੀ ਧਾਰਮਿਕ ਸਿੱਖਿਆ ਪ੍ਰਦਾਨ ਕਰਦੇ ਹੋਏ ਮੱਕੇ ਤੋਂ ਪਹਿਲਾਂ ਸਿਆਲਕੋਟ ਵਿਖੇ ਆਏ ਅਤੇ ਉਸ ਅਸਥਾਨ ਤੋਂ ਫਿਰ ਕਾਬਲ ਵੱਲ ਨੂੰ ਚਲੇ ਗਏ।[16] ਬਲਵੰਡ ਰਬਾਬੀ ਗੁਰੂ ਨਾਨਕ ਸਮੇਂ ਕਰਤਾਰਪੁਰ ਗਿਆ ਆਦਿ ਕੁਝ ਅਜਿਹੇ ਤੱਥ ਹਨ ਜੋ ਸ਼ਾਇਦ ਹੀ ਕਿਸੇ ਹੋਰ ਰਚਨਾ ਵਿਚ ਇਤਿਹਾਸਕ ਸੰਦਰਭ ਤੋਂ ਦ੍ਰਿਸ਼ਟੀਗੋਚਰ ਹੋਏ ਹੋਣ। ਪਰੰਤੂ ਲੇਖਕ ਦੇ ਸਨਾਤਨੀ ਵਿਚਾਰ ਉਸ ਦੀ ਗੁਰੂ ਨਾਨਕ ਅਤੇ ਹੋਰ ਗੁਰੂ ਸਾਹਿਬਾਨ ਸਬੰਧੀ ਜਾਣਕਾਰੀ ਉੱਤੇ ਹਾਵੀ ਹੋਏ ਹਨ। ਗੁਰੂ ਨਾਨਕ ਸਾਹਿਬ ਵੇਦਾਂ ਦੇ ਪ੍ਰਚਾਰ ਲਈ ਇਸ ਧਰਤੀ ਉੱਤੇ ਆਏ ਦੱਸੇ ਗਏ ਹਨ। ਇਕ ਪਰੰਪਰਾਗਤ ਸਾਖੀ ਅਨੁਸਾਰ ਗੁਰੂ ਨਾਨਕ ਦੇਵ ਜੀ ਨੇ ਮਲਕ ਭਾਗੋ ਜੋ ਇਕ ਪ੍ਰਸਿੱਧ ਤੇ ਦੌਲਤਮੰਦ ਵਿਅਕਤੀ ਸੀ ਦੇ ਸੱਦੇ ਨੂੰ ਠੁਕਰਾਇਆ ਅਤੇ ਭਾਈ ਲਾਲੋ ਜੋ ਨਿਰਧਨ ਵਿਅਕਤੀ ਸੀ ਦੇ ਘਰ ਠਹਿਰੇ। ਲੇਖਕ ਮਲਕਭਾਗੋ ਦੀ ਥਾਂ ਰਈਸ ਦਾ ਨਾਮ ਗੁਰਸੂ ਅੰਕਿਤ ਕਰਦਾ ਹੈ।

ਗੁਰੂ ਅੰਗਦ ਦੇਵ ਜੀ ਸਬੰਧੀ *ਮਹਿਮਾ ਪ੍ਰਕਾਸ਼* ਵਿਚ ਕਈ ਵਿਲੱਖਣ ਤੱਥ ਦ੍ਰਿਸ਼ਟੀਮਾਨ ਹੁੰਦੇ ਹਨ। ਸਰੂਪ ਦਾਸ ਭੱਲਾ ਨੇ ਵਿਸਤਾਰ ਸਹਿਤ ਜਾਣਕਾਰੀ ਦਿੱਤੀ ਹੈ ਕਿ ਗੁਰਿਆਈ ਪ੍ਰਾਪਤ ਕਰਨ ਉਪਰੰਤ ਗੁਰੂ ਅੰਗਦ ਦੇਵ ਜੀ ਖੰਡੂਰ ਸਾਹਿਬ ਵਿਚ ਇਕ ਮਾਈ ਭਰਿਆਈ ਦੇ ਘਰ ਵਿਚ ਇਕ ਕਮਰੇ ਨੂੰ ਭੋਰਾ ਬਣਾ ਕੇ ਛੇ ਮਹੀਨੇ ਲਈ ਤਪ ਕਰਨ ਵਿਚ ਲਗੇ ਰਹੇ। ਇਸ ਸਬੰਧ ਵਿਚ ਬਾਬਾ ਬੁੱਢਾ ਜੀ ਨੇ ਸੰਗਤਾਂ ਦੀ ਦਿਲਜੋਈ ਕੀਤੀ ਜਦੋਂ ਉਹ ਗੁਰੂ ਸਾਹਿਬ ਦੇ ਦਰਸ਼ਨਾਂ ਦੀਆਂ ਅਭਿਲਾਖੀ ਸਨ। ਬਾਬਾ ਬੁੱਢਾ, ਬਲਵੰਡ ਰਬਾਬੀ ਅਤੇ ਹੋਰ ਕਈ ਗੁਰਮੁਖ ਵਿਅਕਤੀ ਖੰਡੂਰ ਸਾਹਿਬ ਪੁਜੇ ਅਤੇ ਭੋਰੇ ਵਿਚੋਂ ਤਪੱਸਿਆ ਵਿਚ ਮਗਨ ਗੁਰੂ ਅੰਗਦ ਦੇਵ ਜੀ ਦੀ ਭਾਲ ਕਰਨ ਵਿਚ ਸਫਲ ਹੋਏ। ਇਸ ਸਬੰਧ ਵਿਚ *ਮਹਿਮਾ ਪ੍ਰਕਾਸ਼* ਵਿਚੋਂ ਕੁਝ ਤੁਕਾਂ ਇਸ ਵਿਸ਼ੇ ਉੱਤੇ ਰੋਸ਼ਨੀ ਪਾਉਣ ਲਈ ਨਿਮਨ ਲਿਖਤ ਹਨ:

*ਸ੍ਰੀ ਸਤਗੁਰ ਅੰਗਤ ਖੰਡੂਰ ਸੋ ਭਿਰਾਈ ਕੇ ਘਰ ਜਾਇ।*
*ਭੀਤਰ ਕੋਠਰੀ ਕੇ ਬਿਖੇ ਬੈਠੇ ਸੁੰਨ ਸੁਭਾਇ।*
...
*ਭਿਰਾਈ ਦੁਆਰ ਬੰਦ ਤਬ ਕੀਨਾ।*
*ਲੇਪਨ ਅਰੁ ਪੋਚਨ ਕਰ ਦੀਨਾ।*
...
*ਇਮ ਖਟ ਮਾਸ ਜਬ ਭਏ ਬਤੀਤ।*
*ਉਕਲਾਨੇ ਬਾਬੇ ਕੇ ਮੀਤ।*
*ਸਤਗੁਰ ਮੂਰਤ ਕਹੂ ਨਜਰ ਨ ਆਵੈ।*
*ਮਿਲ ਸਭ ਭਟਕੇ ਕਛੂ ਨਾ ਭਾਵੈ।*

*ਗੁਰੂ ਅੰਗਤ ਜੀ ਕੀ ਖਬਰ ਮੰਗਾਈ*
*ਪੂਛ ਰਹੇ ਕਛੁ ਸੁਧ ਨਹੀਂ ਪਾਈ।।*[17]
...
*ਬਲਵੰਡ ਆਨ ਚਰਨਨ ਪਰ ਪਰਾ।*
*ਅਤ ਬਿਓਗ ਮਨ ਦਰਸਨ ਕਰਾ।*
*ਗੁਰੂ ਅੰਗਤ ਜੀ ਦੀਓ ਦਿਲਾਸ।*
*ਕਰੋ ਭਜਨ ਹੋਇ ਪਰਮ ਬਿਲਾਸਾ।*
...
*ਪੁਨ ਅਪਨੇ ਅਸਥਾਨ ਪਰ ਆਏ।*
*ਸਿੰਘਾਸਨ ਸਤਿਗੁਰ ਤਹ ਬਿਠਾਏ।*[18]

ਸੱਤੇ ਅਤੇ ਬਲਵੰਡ ਦੁਆਰਾ ਲਿਖੀ ਗਈ ਵਾਰ ਗੁਰੂ ਅੰਗਦ ਦੇਵ ਜੀ ਦੀ ਗੁਰਿਆਈ ਸਬੰਧੀ ਲਾਭਦਾਇਕ ਰੌਸ਼ਨੀ ਪਾਉਂਦੀ ਹੈ। ਇਹ ਹੀ ਵਾਰ ਹੈ ਜਿਸ ਤੋਂ ਪਤਾ ਲਗਦਾ ਹੈ ਕਿ ਗੁਰੂ ਕੇ ਲੰਗਰ ਵਿਚ ਖੀਰ ਆਦਿ ਬਣਾ ਕੇ ਛਕਾਈ ਜਾਂਦੀ ਸੀ ਅਤੇ ਲੰਗਰ ਤੇ ਪੰਗਤ ਦਾ ਅਦਾਰਾ ਦਿਨ-ਬ-ਦਿਨ ਚੜ੍ਹਦੀ ਕਲਾ ਵਿਚ ਜਾਣ ਲੱਗਾ।[19] ਗੁਰੂ ਇਤਿਹਾਸ ਉੱਤੇ ਰੌਸ਼ਨੀ ਪਾਉਂਦਾ ਹੋਇਆ ਲੇਖਕ ਗੁਰੂ ਅੰਗਦ ਦੇਵ ਜੀ ਦੀ ਗੁਰੂ ਅਮਰ ਦਾਸ ਨਾਲ ਮੁਲਾਕਾਤ ਤੇ ਗੁਰਿਆਈ ਦੀ ਪ੍ਰਾਪਤੀ ਉੱਤੇ ਵੀ ਅਥਾਹ ਜਾਣਕਾਰੀ ਦਿੰਦਾ ਹੈ।

ਗੁਰੂ ਅੰਗਦ ਦੇਵ ਜੀ ਸਬੰਧੀ ਸਰੂਪ ਦਾਸ ਭੱਲਾ ਨੇ ਕਈ ਖੋਜ ਦੇ ਮੁਥਾਜ ਨਵੀਨ ਤੱਥ ਉਜਾਗਰ ਕੀਤੇ ਹਨ। ਉਹ ਲਿਖਦਾ ਹੈ ਕਿ ਭਾਈ ਲਾਲੋ ਨੂੰ ਭਾਈ ਬਾਲੇ ਨੇ ਗੁਰੂ ਨਾਨਕ ਸਾਹਿਬ ਦੀ ਸਾਖੀ ਲਿਖਵਾਈ ਸੀ।

*... ਜਬ ਸਤਿਗੁਰ ਦੇਸ ਦਿਸੰਤਰ ਫਿਰੇ।*
*ਆਉ ਬਚਨ ਬਿਲਾਮ ਸੰਤਨ ਸੋ ਕਰੇ।*
*ਤੁਮ ਸੰਗ ਫਿਰੇ ਲੀਲਾ ਸਭ ਦੇਖੀ।*
*ਸੋ ਸਾਖੀ ਸਬਦੁ ਲਿਖਾਉ ਬਸੇਖੀ।*
*ਸੁਨ ਬਚਨ ਗੁਰੂ ਬਾਲਾ ਮਨ ਹਰਖਾ।*
*ਗੁਰ ਉਸਤਤ ਮੁਖ ਕੀਨੀ ਬਰਖਾ।*
*ਪੁਨ ਸਾਖੀ ਸਬਦ ਸਭ ਦੀਏ ਲਿਖਾਇ।*
*ਜੋ ਸੰਤਨ ਸੌ ਕਰੀ ਲੀਲਾ ਜਾਇ।*[20]

ਲੇਖਕ ਨੇ ਮੌਖਿਕ ਪਰੰਪਰਾ ਨੂੰ ਲਿਖਤੀ ਰੂਪ ਦਿੰਦੇ ਹੋਏ ਦੱਸਿਆ ਹੈ ਕਿ ਜਦੋਂ ਹਮਾਯੂੰ ਬਾਦਸ਼ਾਹ ਸ਼ੇਰ ਸ਼ਾਹ ਸੂਰੀ ਤੋਂ ਹਾਰ ਖਾ ਕੇ ਮੁੜ ਤਖਤ ਪ੍ਰਾਪਤ ਕਰਨ ਦੀ ਦੌੜ ਭੱਜ ਵਿਚ ਸੀ ਤਾਂ ਉਹ ਗੁਰੂ ਅੰਗਦ ਦੇਵ ਜੀ ਦੇ ਦਰਸ਼ਨਾਂ ਨੂੰ ਆਇਆ। ਗੁਰੂ ਸਾਹਿਬ ਸਮਾਧੀ ਵਿਚ ਸਨ। ਬਾਦਸ਼ਾਹ ਬਹੁਤ ਦੇਰ ਇੰਤਜ਼ਾਰ ਨਾ ਕਰਦੇ ਹੋਇਆ ਕ੍ਰੋਧਤ ਹ ਉਠਿਆ ਤੇ ਤਲਵਾਰ ਦੀ ਮੁੱਠ ਉੱਤੇ ਹੱਥ ਰੱਖਦਿਆਂ ਹੋਇਆਂ ਗੁਰੂ ਸਾਹਿਬ ਉੱਤੇ ਵਾਰ ਕਰਨ ਦੀ ਸੋਚੀ। ਗੁਰੂ ਸਾਹਿਬ ਦੀ ਸਮਾਧੀ ਇਕਦਮ ਖੁੱਲ੍ਹੀ ਤਾਂ ਉਹਨਾਂ ਨੇ ਬਾਦਸ਼ਾਹ

ਦੇ ਇਸ ਪ੍ਰਕਾਰ ਦੇ ਰਵੱਈਏ ਨੂੰ ਕੋਸਿਆ। *ਮਹਿਮਾ ਪ੍ਰਕਾਸ਼* ਦਾ ਲੇਖਕ ਇਸ ਸਬੰਧ ਵਿਚ ਲਿਖਦਾ ਹੈ।

*ਤਬ ਹਾਥ ਤਲਵਾਰ ਮੂਠ ਪਰ ਰਾਖਾ*
*ਥੰਭ ਗਯੋ ਹਾਥ ਤਬ ਦੇਖਾ ਪ੍ਰਭ ਭਾਖਾ।*
*ਸੇਰਸਾਹ ਸੋ ਕਛੂ ਨਹੀਂ ਕੀਨਾ।*
*ਈਹਾ ਤਲਵਾਰ ਮੂਠ ਗਹਿ ਲੀਨਾ।*
*ਬਿਨਤੀ ਧਾਰ ਹੁਮਾਯੋਂ ਕਹਿਓ।*
*ਬਡੀ ਚੂਕ ਹਮ ਤੋਂ ਇਹ ਭਇਓ*
*ਅਬ ਮਾਫ ਤਕਸੀਰ ਹੋਇ ਕਾਮਲ ਵਲੀ*
*ਬਖਸ ਨਾਨਕ ਕੈ ਸਕੇ ਟਲੀ।*[21]

ਮੌਖਿਕ ਪਰੰਪਰਾ ਨੂੰ ਕਲਮਬੱਧ ਕਰਦਾ ਹੋਇਆ ਲੇਖਕ ਸੰਕੇਤ ਕਰਦਾ ਹੈ ਕਿ ਗੁਰੂ ਸਾਹਿਬ ਨੇ ਹਮਾਯੂੰ ਨੂੰ ਕਿਹਾ ਕਿ ਜੇ ਉਹ ਤਲਵਾਰ ਦੀ ਮੁੱਠ ਨੂੰ ਹੱਥ ਨਾ ਪਾਉਂਦਾ ਤਾਂ ਹੁਣੇ ਹੀ ਉਸ ਨੂੰ ਬਾਦਸ਼ਾਹੀ ਨਸੀਬ ਹੋ ਜਾਂਦੀ ਪਰੰਤੂ ਹੁਣ ਉਸ ਨੂੰ ਪਰਦੇਸ ਜਾਣਾ ਪਵੇਗਾ ਅਤੇ ਉਥੋਂ ਆ ਕੇ ਦਿੱਲੀ ਦੀ ਬਾਦਸ਼ਾਹੀ ਪ੍ਰਾਪਤ ਹੋਵੇਗੀ। ਬਾਦਸ਼ਾਹ ਨੇ ਇਹ ਗੱਲ ਮੰਨ ਲਈ ਅਤੇ ਬਾਹਰਲੀ ਸਹਾਇਤਾ ਨਾਲ ਮੁੜ ਬਾਦਸ਼ਾਹੀ ਉੱਤੇ ਹੱਕ ਜਮਾਉਣ ਦੇ ਯੋਗ ਹੋਇਆ :

*ਜੌਂ ਅਬ ਤਲਵਾਰ ਪਰ ਹਾਥ ਨ ਧਰਤੇ।*
*ਤੌ ਅਬ ਹੀ ਤੁਮ ਬਾਦਸ਼ਾਹੀ ਕਰਤੇ।*
*ਜਾਇ ਵਲਾਇਤ ਫਿਰ ਤੁਮ ਆਵੈ*
*ਛਤ੍ਰ ਤਖਤ ਦਿਲੀ ਕਾ ਪਾਵੈ।*
*ਕਰ ਤਸਲੀਮਾਤ ਵਿਲਾਇਤ ਗਇਆ।*
*ਪੁਨ ਆਇ ਤਖਤ ਦਿਲੀ ਕਾ ਲਇਆ।*[22]

ਇਸ ਪ੍ਰਕਾਰ ਆਪਣੀ ਸਮੁੱਚੀ ਰਚਨਾ ਵਿਚ ਸਰੂਪ ਦਾਸ ਭੱਲਾ ਮੌਖਿਕ ਪਰੰਪਰਾ ਨੂੰ ਲਿਖਤੀ ਰੂਪ ਦੇਣ ਵਿਚ ਅਤਿ ਸਹਾਇਕ ਹੋਇਆ ਹੈ। ਉਹ ਗੁਰੂ ਇਤਿਹਾਸ ਸਬੰਧੀ ਇਕ ਮਹੱਤਵਪੂਰਨ ਜਾਣਕਾਰੀ ਦਿੰਦਾ ਹੋਇਆ ਲਿਖਦਾ ਹੈ ਕਿ 'ਰਾਮਕਲੀ ਕੀ ਵਾਰ ਰਾਇ ਬਲਵੰਡ ਤਥਾ ਸਤੈ ਡੂਮਿ ਆਖੀ' ਸੋ ਇਹ ਵਾਰ ਉਪਰੋਕਤ ਦੋਵੇਂ ਰਬਾਬੀਆਂ ਦੀ ਰਚਨਾ ਹੈ। ਇਸ ਵਾਰ ਵਿਚ ਗੁਰੂ ਅੰਗਦ ਦੇਵ ਜੀ ਨੂੰ ਗੁਰਿਆਈ ਦਾ ਤਿਲਕ ਲਾਉਣ ਦਾ ਵਰਣਨ ਮਿਲਦਾ ਹੈ। ਇਸ ਵਾਰ ਨੂੰ 'ਟਿੱਕੇ ਦੀ ਵਾਰ' ਵੀ ਕਿਹਾ ਜਾਂਦਾ ਹੈ।[23] ਲੇਖਕ ਗੁਰੂ ਅੰਗਦ ਦੇਵ ਜੀ ਦੇ ਜੋਤੀ ਜੋਤ ਸਮਾਉਣ ਦਾ ਸਾਲ 1609 ਬਿ: ਮੰਨਦਾ ਹੈ ਜੋ ਠੀਕ ਹੈ। ਇਤਿਹਾਸਕਾਰ 29 ਮਾਰਚ 1552 ਈ. (ਸੰਮਤ 1609) ਮੰਨਦੇ ਹਨ।

ਗੁਰੂ ਅਮਰਦਾਸ ਸਬੰਧੀ ਵੀ ਸਾਨੂੰ *ਮਹਿਮਾ ਪ੍ਰਕਾਸ਼* ਤੋਂ ਨਵੀਨ ਜਾਣਕਾਰੀ ਪ੍ਰਾਪਤ ਹੁੰਦੀ ਹੈ ਸਿੱਖ ਪਰੰਪਰਾ ਅਨੁਸਾਰ ਬੀਬੀ ਭਾਨੀ ਜੀ ਨੇ ਗੁਰੂ ਅਮਰਦਾਸ ਜੀ ਤੋਂ ਗੁਰਿਆਈ ਘਰ ਵਿਚ ਰਹਿਣ ਦਾ ਵਰ ਮੰਗਿਆ ਸੀ ਪਰੰਤੂ ਸਰੂਪ ਦਾਸ ਭੱਲਾ ਇਹ ਸੰਕੇਤ ਕਰਦੇ ਹਨ ਕਿ ਜਦੋਂ ਗੁਰੂ ਸਾਹਿਬ ਪੀੜ੍ਹੀ ਦੇ ਪਾਵੇ ਵਾਲੀ ਘਟਨਾ ਤੋਂ ਪ੍ਰਸੰਨ

ਹੋ ਗਏ ਤਾਂ ਉਹਨਾਂ ਨੇ ਆਪਣੇ ਆਪ ਇਹ ਵਰ ਦਿੱਤਾ ਕਿ ਬੀਬੀ ਜੀ ਦੀ ਸੰਤਾਨ ਨੂੰ ਆਉਣ ਵਾਲੇ ਸਮੇਂ ਵਿਚ ਪੂਜਿਆ ਜਾਵੇਗਾ ਅਤੇ ਉਹ ਗੁਰੂ ਘਰ ਨਾਲ ਅਭੇਦ ਹੋ ਗਏ ਸਨ। ਨਿਸ਼ਚੇ ਹੀ ਲੇਖਕ ਸੰਕੇਤ ਦਿੰਦਾ ਹੈ ਕਿ ਗੁਰੂ ਅਮਰਦਾਸ ਜੀ ਨੇ ਪ੍ਰਸੰਨ ਹੋ ਕੇ ਬਖਸ਼ੀਸ਼ ਦਿੱਤੀ ਸੀ ਜਿਸ ਦੁਆਰਾ ਗੁਰੂ ਨਾਨਕ ਦੇਵ ਜੀ ਦੀ ਗੱਦੀ ਆਉਣ ਵਾਲੇ ਸਮੇਂ ਵਿਚ ਵਿਰਸੇ ਵਿਚ ਮਿਲਣੀ ਅਰੰਭ ਹੋ ਗਈ ਸੀ।

*ਪੁਲਕਤਿ ਬਚਨ ਗੁਰ ਕੀਤ*
*ਹੇ ਸੁਤ ਪਰਮ ਸੁਜਾਨ*
*ਪਿਤ ਮਾਨ ਤਜਿ ਮੁਹਿ ਜਾਨ*
*ਤੁਮਰੀ ਜੋ ਸੰਤਤ ਆਹਿ*
*ਪੂਜੈ ਸਕਲ ਜਗ ਤਾਹ*
*ਤੁਮ ਕੁਖ ਜੋ ਅਵਤਾਰ*
*ਸਭ ਜਗਤ ਤਾਰਣਹਾਰ*
*ਅਭੇਦ ਜਾਨਿਓ ਮੋਹਿ*
*ਤੀਓ ਸਫਲਬਰ ਮੈ ਤੋਹਿ।*[24]

*ਮਹਿਮਾ ਪ੍ਰਕਾਸ਼* ਦਾ ਲੇਖਕ ਸੰਕੇਤ ਦਿੰਦਾ ਹੈ ਕਿ ਬੀਬੀ ਭਾਨੀ ਜੀ ਸਪੁੱਤਰੀ ਗੁਰੂ ਅਮਰ ਦਾਸ ਦੀ ਸ਼ਾਦੀ ਭਾਈ ਜੇਠਾ ਜੀ ਨਾਲ ਗੁਰੂ ਅਮਰਦਾਸ ਦੇ ਗੁਰੂ ਬਣਨ ਤੋਂ ਪਹਿਲਾਂ ਹੋਈ ਸੀ। ਉਹ ਇਸ ਵਿਸ਼ੇ ਉੱਤੇ ਵੀ ਰੌਸ਼ਨੀ ਪਾਉਂਦਾ ਹੈ ਕਿ ਅਕਬਰ ਬਾਦਸ਼ਾਹ ਜਦੋਂ ਗੁਰੂ ਅਮਰ ਦਾਸ ਜੀ ਦੇ ਦਰਸ਼ਨ ਲਈ ਉਹਨਾਂ ਦੇ ਦਰਬਾਰ ਵਿਚ ਪੁੱਜਾ ਤਾਂ ਗੁਰੂ ਸਾਹਿਬ ਨੇ ਉਸ ਨੂੰ ਭੋਜਨ ਪਾਉਣ ਬਾਰੇ ਪੁੱਛਿਆ। ਗੁਰੂ ਸਾਹਿਬ ਨੂੰ ਬਾਦਸ਼ਾਹ ਨੇ ਪੁਛ ਕੀਤੀ ਕਿ ਉਹ ਕਿਸ ਪ੍ਰਕਾਰ ਦਾ ਭੋਜਨ ਛਕਦੇ ਸਨ। ਇਸ ਉੱਤੇ ਗੁਰੂ ਸਾਹਿਬ ਨੇ ਉੱਤਰ ਦਿੱਤਾ ਕਿ ਉਹਨਾਂ ਦਾ ਭੋਜਨ ਉਗਰਾ ਤੇ ਅਲੂਣਾ ਹੁੰਦਾ ਸੀ। ਰਵਾਇਤ ਹੈ ਕਿ ਅਕਬਰ ਬਾਦਸ਼ਾਹ ਨੇ ਲੰਗਰ ਵਿਚ ਇਹ ਭੋਜਨ ਛਕਿਆ ਅਤੇ ਬਹੁਤ ਪ੍ਰਸੰਨ ਹੋਇਆ।[25] ਬਾਦਸ਼ਾਹ ਨੇ ਗੁਰੂ ਸਾਹਿਬ ਨੂੰ ਆਪਣੇ ਵੱਲੋਂ ਕੁਝ ਭੂਮੀ ਸੋਗਾਤ ਵਜੋਂ ਲੈਣ ਲਈ ਕਿਹਾ ਪਰੰਤੂ ਗੁਰੂ ਸਾਹਿਬ ਨੇ ਅਜਿਹਾ ਕਰਨ ਤੋਂ ਇਨਕਾਰ ਕਰ ਦਿੱਤਾ ਅਤੇ ਸੰਕੇਤ ਦਿੱਤਾ ਕਿ ਉਹਨਾਂ ਨੂੰ ਕਿਸੇ ਵਸਤੂ ਦੀ ਇੱਛਾ ਨਹੀਂ ਸੀ। ਇਕ ਪਰੰਪਰਾ ਅਨੁਸਾਰ ਅੰਤ ਵਿਚ ਬਾਦਸ਼ਾਹ ਨੇ ਗੁਰੂ ਸਾਹਿਬ ਦੀ ਨਾਹ ਨੁਕਰ ਉੱਤੇ ਵੀ ਕੁਝ ਭੂਮੀ ਦੀ ਲਿਖਤ ਕਰ ਦਿੱਤੀ ਜਿਥੇ ਗੁਰੂ ਦੀਆਂ ਸੰਗਤਾਂ ਦਾ ਵਾਸ ਹੋਣ ਲੱਗਾ।

*ਮਹਿਮਾ ਪ੍ਰਕਾਸ਼* ਦਾ ਕਰਤਾ ਗੁਰੂ ਅਮਰ ਦਾਸ ਦੁਆਰਾ ਕੀਤੇ ਕੁਝ ਭਾਈਚਾਰਕ ਸੁਧਾਰਾਂ ਦਾ ਵਰਣਨ ਵੀ ਕਰਦਾ ਹੈ। ਗੁਰੂ ਸਾਹਿਬ ਨੇ ਸੰਗਤਾਂ ਦੇ ਦਿਲਾਂ ਵਿਚ ਭੂਤਾਂ ਪ੍ਰੇਤਾਂ ਅਤੇ ਡਾਇਣਾਂ ਦਾ ਡਰ ਕੱਢਿਆ ਅਤੇ ਗੁਰਮੁਖ ਮਾਰਗ ਦਰਸਾਇਆ।[26] ਗੁਰੂ ਸਾਹਿਬ ਨੇ ਸਿੱਖ ਧਰਮ ਨੂੰ ਉਦਾਸੀ ਪ੍ਰਥਾ ਵਿਚ ਸੰਮਿਲਤ ਨਾ ਹੋਣ ਦੇ ਸਫਲ ਉਪਰਾਲੇ ਵੀ ਕੀਤੇ ਅਤੇ ਸ਼ਰਧਾਲੂਆਂ ਨੂੰ ਕਈ ਸਮਾਜਿਕ ਕੁਰੀਤੀਆਂ ਤੋਂ ਵਰਜਿਤ ਕੀਤਾ। *ਮਹਿਮਾ ਪ੍ਰਕਾਸ਼* ਅਨੁਸਾਰ ਗੁਰੂ ਅਮਰ ਦਾਸ ਜੀ ਨੇ ਸੰਗਤਾਂ ਦੀ ਬੇਨਤੀ ਉੱਤੇ ਗੋਇੰਦਵਾਲ ਵਿਖੇ ਰਿਹਾਇਸ਼ੀ ਮਾਕਾਨ ਦੀ ਉਸਾਰੀ ਵਿਚ ਬੜੀ ਦਿਲਚਸਪੀ ਲਈ ਅਤੇ

ਹਰੀਪੁਰ ਦੇ ਪਹਾੜੀ ਰਾਜੇ ਕੋਲੋਂ ਭਵਨ ਉਸਾਰੀ ਲਈ ਲਕੜੀ ਪ੍ਰਾਪਤ ਕੀਤੀ ਗਈ।[27] ਗੁਰੂ ਅਮਰਦਾਸ ਜੀ ਦੁਆਰਾ ਗੋਇੰਦਵਾਲ ਵਿਖੇ ਪਾਣੀ ਦੀ ਕਿੱਲਤ ਨੂੰ ਦੂਰ ਕਰਨ ਲਈ ਬਾਉਲੀ ਬਣਾਈ ਗਈ ਜੋ ਅੱਜ ਤੱਕ ਇਕ ਪ੍ਰਸਿੱਧ ਤੀਰਥ ਅਸਥਾਨ ਮੰਨਿਆ ਗਿਆ ਹੈ।[28] ਗੰਗਾ ਵਿਖੇ ਰੁੜ ਗਏ ਲੋਟੇ ਨੂੰ ਬਾਉਲੀ ਵਿਚੋਂ ਲਭ ਜਾਣ ਵਾਲੀ ਸਾਖੀ ਤੋਂ *ਮਹਿਮਾ ਪ੍ਰਕਾਸ਼* ਦਾ ਲੇਖਕ ਇਹ ਸੰਕੇਤ ਕਰਦਾ ਹੈ ਕਿ ਬਾਉਲੀ ਦੇ ਤਿਆਰ ਹੋਣ ਉਪਰੰਤ ਸ਼ਰਧਾਲੂ ਇਸ ਵਿਚ ਇਸ਼ਨਾਨ ਨੂੰ ਗੰਗਾ ਇਸ਼ਨਾਨ ਮੰਨਣ ਲੱਗੇ।

ਲੇਖਕ ਨੇ ਕੁਝ ਅਜਿਹੇ ਤੱਥ ਵੀ ਪਾਠਕਾਂ ਦੇ ਦ੍ਰਿਸ਼ਟੀਗੋਚਰ ਕੀਤੇ ਹਨ ਜੋ ਖੋਜ ਦੇ ਮੁਥਾਜ ਹਨ। ਉਸ ਅਨੁਸਾਰ ਅਨੰਦ ਦੀ ਬਾਣੀ, ਅਨੰਦ ਨਾਮ ਇਕ ਵਿਅਕਤੀ ਦੇ ਜਨਮ ਉੱਤੇ ਉਚਾਰਨ ਕੀਤੀ ਗਈ। ਪਰੰਤੂ ਸਿੱਖ ਰਵਾਇਤ ਅਨੁਸਾਰ ਗੁਰੂ ਸਾਹਿਬ ਨੇ ਇਹ ਬਾਣੀ ਇਕ ਵੱਖਰੇ ਹੀ ਸੰਦਰਭ ਵਿਚ ਉਚਾਰੀ ਸੀ ਜਿਸ ਦਾ ਗਾਇਨ ਅੱਜ ਤੱਕ ਸਿੱਖ ਸੰਗਤਾਂ ਕਰਦੀਆਂ ਹਨ। ਲੇਖਕ ਗੁਰੂ ਅਮਰਦਾਸ ਜੀ ਦੇ ਪੁੱਤਰ ਬਾਬਾ ਮੋਹਰੀ ਜੀ ਨੂੰ ਬਾਬਾ ਮੋਹਨ ਤੋਂ ਉਮਰ ਵਿਚ ਵੱਡੇ ਦੱਸਦਾ ਹੈ। ਲੇਖਕ ਇਹ ਵੀ ਸੰਕੇਤ ਦਿੰਦਾ ਹੈ ਕਿ ਗੁਰੂ ਅਮਰਦਾਸ ਆਪਣੀ ਉਮਰ ਗੁਰੂ ਰਾਮਦਾਸ ਜੀ ਨੂੰ ਬਖ਼ਸ਼ ਕੇ ਜੋਤੀ ਜੋਤ ਸਮਾ ਗਏ। ਇਸ ਦਾ ਭਾਵ ਅਰਥ ਹੈ ਕਿ ਗੁਰੂ ਅਮਰਦਾਸ ਤੇ ਗੁਰੂ ਰਾਮਦਾਸ ਰੂਹਾਨੀ ਤੌਰ ਉੱਤੇ ਇਕ ਹੋ ਗਏ। ਭਾਈ ਗੁਰਦਾਸ ਨੇ ਆਪਣੀਆਂ ਵਾਰਾਂ ਵਿਚ ਇਸ ਵਿਸ਼ੇ ਨੂੰ ਸਪੱਸ਼ਟ ਕੀਤਾ ਹੈ।[29]

ਗੁਰੂ ਰਾਮਦਾਸ ਜੀ ਦੇ ਗੁਰੂ ਗੱਦੀ ਦੀ ਸੌਂਪਣਾ ਕਰਨ ਦੇ ਵਿਸ਼ੇ ਸਬੰਧੀ ਲੇਖਕ ਦਲੀਲ ਦਿੰਦਾ ਹੈ ਕਿ ਗੁਰੂ ਰਾਮ ਦਾਸ ਜੀ ਨੇ ਆਪਣੀ ਗੱਦੀ ਦਾ ਵਾਰਸ ਖ਼ੁਦ ਨਹੀਂ ਥਾਪਿਆ ਸੀ। ਇਹ ਵਿਸ਼ਾ ਵਧੇਰੇ ਖੋਜ ਦੀ ਮੰਗ ਕਰਦਾ ਹੈ। *ਮਹਿਮਾ ਪ੍ਰਕਾਸ਼* ਅਨੁਸਾਰ ਬਾਬਾ ਮੋਹਰੀ ਜੀ ਨੇ ਮਹਾਂਦੇਵ ਤੇ ਪ੍ਰਿਥੀ ਚੰਦ ਦੀ ਸਹਿਮਤੀ ਦੁਆਰਾ ਗੁਰੂ ਅਰਜਨ ਦੇਵ ਜੀ ਨੂੰ ਗੁਰੂ ਗੱਦੀ ਦਿੱਤੀ ਸੀ। ਪ੍ਰਤੀਤ ਹੁੰਦਾ ਹੈ ਕਿ ਲੇਖਕ ਨੇ ਗੁਰੂ ਘਰ ਲਈ ਪ੍ਰਿਥੀ ਚੰਦ ਦੇ ਵੈਰ ਨੂੰ ਅਣਗੌਲਿਆ ਕਰਨ ਲਈ ਅਜਿਹਾ ਕੀਤਾ ਹੈ। ਲੇਖਕ ਦੁਆਰਾ ਦਰਜ ਕੀਤੀ ਗਈ ਸਮੱਗਰੀ ਬਾਬਾ ਰਾਮ ਰਾਏ ਤੇ ਧੀਰ ਮੱਲ ਦੀ ਗੁਰੂ ਘਰ ਪ੍ਰਤੀ ਵਿਰੋਧਤਾ ਨੂੰ ਵੀ ਨਜ਼ਰ ਅੰਦਾਜ਼ ਕਰਦੀ ਹੈ। ਇਸ ਤੋਂ ਇਹ ਪ੍ਰਤੀਤ ਹੁੰਦਾ ਹੈ ਕਿ ਲੇਖਕ ਨੇ ਆਪਣੀ ਰਚਨਾ ਲਈ ਪ੍ਰਿਥੀ ਚੰਦ ਤੇ ਰਾਮ ਰਾਏ ਦੀ ਔਲਾਦ ਤੋਂ ਵੀ ਸਮੱਗਰੀ ਪ੍ਰਾਪਤ ਕੀਤੀ ਸੀ।

ਸਰੂਪ ਦਾਸ ਭੱਲਾ ਦੁਆਰਾ ਅੰਕਿਤ ਸਮੱਗਰੀ ਗੁਰੂ ਰਾਮਦਾਸ ਦੇ ਜੀਵਨ ਦੇ ਪ੍ਰਾਪਤੀਆਂ ਉੱਤੇ ਵੀ ਵੱਡਮੁੱਲੀ ਰੋਸ਼ਨੀ ਪਾਉਂਦੀ ਹੈ। ਮੌਖਿਕ ਪਰੰਪਰਾ ਜਿਸ ਨੂੰ *ਮਹਿਮਾ ਪ੍ਰਕਾਸ਼* ਵਿਚ ਲਿਖਤੀ ਰੂਪ ਦਿੱਤਾ ਗਿਆ ਦੱਸਦੀ ਹੈ ਕਿ ਗੁਰੂ ਰਾਮਦਾਸ ਜੀ ਕੋਲ 84 ਸਿੱਧ ਪ੍ਰਤਿਗਿਆ ਲਈ ਆਏ। ਉੱਤਰ ਪ੍ਰਸ਼ਨਾਂ ਦੇ ਵਿਚਕਾਰ ਗੁਰੂ ਸਾਹਿਬ ਨੇ ਗਿਆਤ ਕੀਤਾ।

*ਜੋਗੀ ਸੋ ਜੋ ਹਰਿਪਦ ਲੀਨਾ।*
*ਬਿਨ ਹਰਿ ਪ੍ਰੀਤ ਕਸਟ ਆਧੀਨਾ।*
*ਕਸਟ ਕੀਏ ਕਾਇਆ ਮੁਰਝਾਇ।*
*ਤਬ ਸਭ ਇੰਦ੍ਰੀ ਸਿਥਲ ਹੋਇ ਜਾਇ।*[30]

ਗੁਰੂ ਸਾਹਿਬ ਬਾਰੇ ਅੰਕਿਤ ਕੀਤੀ ਗਈ ਸਮੱਗਰੀ ਬਹੁ ਮਾਤਰਾ ਵਿਚ ਸਿੱਖ ਧਰਮ ਦੇ ਨਿਯਮਾਂ ਅਨੁਸਾਰ ਹੈ ਅਤੇ ਜੋ ਵਿਸ਼ੇ ਛੋਹੇ ਗਏ ਹਨ ਸੰਖੇਪ ਤੇ ਸਪੱਸ਼ਟ ਹਨ। ਨਵੀਨ ਸਮੱਗਰੀ ਨੂੰ ਪ੍ਰਮਾਣਿਕ ਗਵਾਹੀ ਨਾਲ ਮਿਲਾਉਣ ਦੀ ਲੋੜ ਹੈ ਤਾਂ ਜੋ ਇਤਿਹਾਸਕ ਸੰਦਰਭ ਵਿਚ ਗੱਲ ਕੀਤੀ ਜਾ ਸਕੇ। ਗੁਰੂ ਰਾਮ ਦਾਸ ਜੀ ਦੇ ਜੀਵਨ ਦੀਆਂ ਮੁੱਖ ਘਟਨਾਵਾਂ ਨੂੰ ਦ੍ਰਿਸ਼ਟੀਮਾਨ ਕਰਵਾਉਣ ਉਪਰੰਤ ਲੇਖਕ ਸਮੂਹ ਸਬੰਧਤ ਸਾਖੀਆਂ ਦੇ ਅੰਤ ਵਿਚ ਗੁਰੂ ਸਾਹਿਬ ਦਾ ਵਿਅਕਤੀਗਤ ਵੇਰਵਾ ਦਿੰਦਾ ਹੈ।

*ਸੋਢੀ ਕੁਲ ਹਰਦਾਸ ਪਿਤ ਦਇਆ ਮਾਤ ਰਾਮਦਾਸ*
*ਭਾਨੀ ਪਤਿ ਸੁਤ ਅਰਜਨੋ ਮਹਾਂਦੇਵ, ਪ੍ਰਿਥੀਆਸ।*
*6 ਛਿਆ ਬਰਖ 11 ਯਾਰਾਂ ਮਹੀਨੇ 18 ਅਠਾਰਾਂ ਦਿਨ*
*ਸ੍ਰੀ ਗੁਰੂ ਰਾਮਦਾਸ ਜੀ ਸਾਹਿਬ ਗੁਰਿਆਈ ਵਿਚ ਸਰੀਰ ਰੱਖਿਆ।*[31]

ਅਜੋਕਾ ਇਤਿਹਾਸ ਗੁਰੂ ਰਾਮਦਾਸ ਜੀ ਦੇ ਗੁਰਗੱਦੀ ਉੱਤੇ ਬੈਠਣ ਦੀ ਮਿਤੀ 1 ਸਤੰਬਰ 1574 ਮੰਨਦਾ ਹੈ ਅਤੇ ਜੋਤੀ ਜੋਤ ਸਮਾਉਣ ਦੀ ਮਿਤੀ 1 ਸਤੰਬਰ 1581 ਸਵੀਕਾਰ ਕੀਤੀ ਜਾਂਦੀ ਹੈ ਜਿਸ ਅਨੁਸਾਰ ਗੁਰਗੱਦੀ ਦਾ ਸਮਾਂ ਪੂਰੇ ਸੱਤ ਸਾਲ ਦਾ ਬਣਦਾ ਹੈ।[32]

*ਮਹਿਮਾ ਪ੍ਰਕਾਸ਼* ਦੇ ਲੇਖਕ ਨੇ ਗੁਰੂ ਅਰਜਨ ਦੇਵ ਜੀ ਸਬੰਧੀ ਵੀ ਕੁਝ ਨਵੀਨ ਤੱਥ ਪੇਸ਼ ਕੀਤੇ ਹਨ ਜੋ ਪੜਤਾਲ ਦੀ ਮੰਗ ਕਰਦੇ ਹਨ। ਉਹ ਲਿਖਦਾ ਹੈ ਕਿ ਗੁਰੂ ਅਰਜਨ ਦੇਵ ਜੀ ਦੇ ਬਾਬਾ ਮੋਹਨ ਕੋਲ ਪੋਥੀਆਂ ਲੈਣ ਸਮੇਂ ਸੱਤਾ ਰਬਾਬੀ ਜੋ ਬਲਵੰਡ ਰਬਾਬੀ ਦਾ ਸਾਥੀ ਸੀ, ਗੁਰੂ ਜੀ ਦੇ ਨਾਲ ਸੀ। ਲੇਖਕ ਇਹ ਵੀ ਸੰਕੇਤ ਦਿੰਦਾ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚਲੀ ਬਾਣੀ ਨੂੰ ਇਕੱਤਰ ਕਰਕੇ ਸੰਕਲਿਤ ਕਰਨ ਤੋਂ ਪਹਿਲਾਂ ਸੱਚੀ ਤੇ ਕੱਚੀ ਬਾਣੀ ਦੀ ਛਾਣਬੀਣ ਭਾਈ ਗੁਰਦਾਸ ਨੇ ਕੀਤੀ ਸੀ।[33] ਅਜਿਹੇ ਤੱਥ ਪ੍ਰਮਾਣਿਕ ਨਹੀਂ ਕਹੇ ਜਾ ਸਕਦੇ। ਅਸਲ ਵਿਚ ਭਾਈ ਗੁਰਦਾਸ ਨੇ ਗੁਰੂ ਗ੍ਰੰਥ ਸਾਹਿਬ ਦੇ ਕਾਤਬ ਜਾਂ ਲਿਪਿਕ ਹੋਣ ਦਾ ਕੰਮ ਰਾਮਸਰ ਦੇ ਕੰਢੇ ਅੰਮ੍ਰਿਤਸਰ ਵਿਖੇ ਕੀਤਾ ਸੀ। ਗੁਰੂ ਅਰਜਨ ਦੇਵ ਜੀ ਨੇ ਆਪਣੇ ਅੰਕਿਤ ਕੀਤੇ ਗਏ ਸ਼ਬਦ ਅਤੇ ਆਪ ਤੋਂ ਪਹਿਲੇ ਗੁਰੂ ਸਾਹਿਬਾਨ ਦੁਆਰਾ ਉਚਾਰੀ ਗਈ ਬਾਣੀ ਭਾਈ ਸਾਹਿਬ ਤੋਂ ਲਿਖਵਾਈ ਸੀ। ਲੇਖਕ ਇਹ ਵੀ ਸੰਕੇਤ ਕਰਦਾ ਹੈ ਕਿ ਗੁਰਬਾਣੀ ਨੂੰ ਭਾਈ ਗੁਰਦਾਸ ਜੀ ਦੁਆਰਾ ਲਿਖਵਾਉਣ ਸਮੇਂ ਭਾਈ ਸਾਹਿਬ ਨੂੰ ਇਹ ਸ਼ੰਕਾ ਹੋਇਆ ਕਿ ਗੁਰੂ ਅਰਜਨ ਦੇਵ ਜੀ ਆਪ ਬਾਣੀ ਰਚਦੇ ਸਨ ਤੇ ਭਗਤਾਂ ਦਾ 'ਭੋਗ' ਪਾਉਂਦੇ ਸਨ। ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਦਾ ਇਹ ਸ਼ੰਕਾ ਨਵਿਰਤ ਕੀਤਾ।

ਗੁਰੂ ਗ੍ਰੰਥ ਸਾਹਿਬ ਵਿਚ ਪਹਿਲੇ ਪੰਜ ਗੁਰੂ ਸਾਹਿਬਾਨ ਦੀ ਬਾਣੀ ਅੰਕਿਤ ਕੀਤੀ ਗਈ। ਇਸ ਤੋਂ ਛੁਟ ਭਗਤਾਂ ਦੀ ਬਾਣੀ ਸੰਮਿਲਤ ਕੀਤੀ ਗਈ ਜਿਸ ਵਿਚ ਕਬੀਰ, ਨਾਮਦੇਵ, ਫਰੀਦ, ਰਵਿਦਾਸ, ਭੀਖਨ, ਬੇਨੀ, ਤਰਲੋਚਨ, ਜੈਦੇਵ, ਸੂਰਦਾਸ, ਰਾਮਾਨੰਦ, ਸੈਨ, ਪਰਮਾਨੰਦ, ਪੀਪਾ, ਆਦਿ ਸ਼ਾਮਲ ਹਨ। ਕੇਵਲ ਉਨ੍ਹਾਂ ਭਗਤਾਂ ਦੀ ਬਾਣੀ ਹੀ ਸ਼ਾਮਲ ਕੀਤੀ ਗਈ ਜੋ ਗੁਰੂ ਨਾਨਕ ਜਾਂ ਉਨ੍ਹਾਂ ਦੇ ਉਤਰਅਧਿਕਾਰੀਆਂ ਦੇ ਸਿਧਾਂਤਾਂ ਉੱਤੇ

ਪੂਰੀ ਉਤਰਦੀ ਸੀ। ਇਸ ਉਪਰੰਤ ਗੁਰੂ ਗੋਬਿੰਦ ਸਿੰਘ ਦੁਆਰਾ ਗੁਰੂ ਤੇਗ ਬਹਾਦਰ ਸਾਹਿਬ ਦੇ ਸਲੋਕ ਵੀ ਸ਼ਾਮਲ ਕੀਤੇ ਗਏ।

ਗੁਰੂ ਗ੍ਰੰਥ ਸਾਹਿਬ ਜਿਹਨਾਂ ਨੂੰ ਉਸ ਸਮੇਂ ਪੋਥੀ ਸਾਹਿਬ ਆਖਿਆ ਜਾਂਦਾ ਸੀ ਵਿਚ ਦੂਜੇ ਧਰਮਾਂ ਦੇ ਵਿਅਕਤੀਆਂ ਦੀ ਬਾਣੀ ਅੰਕਿਤ ਹੋਣਾ ਆਪਣੇ ਆਪ ਵਿਚ ਨਵੀਨ ਅਤੇ ਨਿਰਾਲੀ ਉਦਾਹਰਣ ਹੈ। ਇਸ ਰਚਨਾ ਨੂੰ 1604 ਈ. ਵਿਚ ਤਿਆਰ ਕਰਕੇ ਹਰਿਮੰਦਰ ਸਾਹਿਬ ਅੰਮ੍ਰਿਤਸਰ ਵਿਚ ਸਥਾਪਿਤ ਕੀਤਾ ਗਿਆ ਅਤੇ ਬਾਬਾ ਬੁੱਢਾ ਜੀ ਪਹਿਲੇ ਗ੍ਰੰਥੀ ਥਾਪੇ ਗਏ। ਉਸ ਸਮੇਂ ਤੋਂ ਹੀ ਗੁਰੂ ਗ੍ਰੰਥ ਸਾਹਿਬ ਦੇ ਪਾਠ ਅਤੇ ਅਖੰਡ ਕੀਰਤਨ ਉਥੇ ਅਰੰਭ ਹਨ ਅਤੇ ਕਿਸੇ ਪ੍ਰਕਾਰ ਦੇ ਪ੍ਰਚਾਰ ਜਾਂ ਵਿਆਖਿਆ ਦੀ ਮਨਾਹੀ ਹੈ। ਇਹ ਬੀੜ ਹੁਣ ਕਰਤਾਰਪੁਰ ਵਿਚ ਸੁਰੱਖਿਅਤ ਹੈ।[34]

*ਮਹਿਮਾ ਪ੍ਰਕਾਸ਼* ਦੀ ਰਚਨਾ ਗੁਰੂ ਅਰਜਨ ਦੇਵ ਜੀ ਦੇ ਅੰਮ੍ਰਿਤਸਰ ਦੇ ਸਰੋਵਰ ਦੇ ਕੇਂਦਰ ਵਿਚ 1589 ਈ. ਵਿਚ ਹਰਿਮੰਦਰ ਸਾਹਿਬ ਦੀ ਉਸਾਰੀ ਅਤੇ ਨਗਰ ਵਸਾਉਣ ਸਬੰਧੀ ਸਿੱਖਾਂ ਦੀ ਸੇਵਾ ਬਾਰੇ ਕੀਮਤੀ ਜਾਣਕਾਰੀ ਦਿੰਦੀ ਹੈ। *ਮਹਿਮਾ ਪ੍ਰਕਾਸ਼* ਵਿਚ ਗੁਰੂ ਵਿਅਕਤੀਆਂ ਦੁਆਰਾ ਕੀਤੇ ਗਏ ਕਾਰਜਾਂ ਦਾ ਸੁੰਦਰ ਵਰਣਨ ਮਿਲਦਾ ਹੈ ਜੋ ਬਹੁਤ ਹੱਦ ਤੱਕ ਪ੍ਰਮਾਣਿਕ ਕਿਹਾ ਜਾ ਸਕਦਾ ਹੈ ਅਤੇ ਪਰੰਪਰਾਗਤ ਵੀ। ਸੰਨ 1589 ਵਿਚ ਹਰਿਮੰਦਰ ਸਾਹਿਬ ਦੇ ਨੀਂਹ ਪੱਥਰ ਰੱਖਣ ਸਮੇਂ ਪ੍ਰਸਿੱਧ ਸੂਫੀ ਸੰਤ ਹਜ਼ਰਤ ਮੀਆਂ ਮੀਰ ਜੀ ਨੂੰ ਬੁਲਾਇਆ ਗਿਆ ਅਤੇ ਉਹਨਾਂ ਪਾਸੋਂ ਪਹਿਲੀ ਇੱਟ ਰਖਵਾਈ ਗਈ। ਇਕ ਪਰੰਪਰਾ ਅਨੁਸਾਰ ਨੀਂਹ ਦੀ ਇੱਟ ਰਾਜ ਮਿਸਤਰੀ ਕੋਲੋਂ ਪੁੱਠੀ ਲਗਣ ਉੱਤੇ ਹਜ਼ਰਤ ਮੀਆਂ ਮੀਰ ਨੇ ਭਵਿੱਖਬਾਣੀ ਕੀਤੀ ਕਿ ਇਹ ਇਮਾਰਤ ਢਾਹ ਕੇ ਫੇਰ ਬਣਵਾਈ ਜਾਵੇਗੀ। ਕਿਹਾ ਜਾਂਦਾ ਹੈ ਕਿ ਇਹ ਭਵਿੱਖਬਾਣੀ ਸਬੰਧੀ ਵਾਕ ਬਾਅਦ ਵਿਚ ਅਹਿਮਦਸ਼ਾਹ ਅਬਦਾਲੀ ਦੇ ਆਕਰਮਣ ਦੁਆਰਾ ਪੂਰੇ ਹੋਏ।[35]

ਭਾਈ ਬੁੱਢਾ ਜੀ ਆਦਿ ਸਿੱਖਾਂ ਨੇ ਹਰਿਮੰਦਰ ਸਾਹਿਬ ਦੀ ਉਸਾਰੀ ਦੀ ਪੂਰੀ ਦੇਖ ਭਾਲ ਕੀਤੀ। ਬਾਕੀ ਦੇ ਅਧਿਆਤਮਕ ਸਥਾਨਾਂ ਤੋਂ ਉਲਟ ਹਰਿਮੰਦਰ ਸਾਹਿਬ ਦੇ ਸਥਾਨ ਦੀ ਕੁਰਸੀ ਨੀਵੀਂ ਰੱਖੀ ਗਈ। ਇਕ ਵਿਉਂਤ ਅਨੁਸਾਰ ਇਸ ਪਿੱਛੇ ਵਿਚਾਰਧਾਰਾ ਇਹ ਸੀ ਕਿ ਰੱਬ ਨੀਵਿਆਂ ਤੇ ਆਜਜ਼ ਮਨੁੱਖਾਂ ਨੂੰ ਪ੍ਰਾਪਤ ਹੁੰਦਾ ਹੈ। ਸਧਾਰਨ ਅਭਿਆਸ ਤੋਂ ਉਲਟ ਹਰਿਮੰਦਰ ਸਾਹਿਬ ਦੇ ਚਾਰ ਦਰਵਾਜੇ ਰਖੇ ਗਏ। ਇਸ ਪਿੱਛੇ ਸੰਕੇਤ ਇਹ ਸੀ ਕਿ ਇਹ ਪਵਿੱਤਰ ਸਥਾਨ ਸਮੂਹ ਜਾਤੀਆਂ ਤੇ ਧਰਮਾਂ ਲਈ ਖੁੱਲ੍ਹਾ ਸੀ।

ਗੁਰੂ ਅਰਜਨ ਦੇਵ ਜੀ ਨੇ ਸਮੇਂ ਦੀ ਮੰਗ ਨੂੰ ਮੁੱਖ ਰੱਖਦਿਆਂ ਹੋਇਆ ਕਈ ਸਰੋਵਰਾਂ ਦੀ ਖੁਦਵਾਈ ਕਰਵਾਈ। ਇਹਨਾਂ ਸਮਿਆਂ ਵਿਚ ਪਾਣੀ ਦੀ ਥੁੜ ਆਮ ਤੌਰ ਉੱਤੇ ਵੇਖੀ ਜਾਂਦੀ ਸੀ। ਔੜ ਜਾਂ ਸੋਕੇ ਦਾ ਪੈਣਾ ਤੇ ਬਾਰਸ਼ ਦੀ ਘਾਟ ਚਰਚਾ ਦਾ ਵਿਸ਼ਾ ਬਣਿਆ ਰਹਿੰਦਾ ਸੀ। ਗੁਰੂ ਅਰਜਨ ਦੇਵ ਜੀ ਨੇ ਅੰਮ੍ਰਿਤਸਰ ਦੇ ਸਰੋਵਰ ਨੂੰ ਡੂੰਘਿਆਂ ਕਰਵਾਇਆ। ਅੰਮ੍ਰਿਤਸਰ ਵਿਖੇ ਸੰਤੋਖਸਰ ਦਾ ਸਰੋਵਰ ਤਿਆਰ ਕਰਵਾਇਆ ਗਿਆ। ਗੁਰੂ ਸਾਹਿਬ ਨੇ ਅੰਮ੍ਰਿਤਸਰ ਸ਼ਹਿਰ ਦੇ ਦੱਖਣ ਵੱਲ ਲੱਗਭਗ ਵੀਹ-ਬਾਈ ਕਿਲੋਮੀਟਰ ਦੀ ਦੂਰੀ ਉੱਤੇ ਇਕ ਹੋਰ ਧਾਰਮਿਕ ਸਥਾਨ ਦੀ ਨੀਂਹ ਰੱਖੀ ਜਿਸ ਦਾ ਨਾਮ ਤਰਨ

ਤਾਰਨ ਰੱਖਿਆ ਗਿਆ ਭਾਵ ਇਸ ਨਾਲ ਲਗਦਾ ਸਰੋਵਰ ਇਕ ਤੁਲਾ ਜਾਂ ਬੇੜਾ ਸੀ ਜਿਸ ਦੀ ਯਾਤਰਾ ਤੇ ਇਸ਼ਨਾਨ ਦੁਆਰਾ ਮਨੁੱਖ ਸੰਸਾਰ ਸਾਗਰ ਤੋਂ ਪਾਰ ਹੋ ਸਕਦਾ ਸੀ ਭਾਵ ਮੁਕਤੀ ਪ੍ਰਾਪਤ ਕਰ ਸਕਦਾ ਸੀ। ਗੁਰੂ ਅਰਜਨ ਦੇਵ ਜੀ ਨੇ ਤਰਨ ਤਾਰਨ ਸਾਹਿਬ ਦੀ ਨੀਂਹ 1590 ਈ.[36] ਨੂੰ ਰੱਖੀ ਅਤੇ ਜਲੰਧਰ ਦੁਆਬ ਵਿਚ ਕਰਤਾਰਪੁਰ ਦੇ ਕਸਬੇ ਦੀ ਨੀਂਹ 1594 ਈ. ਵਿਚ ਰੱਖੀ।[37] ਇਸ ਤੀਰਥ ਅਸਥਾਨ ਨੇ ਹਿੰਦੂਆਂ ਨੂੰ ਸਖੀ ਸਰਵਰ ਦੀ ਸਿੱਖਿਆ ਦੇ ਪ੍ਰਚਾਰ ਤੋਂ ਬਚਾਈ ਰੱਖਿਆ ਜੋ ਸਥਾਨ ਥੋੜ੍ਹੇ ਫਾਸਲੇ ਉੱਤੇ ਸਥਿਤ ਸੀ।

ਗੁਰੂ ਸਾਹਿਬ ਨੇ ਅੰਮ੍ਰਿਤਸਰ ਤੋਂ ਥੋੜੀ ਦੂਰੀ ਉੱਤੇ ਸਥਿਤ ਗੰਗਸਰ ਦੇ ਸਥਾਨ ਉੱਤੇ ਇਕ ਸਰੋਵਰ ਖੁਦਵਾਇਆ ਅਤੇ ਨਵੇਂ ਅਧਿਆਤਮਕ ਸਥਾਨ ਦਾ ਨਾਮ ਕਰਤਾਰਪੁਰ ਜਾਂ ਅਕਾਲ ਪੁਰਖ ਦਾ ਨਿਵਾਸ ਰੱਖਿਆ ਗਿਆ। ਗੁਰੂ ਅਰਜਨ ਦੇਵ ਜੀ ਨੇ ਲਾਹੌਰ ਵਿਚ ਬਾਉਲੀ ਵੀ ਖੁਦਵਾਈ ਅਤੇ ਪਾਣੀ ਦੀ ਤੰਗੀ ਨੂੰ ਦੂਰ ਕੀਤਾ। *ਮਹਿਮਾ ਪ੍ਰਕਾਸ਼* ਵਿਚ ਗੁਰੂ ਸਾਹਿਬ ਦੇ ਕੀਤੇ ਕਾਰਜਾਂ ਨੂੰ ਦਿਲਚਸਪ ਢੰਗ ਨਾਲ ਬਿਆਨ ਕੀਤਾ ਗਿਆ ਹੈ।

*ਮਹਿਮਾ ਪ੍ਰਕਾਸ਼* ਵਿਚੋਂ ਗੁਰੂ ਅਰਜਨ ਦੇਵ ਜੀ ਦੀ ਰਚੀ ਪ੍ਰਸਿੱਧ ਬਾਣੀ ਸੁਖਮਨੀ ਸਾਹਿਬ ਦਾ ਵਿਸਤਾਰ ਮਿਲਦਾ ਹੈ। ਅੰਮ੍ਰਿਤਸਰ ਵਿਖੇ ਸੁਖਮਨੀ ਸਾਹਿਬ ਦੀ ਰਚਨਾ ਦਾ ਅਸਥਾਨ, ਉਥੋਂ ਦਾ ਵਾਤਾਵਰਣ, ਬਾਣੀ ਦਾ ਉਦੇਸ਼, ਭਾਵ ਤੇ ਪ੍ਰਭਾਵ ਆਦਿ ਵਿਸਤ੍ਰਿਤ ਰੂਪ ਵਿਚ ਦ੍ਰਿਸ਼ਟੀਗੋਚਰ ਕਰਵਾਏ ਗਏ ਹਨ। ਇਸ ਤੋਂ ਛੁੱਟ ਇਸ ਰਚਨਾ ਵਿਚ ਗੁਰੂ ਅਰਜਨ ਦੇਵ ਜੀ ਦੇ ਕਈ ਸਿੱਖਾਂ ਦੇ ਹਵਾਲੇ ਅਤੇ ਉਹਨਾਂ ਦੀ ਅਧਿਆਤਮਕ ਘਾਲ ਦਾ ਵਰਣਨ ਵੀ ਮਿਲਦਾ ਹੈ। ਲੇਖਕ ਗੁਰੂ ਸਾਹਿਬ ਦੇ ਪ੍ਰਲੋਕ ਸਿਧਾਰਨ ਸਮੇਂ ਉਹਨਾਂ ਦੇ ਸਰੀਰ ਦਾ ਸਸਕਾਰ ਕੀਤਾ ਗਿਆ ਅੰਕਿਤ ਕਰਦਾ ਹੈ।[38]

ਗੁਰੂ ਹਰਗੋਬਿੰਦ ਸਬੰਧੀ ਵੀ ਲੇਖਕ ਨੇ ਕਈ ਨਵੀਨ ਤੱਥ ਪੇਸ਼ ਕੀਤੇ ਹਨ। ਉਹ ਸੰਕੇਤ ਦਿੰਦਾ ਹੈ ਕਿ ਗੁਰੂ ਸਾਹਿਬ ਨਿਤਨੇਮ ਵਿਚ ਪੂਰਨ ਵਿਸ਼ਵਾਸ ਰੱਖਦੇ ਸਨ ਅਤੇ ਅਖੰਡ ਕੀਰਤਨ ਸੁਣਿਆ ਕਰਦੇ ਸਨ। ਇਸ ਉਪਰੰਤ ਗੁਰੂ ਸਾਹਿਬ ਅਕਾਲ ਤਖਤ ਦੀ ਉਸਾਰੀ ਉਪਰੰਤ ਫੌਜੀ ਕੰਮਾਂ ਵਿਚ ਵੀ ਸਮਾਂ ਬਤੀਤ ਕਰਦੇ ਸਨ। ਉਹ ਦੀਵਾਨ ਲਗਾਇਆ ਕਰਦੇ ਸਨ ਜਿਹਨਾਂ ਵਿਚ ਸੰਗਤ ਗਿਆਨ ਪ੍ਰਾਪਤ ਕਰਦੀ ਸੀ।

ਸਰੂਪ ਦਾਸ ਭੱਲਾ ਗੁਰੂ ਹਰਿਗੋਬਿੰਦ ਸਾਹਿਬ ਸਬੰਧੀ ਬਹੁ ਮਾਤਰਾ ਵਿਚ ਜਾਣਕਾਰੀ ਦਿੰਦਾ ਹੈ ਜਿਸ ਦੀ ਸਮੱਗਰੀ ਪਰੰਪਰਾਗਤ ਵੀ ਹੈ ਅਤੇ ਕਈ ਥਾਂ ਪਰੰਪਰਾ ਤੋਂ ਹਟਵੀਂ ਵੀ ਕਹੀ ਜਾ ਸਕਦੀ ਹੈ। ਇਸ ਪ੍ਰਕਾਰ ਇਹ ਮਿਸ਼ਰਤ ਸਮੱਗਰੀ ਇਤਿਹਾਸਕ ਸੰਦਰਭ ਵਿਚ ਖੋਜ ਦੀ ਮੁਥਾਜ ਵੀ ਹੈ ਅਤੇ ਕਈ ਥਾਂ ਪ੍ਰਮਾਣਿਕਤਾ ਦੀ ਵੀ ਸੂਚਿਕ ਹੈ।

ਬਾਦਸ਼ਾਹ ਜਹਾਂਗੀਰ ਦੇ ਗੁਰੂ ਸਾਹਿਬ ਨੂੰ ਗਵਾਲੀਅਰ ਦੇ ਕਿਲ੍ਹੇ ਵਿਚ ਭੇਜਣ ਅਤੇ ਵਾਪਸ ਬੁਲਾਉਣ ਦੇ ਵੇਰਵੇ ਅੰਕਿਤ ਕੀਤੇ ਗਏ ਹਨ। ਗਵਾਲੀਅਰ ਦੇ ਕਿਲ੍ਹੇ ਵਿਚੋਂ ਰਿਹਾਈ ਦਾ ਕਾਰਨ ਬਾਦਸ਼ਾਹ ਨੂੰ ਰਾਤ ਨੂੰ ਸੌਂਦੇ ਸਮੇਂ ਡਰ ਲਗਣਾ 'ਖਾਬਗਾਹ ਮੇਂ ਸੋਵਤ ਭਏ। ਪਲੰਘ ਸਮੇਤ ਕਰ ਉਲਟ ਪਛਾਰਾ' ਸ਼ਬਦ ਅੰਕਿਤ ਕੀਤੇ ਗਏ ਹਨ। (ਸਾਖੀ 3)

ਕੇਸਰ ਸਿੰਘ ਛਿੱਬਰ *ਬੰਸਾਵਲੀਨਾਮਾ* ਵਿਚ ਲਿਖਦਾ ਹੈ ਕਿ ਬਾਦਸ਼ਾਹ ਜਹਾਂਗੀਰ ਦੀ ਬੇਗਮ ਨੂਰਜਹਾਂ ਨੇ ਉਸ ਨੂੰ ਸਮਝਾਇਆ ਕਿ 'ਫਕੀਰ ਦੀ ਮਾਰੀ ਕੋਈ ਨਹੀਂ ਹਟਾਏ।' (70) ਗੁਰੂ ਸਾਹਿਬ ਨੇ ਆਪਣੀ ਰਿਹਾਈ ਸਮੇਂ ਸਮੂਹ ਰਾਜੇ ਅਤੇ ਹੋਰ ਕੈਦੀ ਜੋ ਨਜ਼ਰਬੰਦ ਕੀਤੇ ਗਏ ਹਨ ਪਰੰਪਰਾਗਤ ਸਾਖੀ ਅਨੁਸਾਰ ਛਡਾਏ ਦੱਸੇ ਗਏ ਹਨ। *ਬੰਸਾਵਲੀਨਾਮਾ* ਦਾ ਲੇਖਕ ਇਸ ਤੱਥ ਨਾਲ ਸਹਿਮਤ ਹੈ। ਲੇਖਕ ਨੇ ਗੁਰੂ ਹਰਿਗੋਬਿੰਦ ਸਾਹਿਬ ਦੀਆਂ ਮੁਗ਼ਲਾਂ ਨਾਲ ਲੜਾਈਆਂ ਦਾ ਵਰਣਨ ਵੀ ਕੀਤਾ ਹੈ ਜੋ ਬਹੁਤ ਸਪੱਸ਼ਟ ਰੂਪ ਵਿਚ ਅਤੇ ਇਤਿਹਾਸਕ ਸੰਦਰਭ ਵਿਚ ਸਪੱਸ਼ਟ ਪ੍ਰਤੀਤ ਨਹੀਂ ਹੁੰਦਾ। ਬਾਬਾ ਗੁਰਦਿੱਤਾ ਜੀ ਦੀ ਇਕ ਮੁਠਭੇੜ ਵਿਚ ਬਹਾਦਰੀ ਤੇ ਯੁੱਧ ਕਲਾ ਦਿਲਚਸਪ ਢੰਗ ਨਾਲ ਦਰਸਾਈ ਗਈ ਹੈ। (ਸਾਖੀ 9)। ਇਸ ਪ੍ਰਕਾਰ ਪੈਂਦਾ ਖਾਂ ਨਾਲ ਗੁਰੂ ਸਾਹਿਬ ਦੀ ਲੜਾਈ ਕਿਸੇ ਹੱਦ ਤੱਕ *ਗੁਰਬਿਲਾਸ ਪਾਤਸ਼ਾਹੀ ਛੇਵੀਂ*, ਰਚਿਤ ਸੋਹਨ ਕਵੀ ਤੇ ਅਨੁਕੂਲ ਚਿਤਰੀ ਗਈ ਹੈ। ਗੁਰੂ ਸਾਹਿਬ ਦਾ ਪੈਂਦਾ ਖਾਂ ਨੂੰ ਰਣਭੂਮੀ ਵਿਚ ਮਰਨ ਤੋਂ ਪਹਿਲਾਂ ਕਲਮਾ ਪੜ੍ਹਨ ਲਈ ਕਹਿਣਾ *ਗੁਰਬਿਲਾਸ* ਦੇ ਵਰਣਨ ਦੇ ਨਿਆਈਂ ਹੀ ਦਰਸਾਇਆ ਗਿਆ ਹੈ। (ਸਾਖੀ 10) ਭਾਈ ਗੁਰਦਾਸ ਦਾ ਵਰਤਾਰਾ ਅਤੇ ਕਈਆਂ ਸਿੱਖਾਂ ਨੂੰ ਗੁਰੂ ਨਾਨਕ ਉਪਦੇਸ਼ ਲਈ ਬਾਹਰ ਭੇਜਣਾ ਬੜੇ ਦਿਲਚਸਪ ਢੰਗ ਨਾਲ ਵਰਣਨ ਕੀਤਾ ਗਿਆ ਹੈ।

*ਮਹਿਮਾ ਪ੍ਰਕਾਸ਼* ਦੇ ਲੇਖਕ ਨੇ ਗੁਰੂ ਹਰਗੋਬਿੰਦ ਸਾਹਿਬ ਦੇ ਪ੍ਰਸਿੱਧ ਸੂਫੀ ਫਕੀਰ ਮੀਆਂ ਮੀਰ ਕੋਲ ਜਾਣ ਦਾ ਵਰਣਨ ਕੀਤਾ ਹੈ। ਫਕੀਰ ਮੀਆਂ ਮੀਰ ਨੇ ਗੁਰੂ ਸਾਹਿਬ ਦਾ ਹਾਰਦਿਕ ਸਤਿਕਾਰ ਕੀਤਾ ਜਿਸ ਦੀ ਸੂਚਨਾ ਬਾਦਸ਼ਾਹ ਜਹਾਂਗੀਰ ਕੋਲ ਪੁੱਜੀ ਤਾਂ ਉਸ ਨੇ ਹਿੰਦੂ ਫਕੀਰ ਨੂੰ ਦਿੱਤੇ ਆਦਰ ਤੇ ਮਾਨ ਦਾ ਇਤਰਾਜ਼ ਕੀਤਾ। ਉਸ ਨੇ ਮੀਆਂ ਮੀਰ ਪਾਸੋਂ ਅਜਿਹੇ ਵਰਤਾਵ ਦਾ ਕਾਰਨ ਪੁੱਛਿਆ ਤਾਂ ਮੀਆਂ ਮੀਰ ਜੀ ਹੱਸ ਪਏ ਅਤੇ ਇਕ ਨਿਰਾਲੇ ਅੰਦਾਜ਼ ਵਿਚ ਬੇਨਤੀ ਕੀਤੀ ਕਿ ਪਰਮਾਤਮਾ ਨੇ ਵੱਡੇ ਤੋਂ ਵੱਡੇ ਦਰਵੇਸ਼ ਪੈਦਾ ਕੀਤੇ ਹਨ। ਮੌਲਾ ਕਰੀਮ ਜਿਸ ਨੂੰ ਵਡਿਆਈ ਦਿੰਦਾ ਹੈ ਉਹ ਹੀ ਸਤਿਕਾਰ ਪ੍ਰਾਪਤ ਕਰਦਾ ਹੈ।

*ਇਸੀ ਵਾਸਤੇ ਹਮ ਕੀਆ ਹੈ ਤਜ਼ੀਮ।*
*ਬਡਾਈ ਦਈ ਜਾ ਕੋ ਮੌਲਾ ਕਰੀਮ।*[39]

ਸਰੂਪ ਦਾਸ ਭੱਲਾ ਗੁਰੂ ਵਿਅਕਤੀਆਂ ਦੇ ਜੀਵਨ ਦੀਆਂ ਘਟਨਾਵਾਂ ਸਬੰਧੀ ਵਿਸਤਾਰ ਵਿਚ ਜਾਂਦਾ ਹੈ। ਉਸ ਅਨੁਸਾਰ ਗੁਰੂ ਹਰਿਗੋਬਿੰਦ ਜੀ ਨੇ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਗੁਰਿਆਈ ਦੀ ਜ਼ਿੰਮੇਵਾਰੀ ਦੀ ਸੌਂਪਣਾ ਗੁਰੂ ਹਰਿ ਰਾਏ ਜੀ ਨੂੰ ਕੀਤੀ। ਗੁਰੂ ਹਰਿ ਰਾਏ ਨੇ ਹੁਕਮ ਦੀ ਪਾਲਣਾ ਕਰਦਿਆਂ ਹੋਇਆਂ ਗੁਰਿਆਈ ਸਵੀਕਾਰ ਕਰ ਲਈ ਪਰੰਤੂ ਉਹਨਾਂ ਨੇ ਉਸ ਸਮੇਂ ਦਿੱਲੀ ਦੇ ਸਮਰਾਟ ਦੇ ਵੈਰ ਤੇ ਦਵੈਤ ਵੱਲ ਸੰਕੇਤ ਕੀਤਾ। ਗੁਰੂ ਹਰਿਗੋਬਿੰਦ ਸਾਹਿਬ ਨੇ ਫਰਮਾਇਆ ਕਿ ਗੁਰੂ ਹਰਿ ਰਾਏ ਜੀ ਨੇ ਤਾਂ ਸੰਗਤਾਂ ਦੇ ਭੈ ਨਿਵਾਰਨੇ ਸਨ। ਇਸ ਲਈ ਉਹਨਾਂ ਨੂੰ ਕਿਸੇ ਪ੍ਰਕਾਰ ਦਾ ਕੋਈ ਭੈ ਅਨੁਭਵ ਨਹੀਂ ਕਰਨਾ ਚਾਹੀਦਾ ਸੀ। ਇਸ ਪ੍ਰਕਾਰ ਇਹ ਸਾਖੀ ਇਕ ਨੈਤਿਕ ਉਦੇਸ਼ ਨੂੰ ਹਰ ਸਮੇਂ ਦ੍ਰਿਸ਼ਟੀਗੋਚਰ ਰੱਖਣ ਦੀ ਸੂਚਿਕ ਹੈ।

*ਜਬ ਗੁਰੂ ਹਰਿ ਰਾਇ ਬਚਨ ਯਹ ਸੁਨਾ।*
*ਗੁਰ ਭਾਣਾ ਸੋਈ ਸਤ ਗੁਨਾ।*
*ਹਾਥ ਜੋੜ ਤਬ ਬਿਨੇ ਬਖਾਨੀ।*
*ਸਭ ਜਾਨਤ ਪ੍ਰਭ ਅੰਤਰ ਜਾਮੀ।*
*ਦਿਲੀ ਪਤਿ ਦੁਬਦਾ ਸਦ ਕਰੇ।*
*ਜੋ ਆਗਿਆ ਹੋਇ ਸੋਈ ਅਨਸਰੇ।*
*ਸੁਨ ਮੁਸਕਾਇ ਕਹਾ ਗੁਰ ਦਿਆਲ।*
*ਤੁਮ ਜਗ ਕਾਟਨ ਭੈ ਜਮ ਜਾਲ।*[40]

ਗੁਰੂ ਹਰਿ ਰਾਏ ਸਬੰਧੀ ਵੀ *ਮਹਿਮਾ ਪ੍ਰਕਾਸ਼* ਦੇ ਲੇਖਕ ਨੇ ਕਈ ਨਵੀਨ ਨਿਰਨੇ ਲਏ ਹਨ ਜੋ ਅਧਿਐਨ ਤੇ ਆਲੋਚਨਾ ਦੇ ਮੁਥਾਜ ਹਨ। ਉਹ ਲਿਖਦਾ ਹੈ ਕਿ ਗੁਰੂ ਹਰਿ ਰਾਏ ਸਾਹਿਬ ਨੂੰ ਬਾਦਸ਼ਾਹ ਔਰੰਗਜ਼ੇਬ ਨੇ ਬੁਲਾ ਭੇਜਿਆ ਸੀ ਪਰੰਤੂ ਗੁਰੂ ਸਾਹਿਬ ਨੇ ਜਾਣ ਤੋਂ ਨਾਂਹ ਕਰ ਦਿੱਤੀ।

*ਲਿਖਾ ਜਬਾਬੁ ਗੁਰ ਦਿਆਲ ਪਠਾਇਆ।*
*ਮਿਲਨੇ ਕੋ ਜੁ ਹਮੇ ਬੁਲਾਇਆ।*
*ਤੁਮ ਸੌ ਹਮ ਸੌ ਨਾਹੀ ਕਛੂ ਕਾਮ।*
*ਰਾਖੇਂ ਨਹੀਂ ਮਲਖ ਦੇਨੇ ਨਹੀਂ ਦਾਮ।*[41]

ਉਪਰੋਕਤ ਦਰਸਾਇਆ ਗਿਆ ਉਤਰ ਸੈਨਾਪਤਿ ਰਚਿਤ *ਸ੍ਰੀ ਗੁਰ ਸੋਭਾ* ਦੀ ਸ਼ੈਲੀ ਨਾਲ ਮਿਲਦਾ ਜੁਲਦਾ ਪ੍ਰਤੀਤ ਹੁੰਦਾ ਹੈ। ਇਥੇ ਇਹ ਸੰਕੇਤ ਕਰਨਾ ਜ਼ਰੂਰੀ ਹੋਵੇਗਾ ਕਿ ਕਹਿਲੂਰ ਦੇ ਪਹਾੜੀ ਰਾਜਾ ਭੀਮ ਚੰਦ ਨੇ ਗੁਰੂ ਗੋਬਿੰਦ ਸਿੰਘ ਜੀ ਅੱਗੇ ਆਨੰਦਪੁਰ ਛੱਡਣ ਜਾਂ ਕਰ ਦੇਣ ਲਈ ਨਿਸ਼ਚੇ ਹੀ ਬੇਨਤੀ ਕੀਤੀ ਤਾਂ ਗੁਰੂ ਸਾਹਿਬ ਨੇ ਰਾਜੇ ਦੀ ਇਸ ਮੰਗ ਨੂੰ ਠੁਕਰਾਉਣ ਹਿਤ ਜੋ ਉੱਤਰ ਦਿੱਤਾ ਉਸ ਨੂੰ ਸੈਨਾਪਤਿ ਨੇ ਜਿਸ ਤਰਜ਼ ਤੇ ਢੰਗ ਨਾਲ ਵਰਣਨ ਕੀਤਾ ਹੈ, ਬਿਲਕੁਲ ਉਸੇ ਪ੍ਰਕਾਰ *ਮਹਿਮਾ ਪ੍ਰਕਾਸ਼* ਵਿਚ ਇਸ ਸਥਿਤੀ ਨੂੰ ਦਰਸਾਇਆ ਗਿਆ ਹੈ।[42]

ਸਰੂਪ ਦਾਸ ਭੱਲਾ ਨੇ ਰਾਮ ਰਾਇ ਦੇ ਔਰੰਗਜ਼ੇਬ ਬਾਦਸ਼ਾਹ ਦੇ ਕਹਿਣ ਉੱਤੇ ਗੁਰਬਾਣੀ ਦੇ ਅੱਖਰਾਂ ਨੂੰ ਬਦਲਣ ਵਾਲੀ ਘਟਨਾ ਨੂੰ ਅਠ੍ਹਾਰਵੀਂ ਸਾਖੀ ਵਿਚ ਅੰਕਿਤ ਕੀਤਾ ਹੈ। *ਮਹਿਮਾ ਪ੍ਰਕਾਸ਼* ਵਿਚ ਕੁਝ ਇਕ ਸਾਖੀਆਂ ਅਜਿਹੀਆਂ ਵੀ ਮਿਲਦੀਆਂ ਹਨ ਜੋ ਪਰੰਪਰਾਗਤ ਹਨ ਅਤੇ ਹੋਰਨਾਂ ਸਰੋਤਾਂ ਵਿਚ ਦੂਜੇ ਗੁਰੂ ਸਾਹਿਬਾਨ ਦੀਆਂ ਜੀਵਨ ਘਟਨਾਵਾਂ ਦੇ ਸੰਦਰਭ ਵਿਚ ਦਰਜ ਹਨ। ਇਥੇ ਕੇਵਲ ਇਕ ਹੀ ਉਦਾਹਰਣ ਕਾਫੀ ਹੋਵੇਗੀ। *ਗੁਰਬਿਲਾਸ ਪਾਤਸ਼ਾਹੀ ਛੇਵੀਂ* ਦਾ ਕਰਤਾ ਗੁਰੂ ਹਰਿਗੋਬਿੰਦ ਸਾਹਿਬ ਦੇ ਸੰਦਰਭ ਵਿਚ ਗੁਰੂ ਸਾਹਿਬ ਦਾ ਸਿੱਖਾਂ ਵੱਲੋਂ ਦਿੱਤਾ ਪ੍ਰਸਾਦ ਨਾ ਖਾਣਾ ਅਤੇ ਸਿੱਖਾਂ ਨੂੰ ਸਿੱਖਿਆ ਦੇਣ ਦਾ ਵਰਣਨ ਕਰਦਾ ਹੈ ਜੋ *ਮਹਿਮਾ ਪ੍ਰਕਾਸ਼* ਵਿਚ ਗੁਰੂ ਹਰਿ ਰਾਏ ਜੀ ਦੇ ਹਵਾਲੇ ਵਿਚ ਦ੍ਰਿਸ਼ਟੀਗੋਚਰ ਕਰਵਾਇਆ ਗਿਆ ਹੈ।

*ਸਿਖਨ ਪ੍ਰਸਾਦ ਗੁਰ ਆਗੇ ਧਰਾ।*
*ਸਤਗੁਰ ਅੰਗੀਕਾਰ ਨਾ ਕਰਾ।*
...
*ਸੁਨ ਖ਼ਿਨੇ ਦਿਆਲ ਇਸ ਬਚਨ ਬਖਾਨਾ।*
*ਬੇ ਮਿਰਜਾਦਾ ਭੋਜਨ ਤੁਮ ਆਨਾ।*
...
*ਤਬ ਸਿਖਨ ਕੀਨੀ ਅਰਦਾਸ।*
...
*ਕਲ ਮਾਈ ਈਹਾ ਪ੍ਰਸਾਦਿ ਲਿਆਈ।*
*ਤਾ ਮੇ ਮਰਜਾਦਾ ਨ ਕੋਊ ਆਹੀ।*
*ਘੋੜੇ ਪਰ ਚੜੇ ਦਿਆਲ ਪ੍ਰਭ ਖਾਇਆ।*
*ਧੋਏ ਨ ਹਾਥ ਨ ਚੁਲੀ ਭਰਾਇਆ।*
...
*ਹਰਿ ਜੂਠੇ ਬੇਰ ਸਿਵਰੀ ਕੇ ਖਾਏ।*
...
*ਪ੍ਰੇਮੀ ਕੋਊ ਮਿਰਜਾਦ ਨ ਧਰੇ।*[43]

ਉਪਰੋਕਤ ਉਦਾਹਰਣ ਦੇ ਨਿਆਈਂ ਸਰੂਪ ਦਾਸ ਭੱਲਾ ਦੁਆਰਾ ਦ੍ਰਿਸ਼ਟੀਗੋਚਰ ਕਰਵਾਏ ਗਏ ਕਈ ਤੱਥ ਜੋ ਸਿੱਖ ਗੁਰੂ ਸਾਹਿਬਾਨ ਦੇ ਜੀਵਨ ਨੂੰ ਚਿਤਰਨ ਦੇ ਸੂਚਿਕ ਹਨ ਅਥਾਹ ਰੌਸ਼ਨੀ ਪਾਉਂਦੇ ਹਨ। ਗੁਰੂ ਹਰਿ ਰਾਏ ਦੇ ਜੀਵਨ ਨੂੰ ਸਾਖੀਆਂ ਦੇ ਰੂਪ ਵਿਚ ਚਿਤਰਦੇ ਹੋਏ ਲੇਖਕ ਭਗਵਾਨ ਗਿਰ ਸੰਨਿਆਸੀ ਦਾ ਗੁਰੂ ਸਾਹਿਬ ਕੋਲ ਜਾਣਾ ਅਤੇ ਉਹਨਾਂ ਨੇ ਸੰਨਿਆਸੀ ਰੂਪ ਜਾਣ ਕੇ ਮਿਹਰ ਚੰਦ ਜੋ ਧਰਮ ਚੰਦ ਦਾ ਪੁੱਤਰ ਅਤੇ ਬਾਬਾ ਲਖਮੀ ਦਾਸ ਦਾ ਪੋਤਾ ਸੀ ਕੋਲ ਭੇਜਣਾ ਲਿਖਿਆ ਹੈ। ਭਗਵਾਨ ਗਿਰ ਨੂੰ ਫਿਰ ਹਰਿ ਕ੍ਰਿਸ਼ਨ ਜੀ ਕੋਲ ਅਧਿਆਤਮਕ ਗਿਆਨ ਲਈ ਭੇਜਣਾ ਮੁਨਾਸਬ ਸਮਝਿਆ ਗਿਆ। ਗੁਰੂ ਸਾਹਿਬ ਨੇ ਉਸ ਉੱਤੇ ਦਇਆ ਕਰਕੇ ਉਸ ਨੂੰ ਪੂਰਬ ਵੱਲ ਅਧਿਆਤਮਕ ਗਿਆਨ ਫੈਲਾਉਣ ਲਈ ਭੇਜਿਆ।[44] ਇਸ ਪ੍ਰਕਾਰ ਇਸ ਪ੍ਰਸੰਗ ਤੋਂ ਪਤਾ ਚਲਦਾ ਹੈ ਕਿ ਸਿੱਖ ਗੁਰੂਆਂ ਦਾ ਉਪਦੇਸ਼ ਕੇਵਲ ਸਿੱਖੀ ਦਾ ਪ੍ਰਚਾਰ ਹੀ ਨਹੀਂ ਸੀ ਸਗੋਂ ਮਾਨਵਤਾ ਦਾ ਮਾਰਗ ਦਰਸਾਉਣਾ ਸੀ ਜਿਸ ਵਿਚ ਫਿਰਕਾ, ਸੰਪਰਦਾਇ ਮੱਤ ਆਦਿ ਕੋਈ ਅਰਥ ਨਹੀਂ ਰੱਖਦੇ ਸਨ। ਇਸ ਪ੍ਰਕਾਰ *ਮਹਿਮਾ ਪ੍ਰਕਾਸ਼* ਵਿਚ ਅੰਕਿਤ ਸਾਖੀਆਂ, ਸੁਖਾਵੀਂ ਪ੍ਰਮਾਣਿਕ ਤੇ ਨਿਰਮਾਨਸ਼ੀਲ ਸਮੱਗਰੀ ਦੀਆਂ ਲਿਖਾਇਕ ਹਨ। ਗੁਰੂ ਹਰਿ ਰਾਏ ਦਾ ਦਾਰਾਸ਼ਿਕੋਹ ਦੀ ਸਹਾਇਤਾ ਲਈ ਸ਼ਾਹੀ ਫੌਜਾਂ ਨੂੰ ਰੋਕਣਾ ਖੋਜ ਦਾ ਮੁਥਾਜ ਹੈ। ਇਸੇ ਪ੍ਰਕਾਰ ਗੁਰੂ ਸਾਹਿਬ ਦੇ ਜੋਤੀ ਜੋਤ ਸਮਾਉਣ ਵਾਲੀ ਸਾਖੀ ਵੀ ਪ੍ਰਮਾਣਿਕਤਾ ਦੀ ਮੰਗ ਕਰਦੀ ਹੈ।

ਗੁਰੂ ਹਰਿ ਕ੍ਰਿਸ਼ਨ ਸਬੰਧੀ ਵੀ ਲੇਖਕ ਨੇ ਸੁਤੰਤਰ ਰੂਪ ਵਿਚ ਕੁਝ ਨਿਰਨੇ ਲਏ ਹਨ ਜਿਹਨਾਂ ਦਾ ਨਿਰੀਖਣ ਅਤਿ ਜ਼ਰੂਰੀ ਹੈ। ਲੇਖਕ ਅਨੁਸਾਰ ਬਾਦਸ਼ਾਹ ਔਰੰਗਜ਼ੇਬ

ਦੀ ਇਹ ਰਾਏ ਸੀ ਕਿ ਗੁਰੂ ਨਾਨਕ ਦੇਵ ਜੀ ਦੀ ਗੱਦੀ ਦੇ ਵਾਰਸ ਰਾਮ ਰਾਏ ਸੀ। ਇਹ ਤਾਰਕਿਕ ਵਿਚਾਰ ਨਹੀਂ ਕਿਹਾ ਜਾ ਸਕਦਾ। ਇਸੇ ਪ੍ਰਕਾਰ ਗੁਰੂ ਹਰਿ ਕ੍ਰਿਸ਼ਨ ਜੀ ਸਬੰਧੀ ਵੈਰ ਤੇ ਵਿਰੋਧੀ ਮਨਸੂਬੇ ਬਣਾਉਣ ਦਾ ਜ਼ਿੰਮੇਵਾਰ *ਮਹਿਮਾ ਪ੍ਰਕਾਸ਼* ਵਿਚ ਔਰੰਗਜ਼ੇਬ ਨੂੰ ਠਹਿਰਾਇਆ ਗਿਆ ਹੈ:

*ਗੁਰ ਮਹਿਮਾ ਸੁਨ ਬਾਦਸ਼ਾਹ ਮਨ ਅੰਤਰ ਖੁਨਸਾਬ ਵਾਇ।*
*ਮਨ ਜੋ ਮਨਸੂਬੇ ਕਰੇ ਚਲੇ ਨਾ ਕਛੂ ਚਲਾਇ।*

ਲੇਖਕ ਨੇ ਬੜੇ ਦਿਲਚਸਪ ਢੰਗ ਨਾਲ ਸਿੱਖ ਪਰੰਪਰਾ ਅਨੁਸਾਰ ਪਿੰਡ ਬਕਾਲਾ ਵਿਖੇ ਨੌਵੇਂ ਗੁਰੂ ਜੀ ਦਾ ਰੂਪਮਾਨ ਹੋਣਾ ਪਾਠਕਾਂ ਦੇ ਦ੍ਰਿਸ਼ਟੀਗੋਚਰ ਕੀਤਾ ਹੈ:

*ਸੁਨ ਬਿਨਤੀ ਸਤਗੁਰ ਭਏ ਦਿਆਲ।*
*ਕਹਾ ਸ੍ਰੀ ਮੁਖ ਬਰ ਬਚਨ ਬਿਸਾਲ।*
*ਅਬਜਾਇ ਦਰਸਨ ਤੁਮ ਕਰੋ ਬਕਾਲੇ*
*ਤਹਾਂ ਰਹੇ ਬਾਬਾ ਜੀ ਦੀਨ ਦਿਆਲੇ।*[45]

ਲੇਖਕ ਨੇ ਸਿੱਖ ਪਰੰਪਰਾ ਦੀ ਪੁਸ਼ਟੀ ਕਰਦੇ ਹੋਏ ਮੱਖਣ ਸ਼ਾਹ ਲੁਬਾਣਾ ਵਾਲੀ ਸਾਖੀ ਨੂੰ ਸਵੀਕਾਰ ਕੀਤਾ ਹੈ। *ਮਹਿਮਾ ਪ੍ਰਕਾਸ਼* ਵਿਚ ਸਿੱਖ ਸੰਗਤ ਦਾ ਧੀਰ ਮੱਲ ਪਾਸ ਪੁੱਜਣਾ ਅਤੇ ਗੁਰੂ ਵਿਅਕਤੀ ਦੀ ਸ਼ਨਾਖਤ ਨਾ ਕਰ ਸਕਣਾ ਅਤੇ ਮੱਖਣ ਸ਼ਾਹ ਲੁਬਾਣੇ ਦਾ ਵੀ ਉਸ ਕੋਲ ਪੁੱਜਣਾ ਆਦਿ ਨੁਕਤੇ ਉਠਾਏ ਗਏ ਹਨ। ਮੱਖਣ ਸ਼ਾਹ ਨੇ ਉੱਥੇ ਵੀ ਪੰਜ ਮੋਹਰਾਂ ਦੀ ਭੇਟ ਦਿੱਤੀ ਸੀ ਪਰੰਤੂ ਪਰੰਪਰਾਗਤ ਸਾਖੀ ਅਨੁਸਾਰ ਗੁਰੂ ਤੇਗ ਬਹਾਦਰ ਸਾਹਿਬ ਦੇ ਭੋਰੇ ਵਿਚ ਪੁੱਜਣ ਉੱਤੇ ਜਦੋਂ ਉਹਨਾਂ ਅੱਗੇ ਪੰਜ ਮੋਹਰਾਂ ਰੱਖੀਆਂ ਗਈਆਂ ਤਾਂ ਉਹਨਾਂ ਨੇ ਅਵਾਜ਼ ਉਠਾਈ ਕਿ ਲੁਬਾਣਾ ਸਿੰਘ ਨੇ ਕਿਸ਼ਤੀ ਬਚਾਉਣ ਸਮੇਂ ਪੰਜ ਸੌ ਮੋਹਰਾਂ ਭੇਟਾ ਕਰਨ ਲਈ ਆਪਣੇ ਆਪ ਨੂੰ ਵਚਨਬੱਧ ਕੀਤਾ ਸੀ। *ਮਹਿਮਾ ਪ੍ਰਕਾਸ਼* ਦਾ ਲੇਖਕ ਗੁਰੂ ਤੇਗ ਬਹਾਦਰ ਦੀ ਸ਼ਹੀਦੀ ਸਮੇਂ ਬਾਲ ਗੋਬਿੰਦ ਨੂੰ ਪਟਨਾ ਸਾਹਿਬ ਵਿਖੇ ਦਰਸਾਉਂਦਾ ਹੈ। ਪਰੰਤੂ ਅਜੋਕੀ ਖੋਜ ਤੋਂ ਉਸ ਸਮੇਂ ਗੁਰੂ ਗੋਬਿੰਦ ਸਿੰਘ ਜੀ ਦੇ ਆਨੰਦਪੁਰ ਸਾਹਿਬ ਵਿਖੇ ਬਿਰਾਜਮਾਨ ਹੋਣ ਦਾ ਸੰਕੇਤ ਮਿਲਦਾ ਹੈ। ਇਤਿਹਾਸਕਾਰ ਮੰਨਦੇ ਹਨ ਕਿ ਗੁਰੂ ਤੇਗ ਬਹਾਦਰ ਸਾਹਿਬ ਦਾ ਸੀਸ ਆਨੰਦਪੁਰ ਸਾਹਿਬ ਵਿਚ ਗੁਰੂ ਗੋਬਿੰਦ ਸਿੰਘ ਨੂੰ ਭੇਟ ਕੀਤਾ ਗਿਆ ਸੀ।[46]

ਲੇਖਕ ਨੇ ਗੁਰੂ ਤੇਗ ਬਹਾਦਰ ਸਾਹਿਬ ਦੇ ਜੀਵਨ ਉੱਤੇ ਰੌਸ਼ਨੀ ਪਾਉਣ ਲਈ ਕੁਲ 19 ਸਾਖੀਆਂ ਅੰਕਿਤ ਕੀਤੀਆਂ ਹਨ[47] ਜੋ ਗੁਰੂ ਸਾਹਿਬ ਦੇ ਜੀਵਨ ਦੇ ਭਿੰਨ ਭਿੰਨ ਪਹਿਲੂ ਦਰਸਾਉਂਦੀਆਂ ਹੋਈਆਂ ਸਾਡੇ ਗਿਆਨ ਵਿਚ ਵਾਧਾ ਕਰਦੀਆਂ ਹਨ। ਇਸ ਸਮੱਗਰੀ ਦੇ ਆਧਾਰ ਉੱਤੇ ਗੁਰੂ ਤੇਗ ਬਹਾਦਰ ਸਾਹਿਬ ਦਾ ਜੀਵਨ ਲਿਖਣ ਵਿਚ ਕਾਫੀ ਸਹਾਇਤਾ ਮਿਲਦੀ ਹੈ ਪਰੰਤੂ ਇਸ ਸਮੱਗਰੀ ਦਾ ਮੁਲਾਂਕਣ ਹੋਰਨਾਂ ਸਰੋਤਾਂ ਨਾਲ ਕਰਕੇ ਇਤਿਹਾਸਕ ਸੰਦਰਭ ਵਿਚ ਗੁਰੂ ਸਾਹਿਬ ਦੀਆਂ ਪ੍ਰਾਪਤੀਆਂ ਨੂੰ ਦ੍ਰਿਸ਼ਟੀਗੋਚਰ ਕਰਨਾ ਯੋਗ ਹੋਵੇਗਾ। *ਮਹਿਮਾ ਪ੍ਰਕਾਸ਼* ਵਿਚ ਗੁਰੂ ਤੇਗ ਬਹਾਦਰ ਸਬੰਧੀ ਨਿਮਨ ਲਿਖਤ ਉੱਘੀ ਸਮੱਗਰੀ ਸ਼ਾਮਲ ਕੀਤੀ ਗਈ ਹੈ।

ਗੁਰੂ ਤੇਗ ਬਹਾਦਰ ਸਾਹਿਬ ਨੂੰ ਗੁਰੂ ਅਮਰਦਾਸ ਦੀ ਅੰਸ਼ ਵਿਚ ਬਾਬਾ ਦੁਆਰਕਾ ਦਾਸ ਨੇ ਗੁਰੂ ਦੇ ਰੂਪ ਵਿਚ ਪ੍ਰਗਟ ਕਰਨਾ, ਕੇਸਰ ਦਾ ਟਿੱਕਾ ਲਾਉਣਾ ਅਤੇ ਨਾਰੀਅਲ ਭੇਟ ਕਰਨਾ ਆਦਿ, ਮਸੰਦਾਂ ਦਾ ਗੁਰੂ ਤੇਗ ਬਹਾਦਰ ਦੇ ਦਰਸ਼ਨਾਂ ਲਈ ਆਉਣਾ, ਕਈਆਂ ਦਾ ਧੀਰ ਮੱਲ ਦੇ ਪੱਖ ਨੂੰ ਪੂਰਨਾ, ਗੁਰੂ ਸਾਹਿਬ ਦਾ ਉਹਨਾਂ ਦੇ ਭਰਮਾਂ ਨੂੰ ਮਿਟਾਉਣਾ ਅਤੇ ਗੁਰੂ ਨਾਨਕ ਦੇ ਦੱਸੇ ਮਾਰਗ ਉੱਤੇ ਚਲਣ ਦਾ ਆਦੇਸ਼ ਦੇਣਾ, ਗੁਰੂ ਤੇਗ ਬਹਾਦਰ ਜੀ ਦਾ ਲਖੀ ਜੰਗਲ ਦਾ ਦੌਰਾ, ਧੀਰ ਮੱਲ ਦੀ ਦੁਬਿਧਾ ਅਤੇ ਲਖੀ ਜੰਗਲ ਦੇ ਸਿੱਖਾਂ ਨੂੰ ਗੁਰੂ ਜੀ ਦਾ ਅਧਿਆਤਮਕ ਉਪਦੇਸ਼, ਔਰੰਗਜ਼ੇਬ ਦੇ ਦਰਬਾਰ ਨਾਲ ਸਿੱਖਾਂ ਦੇ ਸਬੰਧ, ਮਿਰਜ਼ਾ ਰਾਜਾ ਦੀ ਗੁਰੂ ਸਾਹਿਬ ਦੁਆਰਾ ਸਹਾਇਤਾ ਤੇ ਸਬੰਧਤ ਵਿਸ਼ੇ ਆਦਿ ਆਦਿ।

ਇਕ ਵਿਚਾਰਧਾਰਾ ਅਨੁਸਾਰ ਗੁਰੂ ਤੇਗ ਬਹਾਦਰ ਸਾਹਿਬ ਨੂੰ ਸ਼ਾਂਤੀ ਭੰਗ ਕਰਨ ਦੇ ਦੋਸ਼ ਵਿਚ ਹਿਰਾਸਤ ਵਿਚ ਭਿਜਵਾ ਦਿੱਤਾ ਗਿਆ। ਗੁਰੂ ਸਾਹਿਬ ਦੇ ਧਰਮ ਪ੍ਰਚਾਰ ਦੌਰੇ ਔਰੰਗਜ਼ੇਬ ਦੀ ਕੱਟੜਤਾ ਨੂੰ ਨਾ ਭਾਏ ਤੇ ਗੁਰੂ ਸਾਹਿਬ ਨੂੰ ਬਾਦਸ਼ਾਹ ਦੇ ਹੁਕਮ ਉੱਤੇ ਉਸ ਅੱਗੇ ਪੇਸ਼ ਕੀਤਾ ਗਿਆ। ਜੈਪੁਰ ਦੇ ਰਾਜਾ ਮਿਰਜ਼ਾ ਰਾਜਾ ਜੈ ਸਿੰਘ ਦੇ ਸਪੁੱਤਰ ਰਾਜਾ ਰਾਮ ਸਿੰਘ ਨੇ ਜੋ ਮੁਗ਼ਲ ਦਰਬਾਰ ਵਿਚ ਉਸ ਸਮੇਂ ਆਪਣੇ ਪਿਤਾ ਦੀ ਪ੍ਰਤੀਨਿਧਤਾ ਕਰ ਰਿਹਾ ਸੀ ਗੁਰੂ ਤੇਗ ਬਹਾਦਰ ਸਾਹਿਬ ਦੇ ਬੇਦੋਸ਼ ਹੋਣ ਬਾਰੇ ਚਰਚਾ ਕੀਤੀ। ਉਹ ਗੁਰੂ ਸਾਹਿਬ ਦਾ ਜਾਮਨ ਬਣਿਆ ਤੇ ਸੰਕੇਤ ਕੀਤਾ ਕਿ ਉਹ ਤਾਂ ਭਿੰਨ ਭਿੰਨ ਧਾਰਮਿਕ ਸਥਾਨਾਂ ਦੀ ਯਾਤਰਾ ਕਰ ਰਹੇ ਸਨ। ਗੁਰੂ ਸਾਹਿਬ ਮਥਰਾ, ਆਗਰਾ, ਪ੍ਰਯਾਗ, ਆਦਿ ਥਾਵਾਂ ਦੇ ਦੌਰੇ ਉਪਰੰਤ ਬਨਾਰਸ ਪੁਜੇ। ਉਹਨਾਂ ਦੀ ਇਸ ਯਾਤਰਾ ਦਾ ਵਰਣਨ *ਬਚਿੱਤਰ ਨਾਟਕ* ਵਿਚ ਕੀਤਾ ਗਿਆ ਹੈ।

*ਮੁਰ ਪਿਤ ਪੂਰਬ ਕੀਯਸਿ ਪਿਆਨਾ।*
*ਭਾਂਤਿ ਭਾਂਤਿ ਕੇ ਤੀਰਥ ਨ੍ਹਾਨਾ।*
*ਜਬ ਹੀ ਜਾਤ ਤ੍ਰਿਬੇਨੀ ਭਏ।*
*ਪੁੰਨ ਦਾਨ ਕਰਤ ਬਿਤਏ।*[48]

ਇਸੇ ਹੀ ਸਮੇਂ ਦੇ ਦੌਰਾਨ ਔਰੰਗਜ਼ੇਬ ਬਾਦਸ਼ਾਹ ਮਿਰਜ਼ਾ ਰਾਜਾ ਰਾਮ ਸਿੰਘ ਨਾਲ ਨਰਾਜ਼ ਹੋ ਗਿਆ ਅਤੇ ਉਸ ਨੂੰ ਅਸਾਮ ਦੀ ਖਤਰਨਾਕ ਮੁਹਿੰਮ ਉੱਤੇ ਭੇਜ ਦਿੱਤਾ। ਮਿਰਜ਼ਾ ਰਾਜਾ ਨੇ ਗੁਰੂ ਸਾਹਿਬ ਨੂੰ ਆਪਣੇ ਨਾਲ ਲੈ ਜਾਣ ਲਈ ਜ਼ੋਰਦਾਰ ਬੇਨਤੀ ਕੀਤੀ ਜੋ ਸਵੀਕਾਰ ਕਰ ਲਈ ਗਈ ਅਤੇ ਗੁਰੂ ਸਾਹਿਬ ਮਿਰਜ਼ਾ ਰਾਜਾ ਨਾਲ ਪਹਿਲਾਂ ਦੱਖਣ ਤੇ ਫਿਰ ਅਸਾਮ ਪੁੱਜੇ ਜਿੱਥੇ ਉਹਨਾਂ ਨੂੰ ਪੁੱਤਰ ਦੇ ਜਨਮ ਦੀ ਸੂਚਨਾ ਮਿਲੀ। ਅਸਾਮ ਵਿਚ ਰੰਗਮਤੀ, ਦੇ ਅਸਥਾਨ ਉੱਤੇ ਗੁਰੂ ਸਾਹਿਬ ਫਰਵਰੀ 1669 ਨੂੰ ਪੁੱਜੇ ਜੋ *ਮਹਿਮਾ ਪ੍ਰਕਾਸ਼* ਵਿਚ ਅੰਕਿਤ ਹੈ।

ਕਾਮਰੂਪ ਦੇ ਲੋਕਾਂ ਦੇ ਜੰਤਰਾਂ ਮੰਤਰਾਂ ਤੋਂ ਮਿਰਜ਼ਾ ਰਾਜੇ ਨੂੰ ਗੁਰੂ ਸਾਹਿਬ ਦਾ ਸੁਰੱਖਿਅਤ ਰੱਖਣਾ ਅਤੇ ਗੁਰੂ ਨਾਨਕ ਦੇ ਉਪਦੇਸ਼ ਦਾ ਪ੍ਰਚਾਰ ਕਰਨਾ, ਅਸਾਮ ਵਿਚ ਕੁਝ ਦਿਨ ਰਾਜੇ ਪਾਸ ਟਿਕਾਅ, ਬਾਲ ਗੋਬਿੰਦ ਦਾ ਪਟਨੇ ਸ਼ਹਿਰ ਵਿਚ ਅਵਤਾਰ ਧਾਰਨ ਸਬੰਧੀ ਵਾਰਤਾਲਾਪ ਅਤੇ ਗੁਰੂ ਸਾਹਿਬ ਦਾ ਪਟਨੇ ਵਿਖੇ ਪੁੱਜਣਾ ਆਦਿ ਆਦਿ ਕਈ

ਘਟਨਾਵਾਂ ਦਾ ਵਰਣਨ *ਮਹਿਮਾ ਪ੍ਰਕਾਸ਼* ਦੇ ਵਿਸ਼ਾ ਵਸਤੂ ਦਾ ਲਿਖਾਇਕ ਹੈ। ਅਜਿਹੀ ਸਮੱਗਰੀ ਦੁਰਲੱਭ ਹੈ ਅਤੇ ਹੋਰਨਾਂ ਸਰੋਤਾਂ ਤੇ ਕਈ ਥਾਂ ਭਿੰਨ ਹੈ ਪਰੰਤੂ ਇਤਿਹਾਸਕ ਸੰਦਰਭ ਵਿਚ ਤੁਲਨਾਤਮਕ ਅਧਿਐਨ ਦੁਆਰਾ ਅਤਿਅੰਤ ਲਾਹੇਵੰਦ ਹੈ।

ਗੁਰੂ ਗੋਬਿੰਦ ਸਿੰਘ ਜੀ ਦੀ ਮਹਾਨ ਸਖਸ਼ੀਅਤ ਦਰਸਾਉਣ ਹਿਤ *ਮਹਿਮਾ ਪ੍ਰਕਾਸ਼* ਵਿਚ ਅੰਕਿਤ ਸਾਖੀਆਂ ਕਈ ਪੱਖਾਂ ਤੋਂ ਉਹਨਾਂ ਦੇ ਜੀਵਨ ਨੂੰ ਰੌਸ਼ਨ ਕਰਦੀਆਂ ਹਨ। ਸਰੂਪ ਦਾਸ ਭੱਲਾ ਨੇ ਖਾਲਸੇ ਨੂੰ ਪਾਹੁਲ ਛਕਾਉਣ ਅਤੇ ਪਹਿਲਾਂ ਗੁਰੂ ਸਾਹਿਬ ਦਾ ਆਪ ਅੰਮ੍ਰਿਤ ਪਾਨ ਕਰਨਾ ਲਿਖਿਆ ਹੈ[49] ਜੋ ਤੱਥ ਖੋਜ ਦਾ ਮੁਥਾਜ ਹੈ। ਕਿਸੇ ਨਿੱਗਰ ਸਬੂਤ ਤੋਂ ਬਿਨਾਂ ਪਰੰਪਰਾਗਤ ਰਵਾਇਤ ਦਾ ਤਿਆਗ ਤਾਰਕਿਕ ਨਹੀਂ ਕਿਹਾ ਜਾ ਸਕਦਾ। ਲੇਖਕ ਨੇ ਮਸੰਦਾਂ ਨੂੰ ਗੁਰੂ ਸਾਹਿਬ ਵੱਲੋਂ ਸਜਾ ਦੇਣਾ, ਸੋਧਣਾ ਅਤੇ ਹੁਕਮਨਾਮਿਆਂ ਰਾਹੀਂ ਸੰਗਤਾਂ ਨੂੰ ਮਸੰਦਾਂ ਨੂੰ ਤਿਆਗਣ ਦੇ ਉਦੇਸ਼ ਸਬੰਧੀ ਸਾਖੀ ਨੰ: 12 ਵਿਚ ਤੱਥ ਨੂੰ ਨਜ਼ਰੋਂ ਓਹਲੇ ਕਰ ਦਿੱਤਾ ਹੈ। ਪੰਜ ਚਮਚੇ ਮਹਾਂ ਤੇਜ ਅੰਮ੍ਰਿਤ ਦੇ ਛਕਣ ਦਾ ਵਰਣਨ ਮਿਲਦਾ ਹੈ। ਅੰਮ੍ਰਿਤ ਤਿਆਰ ਕਰਨ ਸਮੇਂ ਮਾਤਾ ਜੀ ਦੇ ਇਸ ਸੁਝਾਉ ਉੱਤੇ ਕਿ ਅੰਮ੍ਰਿਤ ਦਾ ਤੇਜ ਸਹਾਰਨਾ ਕੋਈ ਸਧਾਰਨ ਗੱਲ ਨਹੀਂ ਸੀ, ਮਿਸ਼ਰੀ ਮੰਗਵਾ ਕੇ ਅੰਮ੍ਰਿਤ ਵਾਲੇ ਬਾਟੇ ਵਿਚ ਪਾਈ ਗਈ। *ਮਹਿਮਾ ਪ੍ਰਕਾਸ਼* ਵਿਚ ਕੇਸ ਧਾਰਨ ਦਾ ਉਦੇਸ਼ ਵੀ ਮਿਲਦਾ ਹੈ।[50]

ਖਾਲਸੇ ਦੀ ਸਿਰਜਣਾ ਹਾਲਾਤ ਦੀ ਮਜਬੂਰੀ ਦਾ ਪਰਿਣਾਮ ਸੀ। ਜ਼ਮੀਰ ਦੇ ਹੱਕਾਂ ਨੂੰ ਸੁਰੱਖਿਅਤ ਰੱਖਣ ਲਈ ਸਿੱਖਾਂ ਵਿਚ ਉਤਸ਼ਾਹ ਪੈਦਾ ਕੀਤਾ ਗਿਆ। ਅੰਮ੍ਰਿਤ ਛਕਾਉਣ ਸਬੰਧੀ ਸਰੂਪ ਦਾਸ ਭੱਲਾ ਦੁਆਰਾ ਅੰਕਿਤ ਸਮੱਗਰੀ ਕਈ ਥਾਵਾਂ ਉੱਤੇ ਮੁੱਢਲੀਆਂ ਸਿੱਖ ਪਰੰਪਰਾਵਾਂ ਨੂੰ ਝੁਠਲਾਉਂਦੀ ਹੈ। ਲੇਖਕ ਰਚਿਤ ਸਾਖੀ ਨੰ: 13 ਅਨੁਸਾਰ ਗੁਰੂ ਗੋਬਿੰਦ ਸਿੰਘ ਨੇ ਖਾਲਸਾ ਪੰਥ ਦੀ ਰਚਨਾ ਉਸ ਸੌ ਤੋਲੇ ਸੋਨੇ ਨਾਲ ਕੀਤੀ ਜੋ ਉਹਨਾਂ ਨੂੰ ਇਕ ਸ਼ਰਧਾਲੂ ਮੀਆਂ ਸ਼ਾਹ ਚੌਲੇ ਨੇ ਭੇਟ ਕੀਤਾ ਸੀ। ਸਿੱਖਾਂ ਨੂੰ ਵਿੱਦਿਆ ਵਿਚ ਪਰਬੀਨ ਕੀਤਾ ਗਿਆ ਤੇ ਖਾਲਸਾ ਸੰਗਤਾਂ ਨਾਲ ਸਿੱਧਾ ਸਬੰਧ ਜੋੜਿਆ ਗਿਆ। ਇਸ ਪ੍ਰਕਾਰ ਸਾਹਿਬਜ਼ਾਦਿਆਂ ਦੀ ਉਮਰ ਸਬੰਧੀ ਵੀ ਲੇਖਕ ਸੱਚਾਈ ਤੋਂ ਦੂਰ ਰਿਹਾ ਹੈ। ਲੇਖਕ ਛੋਟੇ ਸਾਹਿਬਜ਼ਾਦਿਆਂ ਦੀ ਖਬਰ ਗੰਗੂ ਬ੍ਰਾਹਮਣ ਦੀ ਥਾਂ ਰੰਘੜਾਂ ਰਾਹੀਂ ਪੁੱਜਣ ਦਾ ਲਿਖਾਇਕ ਹੈ। ਇਸ ਪ੍ਰਕਾਰ *ਮਹਿਮਾ ਪ੍ਰਕਾਸ਼* ਦਾ ਲੇਖਕ ਇਥੇ ਪਰੰਪਰਾ ਤੋਂ ਹੱਟਵਾਂ ਰਿਹਾ ਹੈ। ਸਾਹਿਬਜ਼ਾਦਿਆਂ ਦੀ ਸ਼ਹੀਦੀ ਦੀ ਖ਼ਬਰ ਸੁਣਨ ਉਪਰੰਤ ਪ੍ਰਲੋਕ ਚਲਾਣਾ ਕਰਨ ਵਾਲੇ ਮਾਤਾ ਗੁਜਰੀ ਦੀ ਥਾਂ ਮਾਤਾ ਸਾਹਿਬ ਕੌਰ ਦਾ ਨਾਮ ਅੰਕਿਤ ਕੀਤਾ ਗਿਆ ਹੈ। ਲੇਖਕ ਅਨੁਸਾਰ ਦਿੱਲੀ ਦੇ ਸਿੱਖ ਮਾਤਾ ਗੁਜਰੀ ਨੂੰ ਦਿੱਲੀ ਵਿਖੇ ਲੈ ਆਏ ਸਨ ਇਤਿਹਾਸਕ ਸੰਦਰਭ ਵਿਚ ਇਹ ਠੀਕ ਨਹੀਂ ਹੈ। ਨਬੀ ਖਾਂ ਤੇ ਗਨੀ ਖਾਂ ਦੀ ਸਹਾਇਤਾ ਨਾਲ ਗੁਰੂ ਸਾਹਿਬ ਦਾ ਬਚ ਕੇ ਨਿਕਲਣਾ *ਮਹਿਮਾ ਪ੍ਰਕਾਸ਼* ਸਵੀਕਾਰ ਕਰਦਾ ਹੈ। ਸਿੱਖ ਪਰੰਪਰਾ ਅਨੁਸਾਰ ਗੁਰੂ ਸਾਹਿਬ ਨੀਲੇ ਬਸਤਰ ਪਹਿਨ ਕੇ ਉਚ ਦੇ ਪੀਰ ਦੇ ਭੇਸ ਵਿਚ ਬਚ ਕੇ ਨਿਕਲ ਆਏ ਸਨ। *ਮਹਿਮਾ ਪ੍ਰਕਾਸ਼* ਅਨੁਸਾਰ ਇਹ ਸਾਰੀ ਯੋਜਨਾ ਗੁਰੂ ਜੀ ਦੀ ਆਪਣੀ ਬਣਾਈ ਹੋਈ ਸੀ।

ਬਾਬਾ ਬੰਦਾ ਬਹਾਦਰ ਨੂੰ ਗੁਰੂ ਸਾਹਿਬ ਵਲੋਂ ਉਸ ਦਾ ਆਪਣਾ ਮਾਰਗ ਅਪਣਾਉਣ ਦੀ ਆਗਿਆ ਦੇਣ ਸਬੰਧੀ ਵਿਚਾਰਧਾਰਾ ਇਤਿਹਾਸਕ ਸੰਦਰਭ ਵਿਚ ਠੀਕ ਨਹੀਂ।

ਕਿਲ੍ਹੇ ਅੰਦਰ ਰਹਿ ਕੇ ਮੁਗ਼ਲ ਫ਼ੌਜ ਦਾ ਮੁਕਾਬਲਾ ਕਰਨ ਸਮੇਂ ਬੰਦਾ ਬਹਾਦਰ ਦੀ ਬਾਬਾ ਬਿਨੋਦ ਸਿੰਘ ਨਾਲ ਇਕ ਅਸ਼ਲੀਲ ਮਸਲੇ ਤੋਂ ਲੜਾਈ ਆਦਿ *ਮਹਿਮਾ ਪ੍ਰਕਾਸ਼* ਦੀ ਅਤ-ਕਥਨੀ ਕਹੀ ਜਾ ਸਕਦੀ ਹੈ।[51] ਲੇਖਕ ਅਨੁਸਾਰ ਬੰਦਾ ਬਹਾਦਰ ਨੂੰ ਗੁਰੂ ਗੋਬਿੰਦ ਸਿੰਘ ਨੇ ਪੰਜਾਬ ਵਿਚ ਭੇਜਿਆ ਸੀ—ਉਸ ਦੀ ਹਰ ਥਾਂ ਫਤਹਿ ਹੋਈ ਪਰੰਤੂ ਗੁਰੂ ਸਾਹਿਬ ਦੇ ਦੱਸੇ ਮਾਰਗ ਤੋਂ ਪਿਛਾਂ ਹਟਣ ਕਾਰਣ ਬੰਦੇ ਨੂੰ ਹਾਰ ਦਾ ਮੂੰਹ ਵੇਖਣਾ ਪਿਆ।[52] ਇਸੇ ਪ੍ਰਕਾਰ ਗੁਰੂ ਗੋਬਿੰਦ ਸਿੰਘ ਦੇ ਜੋਤੀ ਜੋਤ ਸਮਾਉਣ ਸਬੰਧੀ ਵੀ ਕਈ ਕਥਨ ਮਿਥਿਹਾਸਕ ਹਨ। ਲੇਖਕ ਨੂੰ ਬਾਦਸ਼ਾਹ ਔਰੰਗਜ਼ੇਬ ਦੀ ਬੇਗਮ ਦੇ ਨਾਮ ਸਬੰਧੀ ਵੀ ਟਪਲਾ ਲੱਗਾ ਹੈ। ਉਹ ਨੂਰਜਹਾਂ ਦਾ ਨਾਮ ਅੰਕਿਤ ਕਰਦਾ ਹੈ ਜੋ ਜਹਾਂਗੀਰ ਦੀ ਬੇਗਮ ਸੀ।

*ਮਹਿਮਾ ਪ੍ਰਕਾਸ਼* ਦੇ ਸਮੁੱਚੇ ਅਧਿਐਨ ਤੋਂ ਉਪਰੰਤ ਅਸੀਂ ਸਹਿਜੇ ਹੀ ਕਹਿ ਸਕਦੇ ਹਾਂ ਕਿ ਇਹ ਰਚਨਾ ਸਿੱਖ ਗੁਰੂ ਸਾਹਿਬਾਨ ਸਬੰਧੀ ਵਡਮੁੱਲੀ ਜਾਣਕਾਰੀ ਦਿੰਦੀ ਹੈ ਭਾਵੇਂ ਇਸ ਦੀ ਸਮੱਗਰੀ ਵਿਚ ਕੁਝ ਊਣਤਾਈਆਂ ਵੀ ਪਾਈਆਂ ਗਈਆਂ ਹਨ। *ਮਹਿਮਾ ਪ੍ਰਕਾਸ਼* ਵਿਚ ਉਪਲਬਧ ਸਮੱਗਰੀ ਦੀ ਬਹੁਤ ਸਾਰੇ ਲੇਖਕਾਂ ਨੇ ਆਪਣੀਆਂ ਰਚਨਾਵਾਂ ਵਿਚ ਵਰਤੋਂ ਕੀਤੀ ਹੈ। ਦੂਜੀਆਂ ਲਿਖਤਾਂ ਨਾਲ ਮਿਲਾਨ ਕਰਨ ਉਪਰੰਤ *ਮਹਿਮਾ ਪ੍ਰਕਾਸ਼* ਦੀ ਸਮੱਗਰੀ ਪ੍ਰਮਾਣਿਕ ਸਿੱਧ ਹੁੰਦੀ ਹੈ ਅਤੇ ਇਤਿਹਾਸਕ ਸੰਦਰਭ ਵਿਚ ਸਹਾਇਕ ਕਹੀ ਜਾ ਸਕਦੀ ਹੈ। ਭਾਈ ਸੰਤੋਖ ਸਿੰਘ ਨੇ ਆਪਣੀ ਰਚਨਾ *ਸ੍ਰੀ ਗੁਰ ਪਰਤਾਪ ਸੂਰਜ ਗ੍ਰੰਥ* ਵਿਚ ਕਈ ਟੂਕਾਂ *ਮਹਿਮਾ ਪ੍ਰਕਾਸ਼* ਵਾਲੀਆਂ ਹੀ ਅੰਕਿਤ ਕੀਤੀਆਂ ਹਨ ਅਤੇ ਢੇਰ ਸਾਰੀ ਸਮੱਗਰੀ ਨਾਲ ਆਪਣੀ ਸਹਿਮਤੀ ਪ੍ਰਗਟ ਕੀਤੀ ਹੈ। ਨਿਰਸੰਦੇਹ ਹੀ *ਮਹਿਮਾ ਪ੍ਰਕਾਸ਼* ਵਿਚ ਦਿੱਤੀ ਸਮੱਗਰੀ ਦੀ ਸਮਕਾਲੀ ਤੇ ਨਿਕਟ ਸਮਕਾਲੀ ਗਵਾਹੀ ਦੀ ਲੋਅ ਵਿਚ ਪੜਤਾਲ ਕਰਨ ਨਾਲ ਵੱਡਮੁੱਲੀ ਜਾਣਕਾਰੀ ਸਾਡੇ ਹੱਥ ਆਉਂਦੀ ਹੈ ਜੋ ਸਿੱਖ ਗੁਰੂ ਸਾਹਿਬਾਨ ਦੇ ਜੀਵਨ ਤੇ ਕਾਰਨਾਮਿਆਂ ਨੂੰ ਮੁੜ ਉਲੀਕਣ ਵਿਚ ਨਵੀਨ, ਅਤਿ ਸਹਾਇਕ ਤੇ ਪ੍ਰਮਾਣਿਕ ਸਿੱਧ ਹੁੰਦੀ ਹੋਈ ਸਾਡੀ ਇਤਿਹਾਸਕ ਸਮੱਗਰੀ ਵਿਚ ਵਾਧੇ ਦੀ ਸੂਚਿਕ ਹੈ।

## ਪੈਰ ਟਿੱਪਣੀਆਂ

1. *ਮਹਿਮਾ ਪ੍ਰਕਾਸ਼* (ਕਵਿਤਾ) ਰਚਿਤ ਸਰੂਪ ਦਾਸ ਭੱਲਾ ਦੇ ਕਈ ਖਰੜੇ ਉਪਲਬਧ ਹਨ। ਇਕ ਖਰੜਾ ਸਿੱਖ ਰੈਫਰੈਂਸ ਲਾਇਬਰੇਰੀ, ਦਰਬਾਰ ਸਾਹਿਬ, ਅੰਮ੍ਰਿਤਸਰ ਦੀ ਜ਼ੀਨਤ ਰਿਹਾ ਹੈ। ਭਾਸ਼ਾ ਵਿਭਾਗ, ਪੰਜਾਬ, ਪਟਿਆਲਾ ਅਤੇ ਖਾਲਸਾ ਕਾਲਜ, ਅੰਮ੍ਰਿਤਸਰ ਦੇ ਪੁਸਤਕਾਲਿਆਂ ਵਿਚ ਵੀ ਇਹ ਖਰੜੇ ਉਪਲਬਧ ਹਨ। ਭਾਸ਼ਾ ਵਿਭਾਗ ਪੰਜਾਬ ਨੇ ਇਸ ਰਚਨਾ ਨੂੰ ਦੋ ਭਾਗਾਂ ਵਿਚ ਛਾਪਿਆ ਹੈ। ਇਸ ਦਾ ਪਹਿਲਾ ਭਾਗ ਕੇਵਲ ਗੁਰੂ ਨਾਨਕ ਦੇਵ ਜੀ ਸਬੰਧੀ ਸਮੱਗਰੀ ਦ੍ਰਿਸ਼ਟੀਗੋਚਰ ਕਰਦਾ ਹੈ ਪਰੰਤੂ ਦੂਜਾ ਭਾਗ ਗੁਰੂ ਅੰਗਦ ਦੇਵ ਜੀ ਤੋਂ ਗੁਰੂ ਗੋਬਿੰਦ ਸਿੰਘ ਅਤੇ ਬੰਦਾ ਬਹਾਦਰ ਸਬੰਧੀ ਕੇਵਲ ਇਕ ਸਾਖੀ ਦਾ ਲਿਖਾਇਕ ਹੈ। *ਮਹਿਮਾ ਪ੍ਰਕਾਸ਼* (ਵਾਰਤਕ) ਇਕ ਵੱਖਰੀ ਪੁਸਤਕ ਹੈ ਜੋ ਕ੍ਰਿਪਾਲ ਸਿੰਘ

ਦੁਆਰਾ ਰਚੀ ਗਈ ਹੈ ਅਤੇ ਦਸ ਗੁਰੂ ਸਾਹਿਬਾਨ ਦੇ ਜੀਵਨ ਉੱਤੇ ਰੋਸ਼ਨੀ ਪਾਉਂਦੀ ਹੈ। ਕੁਝ ਸਾਖੀਆਂ ਦਾ ਵਿਸ਼ਾ ਵਸਤੂ ਭਾਵੇਂ ਨਵੀਨ ਤੇ ਵੱਖਰਾ ਹੈ ਪਰੰਤੂ ਦੋਵਾਂ ਪੋਥੀਆਂ ਦੇ ਅੰਤਰੀਵ ਭਾਵ ਵਿਚ ਬਹੁਤਾ ਅੰਤਰ ਵੇਖਣ ਵਿਚ ਨਹੀਂ ਆਉਂਦਾ। ਹੱਥਲੀ ਲਿੱਖਤ ਵਿਚ ਦੂਜੇ ਭਾਗ ਦਾ ਇਤਿਹਾਸਕ ਮੁਲਾਂਕਣ ਕੀਤਾ ਗਿਆ ਹੈ।

2. ਕੁਝ ਇਕ ਲੇਖਕਾਂ ਦੁਆਰਾ ਬਾਬਾ ਸਰੂਪ ਦਾਸ ਭੱਲਾ ਦਾ ਜਨਮ 1744 ਈ. ਵਿਚ ਹੋਇਆ ਮੰਨਿਆ ਜਾਂਦਾ ਹੈ।
3. ਸਰੂਪ ਦਾਸ ਭੱਲਾ, *ਮਹਿਮਾ ਪ੍ਰਕਾਸ*, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1971 (ਰੀਪ੍ਰਿੰਟ), ਪੰਨਾ 7.
4. ਉਪਰੋਕਤ, ਪੰਨਾ 19 (ਭੂਮਿਕਾ)
5. ਉਪਰੋਕਤ, ਪੰਨਾ 22 (ਭੂਮਿਕਾ)
6. ਉਪਰੋਕਤ, ਪੰਨਾ 20 (ਭੂਮਿਕਾ)
7. ਉਪਰੋਕਤ, ਪੰਨਾ 895.
8. ਉਪਰੋਕਤ, ਪੰਨਾ 893.
9. ਇਸ *ਗੁਰਬਿਲਾਸ* ਦੀਆਂ ਕਈ ਹੱਥ ਲਿਖਤਾਂ ਭਿੰਨ ਭਿੰਨ ਪੁਸਤਕਾਲਿਆਂ ਵਿਚ ਉਪਲਬਧ ਹਨ। ਇਸ ਦੇ ਦੋ ਸੰਸਕਰਨ ਛਪ ਚੁਕੇ ਹਨ। ਇਕ ਭਾਸ਼ਾ ਵਿਭਾਗ ਪੰਜਾਬ, ਪਟਿਆਲਾ ਵਲੋਂ ਅਤੇ ਦੂਜਾ ਗਿ. ਇੰਦਰ ਸਿੰਘ ਗਿੱਲ ਦੁਆਰਾ ਸੰਪਾਦਨਾ ਉਪਰੰਤ ਅੰਮ੍ਰਿਤਸਰ ਤੋਂ ਛਪਾਇਆ ਗਿਆ ਹੈ।
10. ਸੈਨਾਪਤਿ ਰਚਿਤ *ਸ੍ਰੀ ਗੁਰ ਸੋਭਾ* ਦਾ ਇਹ ਸੰਸਕਰਨ ਡਾ. ਗੰਡਾ ਸਿੰਘ ਦੁਆਰਾ ਸੰਪਾਦਨਾ ਉਪਰੰਤ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਲੋਂ 1967 ਵਿਚ ਛਪਿਆ।
11. ਕੇਸਰ ਸਿੰਘ ਛਿੱਬਰ, *ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ* (ਸੰਪਾ. ਰਤਨ ਸਿੰਘ ਜੱਗੀ), 'ਪਰਖ' ਪੰਜਾਬੀ ਵਿਭਾਗ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ; ਗੁਰਬਚਨ ਸਿੰਘ ਨਈਅਰ, *ਮੌਖਿਕ ਇਤਿਹਾਸ* : ਮੁੱਢਲੀਆਂ ਸਿੱਖ ਲਿਖਤਾਂ ਦੇ ਸੰਦਰਭ ਵਿਚ, ਨਵੀਂ ਦਿੱਲੀ, 1990.
12. ਵਿਸਤਾਰ ਲਈ ਵੇਖੋ *ਮੌਖਿਕ ਇਤਿਹਾਸ*, ਪੰਨੇ 151-52.
13. ਉਪਰੋਕਤ, ਪੰਨਾ 152.
14. ਉਪਰੋਕਤ
15. ਸਰੂਪ ਦਾਸ ਭੱਲਾ, ਉਪਰੋਕਤ, ਪੰਨੇ 4-10-11; ਲੇਖਕ ਅਨੁਸਾਰ:

*ਤਹਾਂ ਭਾਗ ਆਇਆ ਏਕ ਸ਼ਹਿਜ਼ਾਦਾ*
*ਕਫ ਬਾਦਸ਼ਾਹ ਸੇ ਭਇਆ ਬਿਬਾਦਾ।*
*ਸੋ ਬੜਾ ਦੁਖੀ ਤਾ ਪਰ ਭਈ ਆਫਤ।*
*ਦੇਖ ਦਿਆਲ ਗੁਰ ਕਰੀ ਜ਼ਿਆਫਤ*
*ਇਕ ਦੁਸ਼ਟ ਖਤ੍ਰੀ ਚੰਦੂ ਸਾਹੀ*
*ਤਿਨ ਬਾਦਸ਼ਾਹ ਪੈ ਚੁਗਲੀ ਲਾਈ।*
*ਚੰਦੂ ਦੁਸ਼ਟ ਮਸਲਤ ਇਹੀ ਕੀਨੀ।*
*ਸਤਹੀਨ ਸਾਹ ਮਨਜ਼ੂਰ ਕਰ ਲੀਨੀ।*

ਗੁਰੂ ਅਰਜਨ ਦੇਵ ਦੀ ਸ਼ਹੀਦੀ ਦੇ ਇਤਿਹਾਸਕ ਮੁਲਾਂਕਣ ਦੇ ਵਿਸਤਾਰ ਲਈ ਵੇਖੋ, ਗੰਡਾ ਸਿੰਘ 'ਗੁਰੂ ਅਰਜਨ ਦੇਵ ਦੀ ਸ਼ਹੀਦੀ' ਅਤੇ ਸਿੱਖ ਰਵਾਇਤ 'ਚ ਸ਼ਹੀਦੀ ਦੀ ਖੂਬਸੂਰਤ ਵਿਆਖਿਆ ਲਈ ਵੇਖੋ, ਜੇ. ਐਸ. ਗਰੇਵਾਲ, 'ਸਿੱਖ ਰਵਾਇਤ 'ਚ ਸ਼ਹੀਦੀ', *ਸਮਾਜਿਕ ਵਿਗਿਆਨ ਪੱਤਰ*, ਅੰਕ 54, 2006, ਪੰਨੇ 1-14 ਅਤੇ 15-36 (ਕ੍ਰਮਵਾਰ)।

16. *ਮੌਖਿਕ ਇਤਿਹਾਸ*, ਪੰਨਾ 153; ਸਈਅਦ ਮੁਹੰਮਦ ਲਤੀਫ ਆਪਣੀ ਰਚਨਾ *ਹਿਸਟਰੀ ਆਫ਼ ਦਾ ਪੰਜਾਬ...* ਪੰਨਾ 241 ਉਤੇ ਬੜੇ ਖੂਬਸੂਰਤ ਸ਼ਬਦਾਂ ਵਿਚ ਗੁਰੂ ਨਾਨਕ ਸਾਹਿਬ ਅਤੇ ਉਹਨਾਂ ਦੀਆਂ ਸਿੱਖਿਆਵਾਂ ਸਬੰਧੀ ਲਿਖਦਾ ਹੈ: "He was a man of a philosophic turn of mind, adapted the age in which he lived, and was destined to introduce, with singular success these measures of reform, telerance and enlightenment which were the principal wants of his time."
17. ਸਰੂਪ ਦਾਸ ਭੱਲਾ, ਉਪਰੋਕਤ, ਪੰਨੇ 3-4
18. ਉਪਰੋਕਤ, ਪੰਨਾ 6
19. ਵੇਖੋ ਉਪਰੋਕਤ, 'ਰਾਮਕਲੀ ਕੀ ਵਾਰ ਰਾਇ ਬਲਵੰਡ ਤਥਾ ਸਤੈ ਡੂਮਿ ਆਖੀ' ਪੰਨੇ 33-35.
20. ਉਪਰੋਕਤ, ਪੰਨਾ 12 : ਇਕ ਵਿਚਾਰਧਾਰਾ ਅਨੁਸਾਰ ਗੁਰੂ ਅੰਗਦ ਦੇਵ ਜੀ ਨੇ ਜੋ ਕੁਝ ਉਹਨਾਂ ਨੂੰ ਗੁਰੂ ਨਾਨਕ ਦੇਵ ਜੀ ਸਬੰਧੀ ਯਾਦ ਸੀ ਅਤੇ ਜੋ ਕੁਝ ਭਾਈ ਬਾਲਾ ਉਹਨਾਂ ਨੂੰ ਦੱਸ ਸਕਿਆ ਲਿਖਤੀ ਰੂਪ ਵਿਚ ਲਿਆਉਣ ਦੇ ਉਪਰਾਲੇ ਕੀਤੇ। ਰਵਾਇਤ ਹੈ ਕਿ ਉਹਨਾਂ ਨੇ ਗੁਰੂ ਨਾਨਕ ਦੇਵ ਜੀ ਦੀ ਜਨਮ ਪੱਤਰੀ ਸੁਲਤਾਨਪੁਰ ਨਿਵਾਸੀ ਪੈੜਾ ਮੋਖਾ ਕੋਲੋਂ ਗੁਰਮੁਖੀ ਵਿਚ ਉਲਥਾਈ ਸੀ। ਵੇਖੋ ਸਈਅਦ ਮੁਹੰਮਦ ਲਤੀਫ, ਉਪਰੋਕਤ, ਪੰਨਾ 250, ਸਮੇਤ ਪੈਰ ਟਿੱਪਣੀ।
21. ਉਪਰੋਕਤ, ਪੰਨਾ 24
22. ਉਪਰੋਕਤ,
23. ਉਪਰੋਕਤ, ਪੰਨੇ 33-35, 77; ਇਕ ਥਾਂ ਉਤੇ (ਗੁਰੂ ਅਰਜਨ ਦੇਵ ਸਾਖੀ ਨੰ : 2) ਲੇਖਕ ਬਲਵੰਡ ਨੂੰ ਸਤੇ ਦਾ ਪੁੱਤਰ ਲਿਖਦਾ ਹੈ, ਭਾਈ ਸੰਤੋਖ ਸਿੰਘ ਵਰਗੇ ਕਈ ਲੇਖਕ ਇਹਨਾਂ ਨੂੰ ਭਾਈ ਮੰਨਦੇ ਹਨ। ਇਹ ਦੋਵੇਂ ਰਬਾਬੀ ਗੁਰੂ ਘਰ ਦੇ ਪ੍ਰੇਮੀ ਸਨ ਅਤੇ ਗੁਰੂ ਹਰਿਗੋਬਿੰਦ ਦੇ ਗੁਰਗੱਦੀ ਸਮੇਂ ਵੀ ਗੁਰੂ ਦਰਬਾਰ ਵਿਚ ਹਾਜ਼ਰ ਸਨ। ਲੇਖਕ ਅਨੁਸਾਰ ਜਦੋਂ ਗੁਰੂ ਅਰਜਨ ਦੇਵ ਆਪਣੀ ਗੁਰਗੱਦੀ ਦੇ ਕਾਲ ਵਿਚ ਬਾਬਾ ਮੋਹਨ ਦਾਸ ਜੀ ਪਾਸ ਪੋਥੀਆਂ ਲੈਣ ਲਈ ਗਏ ਤਾਂ ਸੱਤਾ ਉਨ੍ਹਾਂ ਦੇ ਨਾਲ ਸੀ। ਇਹ ਤੱਥ ਖੋਜ ਦਾ ਲਿਖਾਇਕ ਹੈ।
24. ਉਪਰੋਕਤ, ਪੰਨੇ 254-55
25. ਉਪਰੋਕਤ, ਪੰਨੇ 241-242

*ਅਕਬਰ ਕੈ ਮਨ ਮੈ ਯਹ ਫੁਰੀ।*
*ਸਤਗੁਰ ਸੈਂ ਪੂਛੀ ਯਾਹ ਬਾਤ।*
*ਕਿਆ ਭੋਜਨ ਸਾਹਿਬ ਹੈ ਖਾਤ।*
*ਓਗਰਾ ਅਲੂਣਾ ਸਤਗੁਰ ਕਹਾ।,*

...

*ਪੁਨ ਕਹਾ ਸੁਲਤਾਨ ਮਿਹਰ ਅਬ ਕੀਜੈ।*
*ਵਹੀ ਤਬਰਕ ਹਮ ਕੋ ਅਬ ਦੀਜੈ।*
...
*ਓਗਰਾ ਖਾਇ ਅਕਬਰ ਮਗਨਾਨਾ।*
*ਸਤਗੁਰ ਕੀ ਤਿਨ ਸਿਫਤ ਬਖਾਨਾ।*

26. *ਉਪਰੋਕਤ*, ਪੰਨਾ 107
27. *ਉਪਰੋਕਤ*, ਪੰਨੇ 105-109; ਸੰਗਤਾਂ ਦੀ ਵਧਦੀ ਹੋਈ ਗਿਣਤੀ ਨੂੰ ਵੇਖ ਕੇ ਗੁਰੂ ਸਾਹਿਬ ਨੇ ਪ੍ਰਬੰਧਕ ਪੱਖ ਤੋਂ ਸਮੁੱਚੀ ਸੰਗਤ ਨੂੰ 22 ਭਾਗਾਂ ਵਿਚ ਵੰਡ ਦਿੱਤਾ ਜਿਹਨਾਂ ਨੂੰ ਮੰਜੀਆਂ ਕਿਹਾ ਗਿਆ। ਕਨ੍ਹੱਈਆਂ ਲਾਲ *ਤਵਾਰੀਖ-ਏ-ਪੰਜਾਬ* (ਉਰਦੂ) ਜਿਸ ਦਾ ਅਨੁਵਾਦ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵੱਲੋਂ 1968, ਪੰਨਾ 17 ਵਿਚ ਕੀਤਾ ਗਿਆ ਹੈ, ਛੇ ਮੰਜੀਆਂ ਦਾ ਵਿਸਤਾਰ ਦਿੰਦਾ ਹੈ।
28. *ਉਪਰੋਕਤ*, ਪੰਨੇ 194-99
29. ਭਾਈ ਗੁਰਦਾਸ ਭੱਲਾ, *ਵਾਰਾਂ*, ਵਾਰ 2, ਪਉੜੀ 12
30. ਸਰੂਪ ਦਾਸ ਭੱਲਾ, *ਉਪਰੋਕਤ*, ਪੰਨਾ 277
31. *ਉਪਰੋਕਤ*, ਪੰਨਾ 305
32. *ਮਾਖਿਜ਼-ਏ-ਤਵਾਰੀਖ-ਏ-ਸਿਖਾਂ* (ਸੰਪਾਦਕ ਗੰਡਾ ਸਿੰਘ), ਅੰਮ੍ਰਿਤਸਰ, 1949, ਪੰਨਾ 4.
33. ਸਰੂਪ ਦਾਸ ਭੱਲਾ, *ਉਪਰੋਕਤ*, ਪੰਨਾ 358

*ਭਾਈ ਗੁਰਦਾਸ ਕੋ ਆਗਿਆ ਕਰੀ।*
*ਸਭ ਕਰੋ ਇਕਤ੍ਰ ਬਾਨੀ ਇਹ ਘਰੀ।*
*ਅਹੁ ਬਾਨੀ ਭਗਤਨ ਕੀ ਸਭ ਮੇਲੋ।*
*ਸਾਚੀ ਰਾਖੋ ਝੂਠੀ ਪੇਲੋ।*

34. ਰਵਾਇਤ ਹੈ ਕਿ ਇਕ ਵਾਰੀ ਮੁਗਲ ਬਾਦਸ਼ਾਹ ਅਕਬਰ ਆਪਣੇ ਪੰਜਾਬ ਦੇ ਦੌਰੇ ਉੱਤੇ ਬਟਾਲਾ ਵਿਖੇ ਸੀ ਜਦੋਂ ਉਸ ਨੂੰ ਇਹ ਸ਼ਿਕਾਇਤ ਪੁੱਜੀ ਕਿ ਗੁਰੂ ਗ੍ਰੰਥ ਸਾਹਿਬ ਵਿਚ ਇਸਲਾਮ ਵਿਰੁੱਧ ਸਮੱਗਰੀ ਅੰਕਿਤ ਹੈ। ਗੁਰੂ ਅਰਜਨ ਦੇਵ ਜੀ ਦੇ ਹੁਕਮ ਅਨੁਸਾਰ ਬਾਬਾ ਬੁੱਢਾ ਜੀ ਤੇ ਭਾਈ ਗੁਰਦਾਸ ਜੀ ਗੁਰੂ ਗ੍ਰੰਥ ਸਾਹਿਬ ਬਾਦਸ਼ਾਹ ਕੋਲ ਲੈ ਕੇ ਗਏ। ਇਸ ਧਾਰਮਿਕ ਗ੍ਰੰਥ ਵਿਚੋਂ ਕਿਤੋਂ ਕਿਤੋਂ ਬਾਣੀ ਸੁਣ ਕੇ ਬਾਦਸ਼ਾਹ ਪ੍ਰਮਾਤਮਾ ਦੀ ਸਿਫਤ ਸਲਾਹ ਦੁਆਰਾ ਬਹੁਤ ਪ੍ਰਸੰਨ ਹੋਇਆ ਅਤੇ ਦੋਵਾਂ ਨੂੰ ਸਿਰੋਪੇ ਪ੍ਰਦਾਨ ਕੀਤੇ ਗਏ। ਇਕ ਸਿਰੋਪਾ ਗੁਰੂ ਅਰਜਨ ਦੇਵ ਜੀ ਲਈ ਵੀ ਭੇਜਿਆ ਗਿਆ ਅਤੇ ਗੁਰੂ ਗ੍ਰੰਥ ਸਾਹਿਬ ਦੇ ਸਤਿਕਾਰ ਵਜੋਂ 51 ਅਸ਼ਰਫੀਆਂ ਭੇਟ ਕੀਤੀਆਂ ਗਈਆਂ। ਵੇਖੋ ਹਰੀ ਰਾਮ ਗੁਪਤਾ, *'ਏ ਹਿਸਟਰੀ ਆਫ ਦਾ ਸਿੱਖ ਗੁਰੂਜ਼'* ਫਿਰੋਜ਼ਪੁਰ, 1973, ਪੰਨਾ 98.
35. ਸਰੂਪ ਦਾਸ ਭੱਲਾ, ਉਪਰੋਕਤ, ਪੰਨਾ 91, ਪੈਰ ਟਿੱਪਣੀ ਨੰ: 33
36. ਤੇਜਾ ਸਿੰਘ ਗੰਡਾ ਸਿੰਘ, *ਏ ਸ਼ਾਰਟ ਹਿਸਟਰੀ ਆਫ ਦਾ ਸਿੱਖਸ*, 1994 (ਰੀਪ੍ਰਿੰਟ), ਪੰਨਾ 27; ਵੇਖੋ, ਹਰੀ ਰਾਮ ਗੁਪਤਾ, *ਉਪਰੋਕਤ*, ਪੰਨਾ 91.

37. ਸਰੂਪ ਦਾਸ ਭਲਾ, *ਉਪਰੋਕਤ*
38. ਇਕ ਪਰੰਪਰਾ ਅਨੁਸਾਰ ਗੁਰੂ ਅਰਜਨ ਦੇਵ ਨੂੰ ਚੰਦੂ ਸ਼ਾਹ ਦੇ ਹਵਾਲੇ ਕਰ ਦਿੱਤਾ ਗਿਆ ਜਿਸ ਨੇ ਨਿੱਜੀ ਬਦਲਾ ਲੈਣ ਲਈ ਉਹਨਾਂ ਨੂੰ ਅਤਿਅੰਤ ਤਸੀਹੇ ਦਿੱਤੇ। ਅੰਤ ਵਿਚ ਉਹਨਾਂ ਦੇ ਛਾਲਿਆਂ ਭਰੇ ਸਰੀਰ ਨੂੰ 30 ਮਈ 1606 ਨੂੰ ਦਰਿਆ ਰਾਵੀ ਦੇ ਪਾਣੀਆਂ ਦੇ ਹਵਾਲੇ ਕਰ ਦਿੱਤਾ ਗਿਆ। *ਦਬਿਸਤਾਨ-ਏ-ਮਜ਼ਾਹਬ* ਦੇ ਲੇਖਕ ਅਨੁਸਾਰ ਬਗਾਵਤੀ ਰਾਜਕੁਮਾਰ ਖੁਸਰੋ ਲਈ ਅਰਦਾਸ ਕਰਨ ਦੇ ਜੁਰਮ ਵਿਚ ਗੁਰੂ ਸਾਹਿਬ ਨੂੰ ਜੁਰਮਾਨਾ ਭਰਨ ਲਈ ਕਿਹਾ ਗਿਆ। ਉਹਨਾਂ ਨੂੰ ਹਿਰਾਸਤ ਵਿਚ ਲੈ ਲਿਆ ਗਿਆ ਅਤੇ ਸੂਰਜ ਦੀ ਅਤਿਅੰਤ ਤਪਸ਼ ਅਤੇ ਅਹਿਲਕਾਰਾਂ ਦੇ ਤਸੀਹਿਆਂ ਦੇ ਫਲਸਰੂਪ ਗੁਰੂ ਸਾਹਿਬ ਜੋਤੀ ਜੋਤ ਸਮਾ ਗਏ। ਜਾਰਜ ਫੌਰਸਟਰ ਅਨੁਸਾਰ :
    Guru Arjan who having incurred the displeasure of a Hindu (named Chandoo) favoured by Jehanguir, was commited by that prince to the persecution of his enemy; and his death, which happened in the year 1606, at Lahore, was caused, it is said, by the rigour of confinement - *A Journey from Bengal to England*, vol. I, Patiala (reprint), 1970, pp. 297-98.
39. ਸਰੂਪ ਦਾਸ ਭੱਲਾ, *ਉਪਰੋਕਤ*, ਪੰਨੇ 453-458; ਗੁਰੂ ਹਰਿਗੋਬਿੰਦ ਸਾਹਿਬ ਦੇ ਜੀਵਨ ਕਾਲ ਦੀ ਵਿਸਤਾਰ ਸਹਿਤ ਜਾਣਕਾਰੀ ਲਈ ਵੇਖੋ ਸੋਹਨ ਕਵੀ, *ਉਪਰੋਕਤ।*
40. ਸਰੂਪ ਦਾਸ ਭੱਲਾ, *ਉਪਰੋਕਤ*, ਪੰਨਾ 535; ਕੇਸਰ ਸਿੰਘ ਛਿੱਬਰ, *ਉਪਰੋਕਤ*, ਪੰਨੇ 72-73
41. ਸਰੂਪ ਦਾਸ ਭੱਲਾ, *ਉਪਰੋਕਤ*, ਪੰਨੇ 601-602
42. ਸੈਨਾਪਤਿ, *ਸ੍ਰੀ ਗੁਰ ਸੋਭਾ* (ਸੰਪਾਦਨ ਗੰਡਾ ਸਿੰਘ), ਪਟਿਆਲਾ, 1967

    *ਰਾਜਾ ਆਵ ਹਜ਼ੂਰ ਤੋ ਜੋ ਚਾਹੇ ਸੋ ਲੇਇ*
    *ਜੇ ਕਛੁ ਜੁਧ ਬਿਰੁਧ ਕਰਿ ਕਰ ਸੋ ਏਕ ਨ ਦੇਇ॥ 308*

43. ਸਰੂਪ ਦਾਸ ਭੱਲਾ, *ਉਪਰੋਕਤ*, ਪੰਨੇ 552-53.
44. ਉਪਰੋਕਤ, ਪੰਨੇ 555-559; ਭਗਵਾਨ ਗਿਰ ਦੇ ਸ਼ਾਬਦਕ ਅਰਥਾਂ ਲਈ ਵੇਖੋ, ਭਾਈ ਕਾਨ੍ਹ ਸਿੰਘ, *ਗੁਰਸ਼ਬਦ ਰਤਨਾਕਰ ਮਹਾਨ ਕੋਸ਼*, ਪਟਿਆਲਾ, 1974, ਪੰਨਾ 902.
45. *ਉਪਰੋਕਤ*, ਪੰਨ 647
46. ਰਵਾਇਤ ਹੈ ਕਿ ਜੈਤਾ ਨਾਮੀ ਇਕ ਰੰਘਰੇਟਾ ਸ਼ਰਧਾਲੂ ਸਿੱਖ ਗੁਰੂ ਤੇਗ ਬਹਾਦਰ ਸਹਿਬ ਦਾ ਸੀਸ ਲੈ ਕੇ ਆਨੰਦਪੁਰ ਸਾਹਿਬ ਪੁੱਜਾ ਸੀ ਜਿਸ ਨੂੰ ਗੁਰੂ ਗੋਬਿੰਦ ਸਿੰਘ ਨੇ 'ਰੰਘਰੇਟਾ ਗੁਰੂ ਕਾ ਬੇਟਾ' ਕਹਿ ਕੇ ਸਤਿਕਾਰਿਆ ਸੀ।
47. ਸਰੂਪ ਦਾਸ ਭੱਲਾ, *ਉਪਰੋਕਤ*, ਪੰਨੇ 652-748
48. ਗੁਰੂ ਗੋਬਿੰਦ ਸਿੰਘ, *ਬਚਿੱਤਰ ਨਾਟਕ*, ਧਿਆਇ 7
49. ਸਰੂਪ ਦਾਸ ਭੱਲਾ, *ਉਪਰੋਕਤ*, ਪੰਨਾ 826
50. ਸੈਨਾਪਤਿ ਆਪਣੀ ਰਚਨਾ *ਸ੍ਰੀ ਗੁਰ ਸੋਭਾ* (137-39) ਵਿਚ ਗੁਰੂ ਗੋਬਿੰਦ ਸਿੰਘ ਦੇ ਇਸ

ਵਿਸ਼ੇ ਸਬੰਧੀ ਆਦੇਸ਼ ਅੰਕਿਤ ਕਰਦਾ ਹੈ :

...

*ਭਦਰ ਤਿਆਗ ਕਰੋ ਰੇ ਭਾਈ।*
*ਸਭ ਸਿੱਖਣ ਯਹ ਬਾਤ ਸੁਨਾਈ।*
*ਮਾਤ ਪਿਤਾ ਮਰੇ ਜੇ ਕੋਈ*
*ਤਊ ਭੀ ਕਰਤ ਨਾ ਭੱਦਰ ਹੋਈ।*

...

*ਭਦਰ ਭਰਮ ਧਰਮ ਕਛੁ ਨਾਹੀਂ*।

51. ਬੰਦਾ ਬਹਾਦਰ ਸਬੰਧੀ *ਮਹਿਮਾ ਪ੍ਰਕਾਸ਼* ਵਿਚ ਕੇਵਲ ਇਕ ਅਤੇ ਆਖਰੀ ਸਾਖੀ ਅੰਕਿਤ ਕੀਤੀ ਗਈ ਹੈ।

52. *ਉਪਰੋਕਤ*, ਪੰਨੇ 895-98; ਫਾਰਸਟਰ, ਆਪਣੀ ਰਚਨਾ *ਏ ਜਰਨੀ ਫਰਾਮ ਬੰਗਾਲ ਟੂ ਇੰਗਲੈਂਡ* ਵਿਚ ਸਿੱਖ ਪਰੰਪਰਾ ਨਾਲ ਮੇਲ ਨਾ ਖਾਂਦੇ ਕਥਨਾਂ ਦੀ ਵਰਤੋਂ ਕਰਦਾ ਹੈ। ਸਿੱਖ ਪਰੰਪਰਾ ਅਨੁਸਾਰ ਗੁਰੂ ਗੋਬਿੰਦ ਸਿੰਘ ਨੇ ਉਸ ਨੂੰ ਪੰਜਾਬ ਵਿਖੇ ਭੇਜਿਆ ਸੀ। ਇਸ ਪਰੰਪਰਾ ਨੂੰ ਅੱਗੇ ਤੋਰਦਿਆਂ ਹੋਇਆਂ ਇਤਿਹਾਸਕ ਵਿਸ਼ਲੇਸ਼ਨ ਉਸ ਦੇ ਸੁਤੰਤਰਤਾ ਸੰਗਰਾਮ ਦਾ ਸੂਚਿਕ ਹੈ।

ਫਾਰਸਟਰ ਲਿਖਦਾ ਹੈ: A Sicque disciple, named Bunda, who had attended Govind Singh to the Decan, came, after the death of his chief, into the Punjab, where claiming a merit from his late connection, he raised a small force... ਉਪਰੋਕਤ, ਪੰਨਾ 303.

# ਗੁਰਬਿਲਾਸ ਪਾਤਸ਼ਾਹੀ ਦਸਵੀਂ

## ਲੇਖਕ ਸਬੰਧੀ

*ਗੁਰਬਿਲਾਸ ਪਾਤਸ਼ਾਹੀ ਦਸਵੀਂ* ਭਾਈ ਸੁੱਖਾ ਸਿੰਘ ਦੀ ਕ੍ਰਿਤ ਹੈ ਜੋ ਇਸ ਰਚਨਾ ਦੀ ਅੰਦਰੂਨੀ ਗਵਾਹੀ ਅਨੁਸਾਰ ਸੰਮਤ 1854 ਬਿ. 1797 ਈ. ਵਿਚ ਲਿਖੀ ਗਈ:

*ਸੰਮਤ ਸਹਤ ਪੁਰਾਨ ਕਹੱਤ ਤਬ*
*ਅਰਧ ਸੱਹਸ ਪੁਨ ਚਾਰ ਗਨਤ ਤਬ*
*ਕੁਆਰ ਵਦੀ ਪੰਚਮ ਰਵਿਵਾਰ*
*ਗੁਰਬਿਲਾਸ ਲੀਨੇ ਅਵਤਾਰ।*[2]

ਇਕ ਵਿਚਾਰਧਾਰਾ ਅਨੁਸਾਰ ਲੇਖਕ ਕੇਸਗੜ੍ਹ ਸਾਹਿਬ, ਆਨੰਦਪੁਰ ਵਿਖੇ ਗ੍ਰੰਥੀ ਸੀ। ਗੁਰਬਿਲਾਸ ਦੀ ਅੰਦਰਲੀ ਗਵਾਹੀ ਅਨੁਸਾਰ ਉਹ ਕੇਸਗੜ੍ਹ ਸਾਹਿਬ ਵਿਚ ਸਥਾਪਤ ਸੋਢੀਆਂ ਦੀ ਵੱਡੀ ਚੌਕੀ ਅਰਥਾਤ ਮੰਜੀ ਦੇ ਸੇਵਕਾਂ ਵਿਚੋਂ ਇਕ ਸੀ :

*ਪਕ ਪੰਕਜ ਗੜ ਕੇਸ ਕੇ ਬਡੇ ਚੌਕੀ ਸੁਰ ਗਿਆਨ।*
*ਤਿੰਨ ਮਹਿ ਕਿੰਕਰ ਜੰਤੁ ਇਹ ਸੁਖਾ ਸਿੰਘ ਪਹਿਚਾਨ।*[3]

ਗੁਰਬਿਲਾਸ ਸਿਰਲੇਖ ਦੀ ਚੋਣ ਸਬੰਧੀ ਲੇਖਕ ਇਸ ਤੱਥ ਦਾ ਸੂਚਿਕ ਹੈ ਕਿ ਇਸ ਰਚਨਾ ਦਾ ਨਾਮ (ਅਰੰਭਕ ਸਾਲ 1797 ਈ.) ਕੇਵਲ ਉਸ ਸਮੇਂ ਰੱਖਿਆ ਗਿਆ ਜਦੋਂ ਇਹ ਲਿਖਤ ਸਮਾਪਿਤ ਹੋ ਗਈ। ਇਸ ਦੀ ਸਮਾਪਤੀ ਉਪਰੰਤ ਲੇਖਕ ਨੇ ਇਸ ਨੂੰ ਸੰਤ ਦਿਆਲ ਨਾਮੀ ਇਕ ਵਿਅਕਤੀ ਦੇ ਦ੍ਰਿਸ਼ਟੀਗੋਚਰ ਕੀਤਾ ਜਿਸ ਨੇ ਵਿਸ਼ੇ ਦੇ ਅਨੁਕੂਲ ਸਮਝ ਕੇ ਇਸ ਦਾ ਨਾਮ ਗੁਰਬਿਲਾਸ ਰੱਖਣ ਲਈ ਆਦੇਸ਼ ਦਿੱਤੇ ਕਿਉਂਕਿ ਇਸ ਨੂੰ ਸਹਿਜੇ ਹੀ ਗੁਰੂ ਗੋਬਿੰਦ ਸਿੰਘ ਦੀ ਜੀਵਨ ਕਥਾ ਕਿਹਾ ਜਾ ਸਕਦਾ ਹੈ :

*ਭਈ ਗ੍ਰਾਂਥ ਪੂਰੀ ਜਬੈ ਜੌਨ ਕਾਲੰ॥*
*ਗਯੋ ਲੈ ਸੁ ਤਾਕੋ ਜਹਾ ਸੰਤ ਦਿਆਲੰ॥*
*ਤਿਨੈ ਦੇਖ ਪੋਥ ਕਰਿਯੋ ਪ੍ਰਕਾਸੰ॥*
*ਕ੍ਰਿਪਾ ਸਿੰਘ ਜੂ ਜੀ ਕਰੇ ਏ ਬਿਲਾਸੰ॥*
*ਧਰੋ ਨਾਮ ਤਾ ਕੋ ਇਹ ਗੁਰਬਿਲਾਸੰ॥*
*ਨਹੀਂ ਸੰਕ ਕੀਜੇ ਸ਼ਕੈ ਕੇ ਹੁਲਾਸੰ॥*[4]

ਲੇਖਕ ਦਾ ਜਨਮ 1768 ਈ. ਵਿਚ ਹੋਇਆ ਅਤੇ ਦੇਹਾਂਤ ਦਾ ਸਮਾਂ ਇਕ

ਵਿਚਾਰਧਾਰਾ ਅਨੁਸਾਰ 1838 ਈ. ਮੰਨਿਆ ਜਾਂਦਾ ਹੈ। ਭਾਈ ਸੁੱਖਾ ਸਿੰਘ ਦਾ ਬਚਪਨ ਅਤੇ ਜਵਾਨੀ ਉਸ ਸਮੇਂ ਬਤੀਤ ਹੋਏ ਜਦੋਂ ਮੁਗ਼ਲਾਂ ਦੇ ਪਤਨ ਤੇ ਸਿੱਖ ਮਿਸਲਾਂ ਦੇ ਆਗਮਨ ਦਾ ਸਮਾਂ ਸੀ। ਸੁੱਖਾ ਸਿੰਘ ਨੇ ਗੁਰੂ ਗੋਬਿੰਦ ਸਿੰਘ ਦੁਆਰਾ ਸਾਜੇ ਗਏ ਖਾਲਸੇ ਦਾ ਅਫਗਾਨਾਂ ਤੇ ਮੁਗ਼ਲਾਂ ਨਾਲ ਸੰਘਰਸ਼ ਸੁਣਿਆ ਤੇ ਵਿਚਾਰਿਆ ਹੋਇਆ ਸੀ। ਸੁਤੰਤਰਤਾ ਪ੍ਰਾਪਤੀ ਲਈ ਕੀਤਾ ਗਿਆ ਇਹ ਘੋਲ ਸਿੱਖ ਇਤਿਹਾਸ ਵਿਚ ਇਕ ਮੀਲ ਪੱਥਰ ਦਾ ਕੰਮ ਕਰਦਾ ਹੈ। ਮਿਸਲ ਸਰਦਾਰਾਂ ਦਾ ਮੁਲਕਗੀਰੀ ਲਈ ਯਤਨਸ਼ੀਲ ਹੋਣਾ ਅਤੇ ਫਲਸਰੂਪ ਹੋਈਆਂ ਪ੍ਰਾਪਤੀਆਂ ਸੁੱਖਾ ਸਿੰਘ ਦੇ ਦ੍ਰਿਸ਼ਟੀਗੋਚਰ ਸਨ। ਸੰਭਵ ਹੈ ਕਿ ਅਜਿਹੀ ਸਥਿਤੀ ਦੇ ਫਲਸਰੂਪ ਉਸ ਨੇ ਗੁਰੂ ਗੋਬਿੰਦ ਸਿੰਘ ਦਾ ਇਤਿਹਾਸ ਲਿਖਣ ਦਾ ਟੀਚਾ ਬਣਾਇਆ ਹੋਵੇ। ਇਹ ਵੀ ਸੰਭਾਵਨਾ ਹੋ ਸਕਦੀ ਹੈ ਕਿ ਕੇਸਗੜ੍ਹ ਸਾਹਿਬ, ਆਨੰਦਪੁਰ ਦੇ ਨਿਕਟਵਰਤੀ ਹੋਣ ਨੇ ਉਸ ਨੂੰ ਗੁਰੂ ਗੋਬਿੰਦ ਸਿੰਘ ਦਾ ਇਤਿਹਾਸ ਲਿਖਣ ਲਈ ਪ੍ਰੇਰਿਆ ਹੋਵੇ। ਨਿਰਸੰਦੇਹ ਹੀ ਖਾਲਸੇ ਦੀਆਂ ਰਾਜੀਨਿਤਕ ਪ੍ਰਾਪਤੀਆਂ ਲੇਖਕ ਦੇ ਸਾਹਮਣੇ ਸਨ। ਮੁਗ਼ਲਾਂ ਦੀ ਹਾਰ ਤੇ ਸਿੱਖ ਸੁਤੰਤਰਤਾ ਸੰਗਰਾਮੀਆਂ ਦੀ ਜਿੱਤ ਸਬੰਧੀ ਇਕ ਉਘੇ ਪੰਜਾਬੀ ਕਵੀ ਨੇ ਲਿਖਿਆ ਹੈ :

*ਮੁਗ਼ਲਾਂ ਜ਼ਹਿਰ ਪਿਆਲੇ ਪੀਤੇ।*
*ਭੂਰੀਆਂ ਵਾਲੇ ਰਾਜੇ ਕੀਤੇ।*
*ਸਭ ਅਸ਼ਰਫ ਫਿਰਨ ਚੁਪ ਚਪੀਤੇ।*
*ਭਲਾ ਉਨ੍ਹਾਂ ਨੂੰ ਝਾੜਿਆ ਈ।*[5]

ਉਕਤ ਦ੍ਰਿਸ਼ਟੀਕੋਣ ਅਤੇ ਰਚਨਾ ਸਾਲ ਨੂੰ ਜੇ ਕਰ ਸਵੀਕਾਰ ਕਰ ਲਿਆ ਜਾਵੇ ਤਾਂ ਸਪੱਸ਼ਟ ਹੈ ਕਿ ਭਾਈ ਸੁੱਖਾ ਸਿੰਘ ਦਾ ਸਮਾਂ ਗੁਰੂ ਗੋਬਿੰਦ ਸਿੰਘ ਰਾਹੀਂ ਅਰੰਭਕ ਸੰਘਰਸ਼ ਦੀ ਸਫਲਤਾ ਦਾ ਸਮਾਂ ਸੀ। ਸਿੱਖ ਮਿਸਲਾਂ ਦੀ ਸਥਾਪਨਾ ਹੋ ਚੁੱਕੀ ਸੀ ਅਤੇ ਮਹਾਰਾਜਾ ਰਣਜੀਤ ਸਿੰਘ ਦੁਆਰਾ ਨਿਰਕੁੰਸ਼ ਰਾਜ ਦੀ ਸਥਾਪਨਾ ਦ੍ਰਿਸ਼ਟੀਮਾਨ ਸੀ। ਜਾਰਜ ਫੌਸਟਰ ਦੀ ਪੰਜਾਬ ਦੀ ਰਾਜਨੀਤਿਕ ਸਥਿਤੀ ਸਬੰਧੀ ਭਵਿਸ਼ਬਾਣੀ ਭਾਈ ਸੁੱਖਾ ਸਿੰਘ ਦੇ *ਗੁਰਬਿਲਾਸ* ਵਿਚ ਅੰਕਿਤ ਸਿੱਖਾਂ ਦੀ ਚੜ੍ਹਦੀ ਕਲਾ ਦੀ ਪ੍ਰਤੀਕ ਹੈ :

...We may see some ambitious chiefs led on by his genius and success, and, absorbing the power of his associates, display from the ruins of their common wealth the standard of monarchy[6]

ਰਚਨਾ ਸਬੰਧੀ

ਭਾਈ ਸੁੱਖਾ ਸਿੰਘ ਦਾ *ਗੁਰਬਿਲਾਸ* ਸਮਕਾਲੀ ਸਮਾਜੀ ਪ੍ਰਸਿਥਤੀਆਂ ਸਬੰਧੀ ਅਥਾਹ ਰੌਸ਼ਨੀ ਪਾਉਂਦਾ ਹੈ। ਇਹ ਰਚਨਾ ਰਾਜਨੀਤਿਕ, ਧਾਰਮਿਕ, ਸਮਾਜਿਕ ਅਤੇ ਆਰਥਿਕ ਗਤੀਵਿਧੀਆਂ ਸਬੰਧੀ ਸੰਖੇਪ ਪਰੰਤੂ ਲਾਭਦਾਇਕ ਵਿਸਥਾਰ ਪੇਸ਼ ਕਰਦੀ ਹੈ। ਅਜਿਹੇ ਸੰਕੇਤ ਇਤਿਹਾਸਕ ਸੰਦਰਭ ਵਿਚ ਭਾਵੇਂ ਬਹੁਤ ਅਨਮੋਲ ਹਨ ਪਰੰਤੂ ਫੇਰ ਵੀ ਭਿੰਨ ਭਿੰਨ ਉਪਲਬਧ ਸਰੋਤਾਂ ਦੀ ਰੌਸ਼ਨੀ ਵਿਚ ਮੁਲਾਂਕਣ ਉਪਰੰਤ ਹੀ ਵਰਤੋਂ ਵਿਚ ਲਿਆਏ ਜਾ ਸਕਦੇ ਹਨ।

ਆਪਣੇ ਸਮੇਂ ਦੀ ਸਮਕਾਲੀ ਰਾਜਨੀਤਕ ਜਾਣਕਾਰੀ ਦਿੰਦਾ ਹੋਇਆ ਭਾਈ ਸੁੱਖਾ

ਸਿੰਘ ਸਿੱਖ-ਅਫਗਾਨ ਸੰਘਰਸ਼ ਸਬੰਧੀ ਵਡਮੁੱਲੀ ਜਾਣਕਾਰੀ ਦਿੰਦਾ ਹੈ। ਸਮਕਾਲੀ ਰਾਜਨੀਤਿਕ ਸਥਿਤੀਆਂ ਉੱਤੇ ਕਾਬੂ ਪਾਉਂਦਾ ਹੋਇਆ ਦਲ ਖਾਲਸਾ ਕਈ ਮਹੱਤਵਪੂਰਨ ਪੜਾਵਾਂ ਵਿਚੋਂ ਲੰਘਿਆ। ਅਹਿਮਦ ਸ਼ਾਹ ਅਬਦਾਲੀ ਦੇ ਦਿੱਲੀ ਉੱਤੇ ਆਕਰਮਣ ਉਪਰੰਤ ਅਫਗਾਨਿਸਤਾਨ ਨੂੰ ਮੁੜ ਜਾਣਾ ਸਿੱਖਾਂ ਨੇ ਅਬਦਾਲੀ ਦੀਆਂ ਫੌਜਾਂ ਲਈ ਕਠਿਨ ਬਣਾ ਦਿੱਤਾ। ਦਲ ਖਾਲਸਾ ਭਾਵੇਂ ਅਹਿਮਦ ਸ਼ਾਹ ਅਬਦਾਲੀ ਨਾਲ ਸਿੱਧੀ ਟੱਕਰ ਲੈਣ ਵਿਚ ਸੰਕੋਚ ਕਰਦਾ ਸੀ ਕਿਉਂ ਜੋ ਉਸ ਦੇ ਮੁਕਾਬਲੇ ਦਲ ਖਾਲਸਾ ਦੇ ਸਾਧਨ ਘੱਟ ਸਨ ਪਰੰਤੂ ਫਿਰ ਵੀ ਅਸਿੱਧੇ ਰੂਪ ਵਿਚ ਦਲ ਖਾਲਸਾ ਦੀ ਅਬਦਾਲੀ ਦੀ ਫੌਜ ਨਾਲ ਟੱਕਰ ਅਫਗਾਨਾਂ ਲਈ ਭਾਰੂ ਸਿੱਧ ਹੋਈ। ਸੁੱਖਾ ਸਿੰਘ ਦਾ *ਗੁਰਬਿਲਾਸ* ਉਸ ਸਮੇਂ ਦੀਆਂ ਰਾਜਨੀਤਕ ਪ੍ਰਸਥਿਤੀਆਂ ਉੱਤੇ ਖਿਲਰੇ ਪੁਲਰੇ ਰੂਪ ਵਿਚ ਰੌਸ਼ਨੀ ਪਾਉਂਦਾ ਹੈ ਅਤੇ ਭਾਵੇਂ ਇਹ ਜਾਣਕਾਰੀ ਕਈ ਤੱਥਾਂ ਸਬੰਧੀ ਸਾਡੇ ਲਈ ਨਵੀਨ ਨਹੀਂ ਪਰੰਤੂ ਫਿਰ ਵੀ ਹੋਰਨਾਂ ਸਰੋਤਾਂ ਤੋਂ ਉਪਲਬਧ ਗਵਾਹੀ ਦੀ ਪ੍ਰੋੜਤਾ ਕਰਦੀ ਹੈ।

ਅਹਿਮਦ ਸ਼ਾਹ ਅਬਦਾਲੀ ਦੇ ਹਮਲਿਆਂ ਸਮੇਂ ਸਿੱਖਾਂ ਉੱਤੇ ਹੁੰਦੇ ਅਤਿਆਚਾਰ ਭਾਵੇਂ ਉਹ ਅਬਦਾਲੀ ਦੁਆਰਾ ਕੀਤੇ ਗਏ ਜਾਂ ਅਬਦਾਲੀ ਵੱਲੋਂ ਨਿਸ਼ਚਿਤ ਕੀਤੇ ਗਏ ਸੂਬੇਦਾਰਾਂ ਰਾਹੀਂ, ਸਿੱਖਾਂ ਨੇ ਇਹਨਾਂ ਅਤਿਆਚਾਰਾਂ ਦਾ ਡੱਟ ਕੇ ਮੁਕਾਬਲਾ ਕੀਤਾ। ਭਾਵੇਂ *ਗੁਰਬਿਲਾਸ* ਤੋਂ ਅਬਦਾਲੀ ਦੇ ਹਮਲਿਆਂ ਦੀ ਕੋਈ ਵਿਸਤਾਰ ਪ੍ਰਾਪਤ ਨਹੀਂ ਹੁੰਦੀ ਪਰੰਤੂ ਰਾਜਨੀਤਕ ਸਥਿਤੀਆਂ ਦੇ ਸੰਕੇਤ ਮਿਲਦੇ ਹਨ।

ਭਾਈ ਸੁੱਖਾ ਸਿੰਘ ਸਿੱਖ ਰਾਜ ਨੂੰ ਆਦਰਸ਼ਕ ਰਾਜ ਕਹਿੰਦਾ ਹੈ ਜਿਸ ਵਿਚ ਸ਼ਕਤੀਸ਼ਾਲੀ ਅਤੇ ਨਿਰਧਨ ਇਕੋ ਜਿਹੀ ਪਦਵੀ ਰੱਖਦੇ ਸਨ। ਪੰਜਾਬ ਵਿਖੇ ਹਰ ਵਰਗ ਦੇ ਵਿਅਕਤੀ ਨੂੰ ਖਾਲਸੇ ਵਿਚ ਸ਼ਾਮਿਲ ਹੋਣ ਦਾ ਸੱਦਾ ਸੀ ਕਿਉਂਕਿ ਤਲਵਾਰ ਖਾਲਸੇ ਦੀ ਅਗਵਾਈ ਦੀ ਸੂਚਿਕ ਸੀ। ਸਿੰਘ ਅਨਿਆਂ ਅਤੇ ਅਤਿਆਚਾਰ ਵਿਰੁੱਧ ਲੜ ਰਹੇ ਸਨ। ਇਸ ਲਈ ਸਿੱਖ ਅਤੇ ਗੈਰ ਸਿੱਖ ਵਿਚ ਕੋਈ ਵਿਤਕਰਾ ਦ੍ਰਿਸ਼ਟੀਮਾਨ ਨਹੀਂ ਹੁੰਦਾ ਸੀ। ਦੁੱਖੀ ਲੋਕ ਖਾਲਸੇ ਦੀ ਸ਼ਰਨ ਲੈਂਦੇ ਸਨ :

*ਅਧਿਕ ਦੁਖੀ ਹੋਵੈ ਹੋ ਤੁਮ ਜਬੈ*
*ਜੈ ਹੋ ਸਰਨ ਖਾਲਸੇ ਤਬੈ।*

ਸਿੱਖ ਮਿਸਲਾਂ ਦੀ ਜਥੇਬੰਦੀ ਅਤੇ ਮਹਾਰਾਜਾ ਰਣਜੀਤ ਸਿੰਘ ਦੇ ਉਦੈ ਦਾ ਇਹ ਸਮਾਂ ਸਿੱਖ ਧਰਮ ਦੇ ਨਿਯਮਾਂ ਉੱਤੇ ਆਧਾਰਿਤ ਸੀ। ਸਿੱਖ ਮਿਸਲਾਂ ਕਿਸੇ ਸਿੱਖ ਨੂੰ ਕੋਈ ਰਾਖਵੇਂ ਅਧਿਕਾਰ ਪ੍ਰਦਾਨ ਨਹੀਂ ਕਰਦੀਆਂ ਸਨ। ਹਿੰਦੂ, ਸਿੱਖ ਅਤੇ ਮੁਸਲਮਾਨ ਹਰ ਖੇਤਰ ਵਿਚ ਬਰਾਬਰੀ ਦੇ ਹੱਕ ਰੱਖਦੇ ਸਨ। ਸੁੱਖਾ ਸਿੰਘ ਦਾ *ਗੁਰਬਿਲਾਸ* ਉਕਤ ਤੱਥਾਂ ਦਾ ਲਿਖਾਇਕ ਹੈ। ਸੁੱਖਾ ਸਿੰਘ ਦੀ ਹੱਥਲੀ ਰਚਨਾ ਵਿਚ ਰਾਜਨੀਤਕ, ਸਮਾਜਿਕ ਅਤੇ ਧਾਰਮਿਕ ਸਥਿਤੀਆਂ ਦਾ ਵਰਣਨ ਖਿੰਡਰਿਆ ਹੋਇਆ ਉਪਲਬਧ ਹੁੰਦਾ ਹੈ। ਭਾਵੇਂ ਜਾਤ ਪਾਤ ਨੂੰ ਗੁਰੂ ਸਾਹਿਬਾਨ ਨੇ ਅਸਵੀਕਾਰ ਕਰਦਿਆਂ ਹੋਇਆਂ ਘਿਰਣਤ ਕੀਤਾ ਸੀ ਪਰੰਤੂ ਨਿੱਜੀ ਪੇਸ਼ੇ ਸਮਾਜ ਦਾ ਅੰਗ ਸਨ। ਸਿੱਖਾਂ ਵਿਚ ਲਗਭਗ ਹਰ ਪੇਸ਼ੇ ਦੇ ਵਿਅਕਤੀ ਮਿਲਦੇ ਸਨ। ਇਸੇ ਪ੍ਰਕਾਰ ਫੌਜ ਵਿਚ ਵੀ ਹਰ ਜਾਤ ਦੇ ਲੋਕ ਸੰਮਿਲਿਤ ਸਨ। ਸਿੱਖ ਸੰਪਰਦਾਇਆਂ ਵਿਚ ਉਦਾਸੀ ਵੀ ਸ਼ਾਮਿਲ ਸਨ ਅਤੇ ਧਾਰਮਿਕ ਸਥਾਨਾਂ

ਦੀ ਸੰਭਾਲ ਕਰਦੇ ਸਨ। ਉਦਾਸੀ ਪੱਖੀ ਨਿਰਣੇ ਲੈਂਦਾ ਹੋਇਆ *ਗੁਰਬਿਲਾਸ* ਦਾ ਕਰਤਾ ਸੰਕੇਤ ਦਿੰਦਾ ਹੈ ਕਿ ਉਦਾਸੀਆਂ ਨੇ ਸਿਖ ਸੰਘਰਸ਼ ਵਿਚ ਚੋਖਾ ਹਿੱਸਾ ਪਾਇਆ। ਸੁੱਖਾ ਸਿੰਘ ਅਨੁਸਾਰ ਸਿੱਖ ਸ਼ਹੀਦਾਂ ਨੂੰ ਸਤਿਕਾਰਿਆ ਜਾਂਦਾ ਸੀ ਅਤੇ ਉਹਨਾਂ ਦੇ ਨਾਵਾਂ ਉੱਤੇ ਧਾਰਮਿਕ ਸਥਾਨ ਬਣਾਏ ਜਾਂਦੇ ਸਨ। ਸੁੱਖਾ ਸਿੰਘ ਨੇ ਸਿੱਖਾਂ ਦੀ ਹਾਕਮ ਸ਼੍ਰੇਣੀ ਦੀ ਵੀ ਵਡਮੁੱਲੀ ਜਾਣਕਾਰੀ ਦਿੱਤੀ ਹੈ। ਹਿੰਦੂ ਅਤੇ ਮੁਸਲਮਾਨ ਆਪਣੇ ਆਪਣੇ ਧਰਮਾਂ ਦੇ ਧਾਰਨੀ ਸਨ। ਕੋਈ ਵੀ ਗੈਰ-ਸਿੱਖ, ਸਿੱਖ ਰਾਜ ਵਿਚ ਸਿੱਖ ਧਰਮ ਨੂੰ ਅਪਣਾਉਣ ਲਈ ਮਜਬੂਰ ਨਹੀਂ ਕੀਤਾ ਜਾਂਦਾ ਸੀ। *ਗੁਰਬਿਲਾਸ* ਵਿਚ ਹਿੰਦੂਆਂ ਅਤੇ ਮੁਸਲਮਾਨਾਂ ਦੇ ਰੀਤੀ ਰਿਵਾਜਾ ਅਤੇ ਸੰਸਕਾਰ ਸਬੰਧੀ ਵਡਮੁੱਲੀ ਜਾਣਕਾਰੀ ਮਿਲਦੀ ਹੈ। ਹਿੰਦੂਆਂ ਵਿਚ ਗਊ ਦਾਨ ਨੂੰ ਪਵਿੱਤਰ ਅਤੇ ਤੀਰਥ ਅਸਥਾਨਾਂ ਨੂੰ ਪਹਿਲ ਦਿੱਤੀ ਜਾਂਦੀ ਸੀ। ਦੇਵੀ ਦੇਵਤਿਆਂ ਦੀ ਪੂਜਾ ਅਤੇ ਗਊ ਦਾਨ ਪਵਿੱਤਰ ਕਾਰਜ ਸਮਝਿਆ ਜਾਂਦਾ ਸੀ। ਹਿੰਦੂ ਸੰਸਕ੍ਰਿਤੀ ਅਨੁਸਾਰ ਹਵਨ ਅਤੇ ਯੱਗ ਕਰਨੇ ਅਤੇ ਜਨਮ ਸਮੇਂ ਟੇਵੇ ਬਣਾਉਣਾ ਜਾਰੀ ਸੀ। ਹਿੰਦੂ ਸਮਾਜ ਵਿਚ ਨਦੀਆਂ ਅਤੇ ਦਰਿਆਵਾਂ ਨੂੰ ਵੀ ਤੀਰਥਾਂ ਦੇ ਤੁਲ ਮੰਨਿਆ ਜਾਂਦਾ ਸੀ। ਸੁੱਖਾ ਸਿੰਘ ਦਾ *ਗੁਰਬਿਲਾਸ* ਸਮਕਾਲੀ ਸਥਿਤੀਆਂ ਨੂੰ ਦ੍ਰਿਸ਼ਟੀਮਾਨ ਕਰਨ ਲਈ ਵਡਮੁੱਲਾ ਸਥਾਨ ਰੱਖਦਾ ਹੈ। ਹੱਥਲੀ ਪੁਸਤਕ ਇਕ ਅਜਿਹੀ ਨਿਕਟ ਸਮਕਾਲੀ ਰਚਨਾ ਹੈ ਜਿਸ ਦੀ ਗੁਰੂ ਗੋਬਿੰਦ ਸਿੰਘ ਰਾਹੀਂ ਅਰੰਭੇ ਅਤੇ ਸਿਖਰ ਉਤੇ ਪੁੱਜੀ ਸੰਘਰਸ਼ ਦੀ ਖੋਜ ਨੂੰ ਇਕ ਵਡਮੁੱਲੀ ਦੇਣ ਹੈ। ਇਸ ਲਿਖਤ ਵਿਚ ਕਈ ਅਜਿਹੇ ਤੱਥ ਹਨ ਜੋ ਨਵੀਨ ਹੋਣ ਦੇ ਨਾਤੇ ਦੁਰਲਭ ਸਮੱਗਰੀ ਪ੍ਰਦਾਨ ਕਰਦੇ ਹਨ। ਇਸ ਦੇ ਨਾਲ ਹੀ ਕੁਝ ਅਜਿਹੀ ਸਮੱਗਰੀ ਵੀ ਉਪਲਬਧ ਹੁੰਦੀ ਹੈ ਜੋ ਵਿਸਤਾਰ ਵਿਚ ਦਰਜ ਕੀਤੀ ਗਈ ਹੈ ਅਤੇ ਹੋਰਨਾਂ ਲਿਖਤਾਂ ਦੀ ਪ੍ਰੋੜਤਾ ਕਰਦੀ ਹੈ।

ਭਾਈ ਸੁੱਖਾਂ ਸਿੰਘ ਨੇ ਗੁਰੂ ਗੋਬਿੰਦ ਸਿੰਘ ਦੇ ਬਚਪਨ ਤੇ ਲੜਕਪਨ ਸਬੰਧੀ ਵਿਸਥਾਰਪੂਰਵਕ ਤੱਥ ਦ੍ਰਿਸ਼ਟੀਮਾਨ ਕੀਤੇ ਹਨ। ਕੁਝ ਅਜਿਹੀਆਂ ਪੁਸਤਕਾਂ ਵੀ ਦ੍ਰਿਸ਼ਟੀਗੋਚਰ ਹੁੰਦੀਆਂ ਹਨ ਜੋ ਸਮਕਾਲੀ ਅਤੇ ਨਿਕਟਸਮਕਾਲੀ ਹਨ ਜਿਵੇਂ ਕਿ *ਸ੍ਰੀ ਗੁਰੂ ਸੋਭਾ* ਪਰੰਤੂ ਉਹ ਗੁਰੂ ਸਾਹਿਬ ਦੇ ਮੁੱਢਲੇ ਜੀਵਨ ਦੀਆਂ ਘਟਨਾਵਾਂ ਨੂੰ ਨਜ਼ਰੋਂ ਓਹਲੇ ਕਰ ਦਿੰਦੀਆਂ ਹਨ ਜਿਹਨਾਂ ਦੀ ਕਮੀ ਭਾਈ ਸੁੱਖਾ ਸਿੰਘ ਦਾ *ਗੁਰਬਿਲਾਸ* ਪੂਰੀ ਕਰਦਾ ਹੈ। *ਗੁਰਬਿਲਾਸ ਦਸਵੀਂ ਪਾਤਸ਼ਾਹੀ*, *ਸ੍ਰੀ ਗੁਰ ਸੋਭਾ* ਵਿਚ ਅੰਕਿਤ ਵਿਸ਼ਿਆਂ ਨੂੰ ਵਿਸਤਾਰ ਪੂਰਵਕ ਪੇਸ਼ ਕਰਦਾ ਹੈ ਅਤੇ ਸਾਡੀ ਜਾਣਕਾਰੀ ਵਿਚ ਵਾਧਾ ਹੁੰਦਾ ਹੈ। ਇਸੇ ਪ੍ਰਕਾਰ ਕੋਇਰ ਸਿੰਘ ਰਚਿਤ *ਗੁਰ ਬਿਲਾਸ ਪਾਤਸ਼ਾਹੀ* ੧੦, ਕੇਸਰ ਸਿੰਘ ਛਿੱਬਰ ਦਾ *ਬੰਸਵਾਲੀਨਾਮਾ* ਗੁਰੂ ਗੋਬਿੰਦ ਸਿੰਘ ਦੇ ਸਰਬੰਗੀ ਜੀਵਨ ਦੇ ਵਿਸ਼ੇਸ਼ ਪੱਖਾਂ ਲਈ ਮੁਲਾਂਕਣ ਉਪਰੰਤ ਕੀਤੇ ਗਏ ਵਿਸ਼ਲੇਸ਼ਣ ਦੁਆਰਾ ਦੁਰਲਭ ਸਿੱਧ ਹੁੰਦੇ ਹਨ। ਉਪਰੋਕਤ ਵਰਣਨ ਪੁਸਤਕਾਂ ਵਿਚ ਅੰਕਿਤ ਕੀਤੀ ਗਈ ਸਮੱਗਰੀ ਨੂੰ ਘੋਖਣ ਨਾਲ ਵਿਲੱਖਣਤਾ ਭਰਪੂਰ ਸਿੱਟੇ ਸਾਡੇ ਸਾਹਮਣੇ ਆਉਂਦੇ ਹਨ। *ਸ੍ਰੀ ਗੁਰੂ ਸੋਭਾ*, *ਗੁਰਬਿਲਾਸ ਪਾਤਸ਼ਾਹੀ ਦਸਵੀਂ* ਕਿਰਤ ਸੁੱਖਾ ਸਿੰਘ ਅਤੇ ਕੋਇਰ ਸਿੰਘ ਵਿਚ ਦਰਜ ਕੀਤੀ ਗਈ ਖਾਲਸੇ ਦੇ ਸੰਘਰਸ਼ ਅਤੇ ਜੰਗਾਂ ਸਬੰਧੀ ਵਿਸਤਾਰ ਸਾਨੂੰ ਗੁਰੂ ਸਾਹਿਬ ਦੇ ਜੀਵਨ ਨੂੰ ਮੁੜ ਉਲੀਕਣ ਵਿਚ ਅਤਿਅੰਤ ਸਹਾਈ ਹੈ। *ਬਚਿੱਤਰ ਨਾਟਕ* ਵਿਚ ਗੁਰੂ ਸਾਹਿਬ ਨੇ ਖਾਲਸੇ ਦੀਆਂ

ਜੰਗਾਂ ਸਬੰਧੀ ਵੇਰਵੇ ਅੰਕਿਤ ਕੀਤੇ ਹਨ ਪਰੰਤੂ ਸੈਨਾਪਤਿ ਨੇ ਇਹ ਲੜਾਈਆਂ ਇਤਿਹਾਸ ਸੰਦਰਭ ਵਿਚ ਤਰਤੀਬਵਾਰ ਦਰਜ ਕੀਤੀਆਂ ਹਨ ਜੋ ਇਤਿਹਾਸਕ ਪੱਖ ਤੋਂ ਨਿਸ਼ਚੇ ਹੀ ਅਤਿਅੰਤ ਲਾਭਦਾਇਕ ਹਨ।[7] ਸੁੱਖਾ ਸਿੰਘ ਰਚਿਤ *ਗੁਰ ਬਿਲਾਸ* ਵੀ ਖਾਲਸਾ ਸਾਜਣ ਤੋਂ ਪਹਿਲਾਂ ਭੰਗਾਣੀ, ਨਦੌਣ, ਖਾਨਜ਼ਾਦਾ ਅਤੇ ਹੁਸੈਨੀ ਆਦਿ ਲੜਾਈਆਂ ਵੀ ਕਰਮਵਾਰ ਤਰਤੀਬ ਦ੍ਰਿਸ਼ਟੀਗੋਚਰ ਕਰਦਾ ਹੈ ਅਤੇ ਇਹਨਾਂ ਲੜਾਈਆਂ ਦੇ ਕਰਮਵਾਰ ਵਰਣਨ ਤੋਂ ਸਾਨੂੰ ਇਹਨਾਂ ਦੇ ਸਾਲ ਨੂੰ ਮਿਥਣ ਵਿਚ ਕੋਈ ਕਠਿਨਾਈ ਸਾਹਮਣੇ ਨਹੀਂ ਆਉਂਦੀ। ਕਈ ਲੇਖਕ ਇਸ ਤਰਤੀਬ ਨੂੰ ਸਵੀਕਾਰ ਕਰਦੇ ਹਨ।

ਪਹਿਲੇ ਜਿਵੇਂ ਕਿ ਵਰਣਨ ਕੀਤਾ ਜਾ ਚੁੱਕਾ ਹੈ ਕਿ ਗੁਰੂ ਗੋਬਿੰਦ ਸਿੰਘ ਦੇ ਜਨਮ ਅਤੇ ਮੁੱਢਲੇ ਸਾਲਾਂ ਸਬੰਧੀ ਬਹੁਤ ਘੱਟ ਸਮਕਾਲੀ ਅਤੇ ਨਿਕਟ ਸਮਕਾਲੀ ਵਿਸਤਾਰ ਉਪਲਬਧ ਹੈ। ਇਸ ਵਿਸਤਾਰ ਲਈ ਸੁੱਖਾ ਸਿੰਘ ਦੀ ਹੱਥਲੀ ਰਚਨਾ ਸਾਡੀ ਸਹਾਇਤਾ ਕਰਦੀ ਹੈ। ਉਦਾਹਰਣ ਦੇ ਤੌਰ 'ਤੇ ਸੁੱਖਾ ਸਿੰਘ ਦੁਆਰਾ ਲਿਖੀ ਗਈ ਗੁਰੂ ਸਾਹਿਬ ਦੀ ਜਨਮ ਸਬੰਧੀ ਦਿੱਤੀ ਤਿਥੀ ਅਜੋਕੇ ਇਤਿਹਾਸਕਾਰਾਂ ਅਤੇ ਲੇਖਕਾਂ ਨੇ ਹੂ-ਬ-ਹੂ ਸਵੀਕਾਰ ਕੀਤੀ ਹੈ ਜੋ ਪੋਹ ਸੁਦੀ ਸੱਤਵੀਂ 1723 ਬਿਕਰਮੀ ਅਰਥਾਤ 22 ਦਸੰਬਰ 1666 ਬਣਦੀ ਹੈ।

*ਸੰਬਤ ਸੱਤਰਹ ਸਹਸ ਭਣਿਜੈ।*
*ਬੀਸ ਤੀਨ ਸੰਗ ਬਰਖ ਗਣਿਜੈ।*
*ਮਹਿ ਪੋਖ ਪੁਨ ਅਧਿਕ ਸੁਚੀਨੈ।*
*ਜਗਤ ਪ੍ਰਵੇਸ ਕ੍ਰਿਪਾ ਨਿਧਿ ਕੀਨੈ।*[8]

ਸੁੱਖਾ ਸਿੰਘ ਨੇ ਆਪਣੇ *ਗੁਰਬਿਲਾਸ* ਵਿਚ ਛੋਹੇ ਗਏ ਵਿਸ਼ਿਆਂ ਨੂੰ 30 ਅਧਿਆਵਾਂ ਵਿਚ ਸੰਪੂਰਨ ਕੀਤਾ ਹੈ। ਇਥੇ ਇਹ ਅਧਿਆਇ ਮੂਲ ਰੂਪ ਵਿਚ ਅੰਕਿਤ ਕੀਤੇ ਜਾਂਦੇ ਹਨ ਜਿਹਨਾਂ ਦੀ ਲਿਖਣ ਸ਼ੈਲੀ ਉੱਤੇ ਸੰਸਕ੍ਰਿਤ ਭਾਸ਼ਾ ਦਾ ਪ੍ਰਭਾਵ ਸਪੱਸ਼ਟ ਰੂਪ ਵਿਚ ਸਾਹਮਣੇ ਆਉਂਦਾ ਹੈ:

'ਜੋਤੀ ਜੋਤ ਰਾਜ ਅਭਿਖੇਕ ਬਰਨਨੰ ਨਾਮ,' 'ਰਾਜਾ ਹਰੀ ਚੰਦ ਕਥਾ ਬਰਨਨੰ', 'ਪਟਣੇ ਪਯਾਨ ਮਦ੍ਰਦੇਸ ਕੋ ਆਗਮਨ', 'ਕਾਸ਼ੀ ਪ੍ਰਵੇਸ਼', 'ਅਨੰਦਪੁਰ ਪ੍ਰਵੇਸ਼,' 'ਜੋਤੀ ਜੋਤਿ ਰਾਜ ਅਭਿਖੇਕ ਬਰਨਨੰ', 'ਕਲਾ ਪ੍ਰਕਾਸ਼ ਭੰਗਾਣੀ ਬਿਜੈ ਜੁੱਧ', 'ਨਾਦੌਣ ਜੁੱਧ' 'ਖਾਨਜ਼ਾਦੇ ਕੋ ਆਗਮਨ', 'ਕਾਲੀ ਆਗਮਨ ਬਰਨਨੰ ਦੇਵੀ ਪੂਜ ਮਹਾਤਮ,' 'ਸੰਧ ਮਸੰਦਕ ਬਰਨਨੰ', 'ਪੰਥ ਪ੍ਰਕਾਸ਼ ਬਰਨਨੰ', 'ਨਹੋ ਬਜਰੂੜ ਮਾਰ ਸਾਖੀ ਸਿਖ ਪਠਾਨ ਦੋਇ ਬਰਨਨੰ', 'ਰਾਜੇ ਔ ਤੁਰਕਾਨ ਸਿਉ ਪ੍ਰਿਥਮ ਜੁੱਧ ਸ੍ਰੀ ਅਨੰਦਪੁਰ ਬਰਨਨੰ', 'ਰਾਜਨ ਸਿਉ ਤੁਰਕਾਨ ਜੁੱਧ ਆਨੰਦਪੁਰ ਜੁੱਧ ਖਾਲਸੇ ਕੀ ਬਿਜੈ ਭਵੇ ਤ ਬਰਨਨੰ', 'ਸ਼ਹਜ਼ਾਦੇ ਕੋ ਆਹਦੀਨ ਆਗਮਨ ਬਰਨਨੰ', 'ਗੁਰ ਸਿੱਖ ਸਾਖੀ ਬਰਨਨੰ', 'ਨਿਰਮੋਹ ਕਲਮੋਟ ਕੋ ਜੁੱਧ ਬਰਨਨੰ', 'ਸਾਖੀ ਚਰਿਤ੍ਰ ਚਾਰ', 'ਜੁੱਧ ਆਨੰਦਗੜ੍ਹ ਕਾ ਪਿਛਲਾ ਅਰ ਧਰਮ ਕੌਲ ਰਾਜੇ ਤੁਰਕਾਨ ਸੋ ਸਬਰਨਨੰ', 'ਆਨੰਦਪੁਰ ਪਯਾਨ', 'ਚਮਕੌਰ ਜੁਧ', 'ਸਾਹਿਬਜ਼ਾਦੇ ਜੋਤੀ ਜੋਤਿ ਬਰਨਨੰ', 'ਦਯਾ ਸਿੰਘ ਜੀ ਕੋ ਜ਼ਫ਼ਰਨਾਮਾ ਦੇ ਕਰ ਸਾਹ ਪਾਸ ਭੇਜਬੋ ਕਥਨੰ ਮੁਕਤਸਰ ਜੁਧ ਬਰਨਨੰ', 'ਦਮਦਮੇ ਕਮਰਖੋਲ ਦੱਛਨ ਕੋ ਪਯਾਨ ਕਰ

ਬਰਨਨੰ', 'ਦਮਦਮੇ ਪਯਾਨ ਮਾਰਵਾਰ ਦੇ ਰਾਹ ਬ੍ਰੀਚਕ ਭੂਮ ਦੇਖ ਬਘੌਰ ਜੁਧ ਬਰਨਨੰ', 'ਸੁਲਤਾਨੀ ਜੰਗ ਦਰ ਬਹਾਦਰ ਸ਼ਾਹਿ ਬਿਜੈ ਭਵੇਤਿ ਦਿੱਲੀ ਪ੍ਰਵੇਸ਼ ਕਰ ਬਰਨਨੰ', 'ਮਾਰਗਿ ਪਯਾਨ ਆਗਰੇ ਮੰਧਿ ਸ਼ਾਹ ਕੀ ਮੁਲਾਕਾਤ ਕਰ ਬਰਸਾਤ ਰਹੇ ਮੁਕਾਮ ਬਰਨਨੰ', 'ਮਾਰਗਿ ਪਯਾਨ ਨਦੇੜ ਪ੍ਰਵੇਸ਼ ਕਰ ਬਰਨਨੰ', 'ਜੋਤੀ ਜੋਤਿ ਸਮਾਣ', 'ਬਾਲੇਰਾਇ ਜੰਗ ਵਾਰੇਸੁਰਕੀ ਬਰਨਨੰ'।

ਗੁਰੂ ਤੇਗ ਬਹਾਦਰ ਸਾਹਿਬ ਮਿਰਜ਼ਾ ਰਾਜਾ ਰਾਮ ਸਿੰਘ ਨਾਲ ਉਸ ਸਮੇਂ ਢਾਕੇ ਵਿਚ ਸਨ ਜਦੋਂ ਬਾਲ ਗੋਬਿੰਦ ਦੇ ਜਨਮ ਦੀ ਖ਼ਬਰ ਮਿਲੀ। ਗੁਰੂ ਸਾਹਿਬ ਨੇ ਪਟਨੇ ਦੀ ਸੰਗਤ ਦਾ ਗੁਰੂ ਪਰਿਵਾਰ ਦੀ ਦੇਖਭਾਲ ਕਰਨ ਕਰਕੇ ਇਕ ਪੱਤਰ ਰਾਹੀਂ ਧੰਨਵਾਦ ਕੀਤਾ ਅਤੇ ਸੰਗਤ ਨੂੰ ਲਿਖਿਆ ਕਿ ਇਸੇ ਪ੍ਰਕਾਰ ਗੁਰੂ ਪਰਿਵਾਰ ਦੀ ਦੇਖਭਾਲ ਆਉਣ ਵਾਲੇ ਸਮੇਂ ਵਿਚ ਵੀ ਕੀਤੀ ਜਾਵੇ। ਇਸ ਪੱਤਰ ਤੋਂ ਪਤਾ ਲਗਦਾ ਹੈ ਕਿ ਗੁਰੂ ਸਾਹਿਬ ਦੇ ਪਟਨੇ ਵਿਖੇ ਪੁੱਜਣ ਦੀ ਆਉਣ ਵਾਲੇ ਭਵਿੱਖ ਵਿਚ ਕੋਈ ਸਲਾਹ ਨਹੀਂ ਸੀ।

ਗੁਰੂ ਤੇਗ ਬਹਾਦਰ ਜੀ ਨੇ ਪਟਨੇ ਦੀ ਸੰਗਤ ਦੇ ਨਾਮ ਹੁਕਮਨਾਮਾ ਲਿਖ ਕੇ ਭੇਜਿਆ :

> ਸਰਬਤ ਸੰਗਤਿ ਪਟਣੇ ਕੀ ਜਿਨਿ ਸਿਖ ਵਾਹਗੁਰੂ ਕੀਆ ਹੈ ਤਿਸਕੇ ਮਨੋਰਥ ਪੂਰੇ ਹੋਵਹਿੰਗੇ ਗੋਬਿੰਦ ਦਾਸ ਕੀ ਬਧਾਈ ਉਪਰਿ ਸੰਗਤਿ ਖਰਚ ਕੀਆ ਗੁਰੂ ਕੀ ਦਰਗਹ ਥਾਇ ਪਯਾ ਰੁਪਜੇ ਕੀ ਮੁਹਰ ਥਾਇ ਪੜੀ ਪੀਛੇ ਸੇਵਾ ਕੀਤੀ ਸੋ ਥਾਇ ਪਈ ਆਗੇ ਜੁ ਸੇਵਾ ਕਰੇਗਾ ਤਿਸਕਾ ਭਲਾ ਹੋਗੁ ਸੰਗਤ ਕੇ ਰੁਜਗਾਰ ਮੋ ਬਰਕਤਿ ਹੋਗੁ ਭਾਈ ਜੀ ਸਰਪਾਉ ਭੇਜਿਆ ਹੈ ਪਟਣਾ ਗੁਰੂ ਕਾ ਘਰ ਹੈ ਸੰਗਤਿ ਕਾ ਭਲਾ ਹੋਗੁ।[੬]

ਸੁੱਖਾ ਸਿੰਘ ਕੋਇਰ ਸਿੰਘ ਦੇ ਕਥਨਾਂ ਨੂੰ ਭਲੀ ਭਾਂਤੀ ਸਵੀਕਾਰ ਕਰਦਾ ਹੈ ਅਤੇ ਲਿਖਦਾ ਹੈ ਕਿ ਬਾਲ ਗੋਬਿੰਦ ਨੇ ਆਪਣੇ ਬਚਪਨ ਵਿਚ ਹੀ ਕੁਝ ਅਜਿਹੇ ਸੰਕੇਤ ਦਿੱਤੇ ਜਿਸ ਤੋਂ ਇਹ ਪਤਾ ਲਗਦਾ ਸੀ ਕਿ ਉਹ ਵੱਡਾ ਹੋ ਕੇ ਮਹਾਨ ਵਿਅਕਤੀ ਬਣੇਗਾ। ਭਗਤ ਲੱਛਮਣ ਸਿੰਘ ਅਤੇ ਭਾਈ ਸੰਤੋਖ ਸਿੰਘ ਵੀ ਅਜਿਹੇ ਕਥਨਾਂ ਦੀ ਪ੍ਰੋੜਤਾ ਕਰਦੇ ਹਨ। ਬਾਲ ਗੋਬਿੰਦ ਛੋਟੇ ਹੁੰਦਿਆਂ ਆਪਣੇ ਸਾਥੀ ਬਾਲਾਂ ਦੇ ਆਗੂ ਬਣਦੇ ਅਤੇ ਉਹਨਾਂ ਦੇ ਖਿਡੌਣਿਆਂ ਵਿਚ ਤੀਰ ਅਤੇ ਤੀਰ ਕਮਾਨ ਸ਼ਾਮਲ ਹੁੰਦੇ ਸਨ। ਸੁੱਖਾ ਸਿੰਘ ਲਿਖਦਾ ਹੈ ਕਿ ਉਹ ਆਪਣੇ ਸਾਥੀ ਬਾਲਾਂ ਨੂੰ ਟੋਲੀਆਂ ਵਿਚ ਵੰਡ ਕੇ ਖੇਡਦੇ ਅਤੇ ਬਣਾਉਟੀ ਲੜਾਈ ਵਿਚ ਜਿੱਤ ਪ੍ਰਾਪਤ ਕਰਨ ਉਪਰੰਤ ਇਨਾਮ ਵੰਡ ਕੇ ਜੇਤੂਆਂ ਦੀ ਦਿਲਜੋਈ ਕੀਤੀ ਜਾਂਦੀ। ਸਿੱਖ ਪਰੰਪਰਾ ਇਸ ਗੱਲ ਦੀ ਸੰਕੇਤਕ ਹੈ ਕਿ ਬਾਲ ਗੋਬਿੰਦ ਦੁਆਰਾ ਖੇਡੀਆਂ ਜਾਣ ਵਾਲੀਆਂ ਅਜਿਹੀਆਂ ਖੇਡਾਂ ਮਾਤਾ ਨਾਨਕੀ ਜੀ ਨੂੰ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੇ ਸਮੇਂ ਦੀ ਯਾਦ ਕਰਾਉਂਦੀਆਂ। ਬਾਲ ਗੋਬਿੰਦ ਤੀਰਾਂ ਨਾਲ ਮਿੱਟੀ ਦੇ ਬਰਤਨਾਂ ਨੂੰ ਤੋੜ ਦਿੰਦੇ। ਕੋਇਰ ਸਿੰਘ ਦੇ ਕਥਨਾਂ ਦੀ ਸੁੱਖਾ ਸਿੰਘ ਦੁਆਰਾ ਪ੍ਰੋੜਤਾ ਕੀਤੀ ਗਈ ਹੈ ਜਦੋਂ ਉਸ ਨੇ ਲਿਖਿਆ ਹੈ ਕਿ ਬਾਲ ਗੁਰੂ ਦੇ ਬਚਪਨ ਦੇ ਚੋਜ ਤੇ ਦਲੇਰੀ ਵੇਖਣ ਵਾਲੇ ਨੂੰ ਹੈਰਾਨ ਕਰ ਦਿੰਦੇ ਸਨ। ਸੁੱਖਾ ਸਿੰਘ ਦੀ ਲਿਖਤ ਬਾਲ ਗੁਰੂ ਦੇ ਬਚਪਨ ਸਬੰਧੀ ਲਾਭਦਾਇਕ ਚਾਨਣਾ ਪਾਉਂਦੀ ਹੋਈ ਦਰਸਾਉਂਦੀ ਹੈ ਕਿ ਬਾਲ

ਗੋਬਿੰਦ ਦੀ ਸ਼ਲਾਘਾ ਕਰਨ ਵਾਲਿਆਂ ਵਿਚੋਂ ਦੋ ਮੁਸਲਮਾਨ ਸਰਦਾਰ ਨਵਾਬ ਰਹੀਮ ਬਖਸ਼ ਅਤੇ ਕਰੀਮ ਬਖਸ਼ ਵੀ ਸਨ। ਉਹਨਾਂ ਦੁਆਰਾ ਬਾਲ ਗੋਬਿੰਦ ਨੂੰ ਦੋ ਬਾਗ ਤੇ ਇਕ ਪਿੰਡ ਤੋਹਫੇ ਵਜੋਂ ਦੇਣ ਦੀ ਵਿਉਂਤ ਬਣਾਈ ਗਈ ਸੀ। ਗਿਆਨੀ ਗਿਆਨ ਸਿੰਘ, ਸੁੱਖਾ ਸਿੰਘ ਦੇ ਕਥਨਾਂ ਦੀ ਪ੍ਰੋੜਤਾ ਕਰਦਾ ਹੈ ਜਦੋਂ ਉਹ ਅਜਿਹਾ ਲਿਖਦਾ ਹੈ। ਰਵਾਇਤ ਹੈ ਕਿ ਇਹ ਥਾਂ ਅਜੋਕੇ ਦਿਨਾਂ ਵਿਚ ਪਟਨਾ ਵਿਖੇ ਗੁਰਦੁਆਰੇ ਦਾ ਇਕ ਭਾਗ ਹੈ।

ਸੁੱਖਾ ਸਿੰਘ ਦੀ ਲਿਖਤ ਇਸ ਰਵਾਇਤ ਦੀ ਵੀ ਹਾਮੀ ਭਰਦੀ ਹੈ ਕਿ ਗੁਰੂ ਤੇਗ ਬਹਾਦਰ ਸਾਹਿਬ ਨੇ ਪਟਨੇ ਤੋਂ ਆਪਣੇ ਪਰਿਵਾਰ ਨੂੰ ਪੰਜਾਬ ਵਿਖੇ ਬੁਲਾ ਭੇਜਿਆ ਸੀ। ਭਾਈ ਸੰਤੋਖ ਸਿੰਘ ਵੀ ਇਸ ਤੱਥ ਦੀ ਪ੍ਰੋੜਤਾ ਕਰਦੇ ਹਨ :

*ਬਾਬਾ ਤੇਗ ਬਹਾਦਰ ਹਾਈ।*
*ਤਿਨਕੇ ਹੁਕਮ ਪਹੁੰਚੇ ਆਈ।*
... ... ... ... ... ... ...
*ਤੁਮ ਸਭ ਸਾਧ ਸੰਗਤਿ ਸੁਨ ਭਾਈ।*
*ਸਾਹਿਬ ਹੂਕਾ ਕੂਚ ਕਰਾਈ।*
*ਮਦਰਦੇਸ ਕਉ ਅਬ ਹੀ ਆਵਹੁ।*
*ਯਾ ਮਹਿ ਰਤੀ ਨ ਦੇਰ ਲਗਾਵਹੁ।*[10]

ਸੁੱਖਾ ਸਿੰਘ ਵਿਸਤਾਰਪੂਰਵਕ ਦੱਸਦਾ ਹੈ ਕਿ ਪਟਨੇ ਦੀ ਸੰਗਤ ਬਹੁਤ ਦੂਰੀ ਤੱਕ ਇਕ ਸਥਾਨ ਦਾਨਪੁਰ ਵਿਖੇ ਬਾਲ ਗੁਰੂ ਨੂੰ ਵਿਦਾਇਗੀ ਦੇਣ ਲਈ ਪੁੱਜੀ ਸੀ ਅਤੇ ਗੁਰੂ ਤੇਗ ਬਹਾਦਰ ਸਾਹਿਬ ਦਾ ਪਰਿਵਾਰ ਕਈ ਅਸਥਾਨਾਂ ਤੋਂ ਰਾਹ ਵਿਚ ਠਹਿਰਾ ਕਰਦਾ ਹੋਇਆ ਪੰਜਾਬ ਪੁੱਜਾ ਸੀ ਜਿਹਨਾਂ ਵਿਚ ਕੋਇਰ ਸਿੰਘ ਅਤੇ ਸੁੱਖਾ ਸਿੰਘ ਅਨੁਸਾਰ ਦਮਗਉ, ਬਕਸਰ, ਛੋਟਾ, ਮਿਰਜ਼ਾਪੁਰ, ਬਨਾਰਸ, ਪਰਿਆਗ ਰਾਜ ਮਥਰਾ, ਅਯੋਧਿਆ, ਨਾਨਕ ਮਤਾ ਸ਼ਾਮਿਲ ਸਨ। ਸੁੱਖਾ ਸਿੰਘ ਸੰਕੇਤ ਕਰਦਾ ਹੈ ਕਿ ਬਾਲ ਗੁਰੂ ਦੇ ਲਖਨੌਰ ਵਿਖੇ ਠਹਿਰਨ ਸਮੇਂ ਉਹ ਗੇਂਦ ਅਤੇ ਖੁੰਡੀ ਖੇਡਿਆ ਕਰਦੇ ਸਨ। ਸ਼ਸਤਰ, ਅਸਤਰ ਅਤੇ ਗੁਰਬਾਣੀ ਦਾ ਅਭਿਆਸ ਵੀ ਨਾਲੋਂ ਨਾਲ ਜਾਰੀ ਸੀ। ਸੁੱਖਾ ਸਿੰਘ ਦੀ ਲਿਖਤ ਤੋਂ ਲਖਨੌਰ ਵਿਖੇ ਮਸੰਦਾਂ ਵੱਲੋਂ ਗੁਰੂ ਪਰਿਵਾਰ ਦੀ ਸੇਵਾ ਦਾ ਵੀ ਵਿਸਤਾਰ ਮਿਲਦਾ ਹੈ।

*ਪੁਰ ਲਖਨੌਰ ਅਜਬ ਅਸਥਾਨਾ*
*ਕਰ ਚਰਿੱਤ੍ਰ ਪ੍ਰਭੂ ਜਿਹ ਥਾਨਾ।*
...
*ਤਹਾਂ ਮਸੰਦਨ ਕੇ ਗ੍ਰਿਹ ਕਹਯੈ।*
*ਗੁਰੂ ਸੇਵਾ ਮੈਂ ਸਾਬਤ ਲਹਿਯੈ।*
*ਤਾਂ ਤੇ ਸਤਿਗੁਰ ਬਸੇ ਤਹਾਂ ਹੀ*
*ਕੌਤਕ ਕੀ ਨੇ ਕੋਟਿ ਉਹਾਂ ਹੀ।*
*ਇਹ ਬਿਧ ਬਤੀਆ ਲੋਕ ਬਖਾਨੈ*
*ਭਏ ਸੁਚੇਤ ਪ੍ਰਭੂ ਇਹ ਥਾਨੈ।*
...

ਖੁੰਡੀ ਗੇਂਦ ਸੁਬਿ ਬਿਧ ਖਿਲਾਰੀ।
ਇਹ ਨਾ ਖੇਲਿਯੋ ਗੁਰ ਅਵਤਾਰੀ।
ਅਵਰ ਚੇਸ਼ਟਾ ਚਾਰ ਸੁ ਜੇਤੀ।
ਕਰਣਾਸਿੰਧ ਕੀਨ ਤਹ ਤੇਤੀ।[11]

ਭਾਈ ਸੰਤੋਖ ਸਿੰਘ ਲਿਖਦੇ ਹਨ ਕਿ ਗੁਰੂ ਪਰਿਵਾਰ ਦੇ ਸਮੇਤ ਬਾਲ ਗੋਬਿੰਦ ਦੇ ਲਖਨੌਰ ਵਿਖੇ ਸੱਤ ਮਹੀਨੇ ਲਈ ਠਹਿਰਾ ਦਾ ਕਾਰਣ ਇਹ ਸੀ ਕਿ ਗੁਰੂ ਪਰਿਵਾਰ ਨੂੰ ਗੁਰੂ ਸਾਹਿਬ ਵੱਲੋਂ ਸੂਚਿਤ ਕੀਤਾ ਗਿਆ ਸੀ ਕਿ ਉਹਨਾਂ ਨੂੰ ਕਿਸੀ ਜ਼ਰੂਰੀ ਮਸਲੇ ਵਿਚ ਦਿਲੀ ਜਾਣਾ ਪਿਆ ਸੀ। ਭਾਈ ਸੰਤੋਖ ਸਿੰਘ ਗੁਰੂ ਤੇਗ ਬਹਾਦਰ ਸਾਹਿਬ ਦੀ ਦਿਲੀ ਵਿਖੇ ਸ਼ਹੀਦੀ ਸੁਣਨ ਉਪਰੰਤ ਗੁਰੂ ਪਰਿਵਾਰ ਦਾ ਆਨੰਦਪੁਰ ਪੁੱਜਣਾ ਵੀ ਅੰਕਿਤ ਕਰਦੇ ਹਨ। ਇਸ ਪ੍ਰਕਾਰ ਗੁਰੂ ਸਾਹਿਬ ਦੀ ਮਾਖੋਵਾਲ ਆਨੰਦਪੁਰ ਵਾਪਸੀ ਦਾ ਸਮਾਂ 1675 ਬਣਦਾ ਹੈ ਜੋ ਉਹਨਾਂ ਦੀ ਸ਼ਹੀਦੀ ਦਾ ਸਮਾਂ ਹੈ। ਕੋਇਰ ਸਿੰਘ ਤੇ ਸੁੱਖਾ ਸਿੰਘ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਦੇ ਲਖਨੌਰ ਜਾਣ ਸਮਾਂ 1672 ਈ. ਹੈ ਜੋ ਭਾਈ ਸੰਤੋਖ ਸਿੰਘ ਅਨੁਸਾਰ ਗੁਰੂ ਸਾਹਿਬ ਦੀ ਸ਼ਹੀਦੀ ਦਾ ਸਮਾਂ ਹੈ। ਸੰਤੋਖ ਸਿੰਘ ਦੇ ਕਥਨਾਂ ਨੂੰ ਜੇਕਰ ਸਵੀਕਾਰ ਕਰ ਲਿਆ ਜਾਵੇ ਤਾਂ ਸਾਨੂੰ ਇਸ ਗੱਲ ਨਾਲ ਸਹਿਮਤ ਹੋਣਾ ਪਵੇਗਾ ਕਿ ਗੁਰੂ ਗੋਬਿੰਦ ਸਿੰਘ ਗੁਰੂ ਤੇਗ ਬਹਾਦਰ ਸਾਹਿਬ ਨੂੰ ਪਟਨੇ ਤੋਂ ਪੰਜਾਬ ਆ ਕੇ ਨਹੀਂ ਮਿਲੇ ਸਨ। ਪਰੰਤੂ ਇਤਿਹਾਸਕ ਸੰਦਰਭ ਵਿਚ ਅਜਿਹੇ ਕਥਨ ਕਸਵੱਟੀ ਉੱਤੇ ਪੂਰੇ ਨਹੀਂ ਉਤਰਦੇ ਕਿਉਂਕਿ ਇਹ ਗੁਰੂ ਗੋਬਿੰਦ ਸਿੰਘ ਦੇ *ਬਚਿੱਤਰ ਨਾਟਕ* ਵਿਚ ਅੰਕਿਤ ਕੀਤੇ ਆਪਣੇ ਕਥਨਾਂ ਦੇ ਅਨੁਕੂਲ ਨਹੀਂ ਹਨ। ਗੁਰੂ ਗੋਬਿੰਦ ਸਿੰਘ ਖੁਦ ਲਿਖਦੇ ਹਨ ਕਿ ਪਟਨੇ ਤੋਂ ਵਾਪਸੀ ਉਪਰੰਤ ਉਹਨਾਂ ਨੇ ਮਾਖੋਵਾਲ ਵਿਖੇ ਆਪਣੇ ਪਿਤਾ ਜੀ ਕੋਲੋਂ ਭਾਂਤ ਭਾਂਤ ਦੀ ਸਿੱਖਿਆ ਪ੍ਰਾਪਤ ਕੀਤੀ।

'ਕੀਨੀ ਅਨਿਕ ਭਾਂਤਿ ਤਨ ਰੱਛਾ।
ਦੀਨੀ ਭਾਂਤਿ ਭਾਂਤਿ ਕੀ ਸ਼ਿੱਛਾ।[12]

ਗਿਆਨੀ ਗਿਆਨ ਸਿੰਘ ਦੇ ਲਿਖੇ ਹੋਏ ਤੱਥ ਗੁਰੂ ਸਾਹਿਬ ਦੇ ਪਰਿਵਾਰ ਦੇ ਵਧੇਰੇ ਸਮਾਂ ਲਖਨੌਰ ਵਿਖੇ ਬਤੀਤ ਕਰਨ ਸਬੰਧੀ ਬਹੁਤ ਹੱਦ ਤੱਕ ਮੰਨਣਯੋਗ ਤੇ ਤਰਕਸ਼ੀਲ ਹਨ। ਉਹ ਲਿਖਦੇ ਹਨ ਕਿ ਗੁਰੂ ਤੇਗ ਬਹਾਦਰ ਸਾਹਿਬ ਦਾ ਹੁਕਮ ਸੀ ਕਿ ਜਿਹਨਾਂ ਚਿਰ ਤੱਕ ਆਨੰਦਪੁਰ ਵਿਖੇ ਗੁਰੂ ਕੇ ਮਹੱਲ ਤਿਆਰ ਨਾ ਹੋ ਜਾਣ ਗੁਰੂ ਪਰਿਵਾਰ ਲਖਨੌਰ ਵਿਖੇ ਹੀ ਠਹਿਰਿਆ ਰਹੇ। ਫਲਸਰੂਪ ਗੁਰੂ ਕੇ ਮਹੱਲ ਤਿਆਰ ਹੋਣ ਉਪਰੰਤ ਕੁਝ ਹੀ ਮਹੀਨਿਆਂ ਵਿਚ ਗੁਰੂ ਪਰਿਵਾਰ ਨੇ ਮਾਖੋਵਾਲ ਵਿਖੇ ਨਿਵਾਸ ਕੀਤਾ। ਗਿਆਨੀ ਗਿਆਨ ਸਿੰਘ ਅਤੇ ਕੁਝ ਹੋਰ ਵਿਦਵਾਨ ਲੇਖਕ ਗੁਰੂ ਪਰਿਵਾਰ ਦੇ ਟਿਕਾਓ ਦੇ ਕਈ ਚਰਚਾ ਕਰਦੇ ਹਨ ਪਰੰਤੂ ਨਿਸ਼ਚੇ ਹੀ ਇਸ ਸੰਭਾਵਨਾ ਨੂੰ ਰੱਦ ਨਹੀਂ ਕੀਤਾ ਜਾ ਸਕਦਾ ਕਿ ਬਾਲ ਗੋਬਿੰਦ ਮਾਖੋਵਾਲ ਵਿਖੇ ਆਪਣੇ ਪਿਤਾ ਗੁਰੂ ਤੇਗ ਬਹਾਦਰ ਨਾਲ ਲਖਨੌਰ ਦੇ ਠਹਿਰਾ ਤੋਂ ਉਪਰੰਤ ਰਹੇ ਸਨ। ਭਾਈ ਸੁੱਖਾ ਸਿੰਘ ਜਿਸ ਦੀ ਰਚਨਾ ਇਕ ਨਿਕਟਵਰਤੀ ਸਰੋਤ ਹੈ ਅਤੇ ਗਿਆਨੀ ਗਿਆਨ ਸਿੰਘ ਜਿਸ ਨੇ ਗੁਰੂ ਘਰ ਉੱਤੇ ਉਪਲਬਧ ਸਮਗਰੀ ਦੀ ਛਾਣਬੀਣ ਉਪਰੰਤ ਗੁਰੂ ਇਤਿਹਾਸ ਲਿਖਿਆ ਅਨੁਸਾਰ ਗੁਰੂ

ਪਰਿਵਾਰ ਨੂੰ ਬਾਲ ਗੋਬਿੰਦ ਨਾਲ ਮਾਖੋਵਾਲ ਵਿਖੇ ਪੁੱਜਣ ਉੱਤੇ ਹਾਰਦਿਕ ਜੀ ਆਇਆਂ ਕਹੀ ਗਈ। ਦੂਰ ਦੂਰ ਤੋਂ ਸੰਗਤਾਂ ਗੁਰੂ ਪਰਿਵਾਰ ਦੇ ਉੱਥੇ ਪੁੱਜਣ ਦੀ ਖ਼ਬਰ ਸੁਣ ਕੇ ਹੁਮ ਹੁਮਾ ਕੇ ਦਰਸ਼ਨਾਂ ਨੂੰ ਆਈਆਂ।

ਸੁੱਖਾ ਸਿੰਘ ਦੇ *ਗੁਰਬਿਲਾਸ* ਵਿਚ ਕੀਤਾ ਗਿਆ ਬਾਲ ਗੋਬਿੰਦ ਦੀ ਸਿੱਖਿਆ ਦਾ ਬਿਰਤਾਂਤ ਕਈ ਹੋਰਨਾਂ ਲਿਖਤਾਂ ਨਾਲ ਮਿਲਦਾ ਹੈ। ਸਾਹਿਬ ਚੰਦ ਗ੍ਰੰਥੀ ਨੇ ਸੱਤ ਸਾਲਾਂ ਦੀ ਆਯੂ ਵਿਚ ਬਾਲ ਗੋਬਿੰਦ ਦੀ ਸਿੱਖਿਆ ਦਾ ਅਰੰਭ ਕੀਤਾ। ਬੂਟੇ ਸ਼ਾਹ ਨੇ ਆਪਣੀ ਰਚਨਾ *ਤਵਾਰੀਖ-ਏ-ਪੰਜਾਬ* ਵਿਚ ਬਾਲ ਗੋਬਿੰਦ ਦੇ ਇਕ ਮੁਸਲਮਾਨ ਅਧਿਆਪਕ ਕਾਜ਼ੀ ਪੀਰ ਮੁਹੰਮਦ ਕੋਲੋਂ ਫ਼ਾਰਸੀ ਭਾਸ਼ਾ ਗ੍ਰਹਿਣ ਕਰਨ ਬਾਰੇ ਲਿਖਿਆ ਹੈ। ਗੁਰੂ ਸਾਹਿਬ ਦੀ ਲਿਖਤ *ਜ਼ਫ਼ਰਨਾਮਾ* ਜੋ ਇਕ ਮਹੱਤਵਪੂਰਨ ਇਤਿਹਾਸ ਪੱਤਰ ਹੈ ਅਤੇ ਗੁਰੂ ਸਾਹਿਬ ਵੱਲੋਂ ਸਮੇਂ ਦੇ ਮੁਗ਼ਲ ਬਾਦਸ਼ਾਹ ਔਰੰਗਜ਼ੇਬ ਨੂੰ ਦੱਖਣ ਵਿਚ ਭੇਜਿਆ ਗਿਆ ਸੀ, ਗੁਰੂ ਸਾਹਿਬ ਦਾ ਫ਼ਾਰਸੀ ਬੋਲੀ ਉੱਤੇ ਕਾਬੂ ਤੇ ਮਹਾਰਤ ਭਲੀ ਭਾਂਤੀ ਸਾਡੇ ਦ੍ਰਿਸ਼ਟੀਗੋਚਰ ਕਰਦਾ ਹੈ ਅਤੇ ਗੈਰ-ਸਮਕਾਲੀ ਤੇ ਅਜੋਕੇ ਲੇਖਕ ਨਿਧੜਕ ਹੋ ਕੇ ਕਹਿ ਉਠਦੇ ਹਨ ਕਿ ਗੁਰੂ ਗੋਬਿੰਦ ਸਿੰਘ ਨੂੰ ਫ਼ਾਰਸੀ ਭਾਸ਼ਾ ਵਿਚ ਕਮਾਲ ਹਾਸਲ ਸੀ। ਦਸਮ ਗ੍ਰੰਥ ਵਿਚ ਅੰਕਿਤ ਗੁਰੂ ਗੋਬਿੰਦ ਸਿੰਘ ਦੀਆਂ ਲਿਖਤਾਂ ਆਪ ਜੀ ਦੇ ਬ੍ਰਜ ਭਾਸ਼ਾ ਤੇ ਹਿੰਦੀ ਉੱਤੇ ਹਾਵੀ ਹੋਣ ਦੀਆਂ ਉਦਾਹਰਣਾਂ ਆਪ ਹੀ ਹਨ। ਬ੍ਰਜ ਭਾਸ਼ਾ ਉਸ ਸਮੇਂ ਦੀ ਸਾਹਿਤਕ ਭਾਸ਼ਾ ਸੀ ਜਿਸ ਵਿਚ ਗੁਰੂ ਸਾਹਿਬ ਦੀ ਨਿਪੁੰਨਤਾ ਉਭਰ ਉਭਰ ਕੇ ਦ੍ਰਿਸ਼ਟੀਮਾਨ ਹੁੰਦੀ ਹੈ। ਆਪ ਜੀ ਦੀ ਰਚੀ ਕੁਝ ਬਾਣੀ ਨੂੰ ਤਾਂ ਅਜੋਕੇ ਸਮੇਂ ਤੱਕ ਸਮਝਣ ਵਿਚ ਵੀ ਔਕੜ ਦਰਪੇਸ਼ ਆਉਂਦੀ ਹੈ। ਗੁਰੂ ਸਾਹਿਬ ਨੇ ਵੱਡੇ ਹੋ ਕੇ ਸ਼ਸਤਰ ਵਿੱਦਿਆ ਵਿਚ ਜੋ ਜੌਹਰ ਵਿਖਾਏ ਸੁਣ ਕੇ ਹੈਰਾਨੀ ਪੈਦਾ ਕਰਦੇ ਹਨ। ਕੋਇਰ ਸਿੰਘ ਆਪਣੀ ਰਚਨਾ *ਗੁਰਬਿਲਾਸ ਪਾਤਸ਼ਾਹੀ ੧੦* (1751 ਈ.) ਵਿਚ ਲਿਖਦਾ ਹੈ ਕਿ ਗੁਰੂ ਗੋਬਿੰਦ ਸਿੰਘ ਨੇ ਵੇਦ, ਪੁਰਾਨ ਅਤੇ ਧਰਮ ਸ਼ਾਸ਼ਤਰਾਂ ਦਾ ਵੀ ਚੋਖਾ ਅਧਿਐਨ ਕਰ ਰੱਖਿਆ ਸੀ।[13]

ਸਾਕੀ ਮੁਸਤਾਦ ਖਾਂ ਦੀ ਲਿਖਤ *ਮਆਸਿਰਿ ਆਲਮਗੀਰੀ* ਅਨੁਸਾਰ ਬਾਦਸ਼ਾਹ ਔਰੰਗਜ਼ੇਬ ਨੇ ਅਪ੍ਰੈਲ 1669 ਵਿਚ ਇਸਲਾਮ ਨੂੰ ਨਾ ਸਵੀਕਾਰ ਕਰਨ ਵਾਲੇ 'ਕਾਫ਼ਰਾਂ' ਦੀਆਂ ਰਹੁ-ਰੀਤਾਂ ਨੂੰ ਖ਼ਤਮ ਕਰਨ ਦੇ ਹੁਕਮ ਜਾਰੀ ਕੀਤੇ ਸਨ ਤਾਂ ਜੋ ਇਸਲਾਮ ਸਹੀ ਅਰਥਾਂ ਵਿਚ ਮਜ਼ਬੂਤ ਧਰਮ ਬਣ ਸਕੇ। ਉਸ ਨੇ ਹਿੰਦੁਸਤਾਨ ਦੇ ਭਿੰਨ ਭਿੰਨ ਸੂਬਿਆਂ ਦੇ ਗਵਰਨਰਾਂ ਨੂੰ ਹਿੰਦੂ ਮੰਦਰਾਂ ਨੂੰ ਢਾਹ ਦੇਣ ਦੇ ਹੁਕਮ ਨਾਜ਼ਲ ਕੀਤੇ ਅਤੇ ਆਪਣੀ ਕੱਟੜਤਾ ਦਾ ਤਕੜਾ ਸਬੂਤ ਦਿੱਤਾ। ਬਾਦਸ਼ਾਹ ਔਰੰਗਜ਼ੇਬ ਅਜਿਹਾ ਹੁਕਮ ਕਰਨਾ ਇਸਲਾਮ ਦੀ ਸਥਾਪਤੀ ਲਈ ਜ਼ਰੂਰੀ ਸਮਝਦਾ ਸੀ। ਮਿਰਜ਼ਾ ਇਨਾਇਤ ਉੱਲਾ ਇਜ਼ਮੀ ਤੇ ਹੋਰ ਲੇਖਕ ਭਿੰਨ ਭਿੰਨ ਸਥਾਨਾਂ ਦਾ ਵਰਣਨ ਕਰਦੇ ਹਨ ਜਿਹਨਾਂ ਉੱਤੇ ਬਾਦਸ਼ਾਹ ਦੇ ਇਹਨਾਂ ਹੁਕਮਾਂ ਦੀ ਸਖ਼ਤੀ ਨਾਲ ਤਾਮੀਲ ਕੀਤੀ ਗਈ।

ਬਾਦਸ਼ਾਹ ਔਰੰਗਜ਼ੇਬ ਦੇ ਗੈਰ-ਮੁਸਲਮਾਨਾਂ ਵਿਰੁੱਧ ਕਾਰਗੁਜ਼ਾਰੀ ਦੇ ਹੁਕਮਾਂ ਨੂੰ ਸੁਣ ਕੇ ਗੁਰੂ ਤੇਗ ਬਹਾਦਰ ਸਾਹਿਬ ਅਤਿਅੰਤ ਚਿੰਤਤ ਹੋਏ ਅਤੇ ਪੰਜਾਬ ਪੁੱਜੇ। ਸੁੱਖਾ ਸਿੰਘ ਵਿਸਤਾਰ ਸਹਿਤ ਲਿਖਦਾ ਹੈ ਕਿ ਕਸ਼ਮੀਰ ਦੇ ਇਕ 'ਸੁਸੰਗ' (ਟੋਲੀ) ਨੇ

ਮਾਖੋਵਾਲ ਵਿਖੇ ਆ ਕੇ ਗੁਰੂ ਸਾਹਿਬ ਨੂੰ ਉਥੋਂ ਦੀ ਸਥਿਤੀ ਤੋਂ ਭਲੀ ਭਾਂਤ ਜਾਣੂ ਕਰਵਾਇਆ ਅਤੇ ਤੁਰਕਾਂ ਵਲੋਂ ਕੀਤੇ ਗਏ ਅਤਿਆਚਾਰਾਂ ਉੱਤੇ ਰੌਸ਼ਨੀ ਪਾਈ। ਤੁਰਕਾਂ ਵਲੋਂ ਹਿੰਦੂਆਂ ਦੇ ਗਲਿਆਂ ਵਿਚੋਂ ਇਕ ਦਿਨ ਵਿਚ ਸਵਾ ਮਣ ਜੰਞੂ ਉਤਾਰ ਕੇ ਇੰਨੀ ਗਿਣਤੀ ਵਿਚ ਹਿੰਦੂਆਂ ਨੂੰ ਮੁਸਲਮਾਨ ਬਣਾਉਣ ਦੀ ਸੂਚਨਾ ਜਦੋਂ ਗੁਰੂ ਸਾਹਿਬ ਨੂੰ ਦਿੱਤੀ ਗਈ ਤਾਂ ਉਹ ਬਹੁਤ ਫਿਕਰਮੰਦ ਹੋਏ। ਉਹਨਾਂ ਨੂੰ ਤੁਰਕਾਂ ਦੀ ਇਸ ਵਿਉਂਤ ਤੋਂ ਵੀ ਜਾਣੂ ਕਰਵਾਇਆ ਗਿਆ ਕਿ ਕਾਸ਼ੀ, ਗਯਾ, ਕਸ਼ਮੀਰ, ਪਰਿਯਾਗ ਆਦਿ ਵਿਚ ਹਿੰਦੂਆਂ ਦੇ ਤੀਰਥ ਪਹਿਲਾਂ ਢਾਏ ਜਾਣ ਅਤੇ ਫਿਰ ਪਿਛੋਂ ਹੋਰਨਾਂ ਨੂੰ ਢਾਇਆ ਜਾਵੇ। ਸੁੱਖਾ ਸਿੰਘ ਲਿਖਦਾ ਹੈ ਕਿ ਗੁਰੂ ਤੇਗ ਬਹਾਦਰ ਸਾਹਿਬ ਨੇ ਇਹ ਅਨੁਭਵ ਕੀਤਾ ਕਿ ਉਸ ਸਮੇਂ ਕਸ਼ੱਤਰੀਆਂ ਵਿਚ ਕੋਈ ਅਜਿਹਾ ਵਿਅਕਤੀ ਨਜ਼ਰ ਨਹੀਂ ਆਉਂਦਾ ਸੀ ਜੋ ਔਰੰਗਜ਼ੇਬ ਬਾਦਸ਼ਾਹ ਦੀ ਧਾਰਮਿਕ ਕੱਟੜਤਾ ਵਿਰੁੱਧ ਸਵੈ-ਕੁਰਬਾਨੀ ਦੇਣ ਦਾ ਹੀਆ ਕਰ ਸਕੇ। ਇਹ ਸੁਣ ਕੇ ਬਾਲ ਗੁਰੂ ਗੋਬਿੰਦ ਨੇ ਆਪਣੇ ਪਿਤਾ ਜੀ ਨੂੰ ਭਰੀ ਸਭਾ ਵਿਚ ਕਿਹਾ ਕਿ ਦੇਗ ਤੇ ਤੇਗ ਦੇ ਧਨੀ ਵਿਅਕਤੀ ਤੋਂ ਛੁੱਟ ਹੋਰ ਕੋਣ ਅਜਿਹੀ ਕੁਰਬਾਨੀ ਦੇ ਸਕਦਾ ਸੀ। ਇਹ ਸੁਣ ਕੇ ਗੁਰੂ ਜੀ ਚੁੱਪ ਰਹੇ। ਇਸ ਘਟਨਾ ਤੋਂ ਕੁਝ ਚਿਰ ਉਪਰੰਤ ਆਪ ਦਿੱਲੀ ਚਲੇ ਗਏ।

ਸੁੱਖਾ ਸਿੰਘ ਮੌਖਿਕ ਪਰੰਪਰਾ ਨੂੰ ਇਸ ਪ੍ਰਕਾਰ ਲਿਖਤੀ ਰੂਪ ਪ੍ਰਦਾਨ ਕਰਦਾ ਹੈ :

*ਸੰਗਤਿ ਦੂਰ ਦੂਰ ਕੀ ਆਵੈ।*
*ਕੈ ਦਰਸ਼ਨ ਮਨ ਤਨ ਤ੍ਰਿਪਤਾਵੈ।*
*ਇਕ ਕਸ਼ਮੀਰ ਸਸੰਗੁ ਜੁ ਆਯੋ।*
*ਤਿਨ ਬ੍ਰਿਤਾਂਤ ਹਜੂਰ ਸੁਨਾਯੋ।*
*ਤੁਰਕਨ ਅਧਿਕ ਅਨੀਤ ਉਠਾਈ।*
*ਹਿੰਦੂ ਕੀਯ ਸਭ ਤੁਰਕ ਬਨਾਈ।*
*ਇਕ ਦਿਵਸ ਉਹ ਠੋਰ ਮੰਝਾਰਾ।*
*ਤੱਗ ਸਵਾ ਮਣ ਪ੍ਰਗਟ ਉਤਾਰਾ।*
*ਜਯੋ ਜਯੋ ਯੋਂ ਬਤੀਆ ਸਿਖ ਭਨੇਂ।*
*ਸੁਨਿ ਸੁਨਿ ਸ੍ਰੀ ਸਤਿਗੁਰ ਸਿਰ ਧੁਨੇ।*
*ਪੁਨ ਤਿਨ ਕਹੀ ਪ੍ਰਭੂ ਕਰਤਾਰਾ।*
*ਯੋਸੁ ਮਲੇਛ ਕੀਓ-ਬਿਚਾਰਾ।*
*ਕਾਸ਼ੀ ਗਯਾ ਕਸ਼ਮੀਰ ਪਰਾਗ।*
*ਇਹ ਹਿੰਦੂ ਕੇ ਤੀਰਥ ਆਗ।*
*ਪ੍ਰਿਥਮੈ ਗਹਿ ਇਨ ਕੋ ਸੁ ਮਿਲੀਜੈ।*
*ਬਹੁਰੋਂ ਔਰ ਜਗਤ ਭ੍ਰਿਸ਼ਟੀਜੈ।*
*ਐਸ ਬਿਚਾਰ ਮਲੇਛਨ ਮਨੈ।*
*ਹਿੰਦੂ ਕਰੇ ਤੁਰਕ ਤਿਨ ਘਨੈ।*[14]

ਇਕ ਵੇਰਵੇ ਅਨੁਸਾਰ 1669 ਈ. ਤੋਂ ਉਪਰੰਤ ਗੁਰੂ ਤੇਗ ਬਹਾਦਰ ਜੀ

ਔਰੰਗਜ਼ੇਬ ਦੀ ਕੱਟੜ ਧਾਰਮਿਕ ਨੀਤੀ ਤੋਂ ਬਹੁਤ ਉਦਾਸ ਹੋਏ ਤੇ ਕੁਝ ਅਜਿਹੀ ਯੋਜਨਾ ਤੇ ਗੌਰ ਕਰਨ ਲੱਗੇ ਜਿਸ ਰਾਹੀਂ ਲੋਕਾਂ ਨੂੰ ਉਹਨਾਂ ਦੀ ਨਿਰਜੀਵਤਾ ਜਾਂ ਸਾਹ-ਸਤਹੀਣਤਾ ਤੋਂ ਬਚਾਇਆ ਜਾ ਸਕੇ ਅਤੇ ਔਰੰਗਜ਼ੇਬ ਨੂੰ ਵੀ ਸੁੱਧ ਬੁੱਧੀ ਜਾਂ ਚੇਤਨਤਾ ਵਾਲੇ ਪਾਸੇ ਲਿਆਂਦਾ ਜਾਵੇ। ਗੁਰੂ ਸਾਹਿਬ ਨੇ ਆਪਣੇ ਪਰਿਵਾਰ ਨੂੰ ਪਟਨੇ ਤੋਂ ਬੁਲਾਇਆ ਹੋਇਆ ਸੀ। ਛੋਟੀ ਉਮਰ ਦੇ ਗੋਬਿੰਦ ਦੇ ਇਹ ਪੁੱਛਣ ਉੱਤੇ ਕਿ ਉਹ ਉਦਾਸ ਕਿਉਂ ਸਨ। ਉਹਨਾਂ ਨੇ ਗ਼ੈਰ-ਮੁਸਲਮਾਨਾਂ ਤੇ ਪਈ ਭੀੜ ਦਾ ਜ਼ਿਕਰ ਕੀਤਾ ਤਾਂ ਸਾਹਿਬਜ਼ਾਦੇ ਨੇ ਕਿਹਾ ਕਿ ਉਹਨਾਂ ਤੋਂ ਉੱਤਮ ਹਸਤੀ ਕੌਣ ਹੋ ਸਕਦੀ ਸੀ ਜੋ ਆਪਣੀ ਕੁਰਬਾਨੀ ਦੇ ਕੇ ਇਸ ਔਕੜ ਨੂੰ ਕੱਟੇ। ਪਰੰਪਰਾ ਹੈ ਕਿ ਗੁਰੂ ਸਾਹਿਬ ਨੇ ਸੰਤੁਸ਼ਟਤਾ ਅਨੁਭਵ ਕੀਤੀ ਕਿ ਉਹਨਾਂ ਦਾ ਉਤਰਾਧਿਕਾਰੀ ਲਾਇਕ ਤੇ ਸਮਝਦਾਰ ਸੀ, ਸੁੱਖਾ ਸਿੰਘ ਅਨੁਸਾਰ :

*ਤਹੀ ਸਮੇਂ ਤਿਹ ਠਵਰ ਕ੍ਰਿਪਾਨਿਧ ਆਇਯੋ।*
*ਨਿਰਖ ਤਾਤ ਕੋ ਬਿਮਨ ਸੁ ਬਚਨ ਸੁਨਾਯੋ।*
*ਗਰੀਬ ਨਿਵਾਜ ਮੁ ਹਮਰੋ ਬਚਨ ਬਖਾਨਿਯੈ।*
*ਤੁਰਕਨ ਭਾਰ ਦੁਖਤ ਤਈ ਲੋਈ*
*ਛੜ੍ਹੀ ਜਗਤ ਨ ਦਿਖੀ ਅਤਕੋਈ।*
*ਜੋ ਨਿਜ ਅਪਨੋ ਸੀਸ ਚੜਾਵੈ*
*ਨਿਘਰਤ ਧਰਨ ਤਾਰ ਠਹਰਾਵੈ।*
*ਯੋ ਸੁਨ ਕਰਪਿਤ ਕੀ ਸੁਤ ਬਾਨੀ।*
*ਬੀਚ ਸਭਾ ਕਹਿ ਪ੍ਰਗਟ ਬਖਾਨੀ।*
*ਤੁਮ ਤੇ ਔਰ ਅਧਕ ਕੋ ਆਹੀ।*
*ਦੇਗ ਤੇਗ ਜਾ ਕੇ ਗ੍ਰਿਹ ਮਾਹੀ।*
*ਯੋ ਸੁਨ ਤਾਤ ਧਰੀ ਮਨ ਮਾਹੀ।*
*ਫਿਰ ਕਛੁ ਬਚਨ ਬਖਾਨਿਯੋ ਨਾਹੀ।*
*ਕਿਤ ਕਾਲ ਇਹ ਭਾਂਤ ਬਿਤਾਈ।*
*ਚੜੈ ਸੁ ਨਾਮ ਸਿਕਾਰ ਜਤਾਈ।*
*ਦਿਲੀ ਕਹ ਸਤਿ ਗੁਰ ਤਬ ਗਯੋ।*
*ਯੋ ਚਲ ਨਾਸ ਤਵਨ ਕਾ ਕਯੋ।*[15]

ਗੁਰੂ ਗੋਬਿੰਦ ਸਿੰਘ ਦੇ *ਬਚਿੱਤਰ ਨਾਟਕ* ਵਿਚ ਲਿਖੇ ਸ਼ਬਦ ਸਿੱਖ ਪਰੰਪਰਾ ਦੀ ਸ਼ਾਹਦੀ ਭਰਦੇ ਹਨ ਕਿ ਗੁਰੂ ਤੇਗ ਬਹਾਦਰ ਸਾਹਿਬ ਦੀ ਧਰਮ ਪਿਛੇ ਕੁਰਬਾਨੀ ਵਿਚ ਕਸ਼ਮੀਰੀ ਬ੍ਰਾਹਮਣਾਂ ਦਾ ਪਰੰਪਰਾਗਤ ਅਤਿਆਚਾਰ ਸਹਿਣਾ ਸ਼ਾਮਿਲ ਸੀ।

ਗੁਰੂ ਤੇਗ ਬਹਾਦਰ ਜੀ ਨੇ 1673 ਈ. ਵਿਚ ਆਪਣੇ ਪ੍ਰਚਾਰ ਦੌਰੇ ਅਰੰਭ ਦਿੱਤੇ ਸਨ ਤੇ ਲੋਕਾਂ ਨੂੰ '... ਨਾ ਭੈ ਮਾਨਤ ਆਨ' ਦੀ ਸਿੱਖਿਆ ਦਿੱਤੀ ਸੀ। ਇਹ ਪ੍ਰਚਾਰ ਦੌਰੇ 2 ਸਾਲ ਦੇ ਕਰੀਬ ਜਾਰੀ ਰਹੇ ਅਤੇ ਹੌਲੀ ਹੌਲੀ ਬਹੁ ਗਿਣਤੀ ਵਿਚ ਸ਼ਰਧਾਲੂਆਂ ਦੀ ਸੰਗਤ ਵਿਚ ਗੁਰੂ ਸਾਹਿਬ ਇਕ ਅਸਥਾਨ ਤੋਂ ਦੂਜੇ ਅਸਥਾਨ ਉੱਤੇ ਸਥਾਨਕ ਸਿੱਖਾਂ

ਨਾਲ ਜਾਂਦੇ। ਸ਼ਰਧਾਲੂ ਲੋਕ ਜਿੱਥੇ ਆਪਣੇ ਗੁਰੂ ਦਾ ਨਿੱਘਾ ਸੁਆਗਤ ਕਰਦੇ ਉੱਥੇ ਕੁਝ ਭੇਟਾ ਵੀ ਚੜ੍ਹਾਉਂਦੇ। ਇੱਥੋਂ ਤੱਕ ਕਿ ਹਕੂਮਤ ਨੂੰ ਸ਼ੱਕ ਹੋ ਗਿਆ ਕਿ ਕਿਤੇ ਗੁਰੂ ਸਾਹਿਬ ਰਾਜ ਲਈ ਖ਼ਤਰਨਾਕ ਸਿੱਧ ਨਾ ਹੋ ਜਾਣ। ਫਲਸਰੂਪ ਔਰੰਗਜ਼ੇਬ ਬਾਦਸ਼ਾਹ ਨੇ ਗੁਰੂ ਸਾਹਿਬ ਦੀ ਗ੍ਰਿਫਤਾਰੀ ਦਾ ਹੁਕਮ ਦਿੱਤਾ ਜਿਹਨਾਂ ਨੂੰ ਆਗਰੇ ਤੋਂ ਗ੍ਰਿਫਤਾਰ ਕਰਕੇ ਦਿੱਲੀ ਲਿਆਂਦਾ ਗਿਆ। ਹਿਰਾਸਤ ਵਿਚ ਲੈ ਕੇ ਉਹਨਾਂ ਨੂੰ ਇਸਲਾਮ ਕਬੂਲਣ ਲਈ ਕਿਹਾ ਗਿਆ ਪਰੰਤੂ ਉਹਨਾਂ ਨੇ ਸਾਫ ਸਾਫ ਇਨਕਾਰ ਕਰ ਦਿੱਤਾ। ਗੁਰੂ ਸਾਹਿਬ ਨੇ ਕਿਸੇ ਪ੍ਰਕਾਰ ਦਾ ਕ੍ਰਿਸ਼ਮਾ ਵਿਖਾਉਣ ਤੋਂ ਵੀ ਨਾਂਹ ਕੀਤੀ। ਗੁਰੂ ਗੋਬਿੰਦ ਸਿੰਘ ਇਸ ਸਬੰਧੀ ਲਿਖਦੇ ਹਨ :

*ਧਰਮ ਹੇਤ ਸਾਕਾ ਜਿਨਿ ਕੀਆ। ਸੀਸ ਦੀਆ ਪਰ ਸਿਰਰੁ ਨ ਦੀਆ*
*ਨਾਟਕ ਚੇਟਕ ਕੀਏ ਕੁਕਾਜਾ॥ ਪ੍ਰਭ ਲੋਗਨ ਕਹ ਆਵਤ ਲਾਜਾ।*[16]

ਅੰਤ ਵਿਚ ਬਾਦਸ਼ਾਹ ਔਰੰਗਜ਼ੇਬ ਦੇ ਹੁਕਮ ਨਾਲ ਗੁਰੂ ਤੇਗ ਬਹਾਦਰ ਜੀ ਨੂੰ 11 ਨਵੰਬਰ 1675 ਵਿਚ ਚਾਂਦਨੀ ਚੌਂਕ ਦਿੱਲੀ ਵਿਚ ਲੋਕਾਂ ਦੇ ਰੂ-ਬ-ਰੂ ਕਤਲ ਕਰ ਦਿੱਤਾ ਗਿਆ।

ਸਿੱਖ ਧਰਮ ਦੀਆਂ ਕੁਝ ਇਕ ਪੁਰਾਣੀਆਂ ਲਿਖਤਾਂ ਜਿਹਨਾਂ ਵਿਚ ਸੁੱਖਾ ਸਿੰਘ ਦਾ ਗੁਰ ਬਿਲਾਸ ਵੀ ਸ਼ਾਮਿਲ ਹੈ ਗੁਰੂ ਤੇਗ ਬਹਾਦਰ ਸਾਹਿਬ ਦੇ ਦਿੱਲੀ ਵਿਖੇ ਜਾਣ ਅਤੇ ਆਪਣੇ ਆਪ ਨੂੰ ਖੁਦ ਹਿਰਾਸਤ ਵਿਚ ਦਿਵਾਉਣ ਸਬੰਧੀ ਇਹ ਦ੍ਰਿਸ਼ਟੀਗੋਚਰ ਕਰਦੀਆਂ ਹਨ ਕਿ ਗੁਰੂ ਸਾਹਿਬ ਦਿੱਲੀ ਵਿਖੇ ਪੁੱਜ ਕੇ ਇਕ ਬਾਗ ਵਿਚ ਬੈਠੇ ਜਿੱਥੇ ਉਹਨਾਂ ਨੇ ਕਿਸੇ ਵਿਅਕਤੀ ਨੂੰ ਇਕ ਅਸ਼ਰਫੀ ਦੇ ਕੇ ਹਲਵਾਈ ਦੀ ਦੁਕਾਨ ਉੱਤੇ ਭੇਜਿਆ ਤਾਂ ਜੋ ਭੋਜਨ ਪਾਉਣ ਲਈ ਪ੍ਰਸ਼ਾਦ ਜਾਂ ਮਿਠਾਈ ਮੰਗਵਾਈ ਜਾਵੇ। ਪਰਚੀਆਂ ਦਾ ਲੇਖਕ ਸੇਵਾ ਦਾਸ ਲਿਖਦਾ ਹੈ ਕਿ ਗੁਰੂ ਸਾਹਿਬ ਨੇ ਆਪਣੀ ਇਕ ਮੋਹਰ ਤੇ ਸ਼ਾਲ, ਬਾਗ ਵਿਚ ਇਕ ਆਜੜੀ ਮੁੰਡੇ ਨੂੰ ਦਿੱਤੇ ਤਾਂ ਜੋ ਮੋਹਰ ਗਹਿਣੇ ਰੱਖ ਕੇ ਸ਼ਾਲ ਵਿਚ ਦੋ ਰੁਪਏ ਦੀ ਮਿਠਿਆਈ ਖਰੀਦ ਲਿਆਵੇ। ਹਲਵਾਈ ਦੇ ਸਰਕਾਰੀ ਦਰੋਗੇ ਨੂੰ ਇਸ ਗੱਲ ਦੀ ਸੂਹ ਦੇਣ ਉੱਤੇ ਗੁਰੂ ਸਾਹਿਬ ਨੂੰ ਜਿਵੇਂ ਉਹ ਚਾਹੁੰਦੇ ਸੀ ਪਕੜ ਲਿਆ ਗਿਆ।

ਸੁੱਖਾ ਸਿੰਘ ਲਿਖਦਾ ਹੈ :

*ਕੀਯੋ ਨਾਥ ਪਯਾਨਾ। ਦਿੱਲੀ ਮੱਧ ਜਾਨਾ॥*
*ਤਬੈ ਬਾਗ ਮਾਹੀ। ਬਸੇ ਜਾਇ ਤਾਹੀ।*
*ਇਕੈ ਕੋ ਬੁਲਾਈ। ਕਹੀ ਬਾਤ ਭਾਈ।*
*ਸਰਫੀ ਏਕ ਦੇਈ ਤਿਹ ਹਾਥਾ*
*ਕਹੀ ਜਾਇ ਪੁਰ ਮੈ ਅਜ ਨਾਥਾ*
*ਆਨ ਪ੍ਰਸਾਦਿ ਹਮੈ ਕਛੁ ਦੀਜੈ।*

...

*ਚਲਯੋ ਲੋਗ ਪੁਰ ਮੈ ਵਹੁ ਆਯੋ।*
*ਜਿਹ ਹਲਵਾਈ ਹਾਟ ਤਕਾਯੋ।*
*ਮੁਹਰ ਬਿਲੋਕ ਤਬੈ ਤਿਨ ਕਹੀ।*

*ਯਾਕੀ ਸਕਲ ਐਸ ਇਹ ਅਹੀ।*
*ਕਾ ਤੈ ਕਹਾ ਮੁਹਰ ਤੈ ਪਾਈ।*
*ਤਵਨੈ ਗਾਥਾ ਸਰਬ ਸੁਨਾਈ।*
*...ਭੇਦ ਦਰੋਗੇ ਸਭ ਹੀ ਲਿਯੋ।*
*ਜਾ ਸਰਕਾਰ ਖ਼ਬਰ ਸੁ ਕਿਯੋ।*
*...ਯੋ ਸੁਨ ਸੁ ਪਾਇ। ਲੈ ਗਏ ਬੁਲਾਇ।*
*...ਜੰਜੀਰ ਡਾਰ। ਬੇੜੀ ਬਿਚਾਰ।*
*ਸਭ ਅੰਗ ਅੰਗ। ਨਹੀਂ ਕਰੀ ਸੰਗ।*[17]

ਕੈਦ ਵਿਚ ਗੁਰੂ ਸਾਹਿਬ ਨੂੰ ਇਸਲਾਮ ਕਬੂਲਣ ਲਈ ਕਿਹਾ ਗਿਆ। ਉਹਨਾਂ ਨੂੰ ਬਥੇਰੇ ਦੁਨਿਆਵੀ ਲਾਲਚ ਦੇਣ ਦੇ ਬਾਵਜੂਦ ਵੀ ਉਹਨਾਂ ਨੇ ਆਪਣੇ ਧਰਮ ਦਾ ਤਿਆਗ ਨਾ ਕੀਤਾ। ਸੁੱਖਾ ਸਿੰਘ ਅਨੁਸਾਰ :

*ਦਿਨ ਇਕ ਦੋ ਪਾਇ। ਤਬ ਤੁਰਕ ਆਇ।*
*ਇਮ ਕਹੈ ਬੈਨ। ਤੁਮ ਸੁਨਹੁ ਐਨ।*
*ਮਧ ਦੀਨ ਆਓ। ਚਾਹੇ ਸੋ ਪਾਓ।*
*ਸਭ ਦੇਸ ਰਾਜ। ਸੂਬਾ ਸਮਾਜ।*
*...ਬਹਾਦਰ ਸੁ ਤੇਗ ਬਚ ਮਾਨ ਬੇਗ।*
*ਬਹੁ ਝੁਕੇ ਆਨ। ਪ੍ਰਭ ਇਕ ਨ ਮਾਨ।*[18]

ਅਜੋਕੇ ਚਾਂਦਨੀ ਚੌਂਕ ਨਵੀਂ ਦਿੱਲੀ ਵਿਚ ਗੁਰੂ ਸਾਹਿਬ ਦਾ ਸੀਸ ਬਾਦਸ਼ਾਹ ਔਰੰਗਜ਼ੇਬ ਦੇ ਹੁਕਮ ਨਾਲ ਤਸੀਹੇ ਦੇ ਕੇ ਵੱਖ ਕਰਨ ਦੇ ਵੀ ਭਿੰਨ ਭਿੰਨ ਹਵਾਲੇ ਮਿਲਦੇ ਹਨ। ਸੁੱਖਾ ਸਿੰਘ ਤੇ ਸਰੂਪ ਦਾਸ ਭੱਲਾ ਅਨੁਸਾਰ ਗੁਰੂ ਸਾਹਿਬ ਨੇ ਆਪਣੇ ਸੀਸ ਦੇ ਧੜ ਤੋਂ ਵੱਖ ਹੋਣ ਤੋਂ ਪਹਿਲਾਂ ਹੀ ਆਪਣੇ ਇਕ ਸਿੱਖ ਨੂੰ ਹੁਕਮ ਕੀਤਾ ਸੀ ਕਿ ਉਹ ਅਜਿਹਾ ਵਾਪਰਨ ਤੋਂ ਪਹਿਲਾਂ ਹੀ ਤਲਵਾਰ ਨਾਲ ਉਹਨਾਂ ਦਾ ਸੀਸ ਤਨ ਤੋਂ ਵੱਖ ਕਰ ਦੇਵੇ। ਪਰਚੀਆਂ ਦਾ ਲੇਖਕ ਸੇਵਾ ਦਾਸ ਇਸ ਸਬੰਧ ਵਿਚ ਲਿਖਦਾ ਹੈ:

"ਫਿਰ ਗੁਰ ਬਾਬੇ ਇਹੁ ਕਾਰਨ ਕੀਨਾ। ਕੈਦ ਹੀ ਬੀਚਿ ਸਿਖ ਕਉ ਹੁਕਮੁ ਹੋਆ ਜਬ ਹਮ ਅੰਮ੍ਰਿਤ ਵੇਲੇ ਇਸ਼ਨਾਨ ਕਰ ਕੇ ਜਪੁ ਕਾ ਜਾਪੁ ਕਰਉ, ਭੋਗ ਪਾਇ ਕਰ ਨਰੰਕਾਰ ਆਗੇ ਅਰਦਾਸਿ ਕਰਉ, ਮਸਤਕ ਟੇਕਉ, ਤਬ ਤੂ ਤਿਸ ਸਮੇਂ ਧੜ ਸਿਓ ਸੀਸ ਕਉ ਜੁਦਾ ਕਰਿ ਛੋਡ..."[19]

ਅਜਿਹੇ ਹਵਾਲੇ ਇਤਿਹਾਸਕ ਸੰਦਰਭ ਵਿਚ ਤਾਰਕਿਕ ਨਹੀਂ ਗਿਣੇ ਜਾਂਦੇ ਅਤੇ ਕੋਈ ਅਰਥ ਨਹੀਂ ਰੱਖਦੇ। ਇਹ ਵਰਣਨ ਵੀ ਮਿਲਦਾ ਹੈ ਕਿ ਚਾਂਦਨੀ ਚੌਂਕ ਦਿੱਲੀ ਵਿਚ ਗੁਰੂ ਸਾਹਿਬ ਦਾ ਸੀਸ ਧੜ ਤੋਂ ਅੱਡ ਕੀਤਾ ਗਿਆ। ਸ਼ਾਹੀ ਕਹਿੰਦੇ ਨੇ ਜਦੋਂ ਗੁਰੂ ਸਾਹਿਬ ਦੇ ਸੀਸ ਨੂੰ ਉਹਨਾਂ ਦੇ ਧੜ ਤੋਂ ਵੱਖ ਕੀਤਾ ਤਾਂ ਦਿੱਲੀ ਵਿਚ ਇਕ ਜ਼ਬਰਦਸਤ ਤੂਫਾਨ ਆਇਆ। ਕਈ ਹਵਾਲਿਆਂ ਅਤੇ ਪਰੰਪਰਾਵਾਂ ਅਨੁਸਾਰ ਇਹ ਤੂਫਾਨ ਰਾਜ ਦੇ ਹੋਰਨਾਂ ਭਾਗਾਂ ਵਿਚ ਵੀ ਵੇਖਣ ਵਿਚ ਆਇਆ। ਮੈਕਸ ਆਰਥਰ ਮੈਕਾਲਿਫ ਵੀ ਗੁਰੂ ਸਾਹਿਬ ਦੀ ਸ਼ਹੀਦੀ ਵਾਲੇ ਦਿਨ ਤੇਜ਼ ਤੂਫਾਨ ਦੇ ਦਿੱਲੀ ਵਿਖੇ

ਆਉਣ ਦਾ ਵਰਣਨ ਕਰਦਾ ਹੈ। ਰਵਾਇਤ ਹੈ ਕਿ ਗੁਰੂ ਸਾਹਿਬ ਦੇ ਕੱਟੇ ਹੋਏ ਧੜ ਨੂੰ ਲੈਣ ਦੇ ਦਾਅਵੇ ਲਈ ਕੋਈ ਵੀ ਸਿੱਖ ਨਾ ਨਿਤਰਿਆ ਤਾਂ ਜੋ ਸਸਕਾਰ ਕੀਤਾ ਜਾਵੇ। ਆਪਣੇ ਕਬੀਲੇ ਦੇ ਕੁਝ ਬੰਦਿਆਂ ਨਾਲ ਕੇਵਲ ਇਕ ਲੁਬਾਣਾ ਸਿੱਖ ਪਹਿਰੇਦਾਰਾਂ ਤੋਂ ਨਜ਼ਰ ਬਚਾ ਕੇ ਗੁਰੂ ਸਾਹਿਬ ਦੇ ਧੜ ਨੂੰ ਆਪਣੀ ਝੌਂਪੜੀ ਵਿਚ ਸ਼ਹਿਰ ਤੋਂ ਬਾਹਰ ਜੋ ਅੱਜ ਕੱਲ ਰਕਾਬ ਗੰਜ ਨਵੀਂ ਦਿੱਲੀ ਦੇ ਗੁਰਦੁਵਾਰਾ ਸਾਹਿਬ ਕੋਲ ਹੈ ਲੈ ਗਿਆ ਤੇ ਆਪਣੀ ਝੁੱਗੀ ਦੇ ਸਮਾਨ ਸਣੇ ਅੱਗ ਲਾ ਕੇ ਸਸਕਾਰ ਕਰ ਦਿੱਤਾ ਤਾਂ ਜੋ ਇਹ ਇਤਿਹਾਸਕ ਘਟਨਾ ਇਕ ਦੁਰਘਟਨਾ ਪ੍ਰਤੀਤ ਹੋਵੇ। ਇਕ ਰੰਗਰੇਟੇ ਸਿੱਖ ਨੇ ਗੁਰੂ ਸਾਹਿਬ ਦੇ ਸੀਸ ਨੂੰ ਬੜੀ ਔਕੜ ਨਾਲ ਅਨੰਦਪੁਰ ਵਿਖੇ ਗੁਰੂ ਗੋਬਿੰਦ ਸਿੰਘ ਦੇ ਹਵਾਲੇ ਕੀਤਾ। ਸੇਵਾ ਦਾਸ ਇਕ ਪ੍ਰਕਾਰ ਦਾ ਵੇਰਵਾ ਦਿੰਦਾ ਹੈ ਜੋ ਪ੍ਰਚੱਲਿਤ ਗਵਾਹੀ ਨਹੀਂ ਜਾ ਸਕਦੀ ਹੈ। ਉਹ ਲਿਖਦਾ ਹੈ ਕਿ ਗੁਰੂ ਗੋਬਿੰਦ ਸਿੰਘ ਵੱਲੋਂ "ਤਬ ਏਹੁ ਹੁਕਮ ਹੋਆ ਰੰਘਰੇਟੇ ਗੁਰੂ ਕੇ ਬੇਟੇ।"

ਸੁੱਖਾ ਸਿੰਘ ਅਨੁਸਾਰ ਗੁਰੂ ਤੇਗ ਬਾਹਦਰ ਸਾਹਿਬ ਦਾ ਸੀਸ, ਸੀਸ ਗੰਜ ਤੋਂ ਕੀਰਤਪੁਰ ਪਹੁੰਚਾਇਆ ਗਿਆ। ਗੁਰੂ ਗੋਬਿੰਦ ਸਿੰਘ ਜੋ ਉਸ ਸਮੇਂ ਨੌ ਸਾਲ ਦੀ ਅਵਸਥਾ ਵਿਚ ਹੀ ਸਨ ਨੇ ਕੋਈ ਬਿਲਮ ਨਹੀਂ ਕੀਤਾ ਅਤੇ ਤੁਰੰਤ ਉਥੇ ਪੁੱਜ ਗਏ। ਇਸ ਪਿੱਛੋਂ ਸੀਸ ਨੂੰ ਆਨੰਦਪੁਰ ਵਿਖੇ ਲੈ ਜਾਇਆ ਗਿਆ ਜਿਥੇ ਗੁਰੂ ਗੋਬਿੰਦ ਸਿੰਘ ਦੁਆਰਾ ਸਸਕਾਰ ਕੀਤਾ ਗਿਆ। ਸੁੱਖਾ ਸਿੰਘ ਨੇ ਮ੍ਰਿਤਕ ਸਰੀਰ ਨੂੰ ਸਸਕਾਰ ਲਈ ਭੇਟਾ ਕਰਨ ਦਾ ਵਿਸਤਾਰ ਦਿੱਤਾ ਹੈ ਜਿਸ ਤੋਂ ਪਤਾ ਲਗਦਾ ਹੈ ਕਿ ਬੜੀ ਇੱਜ਼ਤ, ਗੌਰਵ, ਸਤਿਕਾਰ ਤੇ ਮਾਣ ਨਾਲ ਬਿਬਾਨ ਨੂੰ ਨਿਵਾਜਿਆ ਗਿਆ। ਕੇਸਰ, ਫੁਲੇਲ, ਗੁਲਾਲ ਤੇ ਫੁੱਲਾਂ ਦੀ ਵਰਖਾ ਕੀਤੀ ਗਈ। ਗੁਰੂ ਸਾਹਿਬ ਦੇ ਬਿਬਾਨ ਨਾਲ ਸ਼ਾਮਲ ਹੋਣ ਵਾਲਿਆਂ ਦਾ ਹਵਾਲਾ ਵੀ ਇਸੇ ਵਿਸਥਾਰ ਦਾ ਇਕ ਅੰਗ ਹੈ :

*ਸੀਸ ਗੰਜ ਭਯੋ ਤਾਹਿ ਸੁ ਤਨ ਇਤ ਆਇਯੋ।*
*ਜਤਨ ਪਾਇ ਕਰ ਕੀਰਤਪੁਰ ਪਹੁੰਚਾਇਓ।*
*ਮਹਾਰਾਜ ਜਬ ਯੌਂ ਸ੍ਰਵਨਨ ਸੁਨ ਪਾਇਓ*
*ਹੋਰਤੀ ਬਿਲਮ ਨਹੀਂ ਕੀਨ ਸੁ ਤੁਰਤ ਸਿਧਾਇਓ।*
*ਆਨ ਸਮਾਜ ਜੁਰਯੋ ਪੁਰ ਕੀਰਤ ਘੇਰ ਪਰਯੋ ਸ਼ਬ ਹੀ ਨਰ ਨਾਰੀ।*
*ਕੋਟ ਬਿਧਾਨ ਕੀ ਜੋਰ ਸੁ ਸੋ ਜਨ ਯੌਂ ਸੁ ਬਿਵਾਨ ਕੀ ਬਯੋਂਤ ਵਿਚਾਰੀ।*
*ਕੇਸਰ ਪਾਨ ਫੁਲੇਲ ਗਲਾਲਹ ਫੂਲਨ ਕੀ ਬਰਖਾ ਕਰ ਡਾਰੀ।*
*ਤਾਲ ਮ੍ਰਿਦੰਗ ਸਰੰਗ ਬਜੈ ਧੁਨਿ ਦੁੰਦਭ ਕੀ ਦਸੂਹ ਦਿਸ ਸਾਰੀ।*
*ਗਾਤੀ ਬਾਂਧ ਕ੍ਰਿਪਾ ਨਿਧ ਤਬੈ ਪੂਰਨ ਕਾਜ ਕੀਨ ਨਿਸ ਸਬੈ।*[20]
...
*ਸਰਬ ਭਾਂਤ ਕੁਲ ਰੀਤ ਕਰ ਘਨ ਜਯੋਂ ਧਨ ਬਰਸਾਇ।*
*ਸ੍ਰੀ ਮੁਖ ਨਿਜ ਅਰਦਾਸ ਕਰਿ ਦੀਨ ਬਿਵਾਨ ਚਲਾਇ।*
*...ਅੱਗ੍ਰ ਬਿਵਾਨ ਸੁ ਚਲਤ ਹੈ ਸੋਭਾ ਸਾਥ ਸੁਹਾਇ।*
*ਝਾਲਰ ਘੱਟ ਅੰਬਾਰ ਕਾ ਸਜਤ ਕੁੰਭ ਗਤਿ ਧੀਰ।*

*ਧੀਮੇ ਧੀਮੇ ਚਲਤ ਹੈ ਜਨਕ ਸਿਧ ਕੋ ਨੀਰ।*
*ਡੋਮ ਭਾਟ ਢਾਡੀਨ ਕੀ ਤਾਂ ਤੇ ਚੋਕੀ ਦਾਰ।*
*ਗਾਵਤ ਜਸੁ ਗੁਰਦੇਵ ਕਾ ਲਹਤ ਪਦਾਰਥ ਚਾਰ...*
*ਗਿਰਦੇ ਨਾਥ ਬਿਵਾਨ ਕੇ ਆਵਤ ਬੀਰ ਅਪਾਰ।*
*ਚਵਰ ਕਰਤ ਕੋਊ ਮੋਰ ਪਰ ਕੋਊ ਬਰ ਕੰਧ ਸਹਾਰ।*
*ਇਹ ਬਿਧਿ ਪੂਰਨ ਮਜਲ ਕਰ ਆਏ ਪੂਰੀ ਅਨੰਦ*
*ਪਰਮ ਜੋਤਿ ਸ੍ਰੀ ਸਤਿਗੁਰੂ ਸ਼ਾਹਨ ਸ਼ਾਹ ਗੋਬਿੰਦ।*
*ਚੰਦਨ ਅਧਕ ਮੰਗਾਇਕੈ ਕਰ ਸਭ ਕੁਲ ਕੀ ਰੀਤ।*
*ਨਿਜ ਹਾਥਨ ਮਹਾਰਾਜ ਜੂ ਸਭ ਕਾਰਜ ਇਹ ਕੀਤ।*[21]

ਬਿਲਕੁਲ ਉਸੇ ਅੰਦਾਜ਼ ਵਿਚ ਜਿਵੇਂ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਜੀਵਨ ਕਥਾ 'ਬਚਿੱਤ੍ਰ ਨਾਟਕ' ਵਿਚ ਆਪਣੇ ਪਿਤਾ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹੀਦੀ ਸਬੰਧੀ ਲਿਖਿਆ ਸੀ ਕਿ ਉਹਨਾਂ ਦੇ ਜੋਤੀ ਜੋਤ ਸਮਾਉਣ ਸਮੇਂ ਬਹੁਤ ਸ਼ੋਕ ਅਨੁਭਵ ਕੀਤਾ ਗਿਆ; ਜਿਥੇ ਹਾ ਹਾ ਕਾਰ ਤੇ ਦੁਹਾਈ ਮਚ ਗਈ ਉੱਥੇ ਸਵਰਗ ਵਿਚ ਜੈ ਜੈ ਕਾਰ ਹੋਈ ਇਸੇ ਪ੍ਰਕਾਰ ਸੁੱਖਾ ਸਿੰਘ ਵੀ ਆਪਣੀ ਹੱਥਲੀ ਰਚਨਾ ਵਿਚ ਗੁਰੂ ਸਾਹਿਬ ਦੀ ਸ਼ਹੀਦੀ ਦੀ ਦਾਦ ਦਿੰਦਾ ਲਿਖਦਾ ਹੈ :

*ਤਬ ਲਗ ਪ੍ਰਭ ਕੋ ਸੁ ਜਸੁ ਤੁਰਕ ਸਿਰ ਛਾਰ ਹੈ।*
*ਹੋ ਧੰਨ ਧੰਨ ਪਰਲੋਕ ਸੁਰਗ ਜੈਕਾਰ ਹੈ।*

ਗੁਰੂ ਤੇਗ ਬਹਾਦਰ ਦੇ ਸਸਕਾਰ ਤੇ ਕਿਰਿਆ ਕਰਮ ਤੋਂ ਉਪਰੰਤ ਗੁਰੂ ਗੋਬਿੰਦ ਸਿੰਘ ਦੇ ਗੁਰੂ ਨਾਨਕ ਦੇਵ ਜੀ ਦੀ ਗੱਦੀ ਉੱਤੇ ਬੈਠਣ ਅਤੇ ਗੁਰਿਆਈ ਤਿਲਕ ਦੀ ਰਸਮ ਕੀਤੀ ਗਈ। ਇਸ ਸਬੰਧ ਵਿਚ ਸੁੱਖਾ ਸਿੰਘ ਵਿਸਤਾਰ ਦਿੰਦਾ ਹੈ ਜਿਸ ਦਾ ਸੰਖੇਪ ਹੈ :

*ਮਿਲ ਸਭ ਹੀ ਇਹ ਭਾਂਤ ਉਚਾਰੋ।*
*ਹਰਿ ਪੁਰ ਕਹ ਸਤਿਗੁਰ ਪਗ ਧਾਰੋ।*
*ਹੁਕਮ ਸੱਤ ਸਭ ਹੂੰ ਮਨ ਮਾਨਾ।*
*ਜੋ ਨਿਜ ਕੀਨ ਨਾਥ ਭਗਵਾਨਾ।*

...

*ਜੇ ਜੇ ਸੁਮਤਿ ਅਧਿਕ ਤਿਹ ਥਾਨਾ।*
*ਸਿੱਖ ਵਜੀਰ ਮਸੰਦ ਸੁ ਨਾਨਾ।*
*ਮਿਲਕੇ ਸਰਬ ਹਜੂਰ ਸਿਧਾਏ।*
*ਭੂਖਨ ਚੀਰ ਸਸਤ੍ਰ ਬਰ ਲਿਆਏ।*
*ਸਭ ਮਿਲ ਕਹੀ ਦਯਾ ਪ੍ਰਭ ਕਈ ਜੈ।*
*ਕਮਰ ਕਸਾਇ ਤਖਤ ਪਰ ਅਈ ਜੈ।*
*... ਬਸਤ੍ਰ ਅਮੋਲਕ ਭੂਖਨ ਜੇਤੇ।*
*ਨਿਜ ਅੰਗਨ ਧਾਰੇ ਗੁਰ ਤੇਤੇ।*

*ਆਂ ਯੁਧ ਆਦਿ ਕ੍ਰਿਪਾਨ ਨਵੀਨੇ।*
*ਭਿੰਨ ਭਿੰਨ ਬਰਨੋ ਰਸ ਭੀਨੇ।*
*...ਕਲਗੀ ਜਿਗਾ ਜਰਾਵਲ ਜਰੀ।*
*ਬ੍ਰਹਮਾ ਆਪ ਹਾਥ ਜਨ ਘਰੀ।*
*...ਏਕ ਹਾਥ ਮੈ ਗਹੇ ਕਮਾਨਾ*
*ਦੂਜੇ ਧਰੋ ਕਿਰਤ ਕਰ ਬਾਨਾ।*[22]

ਸੁਖਾ ਸਿੰਘ ਦੀ ਲਿਖਤ ਨਾ ਕੇਵਲ ਗੁਰੂ ਗੋਬਿੰਦ ਸਿੰਘ ਦੇ ਬਚਪਨ ਦੇ ਜੀਵਨ ਨੂੰ ਹੀ ਦ੍ਰਿਸ਼ਟੀਮਾਨ ਕਰਦੀ ਹੈ ਸਗੋਂ ਸਿੱਖ-ਮੁਗ਼ਲ ਤੇ ਸਿੱਖਾਂ ਦੀ ਪਹਾੜੀ ਰਾਜਿਆਂ ਨਾਲ ਟਕਰਾ ਦੀ ਵੀ ਲਿਖਾਇਕ ਹੈ।

ਸੁਖਾ ਸਿੰਘ ਨੇ ਇਸ ਸੰਘਰਸ਼ ਦੇ ਬਹੁਤ ਸਾਰੇ ਪਹਿਲੂਆਂ ਨੂੰ ਛੋਹਿਆ ਹੈ ਪਰੰਤੂ ਇਥੇ ਅਸੀਂ ਕੁਝ ਤੱਥਾਂ ਦਾ ਅਧਿਐਨ ਕਰਦੇ ਹਾਂ। ਜਿਥੋਂ ਤੱਕ ਸਿੱਖਾਂ ਦੀਆਂ ਮੁਗ਼ਲਾਂ ਜਾਂ ਪਹਾੜੀ ਰਾਜਿਆਂ ਨਾਲ ਲੜਾਈਆਂ ਦਾ ਸਬੰਧ ਹੈ ਪੁਰਾਤਨ ਲਿਖਤਾਂ ਵਿਚ ਭਾਵੇਂ ਇਹਨਾਂ ਦਾ ਕਿਸੇ ਹੱਦ ਤੱਕ ਵਿਸਤਾਰ ਮਿਲ ਜਾਂਦਾ ਹੈ ਪਰੰਤੂ ਨਿਸ਼ਚੇ ਹੀ ਇਹ ਦੇਖਣਾ ਪੈਂਦਾ ਹੈ ਕਿ ਲੇਖਕ ਕਿਸ ਲੜਾਈ ਦਾ ਵਰਣਨ ਕਰ ਰਿਹਾ ਹੈ। ਇਥੇ ਅਸੀਂ ਸੁੱਖਾ ਸਿੰਘ ਤੇ ਕੋਇਰ ਸਿੰਘ ਦੇ *ਗੁਰਬਿਲਾਸ* ਵਿਚ ਅੰਕਿਤ ਭੰਗਾਣੀ ਦੀ ਲੜਾਈ ਦਾ ਵਰਣਨ ਹੀ ਲੈਂਦੇ ਹਾਂ ਜੋ 1688 ਈ. ਵਿਚ ਹੋਈ ਮੰਨੀ ਗਈ ਹੈ। ਪਰੰਤੂ ਦੋਹਾਂ ਲੇਖਕਾਂ ਨੇ ਹੀ ਭੰਗਾਣੀ ਦੇ ਅਸਥਾਨ ਜਿਥੇ ਇਹ ਲੜਾਈ ਹੋਈ ਦਾ ਵਰਣਨ ਨਹੀਂ ਕੀਤਾ। ਕੇਵਲ ਇਤਿਹਾਸਕ ਸੰਦਰਭ ਵਿਚ ਇਹ ਵੇਖਣ ਵਿਚ ਆਉਂਦਾ ਹੈ ਕਿ ਇਹ ਦੋਵੇਂ ਲੇਖਕ ਭੰਗਾਣੀ ਦੀ ਲੜਾਈ ਦਾ ਵਿਸਤਾਰ ਦੇ ਰਹੇ ਹਨ। ਸੁੱਖਾ ਸਿੰਘ ਕੋਇਰ ਸਿੰਘ ਨਾਲ ਸਹਿਮਤ ਹੈ ਕਿ ਭੰਗਾਣੀ ਦੀ ਲੜਾਈ ਦਾ ਤਤਕਾਲ ਤੇ ਉੱਘਾ ਕਾਰਣ ਪ੍ਰਸਾਦੀ ਹਾਥੀ ਸੀ ਜਿਸ ਦੇ ਕਹਿਲੂਰ ਦੇ ਰਾਜਾ ਭੀਮ ਚੰਦ ਨੂੰ ਦੇਣ ਤੋਂ ਗੁਰੂ ਗੋਬਿੰਦ ਸਿੰਘ ਜੀ ਨੇ ਨਾਂਹ ਕਰ ਦਿੱਤੀ ਸੀ। ਇਸ ਨਾਲ ਆਪਸੀ ਮਤਭੇਦ ਵੱਧ ਗਏ ਸਨ। ਇਹ ਹਾਥੀ ਗੁਰੂ ਸਾਹਿਬ ਨੂੰ ਉਹਨਾਂ ਦੀ ਆਪਣੀ ਵਰਤੋਂ ਲਈ ਭੇਟਾ ਕੀਤਾ ਗਿਆ ਸੀ। ਇਸ ਲਈ ਗੁਰੂ ਸਾਹਿਬ ਨੇ ਭੀਮ ਚੰਦ ਦੀ ਬੇਨਤੀ ਨੂੰ ਸਵੀਕਾਰ ਨਹੀਂ ਕੀਤਾ ਸੀ। ਸੁੱਖਾ ਸਿੰਘ ਇਸ ਸਬੰਧ ਵਿਚ ਲਿਖਦਾ ਹੈ ਕਿ ਭੀਮ ਚੰਦ ਨੇ ਗੁਰੂ ਸਾਹਿਬ ਨੂੰ ਆਖਿਆ :

*ਕਿਧੋਂ ਯਾਹਿ ਹਾਥੀ ਭਲੀ ਭਾਂਤੀ ਦੀਜੈ।*
*ਨਹੀਂ ਦੇਸ ਹਮਾਰੇ ਅਬੈ ਕੂਚ ਕੀਜੈ।*
*ਨਹੀਂ ਤੇਗ ਗੋਲੀ ਹਥਯਾਰੰ ਸੰਭਾਰੋ।*
*ਨਹੀਂ ਦੇਸ ਢੂੰਡੇ ਕਰੋ ਲੈ ਕਨਾਰੋ।*[23]

ਇਸੇ ਪ੍ਰਕਾਰ ਆਸਾਮ ਦੇ ਰਾਜਾ ਨੇ ਗੁਰੂ ਸਾਹਿਬ ਨੂੰ ਇਕ ਵੱਡਮੁੱਲੀ ਕਨਾਤ ਭੇਟਾ ਕੀਤੀ ਸੀ ਜੋ ਭੀਮ ਚੰਦ ਦੇ ਮੰਗਣ ਉੱਤੇ ਉਸ ਨੂੰ ਨਾ ਦਿੱਤੀ ਗਈ। ਗੁਰੂ ਸਾਹਿਬ ਨੇ ਭੀਮ ਚੰਦ ਨੂੰ ਉਸ ਦੇ ਲੜਕੇ ਅਜਮੇਰ ਚੰਦ ਦੀ ਸ਼ਾਦੀ ਜੋ ਗੜਵਾਲ ਦੇ ਰਾਜੇ ਫਤਹਿਸ਼ਾਹ ਦੀ ਲੜਕੀ ਨਾਲ ਹੋਣੀ ਸੀ ਉੱਤੇ ਆਪਣੇ ਦੀਵਾਨ ਨੰਦ ਚੰਦ ਰਾਹੀਂ ਗੜਵਾਲ ਵਿਖੇ ਫਤਹਿ ਸ਼ਾਹ ਨੂੰ ਪੰਜ ਸੌ ਸਵਾਰਾਂ ਨਾਲ ਤੰਬੋਲ ਦੇ ਕੇ ਭੇਜਿਆ ਸੀ। ਸੁੱਖਾ ਸਿੰਘ

ਨੇ ਇਹ ਸਮੁੱਚਾ ਵਿਸਤਾਰ ਅੰਕਿਤ ਕੀਤਾ ਹੈ। ਭੀਮ ਚੰਦ ਦੇ ਕਹਿਣ ਉੱਤੇ ਇਹ ਤੰਬੋਲ ਵਾਪਸ ਕਰ ਦਿੱਤਾ ਗਿਆ। ਸੁੱਖਾ ਸਿੰਘ ਇਹ ਵੀ ਲਿਖਦਾ ਹੈ ਕਿ ਗੁਰੂ ਗੋਬਿੰਦ ਸਿੰਘ ਦੇ ਸਿੱਖਾਂ ਦੁਆਰਾ ਉਹਨਾਂ ਦੇ ਇਲਾਕੇ ਵਿਚੋਂ ਭੀਮ ਚੰਦ ਦੇ ਪੁੱਤਰ ਦੀ ਜੰਞ ਨੂੰ ਰਸਤਾ ਨਾ ਦੇਣ ਦੀ ਪਾਈ ਗਈ ਰੋਕ ਵੀ ਇਸ ਲੜਾਈ ਦਾ ਕਾਰਨ ਬਣੀ। ਸੁੱਖਾ ਸਿੰਘ ਅਨੁਸਾਰ ਭੀਮ ਚੰਦ ਨੇ ਫਤਹਿਸ਼ਾਹ ਨੂੰ ਧਮਕੀ ਦਿੱਤੀ ਕਿ ਜੇਕਰ ਉਹ ਗੁਰੂ ਸਾਹਿਬ ਦੁਆਰਾ ਭੇਜਿਆ ਗਿਆ ਤੰਬੋਲ ਵਾਪਸ ਨਹੀਂ ਕਰੇਗਾ ਤਾਂ ਉਹ ਜੰਞ ਨੂੰ ਵਾਪਸ ਲੈ ਜਾਵੇਗਾ।

ਸੁੱਖਾ ਸਿੰਘ ਇਸ ਮਸਲੇ ਉੱਤੇ ਵਿਸਤਾਰ ਅੰਕਿਤ ਕਰਦਾ ਹੈ। ਅੰਤ ਫਤਹਿ ਸ਼ਾਹ ਨੂੰ ਝੁਕਣਾ ਪਿਆ। ਗੁਰੂ ਸਾਹਿਬ ਨੇ ਇਸ ਸਬੰਧੀ ਬਚਿੱਤਰ ਨਾਟਕ ਵਿਚ ਲਿਖਿਆ ਹੈ ਕਿ ਰਾਜਾ ਫਤਹਿ ਸ਼ਾਹ ਬਿਨਾਂ ਕਿਸੇ ਕਾਰਣ ਉਹਨਾਂ ਨਾਲ ਨਰਾਜ਼ ਹੋ ਗਿਆ ਤੇ ਲੜਾਈ ਉਹਨਾਂ ਉੱਤੇ ਥੋਪ ਦਿੱਤੀ ਗਈ। ਗੁਰੂ ਸਾਹਿਬ ਲਿਖਦੇ ਹਨ :

*ਫਤੇ ਸ਼ਾਹ ਕੋਪਾ ਤਬਿ ਰਾਜਾ॥*
*ਲੋਹ ਪਰਾ ਹਮ ਸੋ ਬਿਨੁ ਕਾਜਾ॥*[24]

ਸੁੱਖਾ ਸਿੰਘ ਦੇ ਵਰਣਨ ਵਿਚ ਲਗਭਗ ਸਾਰੇ ਪਹਾੜੀ ਰਾਜੇ ਜਿਹਨਾਂ ਨੇ ਗੁਰੂ ਸਾਹਿਬ ਵਿਰੁੱਧ ਸੰਘਰਸ਼ ਕੀਤਾ ਦਾ ਨਾਮ ਅੰਕਿਤ ਕੀਤਾ ਮਿਲਦਾ ਹੈ। ਇਹਨਾਂ ਦੇ ਨਾਮ ਲੜਾਈ ਦੇ ਵਰਣਨ ਵਿਚ ਭਿੰਨ ਭਿੰਨ ਥਾਂਵਾਂ ਉੱਤੇ ਮਿਲਦੇ ਹਨ। ਲੜਾਈ ਦੇ ਸਥਾਨ ਉੱਤੇ ਇਹਨਾਂ ਰਾਜਿਆਂ ਨੇ ਆਪਣੀਆਂ ਆਪਣੀਆਂ ਫੌਜਾਂ ਨੂੰ ਤਰਤੀਬਵਾਰ ਬੀੜ ਕੇ ਲੜਾਈ ਅਰੰਭੀ ਸੀ। ਗੁਰੂ ਸਾਹਿਬ ਨੇ ਵੀ ਆਪਣੇ ਫੌਜੀਆਂ ਨੂੰ ਲੜਾਈ ਦੀ ਸਮੱਗਰੀ ਵੰਡ ਕੇ ਵੱਖ ਵੱਖ ਫੌਜੀ ਟੋਲੀਆਂ ਵਿਚ ਜੋਧਿਆਂ ਨੂੰ ਤਰਤੀਬ ਦਿੱਤੀ। ਸੁੱਖਾ ਸਿੰਘ ਲਿਖਦਾ ਹੈ:

*ਜੁੱਧ ਸਮਿੱਗ੍ਰੀ ਬਿਬਿਧ ਬਿਧ ਕ੍ਰਿਪਾ ਸਿੰਧ ਇਤ ਦੀਨ।*
*ਅਪਨੀ ਅਪਨੀ ਮਿਸਲ ਮੈਂ ਸਭ ਜੋਧਾ ਦ੍ਰਿੜ ਕੀਨ।*

ਇਸ ਲੜਾਈ ਵਿਚ ਸ਼ਾਮਿਲ ਹੋਣ ਵਾਲੇ ਪਹਾੜੀ ਰਾਜੇ ਨਿਮਨਲਿਖਤ ਸਨ : ਫਤਹਿ ਸ਼ਾਹ ਗੜਵਾਲ, ਭੀਮ ਚੰਦ, ਬਿਲਾਸਪੁਰ, ਕਿਰਪਾਲ ਚੰਦ ਕਾਂਗੜਾ, ਗੋਪਾਲ ਚੰਦ ਗਲੇਰ, ਹਰੀ ਚੰਦ ਹੰਡੂਰ, ਉਮੇਦ ਸਿੰਘ ਜਸਵਾਨਾ, ਕੇਸਰੀ ਚੰਦ ਜਸਵਾਲ, ਦਿਆਲ ਚੰਦ ਕਟੋਚ, ਭਾਗ ਸਿੰਘ ਤਲੋਕਪੁਰ, ਹਰੀ ਚੰਦ ਕੋਟੀ ਵਾਲ, ਲਾਢੂ ਚੰਦ ਕੋਟ ਖਾਈ।

ਰਾਜਾ ਮੇਦਨੀ ਪ੍ਰਕਾਸ਼ ਨੇ ਕਿਸੇ ਵੀ ਪਾਸੇ ਤੋਂ ਇਸ ਲੜਾਈ ਵਿਚ ਹਿੱਸਾ ਨਾ ਲਿਆ ਭਾਵੇਂ ਇਹ ਲੜਾਈ ਉਸ ਦੇ ਆਪਣੇ ਇਲਾਕੇ ਵਿਚ ਹੋਈ ਸੀ। ਇਸ ਲੜਾਈ ਵਿਚ ਗੁਰੂ ਸਾਹਿਬ ਦੇ ਪੰਜ ਭੂਆ ਦੇ ਪੁੱਤ, ਦਿਆ ਰਾਮ, ਕਿਰਪਾਲ ਦਾਸ ਉਦਾਸੀ ਸੰਤ, ਕਿਰਪਾਲ ਚੰਦ ਮਾਮੇ ਆਦਿ ਨੇ ਕਮਾਲ ਦੇ ਜੌਹਰ ਵਿਖਾਏ। ਇਸ ਲੜਾਈ ਵਿਚ ਪੀਰ ਬੁਧੂ ਸ਼ਾਹ ਦੇ ਦੋ ਪੁੱਤਰ ਮਾਰੇ ਗਏ। ਹੰਡੂਰ ਦਾ ਰਾਜਾ ਹਰੀ ਚੰਦ ਗੁਰੂ ਸਾਹਿਬ ਦੇ ਹੱਥੋਂ ਮਾਰਿਆ ਗਿਆ। ਫਤਹਿ ਸ਼ਾਹ ਤੇ ਭੀਮ ਚੰਦ ਨੱਠ ਗਏ। ਉਦਾਸੀ ਸੰਤ ਕਿਰਪਾਲ ਨੇ ਹਯਾਤ ਖਾਂ ਨੂੰ ਮਾਰ ਦਿੱਤਾ। ਲੱਗਭਗ 9 ਘੰਟੇ ਲੜਾਈ ਜਾਰੀ ਰਹੀ। ਇਕ ਤਰਖਾਣ ਰਾਮਾ ਨੇ ਇਮਲੀ ਦੇ ਦਰੱਖਤ ਨੂੰ ਖੋਖਲਾ ਕਰਕੇ ਦੋ ਬੰਦੂਕਾਂ ਬਣਾਈਆਂ ਸਨ ਜਿਹਨਾਂ

ਦੇ ਧੂੰਏ ਨੇ ਹਨੇਰਾ ਘੁੱਪ ਕਰ ਦਿੱਤਾ। ਲਾਲ ਚੰਦ ਹਲਵਾਈ ਨੇ ਹੈਰਾਨ ਕਰਨ ਵਾਲੀ ਬਹਾਦਰੀ ਵਿਖਾਈ। ਨਗਾਰੇ ਦੀ ਚੋਟ ਨਾਲ ਜੇਤੂ ਗੁਰੂ ਸਾਹਿਬ ਪਾਉਂਟਾ ਵਿਖੇ ਵਾਪਸ ਆ ਗਏ।

ਕੁਝ ਗਿਣਤੀ ਵਿਚ ਅਜਿਹੇ ਸਰੋਤ ਵੀ ਹਨ ਜਿਹਨਾਂ ਨੇ ਭੰਗਾਣੀ ਦੀ ਲੜਾਈ ਜੋ ਪਹਾੜੀ ਰਾਜਿਆਂ ਨਾਲ ਪਹਿਲੀ ਉੱਘੀ ਤੇ ਮੁੱਖ ਲੜਾਈ ਸੀ ਦੇ ਕਾਰਣਾਂ ਦਾ ਵਰਣਨ ਕਰਦਿਆਂ ਹੋਇਆਂ ਗੁਰੂ ਸਾਹਿਬ ਦੇ ਆਨੰਦਪੁਰ ਵਿਖੇ ਗਏ ਪ੍ਰਭਾਵ ਨੂੰ ਇਸ ਲੜਾਈ ਦਾ ਵੱਡਾ ਕਾਰਣ ਮੰਨਿਆ ਹੈ। ਗੁਰੂ ਸਾਹਿਬ ਦੀ ਵਧਦੀ ਸੈਨਿਕ ਸ਼ਕਤੀ ਤੇ ਸੈਨਿਕ ਕਾਰਵਾਈਆਂ ਨੇ ਪਹਾੜੀ ਰਾਜਿਆਂ ਦੇ ਸਾੜੇ ਨੂੰ ਵਧਾ ਦਿੱਤਾ ਜਿਹਨਾਂ ਦਾ ਮੁਖੀ ਭੀਮ ਚੰਦ ਸੀ। ਗੁਰੂ ਸਾਹਿਬ ਨੂੰ ਪਾਉਂਟੇ ਤੋਂ 6 ਮੀਲ ਭੰਗਾਣੀ ਦੇ ਸਥਾਨ ਉੱਤੇ ਆਪਣੇ ਮੋਰਚੇ ਲਗਾਉਣੇ ਪਏ। ਸੁੱਖਾ ਸਿੰਘ ਇਸ ਲੜਾਈ ਦਾ ਸੰਮਤ 1689 ਈ. ਦਿੰਦਾ ਹੈ। ਪਰੰਤੂ ਉਸ ਨੂੰ ਇਸ ਵਿਚ ਭੁਲੇਖਾ ਲੱਗਾ ਅਨੁਭਵ ਹੁੰਦਾ ਹੈ।

ਰਵਾਇਤ ਹੈ ਕਿ ਭੰਗਾਣੀ ਦੀ ਲੜਾਈ ਨੇ ਗੁਰੂ ਸਾਹਿਬ ਦੇ ਸਿੱਖਾਂ ਦੇ ਹੌਂਸਲੇ ਇਸ ਪ੍ਰਕਾਰ ਵਧਾ ਦਿੱਤੇ ਕਿ ਉਹ ਸ੍ਰੀ ਨਗਰ ਤੇ ਦਿੱਲੀ ਵਿਖੇ ਆਕਰਮਣ ਕਰਨ ਬਾਰੇ ਸੋਚਣ ਲੱਗੇ। ਸੁੱਖਾ ਸਿੰਘ ਦੇ ਇਹ ਕਥਨ ਵਧੇਰੇ ਖੋਜ ਦੇ ਜਾਚਕ ਹਨ। ਭਾਈ ਸੁੱਖਾ ਸਿੰਘ ਦੇ ਸ਼ਬਦਾਂ ਵਿਚ :

*ਪ੍ਰਭੂ ਹੁਕਮ ਕੀ ਜੀਯੈ॥*
*ਦਿਸੰ ਜੁ ਜੀਤ ਲੀਜੀਐ।*
*ਦਿਲੀ ਲਹੌਰ ਕਾਬਲੰ॥*
*ਸਢੌਰ ਬੂਰ ਦਾਮਲੰ॥*
...
*ਮਿਲਿ ਮਿਲਿ ਅਧਿਕ ਬੀਰ ਅਵਤਾਰੀ॥*
*ਆਨ ਹਜੂਰ ਕਰੈ ਇਸਥਾਰੀ॥*
*ਅਬ ਹਮਕੋ ਆਇਸ ਕਰਿ ਦੀਜੈ॥*
*ਜੀਤ ਧਰਨ ਸਗਰੀ ਕਰ ਲੀਜੈ॥*
*ਸ੍ਰੀ ਨਗਰ ਪਰ ਕੋ ਚੜਿ ਜਾਵੈ।*
*ਦਿਲੀ ਕਹੋ ਲੂਟ ਲੈ ਆਵੈ॥*
*ਜੋ ਹਮ ਸੋ ਆਵਧ ਰਨ ਧਰੈ॥*
*ਤਾ ਕੋ ਕਟਤਲ ਖਾਲਸਾ ਕਰੈ॥*
*ਆਨੰਦਪੁਰ ਇਹ ਠੌਰ ਮਝਾਰਾ॥*
*ਏਕ ਰਾਜ ਕਰਿਯੈ ਬਿਸਥਾਰਾ॥*
*ਇਹ ਬਿਧਿ ਬਤਿਯਾਂ ਆਨ ਬਖਾਨੈ।*
*ਚਤੁਰ ਚਲਾਕ ਬੀਰ ਤਿਹ ਥਾਨੈ।*[25]

ਨਦੌਣ ਦੀ ਲੜਾਈ ਸਬੰਧੀ ਵੀ ਸੁੱਖਾ ਸਿੰਘ ਦਾ *ਗੁਰਬਿਲਾਸ* ਸਾਡੀ ਜਾਣਕਾਰੀ ਵਿਚ ਅਥਾਹ ਵਾਧਾ ਕਰਦਾ ਹੈ। ਸੁੱਖਾ ਸਿੰਘ ਨੇ ਕੇਇਰ ਸਿੰਘ ਦੇ ਵੱਲੋਂ ਦਿੱਤੇ ਵੇਰਵਿਆਂ

ਅਨੁਸਾਰ ਵਰਣਨ ਕੀਤਾ ਹੈ ਕਿ ਅਲਫ ਖਾਂ ਪਹਾੜੀ ਰਾਜਿਆਂ ਨੂੰ ਦੰਡ ਦੇਣ ਲਈ ਭੇਜਿਆ ਗਿਆ। ਇਹਨਾਂ ਪਹਾੜੀ ਰਾਜਿਆਂ ਵਿਚ ਬਿਜੜਵਾਲ ਦਾ ਰਾਜਾ ਦਿਆਲ, ਕਾਂਗੜੇ ਦਾ ਰਾਜਾ ਕਿਰਪਾਲ ਚੰਦ ਅਤੇ ਜਸਵਾਲ ਰਿਆਸਤ ਦਾ ਰਾਜਾ ਕਿਰਪਾਲ ਚੰਦ ਅਤੇ ਪ੍ਰਿਥੀ ਚੰਦ ਟਢਵਾਲ ਆਦਿ ਸ਼ਾਮਿਲ ਸਨ। *ਸ਼ਿਮਲਾ ਹਿੱਲ ਸਟੇਟ ਗਜ਼ਟੀਅਰ* ਅਨੁਸਾਰ ਕਈ ਰਾਜਿਆਂ ਨੇ ਬਿਨਾਂ ਕਿਸੇ ਝਿਜਕ ਈਨ ਮੰਨ ਲਈ ਅਤੇ ਆਪਣੇ ਆਪ ਨੂੰ ਸੰਘਰਸ਼ ਵਿਚੋਂ ਬਚਾ ਲਿਆ। ਇਹਨਾਂ ਵਿਚ ਬਿੱਜੜਵਾਲ ਕੋਟ ਖਾਈ ਤੇ ਮੰਡੀ ਦੇ ਰਾਜੇ ਸ਼ਾਮਿਲ ਸਨ। ਇਹ ਵਿਊਂਤ ਬਣਾਈ ਗਈ ਕਿ ਜੇਕਰ ਬਿਲਾਸਪੁਰ ਦੇ ਰਾਜੇ ਕੋਲੋਂ ਕਰ ਪ੍ਰਾਪਤ ਕਰ ਲਿਆ ਜਾਵੇ ਤਾਂ ਬਾਕੀ ਦੇ ਸਾਰੇ ਰਾਜੇ ਕਾਬੂ ਵਿਚ ਆ ਸਕਣਗੇ। ਸੰਭਾਵਨਾ ਇਥੋਂ ਤੱਕ ਸੀ ਕਿ ਉਹ ਰਾਜੇ ਹੋ ਸਕਦਾ ਹੈ ਅਲਫ ਖਾਂ ਦੇ ਨਾਲ ਭੀਮ ਚੰਦ ਦੇ ਵਿਰੁੱਧ ਲੜਨ ਲਈ ਵੀ ਤਿਆਰ ਹੋ ਜਾਣਗੇ। 'ਬਚਿੱਤਰ ਨਾਟਕ' ਵਿਚ 'ਭੀਮ ਚੰਦ ਬੈਰ ਬਢਾਇਆ' ਦੇ ਸ਼ਬਦ ਮਿਲਦੇ ਹਨ।

ਸੁੱਖਾ ਸਿੰਘ ਨੇ ਨਦੌਣ ਯੁੱਧ, ਖਾਨਜ਼ਾਦੇ ਦਾ ਆਗਮਨ, ਹੁਸਾਨੀ ਯੁੱਧ ਆਦਿ ਦਾ ਵਿਸਥਾਰ ਬੜੇ ਦਿਲਚਸਪ ਢੰਗ ਨਾਲ ਕੀਤਾ ਹੈ। ਕੋਇਰ ਸਿੰਘ ਤੇ ਸੁੱਖਾ ਸਿੰਘ ਦੋਵੇਂ ਵਰਣਨ ਕਰਦੇ ਹਨ ਕਿ ਅਲਫ ਖਾਂ ਨੇ ਨਦੌਣ ਵਿਖੇ ਇਕ ਛੋਟਾ ਕਿਲ੍ਹਾ ਉਸਾਰ ਲਿਆ। ਕੋਇਰ ਸਿੰਘ ਤੇ ਸੁੱਖਾ ਸਿੰਘ ਇਹ ਵੀ ਲਿਖਦੇ ਹਨ ਕਿ ਵੈਰੀ ਦਾ ਦਰਿਆ ਵਿਚ ਚੋਖਾ ਨੁਕਸਾਨ ਹੋਇਆ। ਸੁੱਖਾ ਸਿੰਘ ਵਰਣਨ ਕਰਦਾ ਹੈ ਕਿ ਇਸ ਲੜਾਈ ਦੌਰਾਨ ਭੀਮ ਚੰਦ ਰਾਜਾ ਕਿਰਪਾਲ ਚੰਦ ਨੂੰ ਨਦੌਣ ਦੇ ਸਥਾਨ ਉੱਤੇ ਮਿਲਿਆ ਅਤੇ ਰਾਜਾ ਕਿਰਪਾਲ ਚੰਦ ਨੇ ਭੀਮ ਚੰਦ ਤੇ ਅਲਫ ਖਾਂ ਦੀ ਸੁਲਾਹ ਕਰਵਾ ਦਿੱਤੀ। ਸੁੱਖਾ ਸਿੰਘ ਦਾ *ਗੁਰਬਿਲਾਸ* ਖਾਨਜ਼ਾਦਾ ਅਤੇ ਹੁਸੈਨੀ ਨਾਲ ਹੋਈਆਂ ਲੜਾਈਆਂ ਲਾਭਦਾਇਕ ਰੋਸ਼ਨੀ ਪਾਉਂਦਾ ਹੈ। ਖਾਨਜ਼ਾਦੇ ਦੇ ਮੁਹਿੰਮ ਦਾ ਵਰਣਨ *ਬਚਿੱਤਰ ਨਾਟਕ*, *ਸ੍ਰੀ ਗੁਰੂ ਸੋਭਾ* ਅਤੇ ਕੋਇਰ ਸਿੰਘ ਰਚਿਤ *ਗੁਰਬਿਲਾਸ ਪਾਤਸ਼ਾਹੀ ੧੦* ਨਾਲ ਮੁਲਾਂਕਣ ਕਰਕੇ ਵੱਡਮੁੱਲੇ ਤੱਥ ਸਾਹਮਣੇ ਆਉਂਦੇ ਹਨ। ਇਸ ਮੁਹਿੰਮ ਦਾ ਸਮਾਂ 1696 ਈ. ਮੰਨਿਆ ਜਾਂਦਾ ਹੈ। ਨਦੌਣ ਦੀ ਲੜਾਈ ਉਪਰੰਤ ਗੁਰੂ ਸਾਹਿਬ ਦੇ ਸਿੱਖਾਂ ਦੀ ਬਾਦਸ਼ਾਹ ਔਰੰਗਜ਼ੇਬ ਦੇ ਮਨਸਬਦਾਰ ਦਿਲਾਵਰ ਖਾਂ ਦੇ ਪੁੱਤਰ ਰੁਸਤਮ ਖਾਂ ਨਾਲ ਵੀ ਲੜਾਈ ਹੋਈ। ਬਚਿੱਤਰ ਨਾਟਕ ਵਿਚ ਇਸ ਲਈ 'ਖਾਨਜ਼ਾਦਾ' ਦੇ ਸ਼ਬਦ ਵਰਤੇ ਗਏ ਹਨ। ਬਾਦਸ਼ਾਹ ਔਰੰਗਜ਼ੇਬ ਦੇ ਆਪਣੇ ਫੌਜਦਾਰ ਨੂੰ ਹੁਕਮ ਜਾਰੀ ਕਰਨ ਦਾ ਵਰਣਨ ਵੀ ਮਿਲਦਾ ਹੈ ਕਿ ਗੁਰੂ ਸਾਹਿਬ ਦੀ ਵਧਦੀ ਹੋਈ ਸ਼ਕਤੀ ਨੂੰ ਰੋਕਿਆ ਜਾਵੇ। ਸੈਨਾਪਤਿ ਲਿਖਦਾ ਹੈ:

*'ਖਾਨ ਦਿਲਾਵਰ ਆਇ ਕੇ ਸੁਤਿ ਸੰਗ ਫਉਜ ਬਨਾਇ।।'*

*ਬਚਿੱਤਰ ਨਾਟਕ* ਵਿਚ ਗੁਰੂ ਸਾਹਿਬ ਨੇ ਖਾਨਜ਼ਾਦੇ ਦੀ ਚੜ੍ਹਾਈ ਦਾ ਵੇਰਵਾ ਦਿੱਤਾ ਹੈ। ਸੁੱਖਾ ਸਿੰਘ ਲਿਖਦਾ ਹੈ ਕਿ ਖਾਨਜ਼ਾਦਾ ਪਹਾੜੀ ਰਾਜਿਆਂ ਤੋਂ ਕਰ ਇਕੱਠਾ ਕਰਨ ਲਈ 1000 ਆਦਮੀਆਂ ਦੀ ਫੌਜ ਨਾਲ ਆਇਆ ਸੀ।

ਸੁੱਖਾ ਸਿੰਘ ਲਿਖਦਾ ਹੈ ਕਿ ਹੁਸੈਨ ਖਾਂ ਨੇ ਦਿਲਾਵਰ ਖਾਂ ਨੂੰ ਭਰੋਸਾ ਦਿਵਾਇਆ ਕਿ ਉਹ ਗੁਰੂ ਸਾਹਿਬ ਦੇ ਸਿੱਖਾਂ ਨੂੰ ਹਰਾ ਦੇਵੇਗਾ। ਇਸ ਲਈ ਉਸ ਨੇ 2000 ਸਿਪਾਹੀਆਂ ਨਾਲ ਚੜ੍ਹਾਈ ਕੀਤੀ। ਹੁਸੈਨ ਖਾਂ ਨੇ ਦੂਨ ਵਿਚ ਤਬਾਹੀ ਮਚਾ ਦਿੱਤੀ ਤੇ

ਬਹੁਤ ਸਾਰੇ ਪਹਾੜੀ ਰਾਜਿਆਂ ਨੂੰ ਖ਼ਤਮ ਕੀਤਾ। ਇਸ ਲੜਾਈ ਵਿਚ ਹੁਸੈਨ ਖਾਂ ਤੇ ਕਾਂਗੜੇ ਦਾ ਰਾਜਾ ਦੋਵੇਂ ਮਾਰੇ ਗਏ।

*ਗੁਲਾਮੰ ਤਿਨ੍ਹ ਕਾ ਹੁਤੋਂ ਖਾਂ ਹੁਸੈਨੀ।*
*ਉਠਯੋ ਸੋਇ ਤਾਂਤੇ ਗਹੀ ਤੇਗ ਪੈਨੀ।*
*ਘਨੋ ਕੋਪ ਕੈਵੇ ਪ੍ਰਭੂ ਪੈ ਸੁ ਆਯੋ।*
*ਅਸੰ ਜਾਣ ਗਹੰ ਸੁ ਕੇਤੰ ਖਪਾਯੋ।*
...
*ਤ੍ਰਿਤੇ ਖਾਂ ਹੁਸੈਨੀ ਕ੍ਰਿਪਾਲੰ ਸੰਘਾਰਿਯੋ।*
*ਇਤੀ ਗਾਥ ਸਾਹੋ ਮਧੰ ਧਿਆ ਉਚਾਰਿਯੋ।*[26]

ਬਚਿੱਤਰ ਨਾਟਕ ਅਤੇ ਸੈਨਾਪਤਿ ਤੋਂ ਬਾਅਦ ਕੋਇਰ ਸਿੰਘ ਅਤੇ ਸੁੱਖਾ ਸਿੰਘ ਦੀਆਂ ਲਿਖਤਾਂ ਸ਼ਹਿਜਾਦਾ ਮੁਆਜ਼ਮ ਦੀ ਸੰਨ 1696 ਦੀ ਮੁਹਿੰਮ ਸਬੰਧੀ ਸਾਡੀ ਜਾਣਕਾਰੀ ਵਧਾਉਂਦੀਆਂ ਹਨ। ਸੁੱਖਾ ਸਿੰਘ ਨੇ ਇਤਿਹਾਸਕ ਘਟਨਾਵਾਂ ਨੂੰ ਜਿਸ ਢੰਗ ਨਾਲ ਪੇਸ਼ ਕੀਤਾ ਹੈ ਉਹ ਕੋਇਰ ਸਿੰਘ ਦੇ ਅੰਕਿਤ ਕੀਤੇ ਤੱਥਾਂ ਦੇ ਲੱਗਭਗ ਨੇੜੇ ਕਿਹਾ ਜਾ ਸਕਦਾ ਹੈ। ਕੋਇਰ ਸਿੰਘ ਦੇ ਕੁਝ ਬਿਰਤਾਂਤ *ਸ੍ਰੀ ਗੁਰ ਸੋਭਾ* ਨਾਲ ਮਿਲਦੇ ਹਨ ਅਤੇ ਕਈ ਥਾਂ ਭਿੰਨ ਭੇਦ ਵੀ ਦੇਖਿਆ ਗਿਆ ਹੈ।

ਖਾਲਸੇ ਦੀ ਸਿਰਜਣਾ ਸਬੰਧੀ ਰੌਸ਼ਨੀ ਪਾਉਂਦਿਆਂ ਹੋਇਆਂ ਸੁੱਖਾ ਸਿੰਘ ਨੇ ਕੁਝ ਨਵੀਨ ਨੁਕਤੇ ਪੇਸ਼ ਕੀਤੇ ਹਨ ਜਿਹਨਾਂ ਸਬੰਧੀ ਬਚਿੱਤਰ ਨਾਟਕ ਤੇ *ਸ੍ਰੀ ਗੁਰ ਸੋਭਾ* ਤੋਂ ਜਾਣਕਾਰੀ ਪ੍ਰਾਪਤ ਨਹੀਂ ਹੁੰਦੀ।

ਸੁੱਖਾ ਸਿੰਘ ਨੇ ਖਾਲਸੇ ਦੀ ਸਾਜਨਾ ਸਬੰਧੀ ਘਟਨਾਵਾਂ ਜਿਵੇਂ ਪੰਜ ਪਿਆਰਿਆਂ ਦੇ ਨਾਮ, ਉਹਨਾਂ ਦੇ ਨਿਵਾਸ ਅਸਥਾਨ ਅੰਮ੍ਰਿਤ ਛਕਾਉਣ ਦੀ ਵਿਧੀ, ਰਹਿਤ ਮਰਿਆਦਾ ਆਦਿ ਸਬੰਧੀ ਵੇਰਵੇ ਦਿੱਤੇ ਹਨ ਭਾਵੇਂ ਉਹ ਖਾਲਸੇ ਦੇ ਸਾਜਣ ਦੀ ਮਿਤੀ ਉੱਤੇ ਸੁਖਾਵੀਂ ਰੌਸ਼ਨੀ ਨਹੀਂ ਪਾ ਸਕਿਆ।

ਸੁੱਖਾ ਸਿੰਘ ਲਿਖਦਾ ਹੈ ਕਿ ਪੰਜ ਪਿਆਰਿਆਂ ਨੂੰ ਅੰਮ੍ਰਿਤ ਛਕਾਉਣ ਉਪਰੰਤ ਉਹਨਾਂ ਦੇ ਨਾਮ ਅਤੇ ਨਿਵਾਸ ਸਬੰਧੀ ਜਾਣਕਾਰੀ ਪ੍ਰਾਪਤੀ ਕੀਤੀ ਗਈ ਜੋ ਨਿਮਨ ਲਿਖਤ ਹੈ:

*ਵਾਸੀ ਮੋਰ ਲਹੌਰ ਦਿਯਾਲਾ।। ਨਾਮ ਦਯਾ ਸਿੰਘ ਦਾਸ। ਕ੍ਰਿਪਾਲਾ।*
*ਮੁਹਕਮ ਸਿੰਘ ਨਾਮ ਦੁਤਿ ਗਾਯੋ।। ਵਾਸੀ ਦ੍ਵਾਰਾਵਤੀ ਬਤਾਯੋ।*
*ਸਾਹਬ ਸਿੰਘ ਨਾਮ ਇਨ ਕਹਾ।। ਵਾਸੀ ਵਿਦਰ ਦਛਨੇ ਅਹਾ।।*
*ਚਤੁਰਥ ਧਰਮ ਸਿੰਘ ਅਬਿਨਾਸੀ। ਹਸਤਨ ਪੁਰਾ ਜਵਨ ਕੀ ਬਾਸੀ।*
*ਪੰਚਮ ਹਿੰਮਤ ਸਿੰਘ ਜਨਾਯੋ।। ਵਾਸੀ ਸ੍ਰੀ ਜਗੰਨਾਥ ਗਿਨਾਯੋ।।*
*ਇਹ ਪਾਂਚੋ ਪਿਯਾਰੇ ਨਿਜ ਜਾਨ। ਜਿਨ ਕਹ ਪਾਹੁਲ ਦਈ ਨਿਧਾਨ।*[27]

ਗੁਰੂ ਗੋਬਿੰਦ ਸਿੰਘ ਜੀ ਤੋਂ ਅੰਮ੍ਰਿਤ ਛਕਣ ਵਾਲੇ ਪੰਜ ਪਿਆਰਿਆਂ ਦੇ ਨਾਮ ਅਤੇ ਨਿਵਾਸ ਉਹੀ ਮੰਨੇ ਜਾਂਦੇ ਹਨ ਜੋ ਸੁੱਖਾ ਸਿੰਘ ਨੇ ਆਪਣੇ *ਗੁਰਬਿਲਾਸ* ਵਿਚ ਅੰਕਿਤ ਕੀਤੇ ਹਨ।

ਖਾਲਸੇ ਦੀ ਰਹਿਤ ਸਬੰਧੀ ਸੁੱਖਾ ਸਿੰਘ ਨੇ ਮਹੱਤਵਯੋਗ ਵਿਆਖਿਆ ਕੀਤੀ ਹੈ। ਉਸ ਅਨੁਸਾਰ ਖਾਲਸੇ ਦੀ ਸਿਰਜਨਾ ਤੋਂ ਉਪਰੰਤ ਚਰਨ ਅੰਮ੍ਰਿਤ ਦੀ ਥਾਂ ਹੁਣ ਖੰਡੇ ਦੀ ਪਾਹੁਲ ਖਾਲਸੇ ਲਈ ਜ਼ਰੂਰੀ ਬਣਾ ਦਿੱਤੀ ਗਈ। ਇਸ ਰਹਿਤ ਵਿਚ ਸੁੱਖਾ ਸਿੰਘ ਕੱਛਾ, ਕੇਸ, ਕ੍ਰਿਪਾਨ ਆਦਿ ਦਾ ਵਰਣਨ ਕਰਦਾ ਹੈ। ਪੰਜਾਂ ਨਾਲ ਮੇਲ ਨਾ ਕਰਨਾ ਅਤੇ ਨਾਮ ਜਪਣਾ, ਸੇਵਾ ਭਾਵ ਰੱਖਣਾ, ਭਲੇ ਪੁਰਖਾਂ ਦੀ ਸੋਭਤ ਕਰਨੀ, ਖੜਕ ਪਾਨ ਕਰਨਾ, ਸਤਿਨਾਮ ਦਾ ਮੰਤਰ ਪੜ੍ਹਨਾ, ਸ਼ਸਤਰ ਆਦਿ ਰੱਖਣੇ ਤੇ ਸ਼ਰਾਧ ਭਦਰ ਤਿਆਗਣੇ ਅਤੇ ਜਟਾ ਜੂਟ ਦਾ ਤਿਆਗ ਆਦਿ ਆਦਿ ਖਾਲਸੇ ਦੀ ਰਹਿਤ ਵਿਚ ਸ਼ਾਮਿਲ ਸਨ। ਸੁੱਖਾ ਸਿੰਘ ਦੇ ਆਪਣੇ ਸ਼ਬਦਾਂ ਵਿਚ :

*ਬਿਖਿਆ ਕਿਰਿਆ ਭਦ੍ਰ ਤਿਆਗਹੁ।। ਜਟਾ ਜੂਟ ਰਹਿਬੋ ਅਨਾਰਗਹੁ।।*

...

*ਚਰਨਾਮ੍ਰਿਤ ਪ੍ਰਿਥਮੈ ਤਵ੍ਰ ਦੀ ਨਹੁ।। ਸੰਗਤ ਸਰਬ ਮਾਨ ਸਿਰ ਲੀ ਨਹੁ।।*
*ਖੜਗ ਸੁਧਾ ਅਬ ਸ੍ਰੀ ਮੁਖ ਗਾਯੋ।। ਸੋ ਲੈ ਸੰਗਤ ਸੀਸ ਝੜਾਯੋ।।*

...

*ਕਾਛ ਕੇਸ ਔ ਰਹਤ ਜੁ ਸਾਰੀ।। ਸੋ ਲੈ ਮੋਧਿ ਆਤਮੈ ਧਾਰੀ।।*
*ਖੜਗ ਕੇਤ ਕੋ ਧਰਬੋ ਧਿਆਨਾ।। ਜਿਹਿ ਬਿਧਿ ਕਹਿਯੋ ਨਾਥ ਭੁਗਵਾਨਾ।*[28]

ਸਨਾਪਤਿ ਜੋ ਗੁਰੂ ਗੋਬਿੰਦ ਸਿੰਘ ਦਾ ਦਰਬਾਰੀ ਕਵੀ ਸੀ ਅਤੇ 52 ਦਰਬਾਰੀ ਕਵੀਆਂ ਵਿਚੋਂ ਇਕ ਮੰਨਿਆ ਗਿਆ ਹੈ ਖਾਲਸੇ ਦੇ ਸਾਜਣ ਦਾ ਮਨੋਰਥ ਇਸ ਪ੍ਰਕਾਰ ਦੱਸਦਾ ਹੈ :

*ਅਸੁਰ ਸਿੰਘਾਰਬੇ ਕੋ ਦੁਰਜਨ ਕੇ ਮਾਰਬੇ ਕੋ*
*ਸੰਕਟ ਨਿਵਾਰਬੇ ਕੋ ਖਾਲਸਾ ਬਨਾਯੋ ਹੈ।*[29]

ਸੈਨਾਪਤਿ ਖਾਲਸਾ ਸਾਜਣ ਦੇ ਮਨੋਰਥ ਨੂੰ ਅੰਕਿਤ ਕਰਨ ਵਾਲਾ ਪਹਿਲਾ ਵਿਆਖਿਆਕਾਰ ਹੈ ਜੋ ਖਾਲਸੇ ਦੀ ਸਾਜਨਾ ਦੀ ਵਿਆਖਿਆ ਇਸ ਪ੍ਰਕਾਰ ਕਰਦਾ ਹੈ ਕਿ ਪਾਠਕਾਂ ਨੂੰ ਬਚਿੱਤਰ ਨਾਟਕ ਵਿਚ ਇਸ ਸਬੰਧੀ ਦਿੱਤਾ ਵਿਸਤਾਰ ਦ੍ਰਿੜ ਹੋ ਜਾਂਦਾ ਹੈ। ਸੈਨਾਪਤਿ ਨੇ ਗੁਰੂ ਗੋਬਿੰਦ ਸਿੰਘ ਜੀ ਨਾਲ ਕੁਝ ਗਿਣਤੀ ਵਿਚ ਸਾਲ ਬਤੀਤ ਕੀਤੇ ਸਨ। ਉਹ ਖਾਲਸੇ ਦੀ ਸਾਜਨਾ ਦਾ ਉਦੇਸ਼ ਨਿਰੋਲ ਅਧਿਆਤਮਕ ਦੱਸਦਾ ਹੈ। ਗੁਰੂ ਗੋਬਿੰਦ ਸਿੰਘ ਗੁਰੂ ਨਾਨਕ ਦੇਵ ਜੀ ਦੀ ਗੱਦੀ ਉੱਤੇ ਯੋਗ ਉਤਰਾਧਿਕਾਰੀ ਸਨ। ਉਹ ਕੁਦਰਤ ਵੱਲੋਂ ਹੀ ਸੰਤਾਂ ਨੂੰ ਉਭਾਰਨ ਅਤੇ ਦੁਸ਼ਟਾਂ ਨੂੰ ਸੰਗਾਰਨ ਪ੍ਰਤੀ ਉਤਸਾਹਕ ਸਨ ਤਾਂ ਜੋ ਮਨੁੱਖਤਾ ਨੂੰ ਭੈ ਭੀਤ ਹੋਣ ਤੋਂ ਬਚਾਇਆ ਜਾ ਸਕੇ। ਉਹ ਅਨੁਭਵ ਕਰਦੇ ਸਨ ਕਿ ਉਹਨਾਂ ਨੂੰ ਅਕਾਲਪੁਰਖ ਵੱਲੋਂ ਹੀ ਅਜਿਹੀ ਹਦਾਇਤ ਸੀ ਕਿ ਉਹ ਆਪਣਾ 'ਪੰਥ ਪ੍ਰਗਟ ਕਰਨ' ਤਾਂ ਕਿ ਲੋਕਾਂ ਨੂੰ ਪਰਮਾਤਮਾ ਦੇ ਸਹੀ ਰਸਤੇ ਉੱਤੇ ਚਲਾਇਆ ਜਾ ਸਕੇ।

ਸੈਨਾਪਤਿ ਖਾਲਸੇ ਦੇ ਅਦਾਰੇ ਨੂੰ ਸਿੱਖ ਭਾਈਚਾਰੇ ਵਿਚ ਅੰਦਰਲੇ ਸੁਧਾਰ ਵੱਲ ਇਕ ਅਨਰੂਪ ਕੰਮ ਮੰਨਦਾ ਹੈ। ਖਾਲਸੇ ਦੀ ਸਾਜਨਾ ਰਾਹੀਂ ਗੁਰੂ ਸਾਹਿਬ ਨੇ ਆਪਣੇ ਸ਼ਰਧਾਲੂਆਂ ਨਾਲ ਸਿੱਧੇ ਸਬੰਧ ਕਾਇਮ ਕਰ ਲਏ ਤੇ ਮਸੰਦਾਂ ਦੀ ਵਿਚੋਲਗੀ ਨੂੰ ਖ਼ਤਮ ਕੀਤਾ। ਇਸ ਸਬੰਧ ਵਿਚ ਸੈਨਾਪਤਿ ਲਿਖਦਾ ਹੈ ਕਿ ਸ਼ਰਧਾਲੂਆਂ ਨੂੰ ਆਪਣੀ

ਆਮਦਨੀ ਦਾ ਦਸਵਾਂ ਹਿੱਸਾ ਗੁਰੂ ਘਰ ਲਈ ਇਕੱਠਾ ਕਰਨ ਤੇ ਮਸੰਦਾਂ ਨੂੰ ਛੱਡਣ ਲਈ ਕਿਹਾ ਗਿਆ।

ਕਰਨਹਾਰ ਕਰਤਾਰ ਹੁਕਮ ਕਰਤੇ ਕੀਆ।
ਕਰ ਮਸੰਦ ਸਭਿ ਦੂਰਿ ਖਾਲਸਾ ਕਰਿ ਲੀਆ।

... ... ...
ਮੰਨਤ ਗੋਲਕ ਅਰ ਦਸਵੰਧ
ਘਰਿ ਮੈ ਰਾਖੋ ਤਜੋ ਮਸੰਦ॥

...
ਹੁੱਕਾ ਤਿਆਗੈ ਹਰਿ ਗੁਨ ਗਾਵੈ॥
ਇਛਾ ਭੋਜਨ ਹਰਿ ਰਸੁ ਪਾਵੈ॥
ਭੱਦਰ ਤਿਆਗ ਕਰੋ ਰੇ ਭਾਈ॥
ਤਬ ਸਿਖਨ ਬੋਹ ਬਾਤ ਸੁਨਾਈ॥
ਮਾਤਿ ਪਿਤਾ ਮਰੇ ਜੇ ਕੋਈ॥
ਤਊਭੀ ਕਰਤ ਨ ਭੱਦਰ ਹੋਈ॥
ਮਾਤਾ ਪਿਤਾ ਗੋਬਿੰਦ ਹਮਾਰਾ॥
ਏ ਸੰਸਾਰੀ ਝੂਠ ਪਸਾਰਾ॥
ਤਾਂ ਪਰ ਭੱਦਰ ਭੂਲ ਨ ਕੀਜੈ॥
ਯਹ ਉਪਦੇਸ ਸਤਿ ਕਰ ਲੀਜੈ॥
ਭੱਦਰ ਭਰਮ ਧਰਮ ਕਛੁ ਨਾਹੀ।
ਨਿਹਚੈ ਜਾਨਿ ਸੰਤ ਮਨ ਮਾਹੀ।[30]

ਇਹ ਸਪੱਸ਼ਟ ਹੈ ਕਿ ਗੁਰੂ ਗੋਬਿੰਦ ਸਿੰਘ ਦਾ 1699 ਈ. ਵਿਚ ਖਾਲਸੇ ਦੀ ਸਾਜਨਾ ਦਾ ਉਦੇਸ਼ ਗੁਰੂ ਨਾਨਕ ਦੇਵ ਜੀ ਦੇ ਚਲਾਏ ਮਾਰਗ ਨੂੰ ਦ੍ਰਿੜਾਉਣਾ ਤੇ ਨਿਸ਼ਚੇ ਜਾਂ ਦਾਅਵੇ ਨਾਲ ਉਸ ਦਾ ਸਮਰਥਨ ਕਰਨਾ ਸੀ। ਦੂਜੇ ਸ਼ਬਦਾਂ ਵਿਚ ਗੁਰੂ ਨਾਨਕ ਦੇ ਧਰਮ ਦੀ ਮੁੜ ਪ੍ਰਤਿਗਿਆ ਸੀ। ਨਿਸ਼ਚੇ ਹੀ ਖਾਲਸੇ ਨੇ ਸਿੱਖ ਪੰਥ ਨੂੰ ਮਿਲੀ ਕਿਸੇ ਵੀ ਚੁਣੌਤੀ ਦਾ ਟਾਕਰਾ ਕਰਨਾ ਸੀ ਅਤੇ ਇਸ ਮਨੋਰਥ ਲਈ ਗੁਰੂ ਗੋਬਿੰਦ ਸਿੰਘ ਸਿੱਖ ਪੰਥ ਨੂੰ ਮਜ਼ਬੂਤ ਤੇ ਸ਼ਕਤੀਸ਼ਾਲੀ ਬਣਾਉਣਾ ਚਾਹੁੰਦੇ ਸਨ ਅਤੇ ਉਹਨਾਂ ਵਿਚ ਉਹਨਾਂ ਦੀ ਜ਼ਮੀਰ ਦੇ ਹੱਕਾ ਦੀ ਰਖਵਾਲੀ ਲਈ ਸਵੈ-ਕੁਰਬਾਨੀ ਦੀ ਭਾਵਨਾ ਨੂੰ ਜਗਾਉਣਾ ਜ਼ਰੂਰੀ ਸਮਝਦੇ ਸਨ। ਇਸ ਸਬੰਧ ਵਿਚ ਹਥਿਆਰਾਂ ਦੀ ਵਰਤੋਂ ਦਾ ਭਾਵ ਕੋਈ ਜ਼ਰੂਰੀ ਨਹੀਂ ਸੀ ਕਿ ਰਾਜਨੀਤਿਕ ਹੀ ਹੋਵੇ। ਸੈਨਾਪਤਿ ਨੇ ਖਾਲਸੇ ਦੀ ਸਾਜਨਾ ਦੇ ਸਬੰਧ ਵਿਚ ਕਿਤੇ ਵੀ ਗੁਰੂ ਸਾਹਿਬ ਦਾ ਰਾਜਨੀਤਿਕ ਮਨੋਰਥ ਨਹੀਂ ਦੱਸਿਆ ਹੈ।

ਸੁਖਾ ਸਿੰਘ ਦੀ ਲਿਖਤ ਵਿਚ ਸੈਨਾਪਤਿ ਦੀ ਲਿਖਤ ਦੇ ਨਿਆਈਂ ਕਿਤੇ ਵੀ ਉਭਰ ਕੇ ਸਾਹਮਣੇ ਨਹੀਂ ਆਉਂਦਾ ਕਿ ਖਾਲਸੇ ਦੀ ਸਿਰਜਨਾ ਦਾ ਮਨੋਰਥ ਰਾਜਨੀਤਕ ਸੀ। ਇਸ ਲਈ ਇਹ ਲਿਖਤ ਅਹਿਮਦ ਸ਼ਾਹ ਬਟਾਲੀਆ, ਬਖਤ ਗਲ, ਖੁਸ਼ਵਕਤ ਰਾਏ ਤੇ ਬੂਟੇ ਸ਼ਾਹ ਆਦਿ ਦੀਆਂ ਲਿਖਤਾਂ ਨੂੰ ਝੁਠਲਾਉਂਦੀ ਹੈ। ਕਿਸੇ ਵੀ ਲਿਖਤ ਵਿਚ

ਸਿੱਖ ਮੁਗ਼ਲ ਸੰਘਰਸ਼ ਉਪਰੰਤ ਰਾਜਨੀਤਕ ਮਨੋਰਥ ਨਾਲ ਇਲਾਕਿਆਂ ਉਤੇ ਕਬਜ਼ੇ ਦਾ ਵਰਣਨ ਨਹੀਂ ਮਿਲਦਾ। ਇਸ ਦੇ ਉਲਟ ਗੁਰੂ ਗੋਬਿੰਦ ਸਿੰਘ ਦੀ ਗੁਰਗੱਦੀ ਨੂੰ ਗੁਰੂ ਗ੍ਰੰਥ ਸਾਹਿਬ ਅਤੇ ਖਾਲਸੇ ਦੇ ਸਪੁਰਦ ਕਰਨ ਦੇ ਸੰਕੇਤ ਮਿਲਦੇ ਹਨ।

ਗੁਰੂ ਸਾਹਿਬ ਦਾ ਇਕੋ ਬਾਟੇ ਵਿਚੋਂ ਖੰਡੇ ਦਾ ਅੰਮ੍ਰਿਤਪਾਨ ਕਰਾਉਣਾ ਅਤੇ ਪਰੰਪਰਾ ਅਨੁਸਾਰ ਫਿਰ ਆਪ ਪਾਨ ਕਰਨਾ ਸਮਾਜਵਾਦੀ ਸੰਕੇਤ ਹਨ ਜੋ ਊਚ-ਨੀਚ ਤੇ ਜ਼ਾਤ-ਪਾਤ ਦੇ ਭੇਦਾਂ ਨੂੰ ਵੱਖਰਾ ਰੱਖ ਕੇ ਉਭਰ ਕੇ ਸਾਹਮਣੇ ਆਏ। ਇਕ ਅਜੋਕੇ ਵਿਦਵਾਨ ਖਾਲਸੇ ਦੀ ਵਿਆਖਿਆ ਇਸ ਪ੍ਰਕਾਰ ਕਰਦੇ ਹਨ :

> Coming back to the question of the Sikh revelation of the Divine, the spirit-in-history realizes itself in "peoplehood" the sociological category of which, in the Sikh Parlance, is known as the Khalsa.[31]

*ਅਕਾਲ ਪੁਰਖ ਕੀ ਸੂਰਤ ਏਹਾ*
*ਪ੍ਰਗਟਿ ਅਕਾਲ ਖਾਲਸਾ ਦੇਹਾ।*

ਸੁਖਾ ਸਿੰਘ ਅਨੁਸਾਰ ਖਾਲਸੇ ਦੀ ਸਿਰਜਨਾ ਰਾਜ ਸੱਤਾ ਲਈ ਨਹੀਂ ਕੀਤੀ ਗਈ ਸੀ। ਗੁਰੂ ਸਾਹਿਬ ਨੇ ਨਿਰਸੰਦੇਹ ਹੀ ਖਾਲਸੇ ਨੂੰ ਰਾਜਜੋਗ ਪ੍ਰਦਾਨ ਕੀਤਾ ਅਤੇ ਅਕਾਲਪੁਰਖ ਨਾਲ ਉਸਦਾ ਪ੍ਰੀਚੇ ਕਰਵਾਇਆ ਤਾਂ ਜੋ ਸੰਸਾਰ ਵਿਚ ਭਲੇ ਲੋਕਾਂ ਨੂੰ ਸੁੱਖ ਅਤੇ ਸ਼ਾਂਤੀ ਪ੍ਰਾਪਤ ਹੋ ਸਕੇ। ਸੁਖਾ ਸਿੰਘ ਅਨੁਸਾਰ :

*ਰਾਜ ਜੋਗ ਤੁਮ "ਕਹ ਮੈਂ" ਦੀਨਾ।।*
*ਪਰਮ ਜੋਤਿ ਸੰਗ ਪਰਚੋ ਕੀਨਾ।।*[32]

ਖਾਲਸੇ ਦੀ ਰਚਨਾ ਦਾ ਅਜਿਹਾ ਮਨੋਰਥ ਗੁਰੂ ਗੋਬਿੰਦ ਸਿੰਘ ਨੇ ਬਚਿੱਤਰ ਨਾਟਕ ਵਿਚ ਵੀ ਦਰਸਾਇਆ ਹੈ।

ਅਸੀਂ ਜਾਣਦੇ ਹਾਂ ਕਿ ਖਾਲਸੇ ਦੀ ਸਾਜਨਾ ਉਪਰੰਤ ਪਹਾੜੀ ਰਾਜਿਆਂ ਦਾ ਖਾਲਸੇ ਦੀ ਰਹਿਤ ਸਬੰਧੀ ਨਜ਼ਰੀਆਂ ਸੁਖਾਵਾਂ ਨਹੀਂ ਸੀ। ਇਸ ਦੇ ਫਲਸਰੂਪ ਮੁਗ਼ਲਾਂ ਨਾਲ ਲੜਾਈਆਂ ਦੇ ਨਾਲ ਨਾਲ ਪਹਾੜੀ ਰਾਜਿਆਂ ਨਾਲ ਵੀ ਖਾਲਸੇ ਦਾ ਸੰਘਰਸ਼ ਜਾਰੀ ਰਿਹਾ। ਖਾਲਸੇ ਦੀ ਸਿਰਜਨਾ ਸਮੇਂ ਦੱਸੀ ਗਈ ਰਹਿਤ ਪਹਾੜੀ ਰਾਜਿਆਂ ਨੇ ਆਪਣੇ ਅਨੁਕੂਲ ਨਾ ਸਮਝੀ। ਸੁਖਾ ਸਿੰਘ ਇਸ ਸਬੰਧ ਵਿਚ ਲਿਖਦਾ ਹੈ :

*ਇਹਿ ਤੋਂ ਰਹਤ ਕਠਨ ਨਹੀਂ ਹੋਈ।।*
*ਚਾਰ ਬਰਨ ਸੋ ਕਰੈ ਰਸੋਈ।।*
*ਹੈ ਇਹ ਅਧਕ ਬਾਤ ਕਹ ਭਾਰੀ।।*
*ਕੁਲਾ ਕਰਮ ਛੂਟੇ ਸੰਸਾਰੀ।।*
*ਚਾਰ ਬਰਨ ਇਕ ਜਾ ਇਨ ਕੀਨੇ।।*
*ਕਰਿਦ ਫੇਰ ਅੰਮ੍ਰਿਤ ਕਹ ਦੀਨੇ।*
...
*ਹਮੈ ਖਾਲਸਾ ਸੁਨਿਯੋ ਨ ਭਾਈ।।*

*ਇਨ ਯਹ ਰੀਤ ਅਨੀਤ ਚਲਾਈ।।*
*ਚਾਰ ਬਰਨਿ ਇਕ ਜਾ ਖਿਨ ਕੀਨੇ।।*
*ਐ ਉਪਦੇਸ ਜਗਤ ਕਹ ਦੀਨੇ।।*
*ਦਿਜ ਖੜ੍ਹੀ ਪੂਤਾਨ ਕੇ ਜੰਞੂ ਧਰਮ ਤੁਰਾਇ।।*
*ਲੈ ਭੋਜਨ ਇਕ ਜਾ ਕੀਯੋ ਬੂਡੀ ਬਾਤ ਬਨਾਇ।।*[33]

ਅਸਲ ਵਿਚ ਗੁਰੂ ਗੋਬਿੰਦ ਸਿੰਘ ਨੇ ਖਾਲਸੇ ਦੀ ਸਿਰਜਨਾ ਰਾਹੀਂ ਉਹ ਸਾਰੀਆਂ ਰੁਕਾਵਟਾਂ ਦੂਰ ਕੀਤੀਆਂ ਜੋ ਇਕ ਰਾਸ਼ਟਰ ਦੇ ਲੋਕਾਂ ਦੇ ਇਤਹਾਦ ਜਾਂ ਸੰਗਠਨ ਦੇ ਰਸਤੇ ਵਿਚ ਆਉਂਦੀਆਂ ਸਨ। ਅਸਲ ਵਿਚ ਗੁਰੂ ਸਾਹਿਬ ਕੁਝ ਅਜਿਹੇ ਗਠਿਤ ਤੇ ਸਰਵਸੰਮਤੀ ਵਾਲੇ ਵਿਅਕਤੀਆਂ ਦਾ ਭਾਈਆਂ, ਪਰੋਹਿਤਾਂ ਤੇ ਹੁਕਮਰਾਨਾਂ ਦੇ ਅਤਿਆਚਾਰਾਂ ਤੋਂ ਸੁਤੰਤਰਤਾ ਪ੍ਰਾਪਤ ਕਰਕੇ ਇਸ ਨੂੰ ਮਾਣ ਸਕੇ। ਰਾਜਨੀਤਕ ਅਤਿਆਚਾਰਾਂ ਨੂੰ ਬੰਦ ਕਰਨ ਲਈ ਉਹਨਾਂ ਨੇ ਸ਼ਕਤੀ ਦੀ ਦੇਵੀ 'ਖੜਗ' ਨੂੰ ਅਪਣਾਇਆ। 1699 ਈ. ਦੀ ਵਿਸਾਖੀ ਨੂੰ ਖਾਲਸਾ ਸਿਰਜਣ ਸਮੇਂ ਉਹਨਾਂ ਦਾ ਖਾਲਸੇ ਨੂੰ ਇਹ ਉਪਦੇਸ਼ ਸੀ ਕਿ ਇਕ ਹੀ ਧਰਮ ਦੀ ਆੜ ਵਿਚ ਆਇਆ ਜਾਵੇ ਅਤੇ ਭਿੰਨ ਭਿੰਨ ਧਰਮਾਂ ਨਾਲ ਸਬੰਧਤ ਅੰਤਰਾਂ ਨੂੰ ਮਿਟਾ ਦਿੱਤਾ ਜਾਵੇ। ਚਾਰੇ ਵਰਣਾਂ ਨੂੰ ਇਕ ਕਰਕੇ ਸੰਗਠਨ ਦਾ ਰਾਹ ਅਪਣਾਇਆ ਜਾਵੇ ਅਤੇ ਇਕ ਅਜਿਹਾ ਭਾਈਚਾਰਾ ਬਣਾਇਆ ਜਾਵੇ ਜਿਸ ਵਿਚ ਕਿਸੇ ਪ੍ਰਕਾਰ ਦਾ ਕੋਈ ਅੰਤਰ ਨਾ ਹੋਵੇ। ਭਿੰਨ ਭਿੰਨ ਅਧਿਆਤਮਿਕ ਨਾਇਕਾਂ ਦੀ ਪੂਜਾ ਨੂੰ ਛੱਡ ਕੇ ਇਕ ਅਕਾਲਪੁਰਖ ਨੂੰ ਧਿਆਇਆ ਜਾਵੇ। ਉਹਨਾਂ ਨੂੰ ਦੱਸੇ ਮਾਰਗ ਅਨੁਸਾਰ ਉਹਨਾਂ ਨੇ ਚਾਰੇ ਵਰਨਾਂ ਦੇ ਵਿਅਕਤੀਆਂ ਨੂੰ ਇਕੋ ਬਾਟੇ ਵਿਚ ਅੰਮ੍ਰਿਤ ਛਕਾਇਆ ਜਿਸ ਵਿਚ ਕੋਈ ਇਕ ਦੂਸਰੇ ਨੂੰ ਘ੍ਰਿਣਤ ਅਨੁਭਵ ਨਹੀਂ ਕਰਦਾ ਸੀ। ਸੋ ਅਸੀਂ ਸਹਿਜੇ ਹੀ ਕਹਿ ਸਕਦੇ ਹਾਂ ਕਿ ਸੁਖਾ ਸਿੰਘ ਅਨੁਸਾਰ ਖਾਲਸੇ ਦੀ ਸਿਰਜਨਾ ਨੇ ਸਮਾਜਵਾਦ ਦੀ ਮੋਹੜੀ ਗੱਡੀ ਅਤੇ ਗੁਰੂ ਗੋਬਿੰਦ ਸਿੰਘ ਤੋਂ ਪਹਿਲੇ ਦੇ ਨੌਂ ਪੂਰਵਧਿਤਕਾਰੀਆਂ ਦੇ ਦੱਸੇ ਮਾਰਗ ਨੂੰ ਦ੍ਰਿੜ ਕੀਤਾ।

ਸੁਖਾ ਸਿੰਘ ਨੇ ਉਤਰ ਖਾਲਸਾ ਕਾਲ ਦੀਆਂ ਲੜਾਈਆਂ ਉੱਤੇ ਵੀ ਪੂਰਨ ਰੋਸ਼ਨੀ ਪਾਈ ਹੈ ਜਿਹਨਾਂ ਵਿਚ ਨਿਮਨਲਿਖਤ ਸ਼ਾਮਿਲ ਹਨ :

ਆਨੰਦਪੁਰ ਦੀ ਪਹਿਲੀ ਲੜਾਈ ਅਗਸਤ-ਸਤੰਬਰ 1700 ਈ. ਅਨੰਦਪੁਰ ਦੀ ਦੂਜੀ ਲੜਾਈ ਅਕਤੂਬਰ 1700: ਬਸੋਲੀ ਦੀ ਲੜਾਈ 1700 ਈ: ਚਮਕੌਰ ਦੀ ਪਹਿਲੀ ਲੜਾਈ 1702 ਈ. ਆਨੰਦਪੁਰ ਦੀ ਲੜਾਈ 1704-05 ਈ. ਪਰਿਵਾਰ ਵਿਛੋੜਾ 1705 ਈ. ਚਮਕੌਰ ਦੀ ਲੜਾਈ 1705 ਈ. ਅਤੇ ਖਿਦਰਾਣਾ ਦੀ ਲੜਾਈ ਮਈ 1706 ਈ.। ਸੁਖਾ ਸਿੰਘ ਦੁਆਰਾ ਇਹਨਾਂ ਲੜਾਈਆਂ ਸਬੰਧੀ ਅੰਕਿਤ ਕੀਤੀ ਗਈ ਸਮੱਗਰੀ ਸਮਕਾਲੀ ਅਤੇ ਨਿਕਟ ਸਮਕਾਲੀ ਗਵਾਹੀ ਦੀ ਪ੍ਰੋੜਤਾ ਕਰਦੀ ਹੈ। ਇਸ ਦੇ ਨਾਲ ਹੀ ਕੁਝ ਅਜਿਹੀ ਨਵੀਨ ਸਮੱਗਰੀ ਵੀ ਦ੍ਰਿਸ਼ਟੀ ਮਾਨ ਹੁੰਦੀ ਹੈ ਜੋ ਇਤਿਹਾਸਿਕ ਸੰਦਰਭ ਵਿਚ ਪ੍ਰਮਾਣਿਕ ਕਹੀ ਜਾ ਸਕਦੀ ਹੈ।

ਸੁਖਾ ਸਿੰਘ ਨੇ ਜਿਵੇਂ ਆਪਣੀ ਸਮੁੱਚੀ ਰਚਨਾ ਵਿਚ ਕੀਤਾ ਹੈ ਇਵੇਂ ਹੀ ਉਸ ਨੇ ਗੁਰੂ ਗੋਬਿੰਦ ਸਿੰਘ ਵਿਰੁੱਧ ਮੁਗ਼ਲ ਯੁੱਧਾਂ ਦਾ ਵਰਣਨ ਕਰਦੇ ਹੋਏ ਮੌਖਿਕ ਰਵਾਇਤ

ਨੂੰ ਲਿਖਤੀ ਰੂਪ ਦਿੱਤਾ ਹੈ। ਇਥੇ ਇਕ ਹੀ ਉਦਾਹਰਣ ਕਾਫੀ ਹੋਵੇਗੀ। ਮੁਕਤਸਰ ਦੀ ਲੜਾਈ ਵਿਚ ਗੁਰੂ ਸਾਹਿਬ ਦੇ ਬੇਦਾਵਾ ਫਾੜਨ ਵਾਲੀ ਘਟਨਾ ਨੂੰ ਉਸ ਨੇ ਇਸ ਪ੍ਰਕਾਰ ਦ੍ਰਿਸ਼ਟੀਗੋਚਰ ਕੀਤਾ ਹੈ :

*ਵਹੈ ਬਾਤ ਹਮਕੋ ਪ੍ਰਭ ਦੀਜੈ। ਕਰਣਾ ਅਧਕ ਹਮੂ ਪਰ ਕੀਜੈ।*

...

*ਤਿਨ ਕੋ "ਵਹੈ ਬਖਸ ਤਬ ਦੀਨਾ।। ਕਾਗਦ ਪਾਰ ਜੇਬ ਕਢ ਦੀਨਾ॥"*

ਗਿਆਤ ਹੋਵੇ ਕਿ ਗੁਰੂ ਗੋਬਿੰਦ ਸਿੰਘ ਦੇ ਜੋਤੀ ਜੋਤ ਸਮਾਉਣ ਸਬੰਧੀ ਪੁਰਾਤਨ ਗ੍ਰੰਥਾਂ ਵਿਚ ਅੰਤਰ ਦ੍ਰਿਸ਼ਟੀਮਾਨ ਹੁੰਦਾ ਹੈ। ਸੁੱਖਾ ਸਿੰਘ ਆਪਣੇ *ਗੁਰ ਬਿਲਾਸ* ਦੇ ਅਧਿਆਇ 29ਵੇਂ ਵਿਚ ਗੁਰੂ ਸਾਹਿਬ ਦੇ ਜੋਤੀ ਜੋਤ ਸਮਾਉਣ ਦਾ ਵਿਸਥਾਰ ਦਿੰਦਾ ਹੈ। ਉਸ ਅਨੁਸਾਰ ਬਹੁ ਗਿਣਤੀ ਵਿਚ ਪਠਾਣ ਗੁਰੂ ਸਾਹਿਬ ਦੇ ਦਰਸ਼ਨਾਂ ਨੂੰ ਆਇਆ ਕਰਦੇ ਸਨ। ਪੰਜਾਬ ਦੇ ਦੁਆਬੇ ਵਿਚੋਂ ਜਲੰਧਰ ਦੇ ਛੋਟੇ ਮੀਰ ਵਾਲੇ ਪੈਂਦੇ ਖਾਂ ਦੇ ਦੋ ਪੁੱਤਰਾਂ ਨੇ ਇਕ ਦਿਨ ਦਾਉਪੇਚ ਲਗਾ ਕੇ ਗੁਰੂ ਸਾਹਿਬ ਉੱਤੇ ਕਟਾਰ ਨਾਲ ਵਾਰ ਕਰ ਦਿੱਤਾ ਜਦੋਂ ਕਿ ਉਹ ਅਰਾਮ ਕਰ ਰਹੇ ਸਨ। ਇਕ ਪਠਾਣ ਨੂੰ ਗੁਰੂ ਸਾਹਿਬ ਨੇ ਉਸੇ ਸਮੇਂ ਤਲਵਾਰ ਨਾਲ ਮਾਰ ਦਿੱਤਾ ਅਤੇ ਦੂਜਾ ਸਿੱਖਾਂ ਹੱਥੋਂ ਮਾਰਿਆ ਗਿਆ। ਪੁਰਾਤਨ ਸਿੱਖ ਗ੍ਰੰਥਾਂ ਵਿਚ ਜਿਵੇਂ ਕਿ *ਸ੍ਰੀ ਗੁਰ ਸੋਭਾ*, *ਬੰਸਾਵਲੀ ਨਾਮਾ*, *ਮਹਿਮਾ ਪ੍ਰਕਾਸ਼* ਆਦਿ ਵਿਚ ਸੰਕੇਤ ਮਿਲਦਾ ਹੈ ਕਿ ਗੁਰੂ ਸਾਹਿਬ ਉੱਤੇ ਉਕਤ ਵਰਣਨ ਕੀਤੇ ਪਠਾਣਾਂ ਵੱਲੋਂ ਵਾਰ ਕੀਤਾ ਗਿਆ। *ਸ੍ਰੀ ਗੁਰ ਸੋਭਾ*, *ਬੰਸਾਵਲੀਨਾਮਾ* ਅਤੇ *ਮਹਿਮਾ ਪ੍ਰਕਾਸ਼* ਵਿਚ ਪਠਾਣਾਂ ਦਾ ਉਕਤ ਰੂਪ ਵਿਚ ਮਾਰੇ ਜਾਣ ਦਾ ਵਰਣਨ ਨਹੀਂ ਮਿਲਦਾ। *ਸ੍ਰੀ ਗੁਰ ਸੋਭਾ*, *ਬੰਸਾਵਲੀਨਾਮਾ* ਅਤੇ *ਮਹਿਮਾ ਪ੍ਰਕਾਸ਼* ਅਨੁਸਾਰ ਗੁਰੂ ਸਾਹਿਬ ਦੇ ਜ਼ਖ਼ਮ ਉਹਨਾਂ ਵਿਅਕਤੀਆਂ ਰਾਹੀਂ ਸੀਤੇ ਗਏ ਜਿਹਨਾਂ ਨੂੰ ਬਾਦਸ਼ਾਹ ਬਹਾਦਰਸ਼ਾਹ ਨੇ ਗੁਰੂ ਸਾਹਿਬ ਦੇ ਇਲਾਜ ਲਈ ਭੇਜਿਆ ਸੀ। *ਬੰਸਾਵਲੀਨਾਮਾ* ਵਿਚ ਇਸ ਬਾਰੇ ਸੰਖੇਪ ਸੰਕੇਤ ਮਿਲਦੇ ਹਨ। *ਬੰਸਾਵਲੀਨਾਮਾ* ਅਤੇ *ਮਹਿਮਾ ਪ੍ਰਕਾਸ਼* ਅਨੁਸਾਰ ਗੁਰੂ ਸਾਹਿਬ ਦੇ ਜ਼ਖ਼ਮ ਕੁਝ ਸਮਾਂ ਪਾ ਕੇ ਠੀਕ ਹੋ ਗਏ ਸਨ ਪਰੰਤੂ ਅਜੇ ਅੱਲੇ ਸਨ ਅਤੇ ਸਖਤ ਕਮਾਨ ਦਾ ਚਿੱਲਾ ਚੜ੍ਹਾਉਣ ਦੇ ਯਤਨਾਂ ਵਿਚ ਇਹ ਜ਼ਖ਼ਮ ਖੁੱਲ੍ਹ ਗਏ। ਸੈਨਾਪਤਿ ਆਪਣੀ ਰਚਨਾ *ਸ੍ਰੀ ਗੁਰ ਸੋਭਾ* ਵਿਚ ਇਸ ਸਬੰਧੀ ਕੋਈ ਸੰਕੇਤ ਨਹੀਂ ਦਿੰਦਾ। ਗੁਰੂ ਸਾਹਿਬ ਦੇ ਜੋਤੀ ਜੋਤ ਸਮਾਉਣ ਦੀ ਮਿਤੀ ਸੁੱਖਾ ਸਿੰਘ ਦੇ *ਗੁਰਬਿਲਾਸ* ਅਨੁਸਾਰ 1765 ਬਿਕਮਰੀ, ਕੱਤਕ ਸੁਦੀ ਪੰਚਮੀ ਵੀਰਵਾਰ (6,7 ਅਕਤੂਬਰ 1708 ਈ.) ਹੈ। ਉਹ ਰਾਤ ਸਮੇਂ ਨਾਂਦੇੜ ਸਾਹਿਬ ਵਿਖੇ ਜੋ ਗੋਦਾਵਰੀ ਨਦੀ ਦੇ ਨਜ਼ਦੀਕ ਸਥਿਤ ਹੈ ਜੋਤੀ ਜੋਤ ਸਮਾ ਗਏ। ਅਜੋਕੇ ਵਿਦਵਾਨ ਅਤੇ ਇਤਿਹਾਸਕਾਰ ਇਸ ਮਿਤੀ ਨੂੰ ਪ੍ਰਮਾਣਿਕ ਮੰਨਦੇ ਹਨ। *ਸ੍ਰੀ ਗੁਰ ਸੋਭਾ* ਅਤੇ *ਮਹਿਮਾ ਪ੍ਰਕਾਸ਼* ਵਿਚ ਇਹੀ ਮਿਤੀ ਅੰਕਿਤ ਹੈ। ਪਰੰਤੂ *ਬੰਸਾਵਲੀਨਾਮਾ* ਅਤੇ *ਗੁਰਬਿਲਾਸ ਪਾਤਸ਼ਾਹੀ ਦਸ* ਕ੍ਰਿਤ ਭਾਈ ਕੋਇਰ ਸਿੰਘ ਵਿਚ 1766 ਬਿਕਰਮੀ ਕੱਤਕ ਸੁਦੀ ਪੰਜ ਅੰਕਿਤ ਕੀਤੀ ਗਈ ਹੈ।[34]

ਸੁੱਖਾ ਸਿੰਘ ਦਾ *ਗੁਰਬਿਲਾਸ* ਜਿਥੇ ਸਾਨੂੰ ਬਹੁ-ਗਿਣਤੀ ਵਿਚ ਨਵੀਨ ਅਤੇ ਪ੍ਰਮਾਣਿਕ ਸਮੱਗਰੀ ਪ੍ਰਦਾਨ ਕਰਦਾ ਹੈ ਉਥੇ ਕੁਝ ਤਰੁੱਟੀਆਂ ਦਾ ਵੀ ਲਿਖਾਇਕ ਹੈ।

ਉਦਾਹਰਣ ਵਜੋਂ *ਗੁਰਬਿਲਾਸ* ਵਿਚ ਕਈ ਤੱਥ ਅਤੇ ਇਤਿਹਾਸਕ ਘਟਨਾਵਾਂ ਅਣਗੌਲੀਆਂ ਹੀ ਰਹਿ ਗਈਆਂ ਹਨ। ਪੀਰ ਬੁੱਧੂ ਸ਼ਾਹ ਨੇ ਭੰਗਾਣੀ ਦੀ ਲੜਾਈ ਵਿਚ ਚਾਰ ਪੁੱਤਰ ਤੇ 500 ਚੇਲਿਆਂ ਨਾਲ ਸ਼ਿਰਕਤ ਕੀਤੀ ਪਰੰਤੂ *ਗੁਰਬਿਲਾਸ* ਵਿਚ ਅਜਿਹਾ ਕੋਈ ਜ਼ਿਕਰ ਨਹੀਂ ਮਿਲਦਾ। ਸੁੱਖਾ ਸਿੰਘ ਜਿੱਥੇ ਗੁਰੂ ਨਾਨਕ ਦੁਆਰਾ ਅਰੰਭੇ ਸਿੱਖੀ ਅੰਦੋਲਨ ਦਾ ਸਪੱਸ਼ਟੀਕਰਨ ਕਰਦਾ ਹੈ ਉੱਥੇ ਸਿੱਖੀ ਵਿਪਰੀਤ ਕੁਝ ਤੱਥ ਵੀ ਦ੍ਰਿਸ਼ਟੀਗੋਚਰ ਹੁੰਦੇ ਹਨ ਜਿਵੇਂ ਜੰਞੂ ਦੀ ਵਰਤੋਂ ਤੇ ਦੇਵੀ ਪੂਜਾ ਆਦਿ। *ਗੁਰਬਿਲਾਸ* ਵਿਚ ਅੰਕਿਤ ਸਮੱਗਰੀ ਤੋਂ ਲੇਖਕ ਦੀ ਉਦਾਸੀ ਸੰਪਰਦਾਇ ਵੱਲ ਪ੍ਰਵਿਰਤੀ ਕਈ ਥਾਂਵਾਂ ਉੱਤੇ ਸਾਹਮਣੇ ਆਉਂਦੀ ਹੈ। ਲੇਖਕ ਗੁਰੂ ਗ੍ਰੰਥ ਸਾਹਿਬ ਉੱਤੇ ਵਿਸ਼ੇਸ਼ ਉਦਾਸੀ ਸੰਪਰਦਾਇ ਦੇ ਹੱਕਾਂ ਦੀ ਗੱਲ ਕਰਦਾ ਹੈ। ਸੁੱਖਾ ਸਿੰਘ ਪਹਿਲੇ ਪ੍ਰਚੱਲਿਤ ਗੁਰੂ ਗ੍ਰੰਥ ਸਾਹਿਬ ਦੇ ਉਤਾਰੇ ਦੇ ਉਦਾਸੀਆਂ ਦੁਆਰਾ ਕੀਤੇ ਜਾਣ ਸਬੰਧੀ ਸੰਕੇਤ ਦਿੰਦਾ ਹੈ। ਉਹ ਇਹ ਵੀ ਦੱਸਦਾ ਹੈ ਕਿ ਕੁਝ ਵਿਸ਼ੇਸ਼ ਮਾਤਰਾ ਵਿਚ ਉਦਾਸੀ ਭੰਗਾਣੀ ਦੀ ਲੜਾਈ ਵਿਚ ਗੁਰੂ ਸਾਹਿਬ ਵੱਲੋਂ ਲੜਾਈ ਵਿਚ ਜੁਟੇ। ਉਸ ਸਮੇਂ ਉਦਾਸੀ ਸੰਪਰਦਾਇ ਦੇ ਲੋਕਾਂ ਨੂੰ ਲੇਖਕ ਨੇ ਇਕ ਵਿਸ਼ੇਸ਼ ਦ੍ਰਿਸ਼ਟੀ ਤੋਂ ਵੇਖਿਆ ਹੈ। ਉਹ ਸੰਕੇਤ ਦਿੰਦਾ ਹੈ ਕਿ ਅਨੰਦਪੁਰ ਛੱਡਣ ਵੇਲੇ ਗੁਰਬਖਸ਼ ਸਿੰਘ ਨਾਮੀ ਉਦਾਸੀ ਨੂੰ ਆਨੰਦਪੁਰ ਦੀ ਦੇਖ ਭਾਲ ਸੌਂਪੀ ਗਈ। ਲੇਖਕ ਭਾਈ ਕਨ੍ਹਈਆ ਜੀ ਦਾ ਉਸਾਦੀ ਸੰਪਰਦਾਇ ਨਾਲ ਸਬੰਧ ਜੋੜਦਾ ਹੈ ਜਿਹਨਾਂ ਨੇ ਸਿੱਖ-ਮੁਗ਼ਲ ਸੰਘਰਸ਼ ਸਮੇਂ ਮਿੱਤਰ ਅਤੇ ਵੈਰੀ ਦਾ ਧਰਮ ਕਰਮ ਨਜ਼ਰ ਅੰਦਾਜ਼ ਕਰਦਿਆਂ ਹੋਇਆ ਪਾਣੀ ਪਿਲਾਉਣ ਅਤੇ ਜ਼ਖਮਾਂ ਉੱਤੇ ਮੱਲ੍ਹਮ ਪੱਟੀ ਕਰਨ ਦੀ ਸੇਵਾ ਕੀਤੀ ਸੀ। ਦੂਜੇ ਸ਼ਬਦਾਂ ਵਿਚ ਸੁੱਖਾ ਸਿੰਘ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਪਿੱਛੋਂ ਉਦਾਸੀ ਸੰਪਰਦਾਇ ਦੇ ਖਾਲਸੇ ਉੱਤੇ ਪ੍ਰਭਾਵ ਨੂੰ ਸੁਰਜੀਵ ਦਿਖਾਉਂਦਾ ਹੈ। ਅੰਤ ਵਿਚ ਅਸੀਂ ਇਹ ਕਹਿ ਸਕਦੇ ਹਾਂ ਕਿ ਸੁੱਖਾ ਸਿੰਘ ਦਾ *ਗੁਰਬਿਲਾਸ* ਭਲੀ ਭਾਂਤੀ ਇਹ ਦਰਸਾਉਂਦਾ ਹੈ ਕਿ ਗੁਰੂ ਸਾਹਿਬ ਨੇ ਨੀਵਿਆਂ ਅਤੇ ਅਣਗੌਲਿਆਂ ਵਿਅਕਤੀਆਂ ਨੂੰ ਸਵੈ-ਮਾਨ ਅਤੇ ਮਨੁੱਖੀ ਸਤਿਕਾਰ ਦੀ ਅਜਿਹੀ ਸਥਿਤੀ ਉੱਤੇ ਪਹੁੰਚਾਇਆ ਜਿਥੇ ਊਚ ਨੀਚ ਦਾ ਕੋਈ ਅੰਤਰ ਨਹੀਂ ਸੀ। ਖਾਲਸੇ ਨੂੰ ਸੰਸਾਰਕ ਭੁਲਾਂ ਨੂੰ ਸ਼ੁੱਧ ਕਰਨ ਲਈ ਇਕ ਦੈਵੀ ਉਤਸ਼ਾਹ ਬਖਸ਼ਿਆ ਗਿਆ ਅਤੇ ਇਸ ਕਰਮ ਦੇ ਕਰਨ ਵਿਚ ਕਿਸੇ ਦੁਨਿਆਵੀ ਸ਼ਕਤੀ ਦਾ ਭੈਅ ਨਾ ਮੰਨਿਆ ਗਿਆ। ਮਨੁੱਖੀ ਕਦਰਾਂ ਕੀਮਤਾਂ ਦੀ ਰਖਵਾਲੀ ਹਿੱਤ ਖਾਲਸੇ ਵਿਚ ਅਜਿਹਾ ਭਰੋਸਾ ਪ੍ਰਦਾਨ ਕੀਤਾ ਗਿਆ ਕਿ ਇਕ ਸਿੱਖ ਆਪਣੇ ਆਪ ਨੂੰ ਸਵਾ ਲੱਖ ਦੇ ਤੁਲ ਗਿਣਨ ਲੱਗਾ। *ਗੁਰਬਿਲਾਸ* ਦਾ ਲੇਖਕ ਸਹੀ ਅਰਥਾਂ ਵਿਚ ਸਿੱਖ ਗੁਰੂ ਸਾਹਿਬਾਨ ਦੁਆਰਾ ਸਿੰਜੀ ਗਈ ਸਿੱਖੀ ਦਾ ਵਿਆਖਿਆਕਾਰ ਹੈ।

## ਪੈਰ ਟਿੱਪਣੀਆਂ

1. ਸੁੱਖਾ ਸਿੰਘ ਰਚਿਤ *ਗੁਰਬਿਲਾਸ ਪਾਤਸ਼ਾਹੀ ਦਸਵੀਂ* ਦੇ ਕਈ ਖਰੜੇ ਦ੍ਰਿਸ਼ਟੀਗੋਚਰ ਹੁੰਦੇ ਹਨ ਜਿਹਨਾਂ ਵਿਚ ਪੰਜਾਬ ਸਟੇਟ ਆਰਕਾਈਵਜ਼ ਪਟਿਆਲਾ, ਭਾਸ਼ਾ ਵਿਭਾਗ ਪੰਜਾਬ,

ਪਟਿਆਲਾ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਤੇ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਵਿਚ ਸੁਰੱਖਿਅਤ ਪਏ ਖਰੜੇ ਸ਼ਾਮਲ ਹਨ। ਇਹਨਾਂ ਖਰੜਿਆਂ ਦੀਆਂ ਪਰਤੀਆਂ ਵੱਖਰੇ ਵੱਖਰੇ ਕਾਲ ਕਰਮ ਵਿਚ ਤਿਆਰ ਕੀਤੀਆਂ ਗਈਆਂ ਹਨ ਅਤੇ ਵਿਸ਼ਾ ਵਸਤੂ ਵਿਚ ਕੋਈ ਵਿਸ਼ੇਸ਼ ਤੇ ਮਹੱਤਵਪੂਰਨ ਅੰਤਰ ਨਹੀਂ ਮਿਲਦਾ ਜਦੋਂ ਕਿ ਸ਼ਬਦ-ਅੰਤਰ ਨੂੰ ਨਜ਼ਰਅੰਦਾਜ਼ ਕੀਤਾ ਜਾ ਸਕਦਾ ਹੈ। ਇਸ *ਗੁਰਬਿਲਾਸ* ਦਾ ਇਕ ਛਪਿਆ ਹੋਇਆ ਸੰਸਕਰਨ ਵੀ ਉਪਲਬਧ ਹੈ ਜੋ ਲਾਹੌਰ ਤੋਂ 1912 ਈ. ਵਿਚ ਪ੍ਰਕਾਸ਼ਿਤ ਹੋਇਆ ਜਿਸ ਦੀ ਹੱਥਲੇ ਪ੍ਰਬੰਧ ਲਈ ਵਰਤੋਂ ਕੀਤੀ ਗਈ ਹੈ।

2. *ਉਪਰੋਕਤ*, 1,47 (ਅਧਿਆਇ ਪਹਿਲਾ, ਦੋਹਰਾ 47).
3. *ਉਪਰੋਕਤ*, 30, 99.
4. *ਉਪਰੋਕਤ*, 30, 103–04
5. *ਕਾਫੀਆਂ ਬੁਲ੍ਹੇ ਸ਼ਾਹ*, ਕਾਫੀ 65.
6. ਜਾਰਜ ਫੋਰਸਟਰ, *ਏ ਜਰਨੀ ਫਰਾਮ ਬੰਗਾਲ ਟੂ ਇੰਗਲੈਂਡ*, 1, ਪਟਿਆਲਾ 1970 (ਰੀਪ੍ਰਿੰਟ), ਪੰਨਾ 340.
7. ਸੈਨਾਪਤਿ, *ਸ੍ਰੀ ਗੁਰ ਸੋਭਾ* (ਸੰਪਾਦਕ ਗੰਡਾ ਸਿੰਘ), ਪਟਿਆਲਾ, 1967, ਪੰਨੇ 14, 17, 48, 55, 62, 66, 74.
8. ਸੁੱਖਾ ਸਿੰਘ, *ਉਪਰੋਕਤ*; ਜੇ. ਐਸ. ਗਰੇਵਾਲ ਤੇ ਐਸ.ਐਸ.ਬਲ, *ਗੁਰੂ ਗੋਬਿੰਦ ਸਿੰਘ*, ਚੰਡੀਗੜ੍ਹ, 1967। ਇਸ ਵਿਸ਼ੇ ਉੱਤੇ ਭਿੰਨ ਭਿੰਨ ਮਿਤੀਆਂ ਲਈ ਵੇਖੋ, *ਮਾਖਜ਼-ਏ-ਤਵਾਰੀਖ-ਏ-ਸਿੱਖਾਂ*, ਅੰਮ੍ਰਿਤਸਰ, 1949, ਪੰਨਾ 7; ਵਿਲੀਅਮ ਇਰਵਨਜ਼, *ਲੇਟਰ ਮੁਗਲਜ਼*, I, ਕਲਕੱਤਾ 1922; ਪੰਨਾ 84; ਗਿਆਨੀ ਗਿਆਨ ਸਿੰਘ, *ਤਵਾਰੀਖ ਗੁਰੂ ਖਾਲਸਾ*, I (ਰੀਪ੍ਰਿੰਟ), ਪਟਿਆਲਾ, 1970, ਪੰਨਾ 743; ਭਗਤ ਲੱਛਮਣ ਸਿੰਘ, *ਗੁਰੂ ਗੋਬਿੰਦ ਸਿੰਘ*, ਲਾਹੌਰ, 1909, ਪੰਨਾ 1; ਐਮ. ਏ. ਮੈਕਾਲਿਫ, ਦਾ *ਸਿੱਖ ਰਿਲੀਜਨ* ....., IV ਰੀਪ੍ਰਿੰਟ, ਦਿੱਲੀ, 1963, ਪੰਨਾ 344; ਖਜ਼ਾਨ ਸਿੰਘ, ਦਾ *ਹਿਸਟਰੀ ਐਂਡ ਫਿਲਾਸਫੀ ਆਫ਼ ਸਿੱਖ ਰਿਲੀਜਨ*, ਲਾਹੌਰ, 1914, ਪੰਨਾ 62; ਤੇਜਾ ਸਿੰਘ ਗੰਡਾ ਸਿੰਘ, *ਏ ਸ਼ਾਰਟ ਹਿਸਟਰੀ ਆਫ਼ ਦਾ ਸਿੱਖਸ*, ਪਟਿਆਲਾ, 1989, ਪੰਨਾ 54.
9. *ਹੁਕਮਨਾਮੇ* : ਗੁਰੂ ਸਾਹਿਬਾਨ, ਮਾਤਾ ਸਾਹਿਬਾਨ, ਬੰਦਾ ਸਿੰਘ ਅਤੇ ਖਾਲਸਾ ਜੀ ਦੇ (ਸੰਪਾਦਕ ਗੰਡਾ ਸਿੰਘ), ਪਟਿਆਲਾ, 1967, ਹੁਕਮਨਾਮਾ 21.
10. ਸੁੱਖਾ ਸਿੰਘ, *ਉਪਰੋਕਤ*, ਪੰਨਾ 56.
11. ਸੁੱਖਾ ਸਿੰਘ, *ਉਪਰੋਕਤ*, ਪੰਨਾ 71.
12. ਗੁਰੂ ਗੋਬਿੰਦ ਸਿੰਘ, *ਬਚਿੱਤਰ ਨਾਟਕ*, ਅਧਿਆਇ 7, ਦੋਹਰਾ 3.
13. ਕੋਇਰ ਸਿੰਘ, *ਗੁਰਬਿਲਾਸ ਪਾਤਸ਼ਾਹੀ ੧੦* (1751 ਈ.), ਪਟਿਆਲਾ, 1961, ਪੰਨਾ 48.
14. ਸੁੱਖਾ ਸਿੰਘ, *ਉਪਰੋਕਤ*, ਪੰਨੇ 51–82.
15. *ਉਪਰੋਕਤ*
16. ਗੁਰੂ ਗੋਬਿੰਦ ਸਿੰਘ, *ਉਪਰੋਕਤ*, 5:14.

17. ਸੁੱਖਾ ਸਿੰਘ, *ਉਪਰੋਕਤ*, ਪੰਨਾ 51-82.
18. *ਉਪਰੋਕਤ*
19. ਪਰਚੀਆਂ ਸੇਵਾ ਦਾਸ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1962, ਪੰਨਾ 94.
20. ਸੁੱਖਾ ਸਿੰਘ, *ਉਪਰੋਕਤ*
21. *ਉਪਰੋਕਤ*
22. *ਉਪਰੋਕਤ*
23. *ਉਪਰੋਕਤ*
24. ਗੁਰੂ ਗੋਬਿੰਦ ਸਿੰਘ, *ਉਪਰੋਕਤ, 8 : 3.*
25. ਸੁੱਖਾ ਸਿੰਘ, *ਉਪਰੋਕਤ, 6 : 319, 22-24.*
26. *ਉਪਰੋਕਤ*
27. *ਉਪਰੋਕਤ, 11 : 44-47.*
28. *ਉਪਰੋਕਤ*, 11 : 109,127,129.
29. ਸੈਨਾਪਤਿ, *ਉਪਰੋਕਤ, 5 : 14*
30. *ਉਪਰੋਕਤ, 5; 21-22, 25,32*
31. ਜਸਬੀਰ ਸਿੰਘ ਆਹੂਲਵਾਲੀਆ, 'ਲੈਕਚਰਜ਼ ਇਨ ਸਿੱਖਇਜਮ' (Delivered on 18-20 April, 2000 at the University of California), ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਨਾ 13.
32. ਸੁੱਖਾ ਸਿੰਘ, *ਉਪਰੋਕਤ*, 11 : 51
33. ਖਾਲਸਾ ਸਾਜਨ ਸਮੇਂ ਗੁਰੂ ਗੋਬਿੰਦ ਸਿੰਘ ਦੁਵਾਰਾ ਦੱਸੀ ਗਈ ਰਹਿਤ ਦੇ ਪ੍ਰਤੀਕਰਮ ਲਈ ਵੇਖੋ ਸੈਨਾਪਤਿ, ਉਪਰੋਕਤ, ਅਧਿਆਇ ਛੇਵਾਂ।
34. *ਖਿਤ ਕਾਤ੍ਰਕੰ ਪੰਚਮੀ ਸੁਦੀ ਜਾਨੋ, ਪੁਨਿ ਸਪਤਮੰ ਅਸੂ ਜੁਗ ਸਹੰਸ ਪੁਨੀ ਛਿਆਇਠੇ ਰੂਪ ਬਰ ਧਰਮ ਮਾਹੀ, ਗੁਰੂ ਪਯਾਨ ਕੀਨਾ।* ਕੋਇਰ ਸਿੰਘ, *ਉਪਰੋਕਤ*, ਪੰਨਾ 289.

# ਪ੍ਰਾਚੀਨ ਪੰਥ ਪ੍ਰਕਾਸ਼

## ਲੇਖਕ ਸਬੰਧੀ

*ਪ੍ਰਾਚੀਨ ਪੰਥ ਪ੍ਰਕਾਸ਼* ਸਿਰਲੇਖ ਰਤਨ ਸਿੰਘ ਭੰਗੂ ਰਚਿਤ ਪੰਥ ਪ੍ਰਕਾਸ਼ ਦੇ ਸਬੰਧਤ ਲੜੀ ਵਿਚੋਂ ਸਭ ਤੋਂ ਪੁਰਾਣਾ ਹੋਣ ਦਾ ਸੂਚਿਕ ਹੈ। ਸਿੱਖ ਧਰਮ ਜਾਂ ਸਿੱਖ ਗੁਰੂ ਸਾਹਿਬਾਨ ਸਬੰਧੀ ਗੁਰਮੁੱਖੀ ਵਿਚ ਲਿਖਣ ਵਾਲੇ ਲੇਖਕਾਂ ਦੀਆਂ ਜੀਵਨੀਆਂ ਬਾਰੇ ਬਹੁਤੇ ਵੇਰਵੇ ਉਪਲਬਧ ਨਹੀਂ ਹੁੰਦੇ। ਇਸ ਦਾ ਵੱਡਾ ਕਾਰਨ ਉਹਨਾਂ ਦਾ ਗੁਰੂਆਂ ਅਤੇ ਪੰਥ ਲਈ ਸਨਮਾਨ ਅਤੇ ਸ਼ਰਧਾ ਸੀ। ਨਿੱਜੀ ਨਾਮਵਰੀ, ਵਡਿਆਈ ਜਾਂ ਗੌਰਵ ਕੋਈ ਸਰੇਸ਼ਠ ਤੇ ਸਨਮਾਨਯੋਗ ਗੁਣ ਨਹੀਂ ਮੰਨਿਆ ਜਾਂਦਾ ਸੀ। ਇਥੋਂ ਤੱਕ ਕਿ ਲੇਖਕ ਆਪਣੇ ਨਾਉਂ ਨੂੰ ਕੋਈ ਮਹੱਤਵ ਨਹੀਂ ਦਿੰਦੇ ਸਨ। ਫਲਸਰੂਪ ਨਿਜੀ ਨਾਮ ਜਾਂ ਜੀਵਨ ਵੇਰਵੇ ਗ੍ਰੰਥਾਂ ਵਿਚੋਂ ਅਚੇਤ ਅਤੇ ਅਣਉਪਸਥਿਤ ਹੋ ਗਏ।

ਅਚਨਚੇਤੀ ਰਤਨ ਸਿੰਘ ਭੰਗੂ ਸਬੰਧੀ ਕੁਝ ਵਿਸਥਾਰ ਉਸ ਦੇ *ਪੰਥ ਪ੍ਰਕਾਸ਼* ਵਿੱਚੋਂ ਉਪਲਬਧ ਹੁੰਦਾ ਹੈ ਜੋ ਉਸ ਦੀ ਜੀਵਨ ਪਿਛੋਕੜ ਉੱਤੇ ਝਾਤੀ ਪਾਉਣ ਵਿਚ ਲਾਭਦਾਇਕ ਹੈ। ਅਸਲ ਵਿਚ ਉਹ ਮੀਰਾਕੋਟ ਦੇ ਵਾਸੀ ਮਹਿਤਾਬ ਸਿੰਘ ਦਾ ਪੋਤਰਾ ਸੀ। ਇਹ ਪਿੰਡ ਅੰਮ੍ਰਿਤਸਰ ਦੇ ਨਿਕਟ ਸਥਿਤ ਸੀ। ਉਹ ਕਰੋੜਾ ਸਿੰਘ ਮਿਸਲ ਦੇ ਪ੍ਰਸਿੱਧ ਸਰਦਾਰ ਸ਼ਾਮ ਸਿੰਘ ਦਾ ਦੋਤਰਾ ਸੀ। ਮਹਿਤਾਬ ਸਿੰਘ ਨੇ ਆਪਣੇ ਸਾਥੀ ਸੁੱਖਾ ਸਿੰਘ ਨਾਲ ਮਿਲ ਕੇ ਜੋ ਮਾੜੀ ਕੰਬੋਹ ਪਿੰਡ ਦਾ ਤਰਖਾਣ ਸੀ ਸੰਨ 1740 ਈ. ਵਿਚ ਮੰਡਿਆਲੀ ਪਿੰਡ ਦੇ ਚੌਧਰੀ ਮੱਸਾ ਰੰਗੜ ਨੂੰ ਕਤਲ ਕਰ ਦਿੱਤਾ ਸੀ ਜੋ ਜ਼ਬਰਦਸਤੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਉੱਤੇ ਕਬਜ਼ਾ ਕਰਕੇ ਪਵਿੱਤਰ ਅਸਥਾਨ ਦੀ ਬੇਅਦਬੀ ਕਰ ਰਿਹਾ ਸੀ ਅਤੇ ਕਨੀਜ਼ਾਂ ਅਤੇ ਰਖੇਲਾਂ ਦੇ ਨਾਚ ਦਾ ਜ਼ਿੰਮੇਵਾਰ ਸੀ। ਮਹਿਤਾਬ ਸਿੰਘ ਤੇ ਉਸ ਦੇ ਸਾਥੀ ਸੁੱਖਾ ਸਿੰਘ ਨੇ ਦਿਨ ਦੀ ਰੌਸ਼ਨੀ ਵਿਚ ਨਜ਼ਰਾਨਾ ਦੇਣ ਵਾਲਿਆਂ ਦਾ ਰੂਪ ਬਣਾ ਕੇ ਚੌਧਰੀ ਤੱਕ ਪੁੱਜਣ ਦਾ ਪ੍ਰਬੰਧ ਕਰ ਲਿਆ ਅਤੇ ਮੱਸਾ ਰੰਗੜ ਦਾ ਸਿਰ ਉਸ ਦੇ ਸਰੀਰ ਤੋਂ ਅਲੱਗ ਕਰ ਦਿੱਤਾ। ਰਤਨ ਸਿੰਘ ਭੰਗੂ ਨੇ ਇਸ ਇਤਿਹਾਸਕ ਸਾਕੇ ਦਾ ਵਿਸਥਾਰ ਅੰਕਿਤ ਕੀਤਾ ਹੈ। ਸਿੱਖ ਉਹਨਾਂ ਦਿਨਾਂ ਵਿਚ ਸਰਕਾਰ ਦੇ ਅਤਿਆਚਾਰ ਤੋਂ ਬਚਣ ਲਈ ਜੰਗਲਾਂ, ਪੂਰਬ ਦੀਆਂ ਪਹਾੜੀਆਂ ਅਤੇ ਦੱਖਣ ਆਦਿ ਵੱਲ ਪਨਾਹ ਲੈਣ ਲੱਗੇ। ਇਸ ਤੰਗੀ, ਜ਼ੁਲਮ ਅਤੇ ਤਸੀਹਾਂ ਦੇ ਸਮੇਂ ਵਿਚ ਜੋ ਆਪਣਾ ਘਰ-ਬਾਰ ਨਾ ਛੱਡ ਸਕਦੇ ਜ਼ੁਲਮ ਅਤੇ ਸਿਤਮ ਦਾ ਸਾਹਮਣਾ ਕਰਦੇ।

ਰਤਨ ਸਿੰਘ ਭੰਗੂ ਦਾ ਦਾਦਾ ਮਹਿਤਾਬ ਸਿੰਘ ਇਸ ਸਥਿਤੀ ਵਿਚ ਜੈ ਨਗਰ ਪੁੱਜਾ ਅਤੇ ਉਸ ਅਸਥਾਨ ਦੇ ਰਾਜੇ ਦੇ ਮਹਲ ਵਿਚ ਨੌਕਰੀ ਲੈਣ ਲਈ ਸਫਲ ਹੋਇਆ ਸੀ। ਇਸੇ ਅਸਥਾਨ ਉੱਤੇ ਉਸ ਨੇ ਆਪਣੇ ਸਾਥੀ ਸਿੰਘਾਂ ਅਤੇ ਹਰਿਮੰਦਿਰ ਸਾਹਿਬ ਅੰਮ੍ਰਿਤਸਰ ਵਿਖੇ ਹੋ ਰਹੇ ਅਤਿਆਚਾਰ ਬਾਰੇ ਸੁਣਿਆ। ਫਲਸਰੂਪ ਉਹ ਆਪਣੇ ਸਾਥੀ ਸੁੱਖਾ ਸਿੰਘ ਨਾਲ ਮੱਸਾ ਰੰਗੜ ਦੇ ਕਤਲ ਲਈ ਆਇਆ। ਉਸ ਨੇ ਆਪਣੇ ਪੁੱਤਰ ਰਾਏ ਸਿੰਘ ਨੂੰ ਜੋ ਪ੍ਰਾਚੀਨ ਪੰਥ ਪ੍ਰਕਾਸ਼ ਦੇ ਲੇਖਕ ਰਤਨ ਸਿੰਘ ਭੰਗੂ ਦਾ ਪਿਤਾ ਸੀ ਮੀਰਾਂਕੋਟ ਦੇ ਪੰਚ ਨੱਥੇ ਖੈਰੇ ਦੀ ਨਿਗਰਾਨੀ ਹੇਠ ਛੱਡਿਆ ਅਤੇ ਦਲ ਖਾਲਸਾ ਵਿਚ ਰਲ ਗਿਆ।[2] ਸਰਕਾਰੀ ਕਰਮਚਾਰੀ ਮਹਿਤਾਬ ਸਿੰਘ ਦੀ ਖੋਜ ਕਰਦੇ ਹੋਏ ਹਰਭਗਤ ਨਰਿੰਜਨੀਏ ਨਾਲ ਜੋ ਸਿੱਖਾਂ ਦਾ ਪੱਕਾ ਵੈਰੀ ਸੀ ਮੀਰਾਕੋਟ ਪੁੱਜੇ ਤਾਂ ਕਿ ਉਸ ਦਾ ਖੁਰਾ-ਖੋਜ ਮਿਟਾ ਦਿੱਤਾ ਜਾਵੇ। ਉਸ ਵੇਲੇ ਦੇ ਨਾਮੀ ਗ੍ਰਾਮੀ ਵਿਅਕਤੀ ਜਿਹਨਾਂ ਵਿਚ ਕਰਮਾ ਛੀਨਾ, ਕਾਮਾ ਰੰਧਾਵਾ, ਜੋਧ ਨਗਰੀਏ ਤੇ ਮੰਜੀਠੀਏ ਆਦਿ ਨੂੰ ਮਹਿਤਾਬ ਸਿੰਘ ਮੀਰਾਕੋਟੀਏ ਦੀ ਭਾਲ ਲਈ ਨਿਯੁਕਤ ਕੀਤਾ ਗਿਆ।

ਅੰਤ ਵਿਚ ਮਹਿਤਾਬ ਸਿੰਘ ਨੂੰ ਗ੍ਰਿਫ਼ਤਾਰ ਕਰਨ ਲਈ ਪੰਚ ਨੱਥੇ ਖੈਰੇ ਨੂੰ ਪਕੜ ਲਿਆ ਗਿਆ। ਪਰੰਤੂ ਫਿਰ ਵੀ ਕੋਈ ਸਫ਼ਲਤਾ ਨਾ ਹੋਈ। ਫੌਜ਼ਦਾਰ ਨੇ ਫਿਰ ਰਤਨ ਸਿੰਘ ਭੰਗੂ ਦੇ ਪਿਤਾ ਰਾਏ ਸਿੰਘ ਨੂੰ ਜੋ ਮਹਿਤਾਬ ਸਿੰਘ ਦਾ ਪੁੱਤਰ ਸੀ, ਪੇਸ਼ ਕਰਨ ਲਈ ਹੁਕਮ ਜਾਰੀ ਕੀਤੇ। ਫੌਜ਼ਦਾਰ ਕਿਸੇ ਵੀ ਹਾਲਤ ਵਿਚ ਕਾਤਿਲ ਦੇ ਪੁੱਤਰ ਰਾਏ ਸਿੰਘ ਦੀ ਜਾਨ ਬਖ਼ਸ਼ਣਾ ਨਹੀਂ ਚਾਹੁੰਦਾ ਸੀ। ਇਸ ਲਈ ਨੱਥੇ ਖੈਰੇ ਨੇ ਰਾਏ ਸਿੰਘ ਅਤੇ ਕੁਝ ਹੋਰ ਵਿਅਕਤੀਆਂ ਨਾਲ ਇਕ ਵੱਡੀ ਕੰਧ ਨੂੰ ਪਾਰ ਕਰਕੇ ਆਪਣੀ ਜਾਨ ਬਚਾਈ ਪਰੰਤੂ ਇਕ ਮੁੱਠ-ਭੇੜ ਵਿਚ ਨੱਥਾ ਖੈਰਾ ਮਾਰਿਆ ਗਿਆ। ਰਤਨ ਸਿੰਘ ਭੰਗੂ ਦੇ ਪਿਤਾ ਰਾਏ ਸਿੰਘ ਨੂੰ ਗਰਦਨ ਅਤੇ ਮੌਢੇ ਉੱਤੇ ਘਾਤਿਕ ਜ਼ਖ਼ਮ ਲਗੇ। ਵੈਰੀ ਨੇ ਮਰਿਆ ਹੋਇਆਂ ਜਾਣ ਕੇ ਉਸ ਨੂੰ ਮੁੱਠ-ਭੇੜ ਵਾਲੇ ਅਸਥਾਨ ਉੱਤੇ ਛੱਡ ਦਿੱਤਾ ਜਿੱਥੋਂ ਕੰਬੋਹ ਪਿੰਡ ਦੀ ਇਕ ਤੀਵੀਂ ਨੇ ਉਸ ਨੂੰ ਤੜਫਦਾ ਹੋਇਆ ਵੇਖ ਕੇ ਆਪਣੀ ਟੋਕਰੀ ਵਿਚ ਲੈ ਜਾਣ ਦੇ ਯਤਨ ਕੀਤੇ। ਇਸ ਪ੍ਰਕਾਰ ਅੰਤ ਵਿਚ ਰਾਏ ਸਿੰਘ ਨੂੰ ਰੂੜੀਅਲਾ ਪਿੰਡ ਵਿਖੇ ਇਕ ਸਬੰਧੀ ਕੋਲ ਛੱਡ ਦਿੱਤਾ ਗਿਆ। ਕਈਆਂ ਦਾ ਵਿਚਾਰ ਹੈ ਕਿ ਰਾਏ ਸਿੰਘ ਨੂੰ ਉਸ ਦੇ ਭਾਈ ਨੂੰ ਮਿਲਾ ਦਿੱਤਾ ਗਿਆ।

ਉਪਰੋਕਤ ਦੀ ਲੋਅ ਵਿਚ ਅਸੀਂ ਕਹਿ ਸਕਦੇ ਹਾਂ ਕਿ ਰਤਨ ਸਿੰਘ ਭੰਗੂ ਦੇ ਪਿਤਾ ਰਾਏ ਸਿੰਘ ਨੇ 18ਵੀਂ ਸਦੀ ਦੇ ਦੂਜੇ ਦਹਾਕੇ ਵਿਚ ਵਾਪਰੀਆਂ ਮਹੱਤਵਪੂਰਨ ਇਤਿਹਾਸਕ ਘਟਨਾਵਾਂ ਨੂੰ ਆਪਣੀ ਅੱਖੀਂ ਵੇਖਿਆ ਸੀ। ਭੰਗੂ ਨੇ ਭੂਤਕਾਲ ਦੀਆਂ ਘਟਨਾਵਾਂ ਦੇ ਇਤਿਹਾਸ ਨੂੰ ਆਪਣੇ ਵੱਡੇ ਵਡੇਰਿਆਂ ਤੋਂ ਵੀ ਸੁਣਿਆ ਸੀ। ਉਸ ਦੇ ਪਿਤਾ ਦਾ ਰਤਨ ਸਿੰਘ ਭੰਗੂ ਨੂੰ ਸਮੁੱਚੀ ਸਥਿਤੀ ਤੋਂ ਜਾਣੂ ਕਰਾਉਣਾ ਸੁਭਾਵਿਕ ਹੀ ਸੀ। ਉਹਨਾਂ ਨਾਮੀ ਗ੍ਰਾਮੀ ਵਿਅਕਤੀਆਂ ਦਾ ਵਰਣਨ ਜੋ ਰਾਏ ਸਿੰਘ ਨੇ ਰਤਨ ਸਿੰਘ ਭੰਗੂ ਦੇ ਦ੍ਰਿਸ਼ਟੀਗੋਚਰ ਕੀਤਾ ਉਹਨਾਂ ਵਿਚ ਜੱਸਾ ਸਿੰਘ ਆਹਲੂਵਾਲੀਆ ਆਦਿ ਅਤੇ ਕੁਝ ਅਜਿਹੇ ਸੂਰਬੀਰ ਸ਼ਾਮਲ ਸਨ ਜਿਹਨਾਂ ਨੇ ਗੁਰੂ ਗੋਬਿੰਦ ਸਿੰਘ ਅਤੇ ਬੰਦਾ ਬਹਾਦਰ ਨੂੰ ਅੱਖੀਂ ਡਿੱਠਾ ਸੀ। ਉਹਨਾਂ ਵਿਚ ਕਈਆਂ ਨੇ ਬੰਦਾ ਬਹਾਦਰ ਦੀਆਂ ਮੁਗ਼ਲਾਂ ਵਿਰੁੱਧ

ਲੜਾਈਆਂ ਵਿਚ ਵੀ ਹਿੱਸਾ ਲਿਆ ਸੀ। ਇਹ ਸਾਰੇ ਤੱਤ ਰਤਨ ਸਿੰਘ ਭੰਗੂ ਦੇ *ਪ੍ਰਾਚੀਨ ਪੰਥ ਪ੍ਰਕਾਸ਼* ਨੂੰ ਇਕ ਮਹੱਤਵਯੋਗ ਲਿਖਤ ਬਣਾ ਦਿੰਦੇ ਹਨ ਜਿਸ ਵਿਚ ਸਿੱਖ ਇਤਿਹਾਸ ਸਬੰਧੀ ਅਤਿ ਜ਼ਰੂਰੀ ਜਾਣਕਾਰੀ ਉਪਲਬਧ ਹੈ। ਭੰਗੂ ਦਾ ਜਨਮ 18ਵੀਂ ਸਦੀ ਦੇ ਮੱਧ ਵਿਚ ਹੋਇਆ। ਜਦੋਂ ਸਿੱਖ ਲਹਿਰ ਆਪਣੇ ਪੂਰੇ ਜੋਬਨ ਉੱਤੇ ਸੀ ਅਤੇ ਇਸ ਤੋਂ ਛੁੱਟ ਉਸ ਦਾ ਪਰਿਵਾਰ ਸ਼ਹੀਦਾਂ ਦਾ ਪਰਿਵਾਰ ਸੀ। ਉਸ ਦੇ ਵੱਡੇ ਵਡੇਰਿਆਂ ਨੇ ਸੁਤੰਤਰਤਾ ਸੰਘਰਸ਼ ਵਿਚ ਉੱਤਮ ਤੇ ਉੱਘਾ ਯੋਗਦਾਨ ਪਾਇਆ। ਭੰਗੂ ਨੇ ਕਿਉਂਕਿ ਮਿਸਲਦਾਰੀ ਪ੍ਰਣਾਲੀ ਦਾ ਸਮਾਂ ਅੱਖੀਂ ਵੇਖਿਆ ਸੀ ਇਸ ਲਈ ਉਸ ਦਾ *ਪੰਥ ਪ੍ਰਕਾਸ਼* ਸੁਭਾਵਿਕ ਹੀ ਸਿੱਖ ਮੁਗ਼ਲ ਅਤੇ ਸਿੱਖ-ਅਫ਼ਗਾਨ ਸੰਘਰਸ਼ ਸਬੰਧੀ ਜਾਣਕਾਰੀ ਲਈ ਇਕ ਉੱਤਮ ਸਰੋਤ ਹੈ।

**ਰਚਨਾ ਸਬੰਧੀ**

*ਪ੍ਰਾਚੀਨ ਪੰਥ ਪ੍ਰਕਾਸ਼* ਕਿਰਤ ਰਤਨ ਸਿੰਘ ਭੰਗੂ (1842 ਈ.) ਸਭ ਤੋਂ ਪੁਰਾਣਾ ਹੋਣ ਦੇ ਨਾਤੇ 'ਪ੍ਰਾਚੀਨ' ਅਲੰਕਾਰ ਦੇ ਨਾਲ ਜਾਣਿਆ ਜਾਂਦਾ ਹੈ। ਸ਼ਾਇਦ ਇਹੀ ਕਾਰਨ ਹੈ ਜਿਸ ਕਰਕੇ ਭਾਈ ਵੀਰ ਸਿੰਘ ਨੇ ਇਸ ਨੂੰ *ਪ੍ਰਾਚੀਨ ਪੰਥ ਪ੍ਰਕਾਸ਼* ਦੇ ਸਿਰਲੇਖ ਹੇਠ ਸੰਪਾਦਨ ਕੀਤਾ ਹੈ। ਪੰਥ ਪ੍ਰਕਾਸ਼ ਸਿੱਖੀ ਲਹਿਰ ਦੇ ਭਿੰਨ ਭਿੰਨ ਪਹਿਲੂਆਂ ਨੂੰ ਦਰਸਾਉਂਦੇ ਹਨ ਜਿਵੇਂ ਕਿ ਸੰਤ ਨਿਹਾਲ ਸਿੰਘ ਨਿਰਮਤਾ ਰਚਿਤ 'ਸ੍ਰੀ ਗੁਰੂ ਪੰਥ ਪ੍ਰਕਾਸ਼' ਨਿਰਮਲਾ ਲਹਿਰ ਉੱਤੇ ਰੌਸ਼ਨੀ ਪਾਉਂਦਾ ਹੈ। ਸੰਤ ਕਾਲਾ ਸਿੰਘ ਰਚਿਤ 'ਨਾਮਧਾਰੀ ਸਿੰਘਾਂ ਦਾ ਪੰਥ ਪ੍ਰਕਾਸ਼' ਨਾਮਧਾਰੀ ਲਹਿਰ ਦੇ ਵਿਸਤਾਰ ਦਾ ਸੂਚਿਕ ਹੈ। ਰਤਨ ਸਿੰਘ ਭੰਗੂ ਰਚਿਤ *ਪ੍ਰਾਚੀਨ ਪੰਥ ਪ੍ਰਕਾਸ਼* ਅਤੇ ਗਿਆਨੀ ਗਿਆਨ ਸਿੰਘ ਰਚਿਤ *ਸ੍ਰੀ ਗੁਰੂ ਪੰਥ ਪ੍ਰਕਾਸ਼* ਪੰਜਾਬ ਦੇ ਸਮੁੱਚੇ ਇਤਿਹਾਸ ਦੇ ਕੁਝ ਨਿੱਗਰ ਪਹਿਲੂਆਂ ਦਾ ਵਿਸਤਾਰ ਦੇਣ ਦੇ ਲਿਖਾਇਕ ਹਨ। *ਪੰਥ ਪਕਾਸ਼* ਕਿਰਤ ਰਤਨ ਸਿੰਘ ਭੰਗੂ ਜੋ ਪ੍ਰਾਚੀਨ ਹੋਣ ਦਾ ਹੱਕ ਰੱਖਦਾ ਹੈ ਅਠਾਰਵੀਂ ਸਦੀ ਦੇ ਮੱਧ ਪੰਜਾਬ ਉੱਤੇ ਦੁਰਲਭ ਸਰੋਤ ਹੈ।

ਇਸ ਦੀ ਸਭ ਤੋਂ ਪਹਿਲੀ ਪੋਥੀ (ਖਰੜਾ) 1842 ਈ. ਵਿਚ ਮੀਰਾਂਕੋਟ ਜ਼ਿਲ੍ਹਾ ਅੰਮ੍ਰਿਤਸਰ ਵਿਖੇ ਲਿਖੀ ਗਈ। ਇਸ ਗ੍ਰੰਥ ਦੀ ਇਕ ਪ੍ਰਤੀ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਵਿਖੇ ਸੁਰੱਖਿਅਤ ਹੈ ਜਿਸ ਵਿਚ ਭਾਈ ਵੀਰ ਸਿੰਘ ਸੰਪਾਦਤ ਪੋਥੀ ਨਾਲ ਕਈ ਪਾਠ ਕੁਝ ਵਾਧਿਆਂ ਘਾਟਿਆਂ ਨਾਲ ਉਪਲਬਧ ਹਨ। ਭਾਈ ਵੀਰ ਸਿੰਘ ਵਾਲਾ *ਪੰਥ ਪ੍ਰਕਾਸ਼* 1941 ਈ. ਵਿਚ ਵਜ਼ੀਰ ਹਿੰਦ ਪ੍ਰੈਸ ਅੰਮ੍ਰਿਤਸਰ ਵਲੋਂ ਪ੍ਰਕਾਸ਼ਿਤ ਹੋਇਆ। ਇਸ *ਪੰਥ ਪ੍ਰਕਾਸ਼* ਦੀ ਇਕ ਪ੍ਰਤੀ ਪੰਜਾਬ ਇਤਿਹਾਸ ਅਧਿਐਨ ਵਿਭਾਗ, ਪਟਿਆਲਾ ਵਿਖੇ ਵੀ ਵੇਖੀ ਗਈ ਹੈ। ਰਤਨ ਸਿੰਘ ਭੰਗੂ ਦੇ *ਪੰਥ ਪ੍ਰਕਾਸ਼* ਦਾ ਇਕ ਸੰਸਕਰਣ ਜੀਤ ਸਿੰਘ ਸੀਤਲ ਵੱਲੋਂ ਸੰਪਾਦਨਾ ਉਪਰੰਤ ਸਿੱਖ ਇਤਿਹਾਸ ਰਿਸਰਚ ਬੋਰਡ, ਅੰਮ੍ਰਿਤਸਰ ਵੱਲੋਂ 1984 ਈ. ਵਿਚ ਪ੍ਰਕਾਸ਼ਿਤ ਹੋਇਆ। ਇਹ ਪ੍ਰਤੀਆਂ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਮਿਸਲਾਂ ਦੇ ਆਗਮਨ ਤੱਕ ਦਾ ਇਤਿਹਾਸ ਕੁਝ ਵਧਵੇਂ ਘਟਵੇਂ ਪ੍ਰਸੰਗ ਸਹਿਤ ਪੇਸ਼ ਕਰਦੀਆਂ ਹਨ।

ਇਕ ਵਿਚਾਰਧਾਰਾ ਅਨੁਸਾਰ ਦਿੱਲੀ ਦੇ ਕਬਜ਼ੇ ਤੋਂ ਉਪਰੰਤ ਅੰਗਰੇਜ਼ ਪੰਜਾਬ ਉੱਤੇ ਕਬਜ਼ਾ ਕਰਨਾ ਚਾਹੁੰਦੇ ਸਨ ਪਰੰਤੂ ਉਹ ਖਾਲਸਾ ਰਾਜ ਨਾਲ ਸੰਘਰਸ਼ ਕਰਨ ਤੋਂ

ਪਹਿਲਾਂ ਸਿੱਖਾਂ ਦੀ ਪਿਛੋਕੜ ਨੂੰ ਜਾਣਨਾ ਚਾਹੁੰਦੇ ਸਨ। ਇਸ ਲਈ ਡੈਵਿਡ ਆਕਟਰ ਲੋਨੀ ਨੇ ਕਪਤਾਨ ਮਰੇ ਨੂੰ ਸਿੱਖਾਂ ਦਾ ਸਹੀ ਇਤਿਹਾਸ ਲਿਖਵਾਉਣ ਲਈ ਕਿਹਾ। ਕਪਤਾਨ ਮਰੇ ਨੇ ਮੌਲਵੀ ਬੂਟੇ ਸ਼ਾਹ ਅਤੇ ਇਸ ਉਪਰੰਤ ਰਤਨ ਸਿੰਘ ਭੰਗੂ ਪਾਸੋਂ ਸਿੱਖ ਇਤਿਹਾਸ ਲਿਖਵਾਇਆ।

ਰਤਨ ਸਿੰਘ ਭੰਗੂ ਜਿਵੇਂ ਪਹਿਲਾਂ ਵਰਣਨ ਕੀਤਾ ਗਿਆ ਹੈ ਸਰਦਾਰ ਮਹਿਤਾਬ ਸਿੰਘ ਮੀਰਾਂਕੋਟ ਜੋ ਅੰਮ੍ਰਿਤਸਰ ਤੋਂ 4 ਮੀਲ ਦੀ ਵਿੱਥ ਉੱਤੇ ਸਥਿਤ ਹੈ, ਦੇ ਪੋਤਰੇ ਅਤੇ ਸਰਦਾਰ 'ਸਿਆਮ ਸਿੰਘ' ਕਰੋੜੀਆ ਮਿਸਲ ਦੇ ਦੋਹਤੇ ਸਨ ਜਿਸ ਲਈ ਉਹ ਨਾ ਕੇਵਲ ਸੰਘਰਸ਼ ਕਾਲ ਸਮੇਂ ਦੇ ਸਮਕਾਲੀ ਸਨ ਸਗੋਂ ਬੰਦਾ ਬਹਾਦਰ ਤੋਂ ਉਪਰੰਤ ਦੇ ਸਮੇਂ ਨਾਲ ਉਹਨਾਂ ਦਾ ਸਬੰਧ ਅਟੁਟ ਤੇ ਅਨਿਖੜਵਾਂ ਸੀ ਕਿਉਂਕਿ ਉਹਨਾਂ ਦੇ ਬਾਪ ਦਾਦੇ ਇਸ ਸਮੇਂ ਸੰਘਰਸ਼ ਵਿਚ ਜੁੜੇਸਨ। ਪੰਥ ਪ੍ਰਕਾਸ਼ ਦਾ ਗੁਰੂ ਨਾਨਕ ਤੋਂ ਬੰਦਾ ਸਿੰਘ ਬਹਾਦਰ ਤਕ ਦੇ ਸਮੇਂ ਦਾ ਭੰਗੂ ਦਾ ਵਰਣਨ ਪ੍ਰਮਾਣਿਕ ਨਹੀਂ ਕਿਹਾ ਜਾ ਸਕਦਾ। ਕਿਉਂਕਿ ਉਹ ਨਾ ਤਾਂ ਇਸ ਸਮੇਂ ਵਿਚਰੇ ਸੀ ਤੇ ਨਾ ਹੀ ਉਹਨਾਂ ਪਾਸ ਕੋਈ ਪ੍ਰਮਾਣਿਕ ਸਰੋਤ ਹੀ ਸਨ।

ਲੇਖਕ ਦੇ ਅੰਗਰੇਜ਼ਾਂ ਨੂੰ ਸਿੱਖਾਂ ਦੀ ਉਤਪਤੀ ਤੇ ਵਿਕਾਸ ਸਬੰਧੀ ਸੂਚਨਾ ਦੇਣ ਤੋਂ ਛੁੱਟ ਭੰਗੂ ਦਾ ਗੁੱਝਾ ਮਨੋਰਥ ਖਾਲਸੇ ਦੀ ਚੜਦੀ ਕਲਾ ਦਾ ਪ੍ਰਗਟਾ ਕਰਨਾ ਸੀ ਜਿਸ ਦਾ ਸਬੂਤ ਭਲੀ-ਭਾਂਤੀ ਪੁਸਤਕ ਦੇ ਸਿਰਲੇਖ ਤੋਂ ਮਿਲਦਾ ਹੈ। ਭੰਗੂ ਅਨੁਸਾਰ ਉਹ ਵਿਅਕਤੀ ਹੀ ਖਾਲਸਾ ਕਹਾਉਣ ਦਾ ਹੱਕਦਾਰ ਸੀ ਜੋ ਧਰਮ ਹਿੱਤ ਕੁਰਬਾਨੀ ਦੇਣ ਦਾ ਇੱਛੁਕ ਹੋਵੇ ਅਤੇ ਅਜ਼ਾਦੀ ਦਾ ਹਾਮੀ। ਇਹੋ ਹੀ ਕਾਰਣ ਹੈ ਕਿ ਭੰਗੂ ਮਾਝੇ ਦੇ ਸਿੱਖਾਂ ਨੂੰ ਪੰਥ ਦਾ ਅਨਿਖੜਵਾਂ ਅੰਗ ਮੰਨਦਾ ਹੈ। ਇਸ ਲਿਖਤ ਦੀਆਂ ਕਈ ਟੂਕਾਂ ਤੋਂ ਪਤਾ ਲਗਦਾ ਹੈ ਕਿ ਲੇਖਕ ਦੇ ਸੰਕਲਪ ਵਿਚ ਖਾਲਸਾ ਪੰਥ ਦੀ ਸਾਜਨਾ ਜਬਰ, ਜ਼ੁਲਮ ਅਤੇ ਅਨਿਆਏ ਦਾ ਨਾਸ਼ ਕਰਨ ਤੇ ਮੁਗ਼ਲ ਸਮਰਾਜ ਦੇ ਪਤਨ ਲਿਆਉਣ ਲਈ ਕੀਤੀ ਗਈ ਸੀ। ਲੇਖਕ ਨੂੰ ਇਸ ਗੱਲ ਦਾ ਭਰੋਸਾ ਸੀ ਕਿ ਇਸ ਦੇ ਪਿਛੇ ਰੱਬੀ ਆਦੇਸ਼ ਸੀ। ਇਹ ਸੰਕਲਪ ਬਚਿੱਤਰ ਨਾਟਕ ਵਿਚੋਂ ਗ੍ਰਹਿਣ ਕੀਤਾ ਗਿਆ ਪ੍ਰਤੀਤ ਹੁੰਦਾ ਹੈ।[1] ਅਸਲ ਵਿਚ ਰਤਨ ਸਿੰਘ ਭੰਗੂ ਦੇ ਵਿਵਰਣ ਵਿਚ ਖਾਲਸੇ ਦੀ ਰਾਜਸੀ ਤਾਕਤ ਦੀ ਪ੍ਰਾਪਤੀ ਦਾ ਵਰਣਨ ਆਉਂਦਾ ਹੈ। ਪਰੰਤੂ ਕਦਮ-ਕਦਮ ਉੱਤੇ ਲੇਖਕ ਨੇ ਸਿੱਖੀ-ਵਿਸ਼ਵਾਸਾਂ, ਸਿੱਖੀ-ਕਿਰਦਾਰ, ਸਿੱਖੀ ਰਿਵਾਇਤਾਂ, ਸਿੱਖੀ-ਸਿੱਧਾਂਤਾਂ ਅਤੇ ਸੱਚੇ-ਸੁੱਚੇ ਆਚਾਰ ਨੂੰ ਅੰਕਿਤ ਕਰਨ ਦਾ ਉਪਰਾਲਾ ਕੀਤਾ ਹੈ। ਭੰਗੂ ਦੇ ਸਾਹਮਣੇ ਵੱਡਾ ਪ੍ਰਸ਼ਨ ਇਹ ਸੀ ਕਿ ਸਿੰਘ ਬਾਦਸ਼ਾਹ ਕਿਵੇਂ ਬਣੇ ਅਤੇ ਇਸ ਪ੍ਰਸ਼ਨ ਦਾ ਉੱਤਰ ਦੇਣ ਉਪਰੰਤ ਉਸ ਨੇ ਆਪਣੀ ਪੁਸਤਕ ਦੀ ਸਮਾਪਤੀ ਕੀਤੀ ਹੈ। ਇਥੇ ਇਹ ਗੱਲ ਧਿਆਨਯੋਗ ਪ੍ਰਤੀਤ ਹੁੰਦੀ ਹੈ ਕਿ ਲੇਖਕ ਨੇ ਅਜਿਹਾ ਕਰਨ ਲਈ ਸਿੱਖ ਧਰਮ ਦੀ ਪਿਛੋਕੜ ਦਾ ਵਿਸਥਾਰ ਦੇਣਾ ਜ਼ਰੂਰੀ ਸਮਝਿਆ। ਇਸ ਵਿਸਥਾਰ ਵਿਚ ਵਿਸ਼ੇਸ਼ ਸਿੰਘਾਂ ਦੇ ਕਾਰਨਾਮੇ ਵੀ ਅੰਕਿਤ ਕੀਤੇ ਗਏ। ਰਤਨ ਸਿੰਘ ਭੰਗੂ ਇਹ ਸਿੱਧ ਕਰਨ ਵਿਚ ਸਫਲ ਹੈ ਕਿ ਸਿੱਖਾਂ ਦਾ ਰਾਜੇ ਬਣਨਾ ਉਹਨਾਂ ਦੀ ਕੁਰਬਾਨੀ ਅਤੇ ਗੁਰੂ ਦੀ ਦਾਤ ਦੇ ਫਲਸਰੂਪ ਸੀ[2] ਅਤੇ ਕਿਸੇ ਵਿਅਕਤੀ ਦੀ ਬਖ਼ਸ਼ਿਸ਼ ਦੇ ਫਲਸਰੂਪ ਨਹੀਂ। ਲੇਖਕ ਨੇ ਸਿੱਖ ਲਹਿਰ ਦੇ ਆਦੇਸ਼ਾਂ ਦੀ ਪੂਰਤੀ ਨੂੰ ਇਸ ਪ੍ਰਕਾਰ ਇਕ ਲੜੀ ਵਿਚ ਪਰੋਇਆ ਹੈ ਕਿ ਮੁੱਖੀ ਸ਼ਹੀਦਾਂ ਦੇ ਕਾਰਨਾਮਿਆਂ

ਨੂੰ ਆਪਣੇ ਵਰਣਨ ਦਾ ਇਕ ਜ਼ਰੂਰੀ ਅਤੇ ਅਨਿਖੜਵਾਂ ਅੰਗ ਬਣਾ ਲਿਆ ਹੈ। ਇਹਨਾਂ ਸ਼ਹੀਦਾਂ ਵਿਚ ਭਾਈ ਤਾਰਾ ਸਿੰਘ ਭਾਈ ਮਨੀ ਸਿੰਘ, ਭਾਈ ਮਹਿਤਾਬ ਸਿੰਘ, ਭਾਈ ਸੁੱਖਾ ਸਿੰਘ, ਭਾਈ ਬੋਤਾ ਸਿੰਘ, ਭਾਈ ਸੁਬੇਗ ਸਿੰਘ, ਸ਼ਹਿਬਾਜ਼ ਸਿੰਘ, ਭਾਈ ਤਾਰੂ ਸਿੰਘ, ਮਿਤ ਸਿੰਘ, ਹਕੀਕਤ ਰਾਇ ਆਦਿ ਸ਼ਾਮਲ ਹਨ।[3]

ਲੇਖਕ ਦੇ ਵਰਣਨ ਅਨੁਸਾਰ ਜਿਵੇਂ ਕਿ ਸਾਨੂੰ ਹੋਰਨਾਂ ਸਰੋਤਾਂ ਤੋਂ ਵੀ ਪਤਾ ਲਗਦਾ ਹੈ ਕਿ ਖਾਲਸੇ ਦੇ ਸੰਘਰਸ਼ ਦਾ ਸਾਰਾ ਇਤਿਹਾਸ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੇ ਆਲੇ-ਦੁਆਲੇ ਘੁੰਮਦਾ ਹੈ। ਲੇਖਕ ਖਾਲਸਾਈ ਤੱਤ ਨੂੰ ਪ੍ਰਗਟਾਉਂਦਾ ਹੋਇਆ ਦੱਸਦਾ ਹੈ ਕਿ ਜਦੋਂ ਖਾਲਸੇ ਨੇ ਸਰਹਿੰਦ ਉੱਤੇ ਹਮਲਾ ਕੀਤਾ ਤਾਂ ਗੁਰੂ ਗੋਬਿੰਦ ਸਿੰਘ ਜੀ ਦੇ ਮਾਤਾ ਜੀ ਅਤੇ ਸਾਹਿਬਜ਼ਾਦਾ ਜੋਰਾਵਰ ਸਿੰਘ ਅਤੇ ਫਤਿਹ ਸਿੰਘ ਨਾਲ ਸਬੰਧਤ ਥਾਵਾਂ ਉੱਤੇ ਯਾਦਗਾਰੀ ਸਥਾਨ ਬਣਾਏ ਗਏ। ਭੰਗੂ ਨੇ ਗੁਰੂ ਗੋਬਿੰਦ ਸਿੰਘ ਦੁਆਰਾ ਕੀਤੇ ਗਏ ਪਰਿਵਰਤਨ ਦਾ ਵੇਰਵਾ ਬੜੇ ਸੁੱਚਜੇ ਤੇ ਪ੍ਰਭਾਵਸ਼ਾਲੀ ਢੰਗ ਨਾਲ ਪੇਸ਼ ਕੀਤਾ ਹੈ ਜੋ ਉਸ ਦੀ ਲਿਖਤ ਵਿਚ ਖਾਲਸਾਈ ਤੱਤ ਨੂੰ ਪ੍ਰਗਟਾਉਣ ਲਈ ਸੌ ਫੀਸਦੀ ਸਹਾਈ ਹੈ। ਨਾਦਰ ਸ਼ਾਹ ਦੇ ਪੁੱਛਣ ਉੱਤੇ ਖਾਨ ਬਹਾਦਰ ਜਕਰੀਆ ਖਾਨ ਨੇ 18ਵੀਂ ਸਦੀ ਦੇ ਖਾਲਸੇ ਦੇ ਰਹਿਨੁਮਾ, ਗੁਰੂ ਪੀਰ, ਜੀਵਨ, ਸਾਹਸ ਤੇ ਦਲੇਰੀ ਸਬੰਧੀ ਉਸ ਨੂੰ ਸੂਚਿਤ ਕੀਤਾ ਜਿਸ ਦਾ ਭੰਗੂ ਨੇ ਖੂਬਸੂਰਤ ਨਕਸ਼ਾ ਖਿੱਚਿਆ ਹੈ ਅਤੇ ਖਾਲਸੇ ਦਾ ਟਿਕਾਣਾ ਘੋੜੇ ਦੀਆਂ ਕਾਠੀਆਂ ਉੱਤੇ ਪ੍ਰਗਟ ਕੀਤਾ ਹੈ।ਉਸ ਨੇ ਨਾਦਰਸ਼ਾਹ ਦੇ ਉੱਤਰ ਨੂੰ ਵੀ ਉਲੀਕਿਆ ਹੈ ਕਿ ਨਾਦਰ ਨੇ ਨਵਾਬ ਜ਼ਕਰੀਆ ਖਾਨ ਨੂੰ ਦੱਸਿਆ ਕਿ ਉਸ ਦੇ ਦਸੇ ਹਾਲਾਤ ਅਨੁਸਾਰ ਸਿੱਖਾਂ ਦੀ ਜਿੱਤ ਸੰਭਵ ਸੀ ਜਿਹਨਾਂ ਨੂੰ ਅਕਾਲ ਪੁਰਖ ਦੀ ਟੇਕ ਤੇ ਰੱਖਿਆ ਉੱਤੇ ਪੂਰਾ ਭਰੋਸਾ ਸੀ।[4]

ਰਤਨ ਸਿੰਘ ਭੰਗੂ ਨੇ ਖਾਲਸਾ ਲਹਿਰਦੀ ਉੱਤਪਤੀ ਤੇ ਵਰਣਨ ਵਿਚ ਸਿੱਖਾਂ ਦੀਆਂ ਕੁਰਬਾਨੀਆਂ ਨੂੰ ਬੇਮਿਸਾਲ ਦੱਸਿਆ ਹੈ। ਛੋਟੇ ਅਤੇ ਵੱਡੇ ਘੱਲੂਘਾਰੇ ਦੀ ਮਾਰ ਨੂੰ ਸਿੰਘਾਂ ਨੇ ਖਿੜੇ ਮਥੇ ਸਹਾਰਿਆ। ਬਾਬਾ ਪ੍ਰੇਮ ਸਿੰਘ ਹੋਤੀ ਦੀ ਰਚਨਾ ਨਵਾਬ ਕਪੂਰ *ਸਿੰਘ* ਅਨੁਸਾਰ ਉਸ ਦੇ ਸਰੀਰ ਉੱਤੇ 42 ਜ਼ਖਮ ਸਨ।[5] ਇਸੇ ਪ੍ਰਕਾਰ ਵੱਡੇ ਘੱਲੂਘਾਰੇ ਸਮੇਂ ਜੱਸਾ ਸਿੰਘ ਆਹਲੂਵਾਲਿਆ ਜੋ ਲੜਾਈ ਵਿਚ ਇਕ ਥਣੇਦਾਲ ਦੇ ਤੌਰ ਉੱਤੇ ਲੜ ਰਿਹਾ ਸੀ, ਦੇ ਸਰੀਰ ਉੱਤੇ 22 ਘਾਵ ਲਗੇ ਅਤੇ ਉਸ ਨੇ ਲੜਾਈ ਵਿਚ 5 ਘੋੜੇ ਬਦਲੇ। ਭੰਗੂ ਅਨੁਸਾਰ 'ਜੱਸਾ ਸਿੰਘ ਖਾਏ ਬਾਈ ਘਾਇ ਤੌਂ ਭੀ ਸਿੰਘ ਜੀ ਲੜਤੋ ਜਾਇ।'[6] ਇਹਨਾਂ ਸੂਰਬੀਰ ਸਰਦਾਰਾਂ ਦੀ ਸ਼ਾਨਦਾਰ ਉਦਾਹਰਣ ਭੰਗੂ ਨੇ ਦਰਸਾਈ ਹੈ। ਉਹ ਲਿਖਦਾ ਹੈ ਕਿ ਬੰਦਾ ਸਿੰਘ ਬਹਾਦਰ ਦੀ ਜਥੇਬੰਦੀ ਅਧੀਨ ਸਿੰਘਾਂ ਦੀ ਬਹਾਦਰੀ ਦੀ ਪ੍ਰਸਿੱਧਤਾ ਭਾਰਤ ਦੇ 22 ਸੂਬਿਆਂ ਦੀ ਸੀਮਾ ਨੂੰ ਪਾਰ ਕਰਕੇ ਕਾਬਲ ਤੱਕ ਜਾ ਪੁੱਜੀ ਸੀ। 18ਵੀਂ ਸਦੀ ਦੀ ਸਿੱਖ ਲਹਿਰ ਵਿਚ ਦਿੱਤੀਆਂ ਗਈਆਂ ਕੁਰਬਾਨੀਆਂ ਨੂੰ ਰਤਨ ਸਿੰਘ ਭੰਗੂ ਨੇ ਹੂ-ਬ-ਹੂ ਇਵੇਂ ਪ੍ਰਗਟ ਕੀਤਾ ਹੈ ਜਿਵੇਂ ਉਹ ਇਹਨਾਂ ਕੁਰਬਾਨੀਆਂ ਨੂੰ ਆਪ ਦ੍ਰਿਸ਼ਟੀਗੋਚਰ ਕਰ ਰਿਹਾ ਹੋਵੇ। ਭੰਗੂ ਦੇ ਸ਼ਬਦਾਂ ਵਿਚ ਆਪਣੇ ਸਾਥੀਆਂ ਨੂੰ ਭਾਈ ਤਾਰੂ ਸਿੰਘ ਦਲੀਲ ਸਾਹਿਤ ਇਸ ਪ੍ਰਕਾਰ ਸੰਬੋਧਨ ਕਰਦਾ ਹੈ: 'ਅਸੀਂ ਨ ਮਰਨੋ ਨੱਠਨ ਵਾਰੇ-ਅਸੀਂ ਜੁ ਮਰ ਹੈ ਮੁਗ਼ਲ ਦੁਆਰੇ।' ਭੰਗੂ ਦੇ ਵਰਣਨ ਵਿਚ 18ਵੀਂ ਸਦੀ ਦੇ

ਖਾਲਸੇ ਦਾ *ਗੁਰੂ ਗ੍ਰੰਥ ਸਾਹਿਬ* ਉੱਤੇ ਅਥਾਹ ਵਿਸ਼ਵਾਸ 18ਵੀਂ ਸਦੀ ਦੀ ਸਿੱਖ ਲਹਿਰ ਨੂੰ ਦ੍ਰਿੜਤਾ ਪ੍ਰਦਾਨ ਕਰਨ ਦਾ ਸੂਚਿਕ ਹੈ।

ਲੇਖਕ ਨੇ ਗੁਰਬਖ਼ਸ਼ ਸਿੰਘ ਦੀ ਸ਼ਹੀਦੀ ਦੇ ਵਰਣਨ ਸਮੇਂ ਖਾਲਸੇ ਦੀ ਦਰਬਾਰ ਸਾਹਿਬ ਅੰਮ੍ਰਿਤਸਰ ਵਿਖੇ ਅਰਦਾਸ ਉੱਤੇ ਭਰੋਸੇ ਸਬੰਧੀ ਜ਼ੋਰ ਦਿੱਤਾ ਹੈ ਜੋ ਅੰਮ੍ਰਿਤਸਰ ਦੇ 18ਵੀਂ ਸਦੀ ਦੇ ਉਸ ਸਮੇਂ ਵਿਚ ਇਕ ਮਹੱਤਤਾ ਯੋਗ ਕੇਂਦਰ ਅਤੇ ਅਦਾਰਾ ਹੋਣ ਦਾ ਸੂਚਿਕ ਹੈ।[7]

ਸਿੱਖ ਲਹਿਰ ਦੀ ਉੱਤਪਤੀ ਤੇ ਵਿਕਾਸ ਦੇ ਸਬੰਧ ਵਿਚ ਸੇਵਾ ਦੇ ਸੰਕਲਪ ਉੱਤੇ ਵੀ ਮਹੱਤਤਾ ਯੋਗ ਰੌਸ਼ਨੀ ਪਾਈ ਗਈ ਹੈ: '*ਕੋਊ ਸਿੰਘਨ ਚਾਪੀ ਕਰੈ, ਕੋਊ ਚੋਰੀ ਝੋਲਾਇ*'... '*ਸਿੰਘ ਕਪੂਰ ਝਲੇ ਪਖੇ।*'[8] ਅਠਾਰਵੀਂ ਸਦੀ ਦੀ ਸਿੱਖ ਲਹਿਰ ਦੇ ਵਰਣਨ ਵਿਚ ਭੰਗੂ ਨੇ ਸਿੱਖਾਂ ਦਾ ਗੁਰੂ ਉੱਤੇ ਵਿਸ਼ਵਾਸ ਅਤੇ ਰੱਬੀ ਪਾਤਸ਼ਾਹੀ ਦਾਅਵੇ ਦੇ ਸੰਕਲਪ ਨੂੰ ਵੀ ਰੂਪਮਾਨ ਕੀਤਾ ਹੈ। ਭੰਗੂ ਅਨੁਸਾਰ '*ਦਰਬਾਰਾ ਸਿੰਘ ਅਗਿਓਂ ਕਹੀ ਅਸੀਂ ਨਿਬਾਬੀ ਕਦ ਚਾਹੇ ਲਈ। ਹਮ ਕੋ ਸਤਿਗੁਰ ਬਚਨ ਪਾਤਸ਼ਾਹੀ।*' ਭੰਗੂ ਦੀ ਰਚਨਾ ਖਾਲਸੇ ਦੀ ਰਾਜਨੀਤਿਕ ਸੰਘਰਸ਼ ਦੇ ਭਿੰਨ ਭਿੰਨ ਪੜਾਵਾਂ ਨੂੰ ਚਿਤਰਣ ਵਿਚ ਅਤਿ ਸਹਾਈ ਹੁੰਦੀ ਹੈ। ਭੰਗੂ ਦਾ ਵਰਣਨ ਖਾਨ ਬਹਾਦਰ ਨੂੰ ਬੋਤਾ ਸਿੰਘ ਵੱਲੋਂ ਲਿਖੀ ਗਈ ਚਿੱਠੀ ਦਾ ਸੂਚਿਕ ਹੈ। ਇਹ ਉਸ ਸਮੇਂ ਦੀ ਗੱਲ ਹੈ ਜਦੋਂ ਸਿੰਘ ਮੁਗਲ ਸਰਕਾਰ ਵਿਰੁੱਧ ਮੈਦਾਨ ਵਿਚ ਉਤਰ ਆਏ ਸਨ।

ਭੰਗੂ ਨੇ 18ਵੀਂ ਸਦੀ ਦੀ ਸਿੱਖ ਲਹਿਰ ਨੂੰ ਦਰਸਾਉਂਦਿਆਂ ਹੋਇਆਂ ਇਹ ਵੀ ਪੱਖ ਲਿਆ ਹੈ ਕਿ ਸਿੱਖ-ਅਫਗਾਨ ਅਤੇ ਸਿੱਖ-ਮੁਗ਼ਲ ਸੰਘਰਸ਼ ਵਿਚ ਖਾਲਸੇ ਨੇ ਗਰੀਬ ਦਾ ਪੱਖ ਪਾਲਦਿਆਂ ਹੋਇਆਂ ਜ਼ੁਲਮ ਅਤੇ ਅਨਿਆਏ ਦੀ ਵਿਰੋਧਤਾ ਕੀਤੀ। ਬਘੇਲ ਸਿੰਘ ਨੇ ਜਲਾਲਾਬਾਦ ਦੇ ਸੱਯਦ ਹਾਕਮ ਤੋਂ ਦੁੱਖੀ ਬ੍ਰਾਹਮਣ ਪੁੱਤਰੀ ਨੂੰ ਜਾਬਰਾਂ ਦੇ ਹੱਥਾਂ ਵਿਚੋਂ ਛੁਡਾਇਆ। 18ਵੀਂ ਸਦੀ ਵਿਚ ਸਿੱਖੀ ਦੇ ਰਾਜਨੀਤਕ ਵਿਕਾਸ ਦੇ ਵਿਵਰਣ ਵਿਚ ਰਤਨ ਸਿੰਘ ਭੰਗੂ ਨੇ ਉਹਨਾਂ ਦੇ ਆਚਰਣ ਉੱਤੇ ਥਾਂ-ਥਾਂ ਝਾਤ ਮਾਰੀ ਹੈ।ਬੰਦਾ ਬਹਾਦਰ ਨੇ ਜਦੋਂ ਜ਼ਾਲਮਾਂ ਵਿਰੁੱਧ ਸੰਘਰਸ਼ ਆਰੰਭਿਆ ਤਾਂ ਉਸ ਨੇ ਉਦੇਸ਼ ਦਿੱਤੇ ਕਿ ਇਸ ਸੰਘਰਸ਼ ਵਿਚ ਕੋਈ ਸਿੱਖ ਕਿਸੇ ਇਸਤਰੀ ਦੇ ਗਹਿਣੇ ਜਾਂ ਕਿਸੇ ਵਿਅਕਤੀ ਦੇ ਬਸਤਰਾਂ ਅਤੇ ਪਗੜੀ ਨੂੰ ਹੱਥ ਨਹੀਂ ਲਾਵੇਗਾ। ਕਾਜ਼ੀ ਨੂਰ ਮੁਹੰਮਦ ਜੋ 1764 ਈ. ਵਿਚ ਅਹਿਮਦਸ਼ਾਹ ਅਬਦਾਲੀ ਦੇ ਹਮਲੇ ਸਮੇਂ ਭਾਰਤ ਆਇਆ ਅਤੇ ਸਿੱਖਾਂ ਲਈ ਆਪਣੀ ਰਚਨਾ ਵਿਚ ਦੁਰਬਚਨਾਂ ਦਾ ਪ੍ਰਯੋਗ ਕੀਤਾ ਸਿੱਖਾਂ ਦੇ ਆਚਰਣ ਸਬੰਧੀ ਲਿਖਦਾ ਹੈ ਕਿ ਉਹ ਕਿਸੇ ਕਾਇਰ ਜਾਂ ਬੁਜ਼ਦਿਲ ਨੂੰ ਨਹੀਂ ਮਾਰਦੇ ਸਨ। ਉਹ ਪਿਛਾਂਹ ਨੂੰ ਨੱਸ ਜਾਣ ਵਾਲੇ ਨੂੰ ਨਹੀਂ ਰੋਕਦੇ ਸਨ। ਉਹ ਪਰਾਈ ਇਸਤਰੀ ਦਾ ਸੰਗ ਨਹੀਂ ਕਰਦੇ ਸਨ। ਉਹ ਨੇਜ਼ੇ ਦਾ ਰੁੱਖ ਜੇਕਰ ਉੱਪਰ ਨੂੰ ਰੱਖ ਲੈਣ ਤਾਂ ਕੋਹ ਕਾਫ਼ ਦੇ ਟੁੱਕੜੇ ਵੀ ਕਰ ਸਕਦੇ ਸਨ।

ਭੰਗੂ ਦੀ ਲਿਖਤ ਇਸ ਗੱਲ ਦੀ ਵੀ ਸੂਚਿਕ ਹੈ ਕਿ 18ਵੀਂ ਸਦੀ ਵਿਚ ਅਜ਼ਾਦੀ ਦੀ ਲਹਿਰ ਦੇ ਝਰੋਖੇ ਵਿਚ ਦੇਖਿਆ ਗਿਆ ਕਿ ਸਿੱਖਾਂ ਨੇ ਗੁਰੂ ਸਾਹਿਬ ਦੀ ਸਿੱਖਿਆ ਦੀ ਛੋਹ ਸਦਕਾ ਉਹ ਕਰਤੱਵ ਦਿਖਾਏ ਜੋ ਸਹਿਜੇ ਹੀ ਸੰਭਵ ਨਹੀਂ ਹੋ ਸਕਦੇ ਸਨ।

ਭੰਗੂ ਲਿਖਦਾ ਹੈ ਕਿ ਸਿੱਖਾਂ ਦਾ ਵਿਸ਼ਵਾਸ ਸੀ ਕਿ ਸਰੀਰ ਉੱਤੇ ਸ਼ਸਤਰ ਦੇ ਲਗਣ ਨਾਲ ਦੇਹ ਪਵਿੱਤਰ ਹੋ ਜਾਂਦੀ ਹੈ। ਸਿੱਖਾਂ ਦੀ ਮੁਗ਼ਲਾਂ ਨਾਲੋਂ ਬੇਹੱਦ ਅਸਮਾਨਤਾ ਦੇ ਬਾਵਜੂਦ ਵੀ ਚੜ੍ਹਦੀ ਕਲਾ ਦਾ ਮੂਲ ਕਾਰਣ ਉਹਨਾਂ ਦੀ ਨੈਤਿਕ ਉੱਚਿਤਤਾ, ਨੇਕ ਨੀਤੀ, ਧਾਰਮਿਕ ਸ਼ਰਧਾ ਆਦਿ ਦੇ ਗੁਣ ਸਨ। ਇਸੇ ਲਈ ਸਿੱਖ ਧਾਰਮਿਕ ਲਹਿਰ ਰਾਜਨੀਤਕ ਜਾਗ੍ਰਿਤੀ ਪੈਦਾ ਕਰਨ ਉਪਰੰਤ ਇਕ ਨਵੇਂ ਰਾਜ ਦਾ ਨਿਰਮਾਣ ਕਰ ਸਕੀ।

ਪੰਜਾਬ ਦੇ ਇਤਿਹਾਸ ਵਿਚ ਛੋਟਾ ਤੇ ਵੱਡਾ ਘੱਲੂਘਾਰਾ ਵਿਸ਼ੇਸ਼ ਇਤਿਹਾਸਕ ਘਟਨਾਵਾਂ ਹਨ ਅਤੇ ਰਤਨ ਸਿੰਘ ਭੰਗੂ ਦੇ ਪੰਥ ਪ੍ਰਕਾਸ਼ ਵਿਚ ਇਹਨਾਂ ਦਾ ਵਿਸਥਾਰ ਯਥਾਰਥਵਾਦੀ ਢੰਗ ਨਾਲ ਦਿੱਤਾ ਗਿਆ ਹੈ।ਅਹਿਮਦਸ਼ਾਹ ਦੇ ਹਮਲਿਆਂ ਸਮੇਂ ਖਾਲਸਾ ਇਕ ਰਾਜਨੀਤਕ ਸ਼ਕਤੀ ਬਣ ਚੁਕਿਆ ਸੀ। ਜ਼ਕਰੀਆ ਖਾਂ, ਯਾਹੀਆਂ ਖਾਂ, ਮੀਰ ਮੰਨੂੰ, ਅਦੀਨਾ ਬੇਗ ਆਦਿ ਨਾਲ ਰਾਜਸੀ ਟੱਕਰ ਦੇ ਸੰਦਰਭ ਵਿਚ ਰਤਨ ਸਿੰਘ ਭੰਗੂ ਦੀ ਲਿਖਤ ਨਵੇਂ ਨਵੇਂ ਤੱਤ ਸਾਡੇ ਸਾਹਮਣੇ ਲਿਆ ਖੜ੍ਹੇ ਕਰਦੀ ਹੈ।

ਭੰਗੂ ਨੇ ਸਿੱਖ ਲਹਿਰ ਦੇ ਵਿਕਾਸ ਨੂੰ ਦਰਸਾਉਂਦਿਆਂ ਹੋਇਆਂ ਮਿਸਲਾਂ ਦੇ ਆਗਮਨ ਤਕ ਦੇ ਸਮੇਂ ਨੂੰ ਆਪਣੀ ਰਚਨਾ ਦਾ ਵਿਸ਼ਾ ਬਣਾਇਆ ਹੈ। ਮਿਸਲਾਂ ਦੇ ਰਾਜ ਵਿਚ ਮੁਸਲਮਾਨ ਤੇ ਹਿੰਦੂ ਸਿੱਖਾਂ ਨਾਲ ਮਿਲ ਕੇ ਰਹਿੰਦੇ ਸਨ।

ਪ੍ਰਾਚੀਨ ਪੰਥ ਪ੍ਰਕਾਸ਼ ਵਿਚ ਭੰਗੂ ਨੇ ਪੰਥ ਦੀ ਸਦਾ ਜਿੱਤ ਦੇ ਦਾਅਵੇ ਨੂੰ ਨਹੀਂ ਛੱਡਿਆ ਅਤੇ ਬੰਦਾ ਬਹਾਦਰ ਦੀ ਹਾਰ ਉਸ ਦੀਆਂ ਨਿੱਜੀ ਕਮਜ਼ੋਰੀਆਂ ਦਾ ਸਦਕਾ ਪ੍ਰਗਟ ਕੀਤੀ ਹੈ। ਭੰਗੂ ਅਨੁਸਾਰ ਬੰਦਾ ਬਹਾਦਰ ਨੇ ਆਪਣੇ ਕੁਕਰਮਾਂ ਸਦਕਾ ਵਾਹਿਗੁਰੂ ਦੀ ਮਿਹਰ ਨੂੰ ਗੁਆ ਲਿਆ ਜਿਵੇਂ ਕਿ ਉਸ ਦਾ ਆਪ ਗੁਰੂ ਬਣ ਬੈਠਣਾ, ਸ਼ਾਦੀਆਂ ਕਰਾਉਣਾ ਅਤੇ ਸਿੱਖ ਰਹਿਤ, ਮਰਿਆਦਾ ਨੂੰ ਬਦਲਣ ਆਦਿ ਦਾ ਵਰਣਨ। ਭੰਗੂ ਨੂੰ ਆਧਾਰ ਬਣਾ ਕੇ ਕਈ ਅਜੋਕੇ ਇਤਿਹਾਸਕਾਰਾਂ ਨੇ ਬੰਦਾ ਬਹਾਦਰ ਅਤੇ ਪੰਥ ਦੀ ਅਵਸਥਾ ਦੀ ਸਹੀ ਤਸਵੀਰ ਨਹੀਂ ਖਿੱਚੀ। ਬੰਦਾ ਬਹਾਦਰ ਦੀ ਗੁਰੂ ਘਰ ਨਾਲ ਲੱਗਣ ਸਬੰਧੀ ਦੋ ਰਾਏ ਨਹੀਂ ਹੋ ਸਕਦੀਆਂ। ਇਹ ਕਹਿਣਾ ਅਤਿਕਥਨੀ ਹੋਵੇਗੀ ਕਿ ਬੰਦਾ ਬਹਾਦਰ ਦੇ ਸਾਥੀ ਉਸ ਨਾਲ ਕਿਸੇ ਧਾਰਮਿਕ ਮਾਮਲੇ ਉੱਤੇ ਕਦੇ ਲੜੇ ਸਨ ਅਤੇ ਬੰਦਾ ਬਹਾਦਰ ਦਾ ਸਾਥ ਉਹਨਾਂ ਨੇ ਕਿਸੇ ਆਪਸੀ ਧਾਰਮਿਕ ਅੰਤਰ ਦੇ ਕਾਰਣ ਤਿਆਗ ਦਿੱਤਾ ਸੀ। ਬਾਬਾ ਬਿਨੋਦ ਸਿੰਘ ਦੀ ਗੁਰਦਾਸ-ਨੰਗਲ ਦੀ ਗੜੀ ਵਿਚ ਬੰਦੇ ਦਾ ਸਾਥ ਛੱਡਣ ਦੀ ਉਦਾਹਰਣ ਸਾਨੂੰ ਜ਼ਰੂਰ ਮਿਲਦੀ ਹੈ। ਪਰੰਤੂ ਦਲੀਲ ਅਤੇ ਚੇਤੰਨਤਾ ਨੂੰ ਇਹ ਸੁਝਾਉ ਮਿਲਦਾ ਹੈ ਕਿ ਉਸ ਭਿਆਨਕ ਸਮੇਂ ਧਾਰਮਿਕ ਮਤਭੇਦ ਦੀ ਬਜਾਏ ਗੜ੍ਹੀ ਛੱਡਣ ਜਾਂ ਭੁੱਖ ਅਤੇ ਮੁਸੀਬਤਾਂ ਦਾ ਸਾਹਮਣਾ ਕਰਕੇ ਗੜ੍ਹੀ ਵਿਚ ਡਟੇ ਰਹਿਣ ਜਾਂ ਕੁਝ ਹੋਰ ਜੰਗੀ ਮਤ-ਭੇਦ ਦੇ ਹੋਣ ਦੀ ਜ਼ਿਆਦਾ ਸੰਭਾਵਨਾ ਸੀ। ਇਵੇਂ ਪ੍ਰਤੀਤ ਹੁੰਦਾ ਹੈ ਕਿ ਰਤਨ ਸਿੰਘ ਭੰਗੂ ਨੂੰ ਇਸ ਸਬੰਧੀ ਕੋਈ ਵਿਸ਼ੇਸ਼ ਗਿਆਨ ਨਹੀਂ ਸੀ। ਬੰਦੇ ਦੀ ਅਗਵਾਈ ਹੇਠ ਪੰਥ ਦੀ ਕੁਝ ਸਮੇਂ ਲਈ ਹਾਰ ਇਕ ਵੱਡੀ ਜਿੱਤ ਸੀ ਅਤੇ ਇਸ ਸਮੇਂ ਤੋਂ ਪਿਛੋਂ ਦਾ ਇਤਿਹਾਸ ਗਵਾਹੀ ਭਰਦਾ ਹੈ ਕਿ ਬੰਦਾ ਬਹਾਦਰ ਦੀ ਸ਼ਹੀਦੀ ਨੇ ਸਿੱਖ ਰਾਜ ਦੇ ਬੀਜ ਬੋਏ।

ਨਿਰਸੰਦੇਹ ਹੀ ਸਿੱਖ-ਅਫਗਾਨ ਅਤੇ ਸਿੱਖ-ਮੁਗ਼ਲ ਸੰਘਰਸ਼ ਦੇ ਸਮੇਂ ਨੂੰ

ਚਿਤਰਨ ਲਈ ਕੋਈ ਵੀ ਲੇਖਕ ਰਤਨ ਸਿੰਘ ਭੰਗੂ ਦੀ ਲਿਖਤ ਪੜ੍ਹੇ ਬਿਨਾ ਇਸ ਸਮੇਂ ਦੇ ਵਰਨਨ ਨਾਲ ਨਿਆਂ ਨਹੀਂ ਕਰ ਸਕਦਾ। ਇਹੋ ਕਾਰਣ ਹੈ ਕਿ ਅਜੋਕੇ ਇਤਿਹਾਸਕਾਰਾਂ ਨੇ ਭੰਗੂ ਦੀ ਲਿਖਤ ਨੂੰ ਆਪਣੀਆਂ ਰਚਨਾਵਾਂ ਦਾ ਆਧਾਰ ਬਣਾਇਆ ਹੈ।

ਪ੍ਰਾਚੀਨ ਪੰਥ ਪ੍ਰਕਾਸ਼ ਪਹਿਲੀ ਲਿਖਤ ਹੈ ਜਿਸ ਨੇ ਸਿੱਖ ਜਥੇਬੰਦੀ ਉੱਤੇ ਡੂੰਘੀ ਰੌਸ਼ਨੀ ਪਾਈ ਹੈ। ਲੇਖਕ ਦੀ ਖਾਲਸੇ ਦੀ ਜਥੇਬੰਦੀ ਸਬੰਧੀ ਵਿਆਖਿਆ ਕਪੂਰ ਸਿੰਘ ਨੂੰ ਇਕ ਵਿਸ਼ੇਸ਼ ਜ਼ਿੰਮੇਵਾਰੀ ਪ੍ਰਦਾਨ ਕਰਦੀ ਹੈ। ਬੰਦੇ ਦੀ ਹਾਰ ਅਤੇ ਮ੍ਰਿਤੂ ਪਿੱਛੋਂ ਖਾਲਸੇ ਦੀ ਜਥੇਬੰਦੀ ਟੁੱਟ ਗਈ ਅਤੇ ਸਿੱਖਾਂ ਦੀ ਬਹੁ-ਗਿਣਤੀ ਨੂੰ ਬੰਦੇ ਦੀ ਸਥਾਪਤ ਕੀਤੀ ਹੋਈ ਸੱਤਾਧਾਰੀ ਸ਼ਕਤੀ ਦੇ ਖੁਸਣ ਉੱਤੇ ਸ਼ਾਂਤ ਹੋਣਾ ਪਿਆ। ਪਰੰਤੂ ਤੱਤ ਖਾਲਸੇ ਨੇ ਮੁਗ਼ਲ ਸਰਕਾਰ ਦੀ ਈਨ ਮੰਨਣ ਤੋਂ ਸਾਫ਼ ਇਨਕਾਰ ਕਰ ਦਿੱਤਾ। ਤੱਤ ਖਾਲਸੇ ਨੇ ਨਾ ਕੇਵਲ ਮੁਗ਼ਲ ਸਰਕਾਰ ਦੇ ਦਿੱਤੇ ਤਸੀਹਿਆਂ ਦਾ ਹੀ ਮੁਕਾਬਲਾ ਕੀਤਾ ਸਗੋਂ ਧਾਰਮਿਕ ਸੰਪ੍ਰਦਾਇ ਜਿਹਾ ਕਿ ਬੰਦਈ ਅਤੇ ਨਿਰੰਜਨੀਆਂ ਆਦਿ ਉੱਤੇ ਵੀ ਕਾਬੂ ਪਾਇਆ।

ਤੱਤ ਖਾਲਸੇ ਦੀ ਸ਼ਕਤੀਸ਼ਾਲੀ ਭਾਵਨਾ ਦੇ ਸੁਰਜੀਤ ਹੋਣ ਦੀ ਉਦਾਹਰਣ ਦੇਣ ਲਈ ਰਤਨ ਸਿੰਘ ਭੰਗੂ ਤਾਰਾ ਸਿੰਘ ਦਾ ਜ਼ਿਕਰ ਕਰਦਾ ਹੈ ਜੋ ਬੰਦਾ ਬਹਾਦਰ ਦਾ ਸਾਥੀ ਸੀ ਅਤੇ ਤਲਵਾਰ ਰਾਹੀਂ ਸਰਬ ਸੱਤਾਧਾਰੀ ਸ਼ਕਤੀ ਪ੍ਰਾਪਤ ਕਰਨ ਦਾ ਹਾਮੀ ਸੀ।[10] ਰਤਨ ਸਿੰਘ ਭੰਗੂ ਸਾਨੂੰ ਕਿਸੇ ਸ਼ੰਕੇ ਵਿਚ ਨਹੀਂ ਰਹਿਣ ਦਿੰਦਾ ਅਤੇ ਦੱਸਦਾ ਹੈ ਕਿ ਉਸ ਸਮੇਂ ਤਾਰਾ ਸਿੰਘ ਵਰਗੇ ਵਿਅਕਤੀ ਬਹੁ-ਗਿਣਤੀ ਵਿਚ ਲਾਹੌਰ ਦੇ ਸੂਬੇ ਵਿਚ ਵਿਚਰ ਰਹੇ ਸਨ। ਅਸਲ ਵਿਚ ਤੱਤ ਖਾਲਸੇ ਨੇ ਜ਼ਕਰੀਆ ਖਾਨ ਦੀ ਹਕੂਮਤ ਲਈ ਭੂਮੀ-ਕਰ ਇਕੱਤਰ ਕਰਨਾ ਵੀ ਔਖਾ ਬਣਾ ਛੱਡਿਆ ਸੀ। ਭੰਗੂ ਲਿਖਦਾ ਹੈ ਕਿ ਜ਼ਕਰੀਆ ਖਾਨ ਨੇ ਖਾਲਸੇ ਨੂੰ ਸ਼ਾਂਤ ਕਰਨ ਲਈ ਜਗੀਰ ਵੀ ਦਿੱਤੀ ਅਤੇ ਨਵਾਬ ਦਾ ਖਿਤਾਬ ਵੀ, ਜੋ ਖਾਲਸੇ ਨੇ ਸਰਬ ਸਾਂਝੇ ਫੈਸਲੇ ਨਾਲ ਕਪੂਰ ਸਿੰਘ ਨੂੰ ਪ੍ਰਦਾਨ ਕੀਤਾ,[11]

*ਕਪੂਰ ਸਿੰਘ ਨਬਾਬੀ ਭਈ।*
*ਤੌ ਸਿੰਘਨ ਵਧਯੋ ਪ੍ਰਤਾਪ।*
*ਤੁਰਕ ਖੁਸ਼ਾਮਦ ਬਹੁ ਕਰੈਂ*
*ਟਕੈ ਦਏਂ ਘਲ ਆਪ।*

ਪਰੰਤੂ ਖਾਲਸਾ ਪੰਥ ਨੇ ਰਾਜਨੀਤਕ ਸ਼ਕਤੀ ਗ੍ਰਹਿਣ ਕਰਨ ਦੇ ਯਤਨਾਂ ਨੂੰ ਨਾ ਛੱਡਿਆ। ਖਾਲਸੇ ਦੀ ਇਸ ਸਮੇਂ ਦੀ ਜਥੇਬੰਦੀ ਦਾ ਵਰਨਨ ਕਰਦਾ ਹੋਇਆ ਲੇਖਕ ਦੱਸਦਾ ਹੈ ਕਿ ਜਦੋਂ ਖਾਲਸੇ ਦੀ ਗਿਣਤੀ ਬਹੁਤ ਵੱਧ ਗਈ ਤਾਂ ਨਵਾਬ ਕਪੂਰ ਸਿੰਘ ਨੇ ਭਾਈ ਮਨੀ ਸਿੰਘ ਆਦਿ ਸਿਆਣੇ ਸਿੰਘਾਂ ਦੀ ਰਾਇ ਨਾਲ ਖਾਲਸੇ ਦੀ ਮੁੱਢ ਵਿਚ ਪੰਜ ਜੱਥਿਆਂ ਵਿਚ ਵੰਡ ਕੀਤੀ।[12] ਭੰਗੂ ਦੇ ਆਪਣੇ ਸ਼ਬਦਾਂ ਵਿਚ :

*ਪੰਜ ਡੇਰਨ ਬਿਧ ਰਚ ਦਈ ਪੰਜ ਨਿਸਾਨ ਬਨਾਇ।*
*ਪੰਜੋ ਝੰਡੇ ਤੌ ਗਡੇ ਸ੍ਰੀ ਅਕਾਲ ਤਖਤ ਤੇ ਲਯਾਇ।*

ਲੇਖਕ ਇਹਨਾਂ ਪੰਜਾਂ ਜੱਥਿਆਂ ਦੇ ਜਥੇਦਾਰਾਂ ਦੇ ਨਾਉਂ, ਗੋਤਾਂ ਆਦਿ ਦਾ ਵਰਨਨ ਵੀ

ਕਰਦਾ ਹੈ ਜਿਹਾ ਕਿ ਦੀਪ ਸਿੰਘ, ਕਰਮ ਸਿੰਘ, ਧਰਮ ਸਿੰਘ, ਅੰਮ੍ਰਿਤਸਰ ਦੇ ਬੇਦੀ, ਤਰੇਹਨ, ਭਲੇ ਆਦਿ।[13]

ਖਾਲਸੇ ਦੀ ਜੱਥਬੰਦੀ ਦੇ ਸਬੰਧ ਵਿਚ ਰਤਨ ਸਿੰਘ ਭੰਗੂ ਸਵਾਏ ਬੁੱਢਾ ਦਲ ਅਤੇ ਤਰਨਾ ਦਲ ਦੇ ਕਿਸੇ ਹੋਰ ਆਯੋਜਿਤ ਕਦਮ ਦਾ ਵਰਣਨ ਨਹੀਂ ਕਰਦਾ। ਗਿਆਨੀ ਗਿਆਨ ਸਿੰਘ ਨੇ ਲਿਖਿਆ ਹੈ ਕਿ ਇਹ ਲੇਬਲ ਕਿਵੇਂ ਖਾਲਸੇ ਦੇ ਅੰਮ੍ਰਿਤਸਰ ਵਿਖੇ ਦੋ ਵੱਡੇ ਗੁੱਟਾਂ ਨੂੰ ਲਗਾਏ ਗਏ। ਗਿਆਨੀ ਗਿਆਨੀ ਸਿੰਘ ਨੇ ਇਹ ਵੀ ਦੱਸਿਆ ਹੈ ਕਿ ਨਵਾਬ ਕਪੂਰ ਸਿੰਘ ਨੇ 1760 ਵਿਚ ਜੱਸਾ ਸਿੰਘ ਆਹਲੂਵਾਲੀਆ ਨੂੰ ਪੰਥ ਦੀ ਜਥੇਦਾਰੀ ਲਈ ਚੁਣਿਆ। ਆਮ ਤੌਰ ਤੇ ਜੱਸਾ ਸਿੰਘ ਦੀ ਪੰਥਕ ਅਗਵਾਈ ਲਈ ਚੁਣੇ ਜਾਣ ਦੀ ਮਿਤੀ 1748 ਦੱਸੀ ਜਾਂਦੀ ਹੈ ਪਰੰਤੂ ਸਾਡੇ ਲੇਖਕ ਨੇ ਅਜਿਹਾ ਕੋਈ ਜ਼ਿਕਰ ਨਹੀਂ ਕੀਤਾ।

ਰਤਨ ਸਿੰਘ ਭੰਗੂ ਪਹਿਲਾ ਲੇਖਕ ਹੈ ਜੋ ਦਲ ਖਾਲਸੇ ਦੀ 18ਵੀਂ ਸਦੀ ਦੀ ਜਥੇਬੰਦੀ ਦਾ ਵੇਰਵਾ ਦਿੰਦਾ ਹੈ। 1738-39 ਈ. ਵਿਚ ਬਹੁ-ਗਿਣਤੀ ਵਿਚ ਖਾਲਸੇ ਨੇ ਨਵਾਬ ਕਪੂਰ ਸਿੰਘ ਦੇ ਆਦੇਸ਼ ਉੱਤੇ ਆਪਣੇ ਵਸੀਲੇ ਵਧਾਉਣ ਲਈ ਨਾਦਰਸ਼ਾਹ ਦੀ ਸ਼ਕਤੀਸ਼ਾਲੀ ਫੌਜ ਦਾ ਵੀ ਡਰ ਨਾ ਮੰਨਿਆ ਅਤੇ ਮਾਲੀ ਪ੍ਰਾਪਤੀਆਂ ਕੀਤੀਆਂ। ਨਾਦਰਸ਼ਾਹ ਦੀ ਫੌਜ ਉੱਤੇ ਸਿੱਖਾਂ ਦੇ ਹਮਲੇ ਦਾ ਵਰਣਨ ਸਹਿਜੇ ਹੀ ਉਹਨਾਂ ਦੀ ਬਹੁ-ਗਿਣਤੀ ਦੇ ਇਕਠੇ ਫੈਸਲੇ ਅਤੇ ਕਾਰਵਾਈ ਦਾ ਸੁਝਾਉ ਦਿੰਦਾ ਹੈ ਪਰੰਤੂ ਕਿਸੇ ਠੋਸ ਜਥੇਬੰਦੀ ਦਾ ਸੰਕੇਤਕ ਨਹੀਂ।

ਰਤਨ ਸਿੰਘ ਭੰਗੂ ਨਵਾਬ ਜ਼ਕਰੀਆ ਖਾਂ ਵੱਲੋਂ ਢਾਏ ਗਏ ਸਿੱਖਾਂ ਉੱਤੇ ਅਤਿਆਚਾਰ ਦਾ ਵਿਸਤਰਤ ਵਰਣਨ ਕਰਦਾ ਹੋਇਆ ਲਿਖਦਾ ਹੈ ਕਿ ਉਸ ਨੇ ਖਾਲਸੇ ਦੇ ਸਿਰਾਂ ਦੇ ਇਨਾਮ ਵੀ ਰੱਖੇ। ਇਥੋਂ ਤੱਕ ਕਿ ਅਮਨ ਅਮਾਨ ਨਾਲ ਖੇਤੀ ਕਰਦੇ ਹੋਏ ਸਿੱਖ ਕਿਸਾਨਾਂ ਨੂੰ ਵੀ ਖ਼ਤਮ ਕਰ ਦਿੱਤਾ ਗਿਆ। ਜ਼ੁਲਮਾਂ ਦੀ ਸ਼ਿੱਦਤ ਦੇ ਬਾਵਜੂਦ ਵੀ ਤੱਤ ਖਾਲਸਾ ਮੁਗ਼ਲ ਪ੍ਰਬੰਧ ਨੂੰ ਨਿਕਾਰਾ ਬਣਾਉਣ ਦੇ ਨਿਰੰਤਰ ਯਤਨ ਕਰਦਾ ਰਿਹਾ ਭਾਵੇਂ ਇਸ ਸੰਘਰਸ਼ ਵਿਚ ਘੱਟ ਗਿਣਤੀ ਵਿਚ ਹੋਣ ਕਰਕੇ ਅਤੇ ਹਕੂਮਤ ਵੈਰੀ ਦੇ ਹੱਥ ਵਿਚ ਹੋਣ ਕਾਰਨ ਤੱਤ ਖਾਲਸੇ ਨੂੰ ਬਹੁਤ ਹਾਨੀ ਦਾ ਸਾਹਮਣਾ ਕਰਨਾ ਪਿਆ। ਭੰਗੂ ਦੇ ਆਪਣੇ ਸ਼ਬਦਾਂ ਵਿਚ :

*ਦੱਸਣ ਵਾਲੇ ਦਸ ਰੁਪਏ ਔ ਮਾਰਨ ਵਾਲੇ ਪਚਾਸ।*
*ਯੌ ਲਾਲਚ ਤੁਰਕਨ ਦਯੋ। ਤਬ ਬਹੁਤ ਸਿੰਘਨ ਭਯੋ ਨਾਸ॥*
*ਜੋਊ ਖੇਤੀ ਕਰਤ ਥੇ, ਸਿੰਘ ਸੁ ਪਿੰਡਨ ਮਾਹਿ।*
*ਤਾਹੂ ਕੋ ਭੀ ਮਾਰਿਓ ਕੇਸ ਦਿਸੈ ਸਿਰ ਜਾਹਿ॥*
...
*ਸਿੰਘਨ ਖੂਨ ਮਾਫ ਹਮ ਕੀਨੇ। ਜਿਤ ਲੱਭੈ ਤਿਤ ਮਾਰਹੁ ਚੀਨੇ।*
...

ਖਾਲਸੇ ਦੀ ਜੱਥਬੰਦੀ ਨੂੰ ਦਰਸਾਉਣ ਵਾਲੀ ਇਕ ਮਹੱਤਵਯੋਗ ਘਟਨਾ ਸੰਨ 1746 ਈ. ਵਿਚ ਵਾਪਰੀ ਜਦੋਂ ਖਾਲਸੇ ਨੇ ਦੀਵਾਨ ਲੱਖਪਤ ਦੇ ਭਾਈ ਦੀਵਾਨ ਜਸਪਤ

ਰਾਏ ਨੂੰ ਮਾਰਿਆ। ਰਤਨ ਸਿੰਘ ਭੰਗੂ ਨੇ ਖਾਲਸੇ ਦੀ ਝੜਪ ਦੇ ਕਾਰਣ ਸਬੰਧੀ ਰੋਸ਼ਨੀ ਪਾਈ ਹੈ। ਇਸ ਲੜਾਈ ਵਿਚ ਜਸਪਤ ਰਾਏ ਮਾਰਿਆ ਗਿਆ। ਰਤਨ ਸਿੰਘ ਭੰਗੂ ਖਾਲਸੇ ਦੀ ਗਿਣਤੀ ਕੁਝ ਜਥੇ ਦਸਦਾ ਹੈ ਪਰੰਤੂ ਅਲੀ-ਉਦ-ਦੀਨ ਮੁਫਤੀ ਦੇ *ਇਬਰਤਨਾਮੇ* ਵਿਚ ਇਹ ਗਿਣਤੀ 2000 ਘੋੜਸਵਾਰ ਦੱਸੀ ਗਈ ਹੈ।[14] ਰਤਨ ਸਿੰਘ ਭੰਗੂ ਦੇ ਵਰਣਨ ਵਿਚ ਖਾਲਸੇ ਦੀ ਸੁਚੇਤ ਜਥੇਬੰਦੀ ਅਤੇ ਫੈਸਲੇ ਦਾ ਪ੍ਰਮਾਣ ਮਿਲਦਾ ਹੈ।

ਛੋਟੇ ਘੱਲੂਘਾਰੇ ਸਬੰਧੀ ਰਤਨ ਸਿੰਘ ਭੰਗੂ ਦੀ ਲਿਖਤ ਖਾਲਸੇ ਦੀ ਅਪਰਬਾਰੀ ਦੁਆਬ ਵਿਚ ਜਥੇਬੰਦੀ ਦਾ ਕਿਸੇ ਹੱਦ ਤੱਕ ਪ੍ਰਮਾਣ ਦਿੰਦੀ ਹੈ। ਭੰਗੂ ਇਸ ਸਮੇਂ ਖਾਲਸੇ ਦੇ ਕਿਸੇ ਵੀ ਨੇਤਾ ਦਾ ਜ਼ਿਕਰ ਨਹੀਂ ਕਰਦਾ। ਇਸ ਘੱਲੂਘਾਰੇ ਦੇ ਵਰਣਨ ਦੇ ਅੰਤ ਵਿਚ ਕੇਵਲ ਸੁੱਖਾ ਸਿੰਘ ਦਾ ਵਰਣਨ ਕਰਦਾ ਹੈ ਜਿਸ ਨੇ ਖਾਲਸੇ ਦੀ ਅਗਵਾਈ ਕੀਤੀ। ਭੰਗੂ ਨੇ ਆਪਣੇ ਵਿਵਰਣ ਵਿਚ ਘੱਲੂਘਾਰੇ ਦੇ ਵਿਚਕਾਰ ਇਕ ਪੜਾਅ ਉੱਤੇ ਕਪੂਰ ਸਿੰਘ ਅਤੇ ਜੱਸਾ ਸਿੰਘ ਨੂੰ ਖਾਲਸੇ ਦੇ ਪ੍ਰਸਿੱਧ ਆਗੂ ਮੰਨਿਆ ਹੈ। ਉਹ ਬਾਅਦ ਵਿਚ ਭੋਮਾ ਸਿੰਘ, ਦਲੇਰ ਸਿੰਘ, ਭਾਗ ਸਿੰਘ, ਜੈ ਸਿੰਘ ਅਤੇ ਸੁੱਖਾ ਸਿੰਘ ਦਾ ਵਰਣਨ ਕਰਦਾ ਹੈ। ਖਾਲਸੇ ਦੇ ਅੰਮ੍ਰਿਤਸਰ ਵਿਖੇ ਪਹਿਲੇ ਸਾਂਝੇ ਫੈਸਲੇ ਦੇ ਸਬੰਧ ਵਿਚ ਭੰਗੂ ਰਾਮਰੌਣੀ ਦੇ ਕਿਲ੍ਹੇ ਦੀ ਉਸਾਰੀ ਦਾ ਵੀ ਵਰਣਨ ਕਰਦਾ ਹੈ। ਖਾਲਸੇ ਦੀ ਭਾਵਨਾ ਦਾ ਵਰਣਨ ਕਰਦਾ ਹੋਇਆ ਉਹ ਲਿਖਦਾ ਹੈ ਕਿ ਖਾਲਸੇ ਨੇ ਦੀਵਾਨ ਲਗਾ ਕੇ ਇਹ ਨਿਰਨਾ ਲਿਆ ਕਿ ਲੜਾਈ ਕਰਨ ਲਈ ਕਿਸੇ ਆਸਰੇ ਦੀ ਲੋੜ ਸੀ ਕਿਉਂਕਿ ਸ਼ੇਰ ਵੀ ਕੋਈ ਆਸਰਾ ਭਾਲਦਾ ਹੈ। ਰਾਮਰੌਣੀ ਦੇ ਕਿਲ੍ਹੇ ਦੀ ਉਸਾਰੀ ਸਬੰਧੀ ਭੰਗੂ ਲਿਖਦਾ ਹੈ :

*ਆਪੈ ਰਾਜ ਸਿੰਘ ਆਪੈ ਮਜੂਰ ਬਡੈ ਭੁਜੰਗੀ ਦਿਲ ਕੇ ਸੂਰ।*
*ਆਪੈ ਪੀਸੈ ਆਪ ਪਕਾਵੈਂ ਤੇ ਤੌ ਬਡੇ ਸਰਦਾਰ ਕਹਾਵੈ।*[15]

ਇਸ ਰਚਨਾ ਤੋਂ ਪਤਾ ਲਗਦਾ ਹੈ ਕਿ ਰਾਮਰੌਣੀ ਦੇ ਕਿਲ੍ਹੇ ਦੀ ਉਸਾਰੀ ਕਿਸੇ ਇਕ ਵਿਸ਼ੇਸ਼ ਆਗੂ ਦਾ ਆਦੇਸ਼ ਨਹੀਂ ਸੀ। ਰਤਨ ਸਿੰਘ ਭੰਗੂ ਅਨੁਸਾਰ ਖਾਲਸੇ ਦੀ ਬਹੁ-ਗਿਣਤੀ ਇਸ ਕਿਲ੍ਹੇ ਦੀ ਉਸਾਰੀ ਲਈ ਸ਼ਾਮਿਲ ਸੀ।

ਸੰਨ 1762 ਈ. ਦੇ ਵੱਡੇ ਘੱਲੂਘਾਰੇ ਸਬੰਧੀ ਵਿਵਰਨ ਵਿਚ ਭੰਗੂ ਦੀ ਲਿਖਤ ਬੇਮਿਸਾਲ ਹੈ। ਮਲੇਰਕੋਟਲੇ ਵਿਖੇ ਬਹੁ-ਗਿਣਤੀ ਵਿਚ ਖਾਲਸੇ ਦੇ ਜਥੇ ਇਕੱਠੇ ਹੋਏ ਜਿਹਨਾਂ ਦਾ ਵਰਣਨ ਲੇਖਕ ਨੇ ਕੀਤਾ ਹੈ ਜਿਵੇਂ ਭੰਗੀ, ਘਨਈਏ, ਰਾਮਗੜ੍ਹੀਏ, ਨਕਈ, ਡੱਲੇਵਾਲੀਏ, ਸ਼ੁਕਰਚਕੀਏ, ਆਲੂਵਾਲੀਅਏ, ਸ਼ਾਮ ਸਿੰਘੀਏ, ਕਪੂਰ ਸਿੰਘੀਏ ਆਦਿ। ਲੇਖਕ ਕੁਝ ਹੋਰ ਸ਼੍ਰੇਣੀਆਂ ਦੇ ਨਾਮ ਵੀ ਲੈਂਦਾ ਹੈ ਜਿਵੇਂ ਸ਼ਹੀਦ, ਨਿਹੰਗ, ਰਾਮਦਾਸੀਏ, ਰੰਗਰੇਟੇ, ਬੇਦੀ, ਸੋਢੀ, ਤਰੇਹਨ, ਭਲੇ, ਅੰਮ੍ਰਿਤਸਰੀਏ ਆਦਿ। ਉਹ ਖਾਲਸੇ ਦੇ ਇਸ ਸਮੇਂ ਦੇ ਦੋ ਵੱਡੇ ਆਗੂਆਂ ਦਾ ਵੀ ਵਰਣਨ ਕਰਦਾ ਹੈ ਜਿਵੇਂ ਜੱਸਾ ਸਿੰਘ ਆਹਲੂਵਾਲੀਆ ਅਤੇ ਚੜ੍ਹਤ ਸਿੰਘ ਸ਼ੁਕਰਚਕੀਆ।[16] ਗਿਆਨੀ ਗਿਆਨ ਸਿੰਘ ਨੇ ਇਸ ਦੀ ਪ੍ਰੋੜ੍ਹਤਾ ਕੀਤੀ ਹੈ।

ਰਤਨ ਸਿੰਘ ਭੰਗੂ ਦੀ ਲਿਖਤ ਵਿਚੋਂ ਸਾਨੂੰ ਕਈ ਵੇਰਵੇ ਮਿਲਦੇ ਹਨ ਜਿਹਨਾਂ ਤੋਂ ਖਾਲਸੇ ਦੀ ਸਵੈ-ਰੱਖਿਆ ਅਤੇ ਵੈਰੀ ਉੱਤੇ ਹਮਲਾ ਕਰਨ ਹਿੱਤ ਸੰਗਠਨ ਅਤੇ ਜਥੇਬੰਦੀ ਦਾ ਪਤਾ ਲਗਦਾ ਹੈ। ਭੰਗੂ ਨੇ ਖਾਲਸੇ ਦੀ ਲੜਾਈ ਲੜਨ ਦੇ ਢੰਗ ਜਿਸ ਨੂੰ

ਅੰਗਰੇਜ਼ੀ ਵਿਚ 'ਗੁਰੀਲਾ ਵਾਰ ਫੇਅਰ' ਆਖਦੇ ਹਨ ਅਤੇ ਜੰਗੀ ਸ਼ਸਤਰਾਂ ਉੱਤੇ ਵੀ ਵੱਡਮੁੱਲੀ ਰੌਸ਼ਨੀ ਪਾਈ ਹੈ। ਲੜਾਈ ਦੇ ਢੰਗ ਸਬੰਧੀ ਭੰਗੂ ਲਿਖਦਾ ਹੈ :

*ਸਜਾਨਨ ਨੇ ਯੋ ਬਾਤ ਸੁਨਾਈ। ਲੜਾਈ ਕੇ ਫੱਟ ਕਹੇ ਸੋ ਫਾਈ।*
*ਮਿਲਨ ਭਜਨ ਇਹ ਸਾਰ ਦੋਇ। ਲਰ ਮਰ ਮੁਕਣ ਆਧਾ ਸੋਇ।*

ਭੰਗੂ ਅਨੁਸਾਰ ਅਫਗਾਨਾਂ ਵਿਰੁੱਧ ਵਰਤੇ ਜਾਣ ਵਾਲੇ ਹਥਿਆਰ, ਕਿਰਪਾਨ, ਢਾਲ, ਬੰਦੂਕ, ਨੇਜਾ, ਭਾਲਾ ਆਦਿ ਹੁੰਦੇ ਸਨ। ਕਾਜ਼ੀ ਨੂਰ ਮੁਹੰਮਦ ਨੇ ਵੀ ਅਜਿਹਾ ਮੰਨਿਆ ਹੈ।

ਗੁਰਮਤਾ ਅਤੇ ਦਲ ਖਾਲਸਾ 18ਵੀਂ ਸਦੀ ਦੀ ਸਿੱਖ ਰਾਜਨੀਤੀ ਅਤੇ ਇਤਿਹਾਸ ਨੂੰ ਵੱਡਮੁਲੀ ਦੇਣ ਹਨ। ਆਜ਼ਾਦੀ ਲਈ ਸੰਘਰਸ਼ ਦੇ ਖੇਤਰ ਵਿਚ ਮੁਗਲ ਸਰਕਾਰ ਅਤੇ ਅਫਗਾਨੀ ਹਮਲਿਆਂ ਦੇ ਟਾਕਰੇ ਨੇ ਗੁਰਮਤਾ ਅਤੇ ਦਲ ਖਾਲਸਾ ਦੇ ਦੋ ਮਹੱਤਵਯੋਗ ਅਦਾਰਿਆ ਨੂੰ ਜਨਮ ਦਿੱਤਾ। ਇਹਨਾਂ ਦੋ ਅਦਾਰਿਆਂ ਸਬੰਧੀ ਭੰਗੂ ਦੇ ਪੰਥ ਪ੍ਰਕਾਸ਼ ਵਿਚ ਅੰਕਿਤ ਕੀਤੀ ਗਈ ਵੱਡਮੁੱਲੀ ਸਮੱਗਰੀ ਨੂੰ ਹੋਰਨਾਂ ਸਰੋਤਾਂ ਨਾਲ ਮਿਲਾ ਕੇ ਇਤਿਹਾਸਕ ਮੁਲਾਂਕਣ ਕਰਨ ਉਪਰੰਤ ਇਹਨਾਂ ਅਦਾਰਿਆਂ ਬਾਰੇ ਪ੍ਰਮਾਣਿਕ ਰੋਸ਼ਨੀ ਪ੍ਰਾਪਤ ਹੁੰਦੀ ਹੈ। 1780 ਈ. ਵਿਚ ਗੁਰਮਤੇ ਦਾ ਨਿਰੀਖਣ ਕਰਦਿਆਂ ਹੋਇਆਂ ਪੋਲੀਅਰ ਲਿਖਦਾ ਹੈ ਕਿ ਇਹ ਸਿੱਖ ਕੌਮ ਦੀ ਸਭ ਤੋਂ ਵੱਡੀ ਕੌਂਸਲ ਸੀ ਜਿਸ ਦੀ ਬੈਠਕ ਹਰ ਵਰ੍ਹੇ ਅੰਮ੍ਰਿਤਸਰ ਲਾਹੌਰ ਜਾਂ ਕਿਸੇ ਹੋਰ ਥਾਂ ਹੁੰਦੀ ਸੀ। ਜੇਮਜ਼ ਬਰਾਊਨ ਅਤੇ ਜਾਰਜ ਫੋਸਟਰ ਨੇ ਗੁਰਮਤੇ ਲਈ ਕਾਨਫਰੰਸ, ਕੌਂਸਲ ਜਾਂ ਸੁਮੇਲਨ ਜਾਂ ਕਨਵੈਨਸ਼ਨ ਦੇ ਸ਼ਬਦ ਵਰਤੇ ਹਨ।[17] ਕੂਨਿੰਘਮ ਨੇ ਗੁਰਮਤੇ ਨੂੰ ਸਰਦਾਰਾਂ ਦੀ ਅਸੈਂਬਲੀ ਕਹਿ ਕੇ ਜਰਨਲ ਕੌਂਸਲ ਦੇ ਵਿਚਾਰ ਦੀ ਪ੍ਰੋੜ੍ਹਤਾ ਕੀਤੀ ਹੈ। ਕਈ ਭਾਰਤੀ ਇਤਿਹਾਸਕਾਰਾਂ ਨੇ ਇਸ ਸਬੰਧ ਵਿਚ ਅੰਗਰੇਜ਼ ਲਿਖਾਰੀਆਂ ਦੀ ਰਾਏ ਨੂੰ ਪ੍ਰਵਾਨ ਕੀਤਾ ਹੈ ਅਤੇ ਗੁਰਮਤੇ ਦੇ ਅਰਥ ਕੌਂਸਲ, ਕਨਵੈਨਸ਼ਨ ਜਾਂ ਸਮਾਗਮ ਵਾਲੇ ਹੀ ਲਏ ਹਨ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਭੰਗੂ ਨੇ 'ਮਤਾ' ਸ਼ਬਦ ਦੀ ਵਰਤੋਂ ਸਧਾਰਨ ਅਰਥਾਂ ਵਿਚ ਪ੍ਰਸਤਾਵ ਦੇ ਤੌਰ ਉੱਤੇ ਕੀਤੀ ਹੈ। ਉਸ ਨੇ 'ਮਤਾ' ਅਤੇ 'ਗੁਰਮਤਾ' ਸ਼ਬਦਾਂ ਵਿਚ ਕੋਈ ਅੰਤਰ ਨਹੀਂ ਸਮਝਿਆ। ਜੇਕਰ 'ਮਤਾ' ਅਤੇ 'ਗੁਰਮਤਾ' ਸ਼ਬਦ ਦੇ ਅਰਥ ਇਕੋ ਹੀ ਹਨ ਤਾਂ ਇਹ ਪੁੱਛਣਾ ਉੱਚਿਤ ਹੋਵੇਗਾ ਕਿ ਗੁਰਮਤਾ ਸ਼ਬਦ ਦੀ ਵਰਤੋਂ ਭੰਗੂ ਨੇ ਕਿਉਂ ਕੀਤੀ? ਅਸਲ ਵਿਚ ਇਸ ਸ਼ਬਦ ਦੀ ਵਰਤੋਂ ਦਾ ਅਰੰਭ ਮੂਲ ਇਸ ਵਿਚਾਰ ਵਿਚੋਂ ਦਿਸਦਾ ਹੈ ਕਿ ਗੁਰੂ ਗੋਬਿੰਦ ਸਿੰਘ ਦੇ ਜੋਤੀ ਜੋਤ ਸਮਾਉਣ ਪਿੱਛੋਂ ਗੁਰੂ ਦਾ ਅਦਾਰਾ ਗ੍ਰੰਥ ਸਾਹਿਬ ਵਿਚ ਮੰਨਿਆ ਗਿਆ। ਬਹੁਤ ਸਾਰੇ ਗੁਰਮਤੇ ਕਿਉਂਕਿ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਹੋਏ ਇਸ ਲਈ ਗੁਰੂ ਦੀ ਹਾਜ਼ਰੀ ਅਧਿਆਤਮਕ ਰੂਪ ਵਿਚ ਰੂਪਮਾਨ ਸਮਝੀ ਗਈ। ਇਸ ਲਈ ਮਤਾ ਗੁਰਮਤੇ ਦਾ ਰੂਪ ਧਾਰ ਗਿਆ।

ਇਕ ਰਵਾਇਤ ਅਨੁਸਾਰ ਸੰਨ 1748 ਦੀ ਵਿਸਾਖੀ ਨੂੰ ਨਵਾਬ ਕਪੂਰ ਸਿੰਘ ਨੇ ਜੱਸਾ ਸਿੰਘ ਆਹਲੂਵਾਲੀਏ ਨੂੰ ਇਕ ਗੁਰਮਤੇ ਰਾਹੀਂ ਦਲ ਖਾਲਸੇ ਦੀ ਅਗਵਾਈ ਦਾ ਕੰਮ ਸੌਂਪਿਆ ਪਰੰਤੂ ਰਤਨ ਸਿੰਘ ਅਜਿਹਾ ਕੋਈ ਜ਼ਿਕਰ ਨਹੀਂ ਕਰਦਾ। ਇਸ ਸਮੇਂ ਦੇ ਕਰੀਬ ਬਣੇ ਦਲ ਖਾਲਸੇ ਦੇ ਸਮੂਹ ਜੱਥਿਆ ਨੂੰ ਕੁਝ ਸਮੇਂ ਵਿਚ ਪੈਂਹਠ ਦੀ ਗਿਣਤੀ

ਤੋਂ 11 ਮੁੱਖ ਇਕਾਈਆਂ ਵਿਚ ਇਕ ਮੁੱਠ ਕਰ ਦਿੱਤਾ ਗਿਆ ਜਿਹਨਾਂ ਨੂੰ ਮਿਸਲਾਂ ਕਹਿੰਦੇ ਸਨ। ਗੁਰੂ ਗੋਬਿੰਦ ਸਿੰਘ ਦੇ ਕਿਸੇ ਵੀ ਸ਼ਰਧਾਲੂ ਨੂੰ ਉਸ ਦੀ ਰਜ਼ਾਮੰਦੀ ਮੰਗੇ ਬਿਨਾ ਹੀ ਦਲ ਖਾਲਸੇ ਦਾ ਮੈਂਬਰ ਸਮਝਿਆ ਜਾਂਦਾ ਸੀ ਪਰੰਤੂ ਹਰ ਅਜਿਹੇ ਵਿਅਕਤੀ ਲਈ ਘੋੜਾ ਰੱਖਣਾ ਅਤੇ ਹਥਿਆਰਾਂ ਦੀ ਵਰਤੋਂ ਵਿਚ ਨਿਪੁੰਨ ਹੋਣਾ ਜ਼ਰੂਰੀ ਸੀ।

ਮਿਸਲ ਸ਼ਬਦ ਦੀ ਵਰਤੋਂ ਵੱਖ-ਵੱਖ ਇਤਿਹਾਸਕਾਰਾਂ ਨੇ ਵੱਖ-ਵੱਖ ਢੰਗ ਨਾਲ ਕੀਤੀ ਹੈ। ਮੈਕਲੋਡ ਮਿਸਲ ਤੋਂ ਭਾਵ ਅਧ-ਸੁਤੰਤਰ ਗਰੋਹਾਂ ਤੋਂ ਲੈਂਦਾ ਹੈ।[18] ਮਿਸਲ ਦੀ ਵਰਤੋਂ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਵਿਚ ਉਹਨਾਂ ਦੇ ਦਰਬਾਰ ਦਾ ਕਵੀ ਸੈਨਾਪਤਿ ਗਰੁੱਪ ਜਾਂ ਜੱਥੇ ਦੇ ਅਰਥਾਂ ਵਿਚ ਲੈਂਦਾ ਹੈ। ਉਸ ਨੇ ਇਸ ਸ਼ਬਦ ਦੀ ਦੋ ਥਾਂ ਉੱਤੇ ਵਰਤੋਂ ਕੀਤੀ ਹੈ। ਪਹਿਲੀ ਵਾਰ ਸੈਨਾਪਤਿ ਦੀ ਲਿਖਤ ਵਿਚ ਭੰਗਾਣੀ ਦੇ ਵਰਣਨ ਵਿਚ ਮਿਸਲ ਦਾ ਸ਼ਬਦ ਵਰਤੋਂ ਵਿਚ ਲਿਆਂਦਾ ਗਿਆ। ਦੂਜੀ ਘਟਨਾ ਜਿਸ ਦੇ ਵਰਣਨ ਵਿਚ ਸੈਨਾਪਤਿ ਮਿਸਲ ਸ਼ਬਦ ਦੀ ਵਰਤੋਂ ਕਰਦਾ ਹੈ ਉਹ ਨੰਦੇੜ ਦੀ ਹੈ। ਜਦੋਂ ਆਪਣੇ ਅੰਤਲੇ ਦਿਨਾਂ ਵਿਚ ਗੁਰੂ ਗੋਬਿੰਦ ਸਿੰਘ ਉਸ ਸਥਾਨ ਉੱਤੇ ਪੁੱਜੇ ਅਤੇ ਲੋਕ ਮਿਸਲਾਂ ਭਾਵ ਜੱਥਿਆਂ ਵਿਚ ਉੱਥੇ ਗਏ।[19] ਫ਼ਾਰਸੀ ਸਾਹਿਤ ਵਿਚ 'ਗਰੋ-ਏ-ਸਿੰਘਾਂ' ਦੇ ਸ਼ਬਦ ਦੀ ਵਰਤੋਂ ਕੀਤੀ ਗਈ ਹੈ। ਬਿਲਕੁਲ ਉਸੇ ਤਰ੍ਹਾਂ ਜਿਵੇਂ ਸੈਨਾਪਤਿ ਲਿਖਦਾ ਹੈ ਭੰਗੂ ਨੇ ਆਪਣੇ *ਪੰਥ ਪ੍ਰਕਾਸ਼* ਵਿਚ ਮਿਸਲ ਸ਼ਬਦ ਤੋਂ ਗਰੋ ਜਾਂ ਗਰੁੱਪ ਦਾ ਭਾਵ ਲਿਆ ਹੈ। ਰਤਨ ਸਿੰਘ ਭੰਗੂ ਮਿਸਲ ਸ਼ਬਦ ਦੀ ਵਰਤੋਂ ਵਹੀਰ ਅਤੇ ਥੱਨੇ ਦੇ ਸੰਦਰਭ ਵਿਚ ਕਰਦਾ ਹੈ। ਉਹ ਦਲੀਲ ਦਿੰਦਾ ਹੈ ਕਿ ਬਹੁਤ ਸਾਰੀਆਂ ਮਿਸਲਾਂ ਨੂੰ ਮਿਲਾ ਕੇ ਇਕ ਥੱਨਾ ਬਣਦਾ ਸੀ ਜੋ ਸਭ ਤੋਂ ਵੱਡਾ ਗਰੁੱਪ ਹੁੰਦਾ ਸੀ। ਥੱਨੇ ਦੇ ਆਗੂ ਨੂੰ ਥੱਨੇਵਾਲ ਕਿਹਾ ਜਾਂਦਾ ਸੀ। ਜੱਸਾ ਸਿੰਘ ਆਹਲੂਵਾਲੀਆ 1762 ਈ. ਦੇ ਘੱਲੂਘਾਰੇ ਵਿਚ ਥੱਨੇਵਾਲ ਦੀ ਹੈਸੀਅਤ ਵਿਚ ਵੈਰੀ ਨਾਲ ਲੜਿਆ। ਵਹੀਰ ਸਭ ਤੋਂ ਛੋਟੇ ਗਰੁੱਪ ਜਾਂ ਯੂਨਿਟ ਨੂੰ ਕਿਹਾ ਜਾਂਦਾ ਸੀ। ਇਸ ਪ੍ਰਕਾਰ ਅਸੀਂ ਕਹਿ ਸਕਦੇ ਹਾਂ ਕਿ ਮਿਸਲ ਸ਼ਬਦ ਦੇ ਅਰਥਾਂ ਦੀ ਵਿਆਖਿਆ ਵਿਚ ਰਤਨ ਸਿੰਘ ਭੰਗੂ ਦੀ ਦੇਣ ਬਹੁਤ ਵੱਡਮੁੱਲੀ ਹੈ।[20]

ਰਤਨ ਸਿੰਘ ਭੰਗੂ ਦੀ ਲਿਖਤ ਤੋਂ ਸਪੱਸ਼ਟ ਹੁੰਦਾ ਹੈ ਕਿ ਮਿਸਲਾਂ ਦੇ ਪ੍ਰਬੰਧ ਦੇ ਪਹਿਲੇ ਪੜਾਅ ਉੱਤੇ ਜਦੋਂ ਕਿ ਸਰਦਾਰਾਂ ਨੇ ਭੂਮੀ ਕਬਜ਼ੇ ਵਿਚ ਨਹੀਂ ਲਈ ਸੀ ਤਾਂ ਹਰ ਸਿੱਖ ਭਗਤੀ ਅਤੇ ਗੁਰੂ ਗੋਬਿੰਦ ਸਿੰਘ ਵਿਚ ਸ਼ਰਧਾ ਅਤੇ ਪੰਥਕ ਉੱਨਤੀ ਵਿਚ ਵਿਸ਼ਵਾਸ ਰੱਖਦਾ ਸੀ। ਦਲ ਖਾਲਸੇ ਦਾ ਹਰ ਮੈਂਬਰ ਸਾਂਝੇ ਮਨੋਰਥ ਲਈ ਸੰਘਰਸ਼ ਕਰਨਾ ਆਪਣਾ ਕਰੱਤਵ ਸਮਝਦਾ ਸੀ। ਜੱਥੇ ਦਾ ਸਰਦਾਰ ਖ਼ੁਦਮੁਖਤਿਆਰ ਨਹੀਂ ਹੁੰਦਾ ਸੀ। ਜੱਥੇ ਦੇ ਸਾਰੇ ਮੈਂਬਰਾਂ ਵਿਚ ਇਕ ਪ੍ਰਕਾਰ ਦੀ ਸਮਾਨਤਾ ਦਾ ਰਿਸ਼ਤਾ ਕਾਇਮ ਸੀ। ਜੱਥੇਦਾਰ ਆਪਣੀ ਬਹਾਦਰੀ ਅਤੇ ਹੋਰ ਗੁਣਾਂ ਸਦਕਾ ਸਤਿਕਾਰ ਦਾ ਅਧਿਕਾਰੀ ਬਣਦਾ ਸੀ। ਜੱਥੇ ਦੇ ਮੈਂਬਰਾਂ ਵਿਚ ਇਕ ਪ੍ਰਕਾਰ ਦੀ ਸਮਾਨਤਾ ਦਾ ਰਿਸ਼ਤਾ ਕਾਇਮ ਰਹਿੰਦਾ ਸੀ। ਜੱਥੇ ਦਾ ਹਰ ਮੈਂਬਰ ਜਦੋਂ ਚਾਹੇ ਇਕ ਜੱਥੇ ਦੇ ਸਾਥ ਨੂੰ ਤਿਆਗ ਕੇ ਦੂਜੇ ਜੱਥੇ ਵਿਚ ਮਿਲ ਸਕਦਾ ਸੀ। ਦਲ ਖਾਲਸਾ ਦੇ ਮੈਂਬਰ ਜਿੱਤ ਦੀ ਪ੍ਰਾਪਤੀ ਵਿਚੋਂ ਹਿੱਸਾ ਵੰਡਦੇ ਸਨ। ਇੱਥੇ ਇਹ ਗੱਲ ਦ੍ਰਿਸ਼ਟੀਗੋਚਰ ਕਰਨੀ ਜ਼ਰੂਰੀ ਹੈ ਕਿ ਜਦੋਂ ਸਰਦਾਰਾਂ ਨੇ ਭੂਮੀ ਉੱਤੇ ਕਬਜ਼ਾ ਕਰ ਲਿਆ ਤਾਂ ਉਪਰੋਕਤ ਲੱਛਣਾਂ ਵਿਚ ਭਾਰੀ ਤਬਦੀਲੀਆਂ ਆ ਗਈਆਂ।

ਭੰਗੂ ਦੇ ਸ਼ਬਦਾਂ ਵਿਚ ਦਲ ਖਾਲਸੇ ਦੀ ਗਿਣਤੀ ਦੁਸ਼ਮਣ ਦੇ ਮੁਕਾਬਲੇ ਵਿਚ ਸਦਾ ਘੱਟ ਹੀ ਰਹੀ ਪਰੰਤੂ ਦਸਵੇਂ ਸਿੱਖ ਗੁਰੂ ਸਾਹਿਬ ਨੇ ਖਾਲਸੇ ਵਿਚ ਦਲੇਰੀ ਤੇ ਦ੍ਰਿੜ੍ਹਤਾ ਦੀ ਅਜਿਹੀ ਰੂਹ ਪਾਈ ਹੋਈ ਸੀ ਕਿ ਖਾਲਸੇ ਨੂੰ ਕਦੇ ਵੀ ਆਪਣੀ ਘੱਟ ਗਿਣਤੀ ਦਾ ਅਹਿਸਾਸ ਨਾ ਹੋਇਆ।

ਨਿਸ਼ਚੇ ਹੀ ਅੰਮ੍ਰਿਤਸਰ ਦੇ ਵਧਦੇ ਹੋਏ ਮਹੱਤਵ ਨੇ ਦਲ ਖਾਲਸੇ ਨੂੰ 18ਵੀਂ ਸਦੀ ਵਿਚ ਗੁਰਮਤੇ ਕਰਨ ਵਿਚ ਨਿਯਮਬੱਧ ਕਰ ਦਿੱਤਾ। ਸਾਲ ਵਿਚ ਦੋ ਵਾਰੀ ਅਕਾਲ ਤਖ਼ਤ ਅੰਮ੍ਰਿਤਸਰ ਵਿਖੇ ਖਾਲਸੇ ਦਾ ਜੁੜਨਾ ਤਾਂ ਨਿਸ਼ਚਿਤ ਹੀ ਸੀ ਪਰੰਤੂ ਲੋੜ ਅਨੁਸਾਰ ਅੰਮ੍ਰਿਤਸਰ ਦੀ ਹਾਜ਼ਰੀ ਭਰੀ ਜਾ ਸਕਦੀ ਸੀ। ਨਾ ਕੇਵਲ ਰਤਨ ਸਿੰਘ ਭੰਗੂ ਸਗੋਂ ਗੁਲਾਮ ਮੁਹਈ-ਉਦ-ਦੀਨ ਬੂਟੇ ਸ਼ਾਹ ਵੀ ਲਿਖਦਾ ਹੈ ਕਿ ਦਲ ਖਾਲਸਾ ਅਕਾਲ ਤਖ਼ਤ ਉੱਤੇ ਇਕੱਤਰ ਹੁੰਦਾ ਤੇ ਸਾਂਝੇ ਫੈਸਲੇ ਕੀਤੇ ਜਾਂਦੇ। ਸਾਨੂੰ ਕਈ ਉਦਾਹਰਣਾਂ ਅਜਿਹੀਆਂ ਵੀ ਮਿਲਦੀਆਂ ਹਨ ਜਿਹਨਾਂ ਤੋਂ ਸਪੱਸ਼ਟ ਹੁੰਦਾ ਹੈ ਕਿ ਗੁਰਮਤੇ ਬਾਹਰ ਵੀ ਕੀਤੇ ਜਾਂਦੇ ਸਨ। ਭੰਗੂ ਅਨੁਸਾਰ ਕਸੂਰ ਦੇ ਅਫ਼ਗਾਨਾਂ ਵਿਰੁੱਧ ਮੁਹਿੰਮਾਂ ਸਮੇਂ ਇਕ ਗੁਰਮਤਾ ਦਲ ਖਾਲਸਾ ਨੇ ਕਸੂਰ ਦੇ ਨੇੜੇ ਕੀਤਾ। ਇਸੇ ਹੀ ਪ੍ਰਕਾਰ ਇਕ ਗੁਰਮਤਾ ਸਰਹੰਦ ਦੇ ਕਰੀਬ ਹੋਇਆ। ਗਨੇਸ਼ ਦਾਸ ਸਿਆਲਕੋਟ ਦੇ ਨੇੜੇ ਵੀ ਦਲ ਖਾਲਸੇ ਦੇ ਇਕ ਗੁਰਮਤੇ ਦਾ ਜ਼ਿਕਰ ਕਰਦਾ ਹੈ। ਰਤਨ ਸਿੰਘ ਭੰਗੂ ਦੇ ਵਰਣਨ ਵਿਚ ਸਭ ਤੋਂ ਪਹਿਲਾਂ ਗੁਰਮਤਾ ਉਸ ਸਥਿਤੀ ਨੂੰ ਦਰਸਾਉਂਦਾ ਹੈ ਜਿਸ ਵਿਚ ਭਾਈ ਤਾਰੂ ਸਿੰਘ ਨੂੰ ਸਰਕਾਰੀ ਕਰਮਚਾਰੀਆਂ ਨਾਲ ਟੱਕਰ ਹੋਣ ਕਾਰਨ ਗ੍ਰਿਫਤਾਰ ਕੀਤਾ ਗਿਆ। ਦੂਸਰਾ ਗੁਰਮਤਾ ਦੁਸ਼ਮਣ ਦਾ ਖੁਰਾ ਖੋਜ ਮਿਟਾਉਣ ਦੇ ਫੈਸਲੇ ਨੂੰ ਪ੍ਰਗਟ ਕਰਦਾ ਹੈ। ਤਿੰਨ ਗੁਰਮਤੇ ਸਰਹਿੰਦ ਅਤੇ ਅਫਗਾਨਾਂ ਤੋਂ ਖਲਾਸੀ ਪਾਉਣ, ਸਰਹਿੰਦ ਨੂੰ ਲੁਟਣ ਅਤੇ ਸਰਹਿੰਦ ਵਿਚ ਡੇਰਾ ਬਣਾਉਣ ਦੇ ਯਤਨ ਦਾ ਵਰਣਨ ਕਰਦੇ ਹਨ। ਗਿਆਨੀ ਗਿਆਨ ਸਿੰਘ ਦੇ ਵਰਣਨ ਕੀਤੇ ਇਕ ਗੁਰਮਤੇ ਅਨੁਸਾਰ ਦਲ ਖਾਲਸਾ ਨੂੰ ਪੰਜ ਜੱਥਿਆਂ ਵਿਚ ਤਰਤੀਬ ਦਿੱਤੀ ਗਈ। ਗਿਆਨ ਸਿੰਘ ਕਾਹਨੂੰਵਾਨ ਦੇ ਛੋਟੇ ਘੱਲੂਘਾਰੇ ਸਮੇਂ ਬਚਾਓ ਅਤੇ ਧਾਵੇ ਨਾਲ ਸਬੰਧਤ ਤਿੰਨ ਗੁਰਮਤਿਆਂ ਦਾ ਵਿਸਥਾਰ ਦਿੰਦਾ ਹੈ। ਬਚਾਉ ਅਤੇ ਧਾਵੇ ਸਬੰਧੀ ਕੁਝ ਹੋਰ ਗੁਰਮਤਿਆਂ ਉੱਤੇ ਵੀ ਇਸ ਲੇਖਕ ਨੇ ਪ੍ਰਕਾਸ਼ ਪਾਇਆ ਹੈ।

ਸਪੱਸ਼ਟ ਹੈ ਕਿ ਦਲ ਖਾਲਸੇ ਦੇ ਆਮ ਤੌਰ ਤੇ ਕੀਤੇ ਗਏ ਗੁਰਮਤਿਆਂ ਦਾ ਸਬੰਧ ਬਚਾਉ ਅਤੇ ਧਾਵੇ ਨਾਲ ਸੀ। ਲਗਭਗ 1740 ਤੋਂ 1770 ਈ. ਤੱਕ ਦੀ ਰਾਜਸੀ ਸਥਿਤੀ ਦੇ ਦਲ ਖਾਲਸੇ ਲਈ ਇਸ ਪ੍ਰਕਾਰ ਦੇ ਗੁਰਮਤੇ ਕਰਨੇ ਜ਼ਰੂਰੀ ਬਣਾ ਦਿੱਤੇ ਸਨ। ਇਹਨਾਂ 30 ਸਾਲਾਂ ਵਿਚ ਸਭ ਤੋਂ ਵੱਡੀਆਂ ਅਤੇ ਬਾਕਾਇਦਾ ਬੈਠਕਾਂ ਅੰਮ੍ਰਿਤਸਰ ਵਿਖੇ ਹੋਈਆਂ। ਇਸ ਲਈ ਸੁਭਾਵਿਕ ਹੀ ਬਹੁਤ ਸਾਰੇ ਗੁਰਮਤੇ ਅੰਮ੍ਰਿਤਸਰ ਵਿਖੇ ਹੋਏ। ਪੋਲੀਅਰ ਅਤੇ ਬਰਾਊਨ ਦੇ ਕਥਨ ਇਸ ਗੱਲ ਦੀ ਪ੍ਰੋੜ੍ਹਤਾ ਕਰਦੇ ਹਨ ਕਿ ਗੁਰਮਤੇ ਦਾ ਵੱਡਾ ਸਬੰਧ ਬਚਾਉ ਦੇ ਵਿਸ਼ੇ ਨਾਲ ਸੀ।

ਨਿਰਸੰਦੇਹ ਹੀ ਰਤਨ ਸਿੰਘ ਭੰਗੂ ਲਿਖਦਾ ਹੈ ਕਿ ਬਿਲਕੁਲ ਨਿਯਮ ਅਨੁਸਾਰ, ਜਿਵੇਂ ਮੈਲਕਮ ਸੁਝਾਉ ਦਿੰਦਾ ਹੈ, ਜਦੋਂ ਸਾਂਝੇ ਦੁਸ਼ਮਣ ਦਾ ਖ਼ਤਰਾ ਟੱਲ ਜਾਂਦਾ ਤਾਂ ਦਲ ਖਾਲਸਾ ਦੇ ਮੁਖੀਏ ਸਾਂਝੇ ਮਤੇ ਦੀ ਲੋੜ ਨਾ ਸਮਝਦੇ। ਭੂਮੀ ਉੱਤੇ ਕਬਜ਼ਾ ਕਰਨ ਉਪਰੰਤ

ਸਾਂਝੇ ਧਾਵੇ ਦੀ ਲੋੜ ਵੀ ਅਨੁਭਵ ਨਾ ਹੁੰਦੀ। ਇਸ ਲਈ ਅਸੀਂ ਵੇਖਦੇ ਹਾਂ ਕਿ ਲਗਭਗ 1770 ਈ. ਤੋਂ ਪਿੱਛੋਂ ਗੁਰਮਤਾ ਬਹੁਤ ਹੀ ਘੱਟ ਜਾਂ ਦੁਰਲੱਭ ਘਟਨਾ ਬਣ ਗਿਆ। ਇਹ ਅਨੁਭਵ ਕਰਨਾ ਕਿ ਮਹਾਰਾਜਾ ਰਣਜੀਤ ਸਿੰਘ ਨੇ ਗੁਰਮਤੇ ਦਾ ਖਾਤਮਾ ਕੀਤਾ ਮਹਾਰਾਜੇ ਦੀ ਸ਼ਕਤੀ ਸਮੇਂ ਗੁਰਮਤੇ ਦੇ ਭਾਵ ਅਤੇ ਉਦੇਸ਼ ਦਾ ਭੁਲੇਖੇਜਨਕ ਅਤੇ ਗਲਤ ਅੰਦਾਜ਼ਾ ਹੋਵੇਗਾ।

ਸਪੱਸ਼ਟ ਹੈ ਕਿ ਜਿਵੇਂ ਰਤਨ ਸਿੰਘ ਭੰਗੂ ਦੇ *ਪੰਥ ਪ੍ਰਕਾਸ਼* ਵਿਚ ਅੰਕਿਤ ਕੀਤਾ ਗਿਆ ਹੈ ਕਿ ਗੁਰਮਤੇ ਅਤੇ ਦਲ ਖਾਲਸੇ ਦੇ ਅਦਾਰਿਆਂ ਨੇ ਗੁਰੂ ਗੋਬਿੰਦ ਸਿੰਘ ਦੇ ਖਾਲਸੇ ਨੂੰ ਇਕ ਸਰਬ ਸੱਤਾਧਾਰੀ ਪਦਵੀ ਪ੍ਰਦਾਨ ਕਰਨ ਵਿਚ ਵੱਡਮੁੱਲਾ ਯੋਗਦਾਨ ਦਿੱਤਾ। ਭੰਗੂ ਦਾ *ਪੰਥ ਪ੍ਰਕਾਸ਼* ਗੁਰਮਤਾ ਅਤੇ ਦਲ ਖਾਲਸਾ ਦੇ ਅਦਾਰਿਆਂ ਉੱਤੇ ਅਜਿਹੀ ਰੌਸ਼ਨੀ ਪਾਉਂਦਾ ਹੈ ਜੋ ਕਿਸੇ ਹੋਰ ਗਵਾਹੀ ਦੀ ਮੁਤਾਜ ਨਹੀਂ। ਭੰਗੂ ਦੀ ਅੰਕਿਤ ਕੀਤੀ ਗਈ ਸਮੱਗਰੀ ਤੋਂ ਬਿਨਾ ਇਹਨਾਂ ਅਦਾਰਿਆਂ ਨਾਲ ਨਿਆਂ ਕਰਨਾ ਨਾ ਕੇਵਲ ਕਠਿਨ ਹੀ ਹੈ ਸਗੋਂ ਅਸੰਭਵ ਵੀ।

ਅਠਾਰਵੀਂ ਸਦੀ ਦੇ ਮੱਧ ਵਿਚ ਬਿਲਕੁਲ ਜਿਵੇਂ ਰਤਨ ਸਿੰਘ ਭੰਗੂ ਬਿਆਨ ਕਰਦਾ ਹੈ ਅਜਿਹੀ ਹੀ ਸਥਿਤੀ ਸੀ ਜਿਸ ਤੋਂ ਮੂੰਹ ਮੋੜਦੇ ਹੋਏ ਖਾਲਸੇ ਨੇ ਸਰਬ ਸੱਤਾਧਾਰੀ ਅਵਸਥਾ ਪ੍ਰਾਪਤ ਕੀਤੀ। ਇਸ ਉਪਰੰਤ ਆਉਣ ਵਾਲੇ ਸਮੇਂ ਨੂੰ ਇਤਿਹਾਸ ਵਿਚ ਮਿਸਲਦਾਰੀ ਯੁੱਗ ਕਿਹਾ ਗਿਆ ਹੈ।

ਭੰਗੂ ਦੀ ਲਿਖਤ ਭਾਵੇਂ 18ਵੀਂ ਸਦੀ ਦੇ ਪੰਜਾਬ ਦਾ ਸਮੁੱਚਾ ਨਿਰੰਤਰ ਇਤਿਹਾਸ ਨਹੀਂ ਪਰੰਤੂ ਇਸ ਵਿਚ ਸਿੱਖ ਲਹਿਰ ਦੇ ਲਗਭਗ ਸਮੂਹ ਮਹੱਤਵਯੋਗ ਅਦਾਰਿਆਂ ਤੇ ਵਿਅਕਤੀਆਂ ਦਾ ਵਰਣਨ ਸੁਲਝੇ ਹੋਏ ਦ੍ਰਿਸ਼ਟੀਕੋਣ ਤੋਂ ਕੀਤਾ ਗਿਆ ਹੈ।

ਅਠਾਰਵੀਂ ਸਦੀ ਦੀ ਸਿੱਖ ਲਹਿਰ ਵਿਚ ਦਿੱਤੀਆਂ ਗਈਆਂ ਕੁਰਬਾਨੀਆਂ ਨੂੰ ਰਤਨ ਸਿੰਘ ਭੰਗੂ ਨੇ ਸਿੱਖ ਇਤਿਹਾਸ ਦੀ ਕਦੇ ਨਾ ਭੁਲਣ ਵਾਲੀ ਵਿਰਾਸਤ ਬਣਾ ਦਿੱਤਾ ਹੈ।[21] ਦੂਜੇ ਸ਼ਬਦਾਂ ਵਿਚ ਨਿਸ਼ਚੇ ਹੀ ਉਸ ਦੀ ਵੱਡੀ ਦੇਣ ਇਹ ਹੈ ਕਿ ਉਸ ਨੇ ਆਪਣੇ *ਪੰਥ ਪ੍ਰਕਾਸ਼* ਵਿਚ ਸਿੱਖੀ ਦੀ ਵੱਡਮੁੱਲੀ ਵਿਰਾਸਤ ਨੂੰ ਇਤਿਹਾਸ ਦੇ ਪੰਨਿਆਂ ਵਿਚ ਮਾਲਾ ਦੇ ਮਣਕਿਆਂ ਵਿਚ ਸਾਂਭ ਦਿੱਤਾ ਹੈ। ਇਹਨਾਂ ਸ਼ਹੀਦੀਆਂ ਨੂੰ ਦੁਹਰਾਉਣ ਅਤੇ ਵਿਚਾਰਨ ਦੀ ਤੀਬਰ ਲੋੜ ਸੀ ਤਾਂ ਜੋ ਸਿੱਖਾਂ ਨੂੰ ਆਪਣੀ ਵਿਰਾਸਤ ਦਾ ਭਲੀ-ਭਾਂਤੀ ਪਤਾ ਚਲ ਸਕੇ ਜਿਸ ਉੱਪਰ ਸਿੱਖੀ ਦੇ ਅਜੋਕੇ ਢਾਂਚੇ ਦੀ ਨੀਂਹ ਰਖੀ ਗਈ ਹੈ। ਧਰਮ ਅਤੇ ਜ਼ਮੀਰ ਦੀ ਸੁਤੰਤਰਤਾ ਲਈ ਦਿੱਤੀਆਂ ਗਈਆਂ ਸ਼ਹੀਦੀਆਂ ਨੇ ਸਿੱਖੀ ਦੀ ਨੀਂਹ ਨੂੰ ਬਹੁਤ ਡੂੰਘਾ ਪੁੱਟਿਆ ਹੈ ਜਿਸ ਉੱਤੇ ਇਸ ਨੂੰ ਸਦਾ ਹੀ ਗੌਰਵ ਰਹੇਗਾ।

ਸਿੱਖ ਧਰਮ ਵਿਚ ਕਿਸੇ ਵਿਸ਼ੇਸ਼ ਮਨੋਰਥ ਸਦਕਾ ਸ਼ਹੀਦੀ ਦੇਣ ਦਾ ਜਜ਼ਬਾ ਤਾਂ ਅਸਲ ਵਿਚ ਗੁਰੂ ਨਾਨਕ ਦੇਵ ਦੇ ਸਮੇਂ ਤੋਂ ਹੀ ਅਰੰਭ ਹੋ ਚੁੱਕਾ ਸੀ। ਗੁਰੂ ਅਰਜਨ ਦੇਵ ਤੇ ਗੁਰੂ ਤੇਗ਼ ਬਹਾਦਰ ਦੀ ਸ਼ਹੀਦੀ, ਗੁਰੂ ਗੋਬਿੰਦ ਸਿੰਘ ਦੀਆਂ ਕੁਰਬਾਨੀਆਂ, ਸਾਹਿਬਜ਼ਾਦਿਆਂ ਅਤੇ ਚਾਲ੍ਹੀ ਮੁਕਤਿਆਂ ਦੀਆਂ ਸ਼ਹੀਦੀਆਂ ਤੋਂ ਉਪਰੰਤ ਬੰਦਾ ਬਹਾਦਰ ਅਤੇ ਉਸ ਦੇ ਸਾਥੀਆਂ ਦੀਆਂ ਸ਼ਹੀਦੀਆਂ, ਤਾਰਾ ਸਿੰਘ ਵਾਂ, ਮਨੀ ਸਿੰਘ, ਮਹਿਤਾਬ

ਸਿੰਘ, ਸੁਖਾ ਸਿੰਘ, ਬੋਤਾ ਸਿੰਘ, ਸੁਬੇਗ ਸਿੰਘ, ਤਾਰੂ ਸਿੰਘ, ਮਿਤ ਸਿੰਘ, ਗੁਰਬਖਸ਼ ਸਿੰਘ ਆਦਿ ਦੀਆਂ ਸ਼ਹੀਦੀਆਂ ਕੁਝ ਅਜਿਹੀਆਂ ਲਹੂ-ਲੁਹਾਣ ਘਟਨਾਵਾਂ ਹਨ ਜੋ ਸਹਿਜੇ ਹੀ ਪੋਟਿਆਂ ਉੱਤੇ ਗਿਣੀਆਂ ਜਾ ਸਕਦੀਆਂ ਹਨ। ਇਹਨਾਂ ਸ਼ਹੀਦੀਆਂ ਤੋਂ ਛੁੱਟ ਬੇਅੰਤ ਗੁਮਨਾਮ ਆਤਮਾਵਾਂ ਹਨ ਜਿਹਨਾਂ ਨੇ 18ਵੀਂ ਸਦੀ ਵਿਚ ਸ਼ਹਾਦਤ ਦੁਆਰਾ ਇਸ ਧਰਮ ਦੇ ਨਾਓਂ ਨੂੰ ਚਾਰ ਚੰਦ ਲਾਏ। ਇਹਨਾਂ ਵਿਅਕਤੀਆਂ ਨੇ ਧਰਮ ਅਤੇ ਦੇਸ਼ ਲਈ ਅਸਹਿ ਅਤੇ ਅਕਹਿ ਕਸ਼ਟ ਸਹਾਰਦਿਆਂ ਹੋਇਆਂ ਸ਼ਹੀਦੀਆਂ ਪਾਈਆਂ। ਰਤਨ ਸਿੰਘ ਭੰਗੂ ਨੇ ਨਾ ਕੇਵਲ ਕੁਝ ਉਘੀਆਂ ਸ਼ਹੀਦੀਆਂ ਨੂੰ ਦਰਸਾਇਆ ਹੈ ਸਗੋਂ ਇਹਨਾਂ ਸ਼ਹੀਦਾਂ ਦੇ ਜਜ਼ਬਾਤ ਤੇ ਚੜ੍ਹਦੀ ਕਲਾ ਨੂੰ ਆਪਣੀ ਰਚਨਾ ਵਿਚ ਕੇਂਦਰਤ ਕੀਤਾ ਹੈ। ਭੰਗੂ ਦੀ ਲਿਖਤ ਇਸ ਤੱਥ ਦੀ ਲਿਖਾਇਕ ਹੈ ਕਿ 'ਅਬਾਦਤ ਸੀ ਤਾਂ ਸ਼ਹਾਦਤ ਸੀ। ਅਬਾਦਤ ਤੋਂ ਬਿਨਾ ਸ਼ਹਾਦਤ ਦਿੱਤੀ ਹੀ ਨਹੀਂ ਜਾ ਸਕਦੀ। ਇਸ ਲਈ ਉਹ ਵਿਅਕਤੀ ਜੋ ਸ਼ਹੀਦੀਆਂ ਦੇ ਗਏ ਰੂਹਾਨੀਅਤ ਦੇ ਪੁੰਜ ਸਨ।

ਉਪਰੋਕਤ ਤੋਂ ਛੁੱਟ ਰਤਨ ਸਿੰਘ ਭੰਗੂ ਨੇ ਕਈਆਂ ਵਿਅਕਤੀਆਂ, ਇਤਿਹਾਸਕ ਤੇ ਸੰਜੋਗੀ ਘਟਨਾਵਾਂ ਸਬੰਧੀ ਦੁਰਲਭ ਜਾਣਕਾਰੀ ਦਿੱਤੀ ਹੈ ਜੋ 18ਵੀਂ ਸਦੀ ਦੇ ਸਿੱਖ ਇਤਿਹਾਸ ਨੂੰ ਇਕ ਬਹੁਤ ਵੱਡੀ ਦੇਣ ਹੈ। ਇਸ ਸ਼੍ਰੇਣੀ ਵਿਚ ਭਿੰਨ-ਭਿੰਨ ਪ੍ਰਕਾਰ ਦੇ ਵਿਸ਼ੇ ਸ਼ਾਮਿਲ ਕੀਤੇ ਜਾ ਸਕਦੇ ਹਨ ਜੋ ਸਾਖੀਆਂ ਦੇ ਰੂਪ ਵਿਚ ਦਰਸਾਏ ਗਏ ਹਨ— ਬਾਬਾ ਬਿਨੋਦ ਸਿੰਘ ਅਤੇ ਹਾਨੂ ਸਿੰਘ ਸਬੰਧੀ ਪ੍ਰਸੰਗ, ਗੁਲਾਬ ਰਾਏ ਦੀ ਗੁਰਿਆਈ ਕੀ ਸਾਖੀ, ਕੈਰੋਂ ਨੰਗਲੀਆਂ, ਰੰਧਾਵਿਆਂ ਕੀ, ਨਾਦਰਸ਼ਾਹ ਦਾ ਹਮਲਾ, ਸੁਬੇਗ ਸਿੰਘ ਜੰਬਰ ਦੀ ਸੂਰਬੀਰਤਾ, ਘੱਲੂਘਾਰਾ ਪੋਤਲ ਕਨੂਆ, ਘੱਲੂਘਾਰਾ ਕੁਪ ਰਹੀੜੇ ਵਾਲਾ, ਕੌੜਾ ਮੱਲ ਦੇ ਕਾਰਜ, ਸੁੱਖਾ ਸਿੰਘ ਦਾ ਦਿਨ ਦਿਹਾੜੇ ਅੰਮ੍ਰਿਤਸਰ ਸਰੋਵਰ ਵਿਚ ਇਸ਼ਨਾਨ ਅਤੇ ਸਮੇਂ ਦੀ ਰਾਜਨੀਤਕ ਦਸ਼ਾ, ਰਾਮ ਰੌਣੀ ਦਾ ਕਿਲ੍ਹਾ ਬਣਾਉਣਾ, ਹਾਨੂ ਸਿੰਘ ਮਝੈਲ ਦੇ ਕਰਤੱਵ, ਮੀਰ ਮੰਨੂ ਦਾ ਸਿੱਖਾਂ ਪ੍ਰਤੀ ਰਵਈਆ, ਬਰਾੜਾਂ ਦਾ ਸਿੱਖੀ ਪ੍ਰਤੀ ਦ੍ਰਿਸ਼ਟੀਕੋਣ, ਕਸੂਰ ਮਾਰਨਾ, ਸਰ ਬੁਲੰਦ ਖਾਂ ਦਾ ਜੂਝਣਾ, ਸਰਹੰਦ ਮਲਨਾ, ਦੋਹਰੇ ਬਣਾਉਣੇ, ਮੁਲਕ ਮਲਣਾ, ਭਾਈ ਭਗਤੂ ਅਤੇ ਫੂਲਕੀਆਂ ਸਬੰਧੀ ਪ੍ਰਸੰਗ, ਸ਼ਾਮ ਸਿੰਘ ਦੀ ਮਿਸਲ ਅਤੇ ਬੇਘਲ ਸਿੰਘ ਦੇ ਕਾਰਜ, 18ਵੀਂ ਸਦੀ ਵਿਚ ਮਾਲਵੇ ਦੇਸ਼ ਦੀ ਦਸ਼ਾ, ਸਿੰਘਾਂ ਦੁਆਰਾ ਬੁੰਗੇ ਬਣਾਉਣਾ, ਆਦਿ।

ਅਸੀਂ ਨਿਸ਼ਚੇ ਹੀ ਕਹਿ ਸਕਦੇ ਹਾਂ ਕਿ ਬੰਦਾ ਸਿੰਘ ਬਹਾਦਰ ਦੇ ਸਮੇਂ ਪਿੱਛੋਂ ਦੇ ਇਤਿਹਾਸ ਨੂੰ ਚਿਤਰਣ ਵਿਚ ਰਤਨ ਸਿੰਘ ਭੰਗੂ ਦੇ ਯਤਨ ਸੌ ਫੀਸਦੀ ਸਫ਼ਲ ਹਨ ਜੋ ਕਿ ਸਿੱਖ ਇਤਿਹਾਸ ਨੂੰ ਇਕ ਵੱਡੀ ਦੇਣ ਹੈ। ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਫ਼ਾਰਸੀ ਦੇ ਇਤਿਹਾਸਕ ਵਸੀਲਿਆਂ ਤੋਂ ਸਾਨੂੰ ਇਸ ਕਾਲ ਸਬੰਧੀ ਚੋਖੀ ਲੋੜੀਂਦੀ ਸਮੱਗਰੀ ਪ੍ਰਾਪਤ ਹੁੰਦੀ ਹੈ ਪਰੰਤੂ ਰਤਨ ਸਿੰਘ ਭੰਗੂ ਦੀ ਲਿਖਤ ਇਸ ਸਮੇਂ ਦੇ ਇਤਿਹਾਸਕ ਵਿਸਤਾਰ ਲਈ ਕਿਸੇ ਗੱਲ ਦੀ ਮੁਥਾਜ ਨਹੀਂ।

## ਪੈਰ ਟਿੱਪਣੀਆਂ

1. ਗੁਰੂ ਗੋਬਿੰਦ ਸਿੰਘ, *ਬਚਿੱਤਰ ਨਾਟਕ, 7:42.*
2. ਰਤਨ ਸਿੰਘ ਭੰਗੂ, *ਸ੍ਰੀ ਗੁਰੂ ਪੰਥ ਪ੍ਰਕਾਸ਼*, ਅੰਮ੍ਰਿਤਸਰ, 1984, ਪੰਨਾ 41.
3. ਉਪਰੋਕਤ, ਪੰਨੇ 264, 295-300, 309-318, 339, 439-40.
4. ਉਪਰੋਕਤ, ਪੰਨੇ 305-306.
5. ਪ੍ਰੇਮ ਸਿੰਘ ਹੋਤੀ, *ਨਵਾਬ ਕਪੂਰ ਸਿੰਘ*, ਅੰਮ੍ਰਿਤਸਰ, 1965, ਪੰਨਾ 46.
6. ਰਤਨ ਸਿੰਘ ਭੰਗੂ, *ਉਹੀ*, ਪੰਨਾ 457.
7. ਉਪਰੋਕਤ, ਪੰਨਾ 511.
8. ਉਪਰੋਕਤ, ਪੰਨੇ 284, 86.
9. ਉਪਰੋਕਤ, ਪੰਨੇ 388, 449.
10. ਉਪਰੋਕਤ, ਪੰਨਾ 264.
11. ਉਪਰੋਕਤ, ਪੰਨਾ 286.
12. ਉਪਰੋਕਤ, ਪੰਨਾ 288.
13. *ਉਪਰੋਕਤ*; ਗਿਆਨੀ ਗਿਆਨ ਸਿੰਘ, *ਤਵਾਰੀਖ ਗੁਰੂ ਖਾਲਸਾ* (ਪਾਰਟ III), ਪਟਿਆਲਾ, 1970 (ਰੀਪ੍ਰਿੰਟ), 119-20.
14. *ਇਬਰਤਨਾਮਾ*, ਲਾਹੌਰ, 1961, 246.
15. ਰਤਨ ਸਿੰਘ ਭੰਗੂ, ਉਪਰੋਕਤ, ਪੰਨਾ 410.
16. ਉਪਰੋਕਤ, ਪੰਨਾ 449.
17. ਪੋਲੀਅਰ, 'ਦਾ ਸਿਖਸ', ਅਰਲੀ ਯੂਰਪੀਅਨ ਅਕਾਊਂਟਸ ਆਫ ਦਾ ਸਿਖਸ, ਇੰਡੀਅਨ ਸਟਡੀਜ਼ ਪਾਸਟ ਐਂਡ ਪ੍ਰੇਜ਼ੈਂਟ (ਰੀਪ੍ਰਿੰਟ) ਪੰਨਾ 61; ਜੇਮਜ਼ ਬਰਾਊਨ, 'ਹਿਸਟਰੀ ਆਫ ਦਾ ਓਰਿਜਨ ਐਂਡ ਪ੍ਰੋਗਰੈਸ ਆਫ ਦਾ ਸਿਖਸ' ਉਪਰੋਕਤ, ਪੰਨਾ 16; ਜਾਰਜ ਫੌਰਸਟਰ, 'ਏ ਜਰਨੀ ਫਰਾਮ ਬੰਗਾਲ ਟੂ ਇੰਗਲੈਂਡ'।
18. *ਦਾ ਸਿੱਖਸ ਆਫ ਦਾ ਪੰਜਾਬ*, ਲੁਧਿਆਣਾ, 1969, ਪੰਨਾ 12.
19. *ਸ੍ਰੀ ਗੁਰ ਸੋਭਾ* (ਸੰਪਾ. ਗੰਡਾ ਸਿੰਘ), ਪਟਿਆਲਾ, 1967, 9, 142.
20. ਰਤਨ ਸਿੰਘ ਭੰਗੂ, ਉਪਰੋਕਤ, ਪੰਨਾ 354.
21. ਉਪਰੋਕਤ, ਪੰਨੇ 268, 309, 318, 345, 382, 439.

# ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ

*ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* ਦੇ ਲੇਖਕ ਭਾਈ ਸੰਤੋਖ ਸਿੰਘ ਹਨ ਜਿਹਨਾਂ ਦੇ ਜੀਵਨ ਸਬੰਧੀ ਵੇਰਵਾ ਹੱਥਲੀ ਰਚਨਾ ਵਿਚ ਖਿੰਡੀ ਪੁੰਡੀ ਸਮੱਗਰੀ ਤੋਂ ਮਿਲਦਾ ਹੈ। ਕਵੀ ਜੀ ਦੇ ਪਿਤਾ ਦੇਵਾ ਸਿੰਘ ਪਿੰਡ ਨੂਰਦੀ ਸਰਾਂ ਦੇ ਵਾਸੀ ਸਨ।[1] ਕਵੀ ਜੀ ਦਾ ਜਨਮ ਇਸੇ ਅਸਥਾਨ ਉੱਤੇ ਹੋਇਆ। ਇਹ ਪਿੰਡ ਤਰਨਤਾਰਨ ਦੇ ਨਜ਼ਦੀਕ ਜ਼ਿਲ੍ਹਾ ਅੰਮ੍ਰਿਤਸਰ ਵਿਚ ਪਿੰਡ ਝਬਾਲ ਤੋਂ ਲਗਭਗ ਚਾਰ ਮੀਲ ਦੀ ਦੂਰੀ ਉੱਤੇ ਸਥਿਤ ਹੈ। ਅਜੋਕੀ ਖੋਜ ਨੂਰਦੀ ਸਰਾਂ ਵਿਖੇ ਉਹਨਾਂ ਦੇ ਰਿਹਾਇਸ਼ੀ ਮਕਾਨ ਦਾ ਵੀ ਸੰਕੇਤ ਦਿੰਦੀ ਹੈ ਜਿਸ ਤੋਂ ਕਈ ਹੋਰ ਵੇਰਵੇ ਸਪੱਸ਼ਟ ਹੁੰਦੇ ਹਨ। ਕਈ ਵਿਦਵਾਨ ਆਪ ਜੀ ਦਾ ਜਨਮ ਅਸਥਾਨ ਬੂੜੀਆਂ ਨਜ਼ਦੀਕ ਰੇਲਵੇ ਸਟੇਸ਼ਨ ਮੰਨਦੇ ਹਨ। ਕਈ ਦੂਜੇ ਵਿਦਵਾਨ ਆਪ ਦੁਆਰਾ ਪ੍ਰਾਪਤ ਕੀਤੀ ਵਿੱਦਿਆ ਅਸਥਾਨ ਅੰਮ੍ਰਿਤਸਰ ਨੂੰ ਆਪ ਦਾ ਜਨਮ ਅਸਥਾਨ ਮੰਨਦੇ ਹਨ ਪਰੰਤੂ ਅਜੋਕੀ ਖੋਜ ਨੂਰ ਦੀ ਸਰਾਂ ਦੀ ਹੀ ਸੂਚਿਕ ਹੈ।[2]

ਆਪ ਜੀ ਮੁੱਢਲੀ ਵਿੱਦਿਆ ਸੁਭਾਵਿਕ ਹੀ ਨੂਰਦੀ ਸਰਾਂ ਵਿਚ ਅਰੰਭ ਹੋਈ ਅਤੇ ਉਚੇਰੀ ਸਿੱਖਿਆ ਅੰਮ੍ਰਿਤਸਰ ਵਿਖੇ ਗਿਆਨੀ ਸੰਤ ਸਿੰਘ ਦੁਆਰਾ ਪ੍ਰਾਪਤ ਕੀਤੀ ਗਈ। ਆਪ ਦੇ ਪਿਤਾ ਨੂੰ ਗੁਰਮਤਿ ਵਿੱਦਿਆ ਦਾ ਗਿਆਨ ਹੋਣ ਕਾਰਣ ਉਹਨਾਂ ਨੇ ਆਪਣੇ ਪੁੱਤਰ ਨੂੰ ਗੁਰਬਾਣੀ ਦੀ ਸਿੱਖਿਆ ਪ੍ਰਦਾਨ ਕਰਵਾਈ। ਕਵੀ ਜੀ ਦੇ ਚਾਚਾ ਰਾਮ ਸਿੰਘ ਅੰਮ੍ਰਿਤਸਰ ਵਿਖੇ ਨਿਵਾਸ ਰੱਖਦੇ ਸਨ। ਇਸ ਲਈ ਆਪ ਕੁਝ ਦੇਰ ਉਹਨਾਂ ਕੋਲ ਠਹਿਰੇ ਅਤੇ ਇਸ ਉਪਰੰਤ ਆਪ ਆਪਣੇ ਵਿੱਦਿਅਕ ਗੁਰੂ ਸੰਤ ਸਿੰਘ ਦੇ ਅੰਮ੍ਰਿਤਸਰ ਵਿਖੇ ਬੁੰਗੇ ਵਿਚ ਵਿੱਦਿਆ ਪ੍ਰਾਪਤ ਕਰਨ ਲਈ ਰਹੇ।

*...ਸਿਮਰਨ ਗੰਤ ਗੁਰੂ ਸੰਤ ਸਿੰਘ ਸੁਭ ਨਾਮ।*
*ਬਿੱਦਯਾ ਜਿਨ ਤੇ ਮੈਂ ਪਠੀ ਤਿਨ ਪਦ ਕਰੋਂ ਪ੍ਰਨਾਮ।*

ਕਵੀ ਜੀ ਹਿੰਦੀ, ਬ੍ਰਿਜ ਭਾਸ਼ਾ ਤੇ ਗੁਰਮਤਿ ਵਿੱਦਿਆ ਵਿਚ ਨਿਪੁੰਨ ਸਨ। ਆਪ ਜੀ ਸੰਸਕ੍ਰਿਤ ਵਿੱਦਿਆ ਦੇ ਵੀ ਮਾਹਿਰ ਸਨ। ਆਪ ਜੀ ਦੇ ਟੀਕੇ ਅਤੇ ਰਚਨਾ ਜਿਵੇਂ ਟੀਕਾ *ਤੁਲਸੀ ਰਮਾਇਣ* ਤੇ *ਬਾਲਮੀਕੀ ਰਮਾਇਣ*, *ਆਤਮ ਪ੍ਰਾਣ* ਦਾ ਟੀਕਾ, *ਅਮਰਕੋਸ਼*, *ਸ੍ਰੀ ਗੁਰੂ ਨਾਨਕ ਪ੍ਰਕਾਸ਼*, *ਗੁਰ ਪ੍ਰਤਾਪ ਸੂਰਜ ਗ੍ਰੰਥ* ਆਦਿ ਆਪ ਦੀਆਂ ਵੱਡਮੁਲੀਆਂ ਰਚਨਾਵਾਂ ਹਨ। ਆਪ ਗੁਰਮਤਿ ਦੇ ਮੰਨੇ ਪ੍ਰਮੰਨੇ ਵਿਦਵਾਨ ਸਨ ਅਤੇ ਆਪ ਨੇ ਅੰਮ੍ਰਿਤ ਵਿਦਿਅਕ ਗੁਰੂ ਗਿਆਨੀ ਸੰਤ ਸਿੰਘ ਜੀ ਕੋਲੋਂ ਛਕਿਆ ਜਿਵੇਂ ਉਪਰੋਕਤ

ਵਰਣਨ ਕੀਤਾ ਗਿਆ ਹੈ। ਉਹ ਗਿਆਨੀ ਸੰਤ ਸਿੰਘ ਨੂੰ ਆਪਣਾ ਗੁਰੂ ਸਵੀਕਾਰ ਕਰਦੇ ਸਨ।[3] ਇਥੇ ਇਹ ਗੱਲ ਵਰਣਨਯੋਗ ਹੈ ਕਿ ਆਪ ਦੀਆਂ ਰਚਨਾਵਾਂ ਵਿਚ ਜੋ ਕਬਿੱਤ, ਸਵੈਯੇ, ਛੰਦ ਆਦਿ ਲਿਖੇ ਗਏ ਉਹਨਾਂ ਨੂੰ ਆਪ ਨੇ ਬਾਅਦ ਵਿਚ ਆਪਣੀਆਂ ਪੁਸਤਕਾਂ ਰਾਹੀਂ ਵਰਤੋਂ ਵਿਚ ਲਿਆਂਦਾ। ਉਹ ਬਹੁਤ ਚਿਰ ਪਿੰਡ ਬੂੜੀਆਂ ਵਿਖੇ ਨਿਵਾਸ ਕਰਦੇ ਰਹੇ ਅਤੇ ਉਹਨਾਂ ਦੀਆਂ ਕੁਝ ਰਚਨਾਵਾਂ ਇਥੋਂ ਦੀਆਂ ਲਿਖਤਾਂ ਹਨ। ਉਹ ਕੁਝ ਚਿਰ ਲਈ ਪਟਿਆਲੇ ਵਿਖੇ ਵੀ ਨਿਵਾਸ ਰੱਖਦੇ ਰਹੇ। ਪ੍ਰਸਿੱਧ ਸੰਤ ਬੀਰ ਸਿੰਘ ਜੀ ਦੇ ਡੇਰੇ ਵਿਚ ਵੀ ਆਪ ਨੇ ਕੁਝ ਦੇਰ ਕਥਾ ਉਚਾਰਨ ਕੀਤੀ।

ਭਾਈ ਸੰਤੋਖ ਸਿੰਘ ਗੁਰੂ ਘਰ ਦੀ ਸਿੱਖਿਆ ਨਾਲ ਜੁੜੇ ਰਹਿਣ ਕਾਰਣ ਦਸਾਂ ਗੁਰੂਆਂ ਦੇ ਜੀਵਨ ਅਤੇ ਪ੍ਰਾਪਤੀਆਂ ਸਬੰਧੀ ਸਮੱਗਰੀ ਦੀ ਭਾਲ ਵਿਚ ਜੁਟੇ ਰਹਿੰਦੇ। ਲਗਭਗ 1763 ਈ. ਵਿਚ ਆਪ ਬੂੜੀਆਂ ਨੂੰ ਛੱਡ ਕੇ ਹੋਰਨਾਂ ਥਾਵਾਂ ਜਿਵੇਂ ਕਰਤਾਰਪੁਰ, ਬਾਰਨੇ, ਬਦਰਪੁਰ, ਰਾਏਪੁਰ, ਠਸਕਾ, ਰਾਣੀਪੁਰ, ਮਕੰਦਪੁਰ, ਪਟਿਆਲਾ ਆਦਿ ਵਿਖੇ ਨਿਵਾਸ ਕਰਦੇ ਰਹੇ। ਸੰਨ 1767 ਈ. ਵਿਚ ਉਹਨਾਂ ਨੂੰ ਰਾਜਾ ਭਾਈ ਉਦੈ ਸਿੰਘ ਨੇ ਆਪ ਦੀਆਂ ਸਾਹਿਤਿਕ ਸਰਗਰਮੀਆਂ ਦੇ ਕਾਰਣ ਕੈਥਲ ਵਿਚ ਨਿਵਾਸ ਕਰਨ ਲਈ ਬੁਲਾ ਲਿਆ। ਇਸ ਪ੍ਰਕਾਰ 1843 ਈ. ਨੂੰ ਆਪ ਨੇ ਅੰਤਲੇ ਦਿਨਾਂ ਤੱਕ ਕੈਥਲ ਵਿਖੇ ਹੀ ਨਿਵਾਸ ਕੀਤਾ[4] ਅਤੇ ਗੁਰਮਤਿ ਨਾਲ ਜੁੜੇ ਰਹੇ। ਉਹਨਾਂ ਨੇ ਆਪਣੇ ਕਾਵਿ ਦੇ ਨਾਲ-ਨਾਲ ਗੁਰਮਤਿ ਫਿਲਾਸਫੀ ਸੰਗੀਤ ਵੈਦਿਕ, ਰਾਜਨੀਤਿਕ ਤੇ ਜੋਤੀਸ਼ ਆਦਿ ਦੇ ਵਿਸ਼ਿਆਂ ਨੂੰ ਆਪਣੀਆਂ ਸਰਗਰਮੀ ਦਾ ਕੇਂਦਰ ਬਣਾਇਆ। ਇਸ ਪ੍ਰਕਾਰ ਆਪ ਦਾ ਗਿਆਨ ਆਪ ਦੀਆਂ ਰਚਨਾਵਾਂ ਵਿਚੋਂ ਡੁੱਲ-ਡੁੱਲ ਪੈਂਦਾ ਹੈ। *ਨਾਨਕ ਪ੍ਰਕਾਸ਼* ਅਤੇ *ਸੂਰਜ ਪ੍ਰਕਾਸ਼* ਆਦਿ ਰਚਨਾ ਆਪ ਦੇ ਦਾਰਸ਼ਨਿਕ ਦ੍ਰਿਸ਼ਟੀਕੋਣ ਦੀਆਂ ਲਿਖਾਇਕ ਹਨ ਅਤੇ ਸਿੱਖ ਕਲਾਸਿਕਸ ਜਿਵੇਂ *ਗੁਰੂ ਗ੍ਰੰਥ ਸਾਹਿਬ*, *ਦਸਮ ਗ੍ਰੰਥ*, *ਭਾਈ ਗੁਰਦਾਸ ਦੀਆਂ ਵਾਰਾਂ*, *ਜਨਮ ਸਾਖੀਆਂ* ਅਤੇ ਹੋਰ ਅਨੇਕਾਂ ਗ੍ਰੰਥਾਂ ਦੇ ਹਵਾਲੇ ਆਪ ਜੀ ਦੀ ਦਾਰਸ਼ਨਿਕ ਦ੍ਰਿਸ਼ਟੀਕੋਣ ਦਾ ਪ੍ਰਗਟਾਵਾ ਕਰਦੇ ਹੋਏ ਆਪ ਦੇ ਸੰਸਕ੍ਰਿਤ, ਹਿੰਦੀ, ਪੰਜਾਬੀ, ਅਰਬੀ, ਫ਼ਾਰਸੀ ਆਦਿ ਭਾਸ਼ਾਵਾਂ ਦੇ ਗਿਆਤਾ ਹੋਣ ਦਾ ਸਬੂਤ ਹਨ।[5]

ਰਚਨਾ ਸਬੰਧੀ

ਅਸਲ ਵਿਚ ਬਿਲਾਸ, ਪ੍ਰਕਾਸ਼ ਆਦਿ ਕਥਾ-ਪ੍ਰਧਾਨ ਇਤਿਹਾਸਿਕ ਪ੍ਰਬੰਧ ਕਾਵਿ ਦੀ ਪਰੰਪਰਾ ਗੁਰੂ ਗੋਬਿੰਦ ਸਿੰਘ ਰਚਿਤ ਦਸਮ ਗ੍ਰੰਥ ਤੋਂ ਅਰੰਭ ਹੁੰਦੀ ਸਵੀਕਾਰ ਕਰਨਾ ਸਹੀ ਪ੍ਰਤੀਤ ਹੁੰਦਾ ਹੈ ਅਤੇ *ਸ੍ਰੀ ਗੁਰੂ ਸੋਭਾ*, *ਮਹਿਮਾ ਪ੍ਰਕਾਸ਼*, *ਗੁਰਬਿਲਾਸ* ਆਦਿ ਇਸ ਦੇ ਵਿਕਸਿਤ ਰੂਪ ਕਹੇ ਜਾ ਸਕਦੇ ਹਨ ਜਿਹਨਾਂ ਵਿਚ ਸਿੱਖ ਗੁਰੂ ਸਾਹਿਬਾਨ ਦੇ ਚਰਿੱਤਰ ਨੂੰ ਆਲੌਕਿਕ ਸ਼ਕਤੀ ਵਾਲੇ ਅਤੇ ਅਵਤਾਰੀ ਪੁਰਖ ਦੇ ਰੂਪ ਵਿਚ ਪੇਸ਼ ਕੀਤਾ ਗਿਆ ਹੈ। ਭਾਈ ਸੰਤੋਖ ਸਿੰਘ ਦੇ *ਗੁਰ ਪ੍ਰਤਾਪ ਸੂਰਜ* ਦਾ ਆਧਾਰ ਇਹਨਾਂ ਗ੍ਰੰਥਾਂ ਨੂੰ ਹੀ ਮੰਨਣਾ ਹੋਵੇਗਾ।[6] ਇਹ ਮੰਨਣਾ ਪਵੇਗਾ ਕਿ ਭਾਈ ਸੰਤੋਖ ਸਿੰਘ ਉੱਤੇ ਹੋਰਨਾਂ ਲੇਖਕਾਂ ਦੇ ਨਿਆਈ ਅਨੇਕਾਂ ਪ੍ਰਭਾਵ ਸਨ ਜੋ ਪੁਰਾਤਨ, ਨਿਕਟ ਸਮਕਾਲੀ ਸਥਿਤੀਆਂ ਰਾਹੀਂ ਉਹਨਾਂ ਦੇ ਮਨ ਵਿਚ ਕੇਂਦਰਿਤ ਰਹੇ। ਇਥੇ ਇਕ ਅਜਿਹੀ ਉਦਾਹਰਣ ਹੈ ਜੋ ਉਸ ਪ੍ਰਭਾਵ ਦੀ ਲਿਖਾਇਕ ਹੈ ਜਿਸ ਉੱਤੇ ਘੱਟ ਹੀ ਧਿਆਨ ਦਿੱਤਾ ਗਿਆ ਹੈ; ਉਹ ਆਪ

ਦੇ ਪੁੱਤਰ ਅਜੈ ਸਿੰਘ ਜੋ ਇਕ ਚੰਗਾ ਵਿਦਵਾਨ ਅਤੇ ਸੰਸਕ੍ਰਿਤ ਦਾ ਵੇਤਾ ਸੀ, ਨੇ ਦੇਵੀ ਉਪਾਸਨਾ ਦੇ ਵਿਸ਼ੇ ਉੱਤੇ ਪਾਇਆ ਹੈ। ਇਕ ਵਿਚਾਰਧਾਰਾ ਅਨੁਸਾਰ ਦੇਵੀ ਪੂਜਣ ਦੇ ਪ੍ਰਸੰਗ ਦੇ *ਗੁਰਪ੍ਰਤਾਪ ਸੂਰਜ ਗ੍ਰੰਥ* ਵਿਚ ਲਿਖੇ ਜਾਣ ਦੀ ਜ਼ਿੰਮੇਵਾਰੀ ਅਜੈ ਸਿੰਘ ਦੇ ਉੱਤੇ ਆਉਂਦੀ ਪ੍ਰਤੀਤ ਹੁੰਦੀ ਹੈ।[7]

ਨਿਸ਼ਚੇ ਹੀ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਭਾਵੇਂ ਬਹੁਤ ਸਾਰੀ ਸਮੱਗਰੀ ਇਤਿਹਾਸ ਦੇ ਨਾਲ-ਨਾਲ ਮਿਥਿਹਾਸਕ ਕਲਪਤ, ਪ੍ਰਸੰਗਕ ਅਤੇ ਅਵਤਾਰ ਕਥਾ ਦਾ ਮਿਸ਼ਰਨ ਹੈ ਪਰੰਤੂ ਇਸ ਸਮੱਗਰੀ ਰਾਹੀਂ ਹੱਥਲੀ ਰਚਨਾ ਵਿਚ ਸਿੱਖ ਗੁਰੂ ਸਾਹਿਬਾਨ ਦੀਆਂ ਮਹੱਤਵਯੋਗ ਪ੍ਰਾਪਤੀਆਂ ਨੂੰ ਕਲਮਬੱਧ ਕੀਤਾ ਗਿਆ ਹੈ। ਇਸ ਗ੍ਰੰਥ ਦਾ ਵੱਡਾ ਗੁਣ ਇਹ ਹੈ ਕਿ ਇਸ ਵਿਚ ਦਸਾਂ ਗੁਰੂਆਂ ਦੇ ਸਮੇਂ ਦੀ ਪੰਜਾਬ ਦੀ ਧਾਰਮਿਕ, ਰਾਜਨੀਤਕ, ਸਭਿਆਚਾਰਕ ਅਵਸਥਾ ਦ੍ਰਿਸ਼ਟੀਮਾਨ ਹੁੰਦੀ ਹੈ ਅਤੇ ਇਸ ਦੇ ਸੋਮੇ ਉਹ ਹੀ ਰਹੇ ਹਨ ਜਿਹਨਾਂ ਦੀ ਪੁੰਨ-ਛਾਣ ਕਵੀ ਜੀ ਨੇ ਚੋਖਾ ਸਮਾਂ ਲਾਉਣ ਉਪਰੰਤ ਦੂਰ ਦ੍ਰਿਸ਼ਟੀ ਤੋਂ ਕੀਤੀ ਜੋ ਭਿੰਨ-ਭਿੰਨ ਭਾਸ਼ਾ ਵਿਚ ਉਪਲਬਧ ਸਨ ਅਤੇ *ਗੁਰ ਪ੍ਰਤਾਪ ਸੂਰਜ ਗ੍ਰੰਥ* ਦੇ ਰੂਪ ਵਿਚ ਸਾਡੇ ਸਨਮੁੱਖ ਅਜਿਹਾ ਇਤਿਹਾਸਕ ਕਾਵਿ ਆਇਆ ਜਿਸ ਨੂੰ ਨਿਰੋਲ ਇਤਿਹਾਸ ਤਾਂ ਨਹੀਂ ਕਿਹਾ ਜਾ ਸਕਦਾ ਪਰੰਤੂ ਇਸ ਵਿਚ ਕੁੱਝ ਅਜਿਹੇ ਤੱਤ ਪ੍ਰਧਾਨ ਹਨ ਜੋ ਇਕ ਨਵੀਨ ਚੇਤਨਾ ਦੇ ਸੂਚਿਕ ਹਨ। ਕਵੀ ਜੀ ਨੇ ਇਕ ਵਿਚਾਰਧਾਰਾ ਅਨੁਸਾਰ 20 ਅਧਿਆਇ 1151 ਅੰਸੂ 51829 ਛੰਦ ਲਿਖੇ ਹਨ। ਸੰਪੂਰਨ ਕਥਾ ਨੂੰ ਸੂਰਜ ਦੀ ਚਾਲ ਦੇ ਆਧਾਰ ਤੇ ਬਾਰਾਂ ਰਾਸਾਂ, ਛੇ ਰੁੱਤਾਂ, ਤੇ ਦੋ ਏਈਨਾਂ ਵਿਚ ਵੰਡਿਆ ਹੋਇਆ ਹੈ।[8]

ਭਾਈ ਵੀਰ ਸਿੰਘ ਜਿਹਨਾਂ ਨੇ *ਗੁਰ ਪ੍ਰਤਾਪ ਸੂਰਜ ਗ੍ਰੰਥ* ਦੀ ਸੰਪਾਦਨਾ ਕੀਤੀ ਅਤੇ ਇਸ ਗ੍ਰੰਥ ਦੇ ਡੂੰਘੇ ਅਧਿਐਨ ਦੇ ਸੂਚਿਕ ਹਨ ਲਿਖਦੇ ਹਨ ਕਿ ਇਸ ਰਚਨਾ ਦੇ ਲੇਖਕ ਨੇ ਇਤਿਹਾਸਕ ਘਟਨਾਵਾਂ ਦੇ ਸਿਲਸਿਲੇ ਨੂੰ ਖੋਜਿਆ, ਵਿਚਾਰਿਆ ਤੇ ਸਥਾਪਿਤ ਕੀਤਾ ਹੈ ਅਤੇ ਕਈ ਥਾਂ ਉਕਾਈਆਂ ਵੀ ਰਹਿ ਗਈਆਂ ਹਨ। ਫਿਰ ਵੀ ਲੇਖਕ ਨੇ ਬਹੁ-ਮਾਤਰਾ ਵਿਚ ਪੁਸਤਕਾਂ ਪੜ੍ਹੀਆਂ ਅਤੇ ਉਹਨਾਂ ਦਾ ਮਿਲਾਨ ਕੀਤਾ। ਕਈ ਵਿਦਵਾਨਾਂ ਨੇ ਆਪ ਜੀ ਨੂੰ ਆਪਣੇ ਨੁਸਖੇ ਵੀ ਦਿੱਤੇ। ਉਹਨਾਂ ਨੇ ਬਿਰਧਾਂ ਦੀ ਦਿੱਤੀ ਹੋਈ ਜਾਣਕਾਰੀ ਅਤੇ ਕਈ ਥਾਂ ਆਪਣੇ ਵਿਸ਼ਵਾਸ ਅਤੇ ਦ੍ਰਿਸ਼ਟੀਕੋਣ ਤੋਂ ਕੰਮ ਲਿਆ ਹੈ। ਸ਼ਾਇਦ ਇਸ ਲਈ ਆਪ ਦੀ ਰਚਨਾ ਵਿਚ ਸਾਹਿਤਕ ਅਤੇ ਅਧਿਆਤਮਕ ਦੋਵੇਂ ਹਿੱਸੇ ਸ਼ਕਤੀਸ਼ਾਲੀ ਹਨ। *ਗੁਰ ਪ੍ਰਤਾਪ ਸੂਰਜ ਗ੍ਰੰਥ* ਰਚਨ ਸਮੇਂ ਭਾਵੇਂ ਭਾਈ ਸਾਹਿਬ ਨੂੰ ਗੁਰਮੁਖੀ ਸਰੋਤ ਅੱਜ ਤੋਂ ਵੱਧ ਉਪਲਬਧ ਹੋਣਗੇ ਪਰੰਤੂ ਬਹੁਤੇ ਇਤਿਹਾਸਕ ਸਰੋਤ ਸਿੱਖਾਂ ਉੱਤੇ ਸਖ਼ਤਾਈ ਸਮੇਂ ਅਲੋਪ ਹੋ ਗਏ। ਅੰਗਰੇਜ਼ੀ ਅਤੇ ਫ਼ਾਰਸੀ ਸੋਮਿਆਂ ਦਾ ਨਿਰੀਖਣ ਕਰਨ ਤੋਂ ਆਪ ਅਸਮਰੱਥ ਰਹੇ। ਇਸ ਵਿਚ ਕੋਈ ਸ਼ੱਕ ਨਹੀਂ ਕਿ ਇਤਿਹਾਸ ਅਤੇ ਮਿਥਿਹਾਸ ਨੂੰ ਨਿਖੇੜਦੇ ਸਮੇਂ ਕਈ ਥਾਂ ਆਪ ਦਾ ਕਾਵਿ ਪ੍ਰਬਲ ਨਜ਼ਰ ਆਉਂਦਾ ਹੈ।

ਨਿਸ਼ਚੇ ਹੀ ਆਪ ਦੀ ਰਚਨਾ ਵਿਚ ਚਮਤਕਾਰਾਂ ਦਾ ਬੋਲ-ਬਾਲਾ ਹੈ ਅਤੇ ਕਈ ਥਾਂ ਇਤਿਹਾਸਕ ਤੱਥ ਮਿਥਿਹਾਸ ਦਾ ਰੂਪ ਲੈ ਜਾਂਦੇ ਹਨ। ਭਾਈ ਵੀਰ ਸਿੰਘ ਆਪ ਦੀ

ਰਚਨਾ ਨੂੰ ਵਿਗਿਆਨਕ ਇਤਿਹਾਸਕ ਸ਼ੈਲੀ ਦੇ ਰੂਪ ਵਿਚ ਵੇਖਦੇ ਹਨ।[9] ਉਹ ਇਸ ਸਬੰਧ ਵਿਚ ਲਿਖਦੇ ਹਨ ਕਿ ਇਤਿਹਾਸਕਾਰ ਦੀ ਸੱਚਾਈ ਅਤੇ ਨੇਕ ਨੀਅਤ ਇਸ ਗੱਲ ਵਿਚ ਹੈ ਕਿ ਜਿਹਨਾਂ ਗੱਲਾਂ ਨੂੰ ਅਜੇ ਵਿਗਿਆਨਕਾਰਾਂ ਨੇ ਸੰਭਵ ਨਹੀਂ ਮੰਨਿਆ ਅਤੇ ਕਿਸੇ ਕਲਾਧਾਰੀ ਵਿਅਕਤੀ ਸਬੰਧੀ ਉਹ ਲਿਖੀਆਂ ਮਿਲਦੀਆਂ ਹਨ ਤਾਂ ਉਹਨਾਂ ਨੂੰ ਅਸਵੀਕਾਰ ਕਰਨ ਜਾਂ ਰੱਦ ਕਰਨ ਦੀ ਬਜਾਏ ਇਹ ਲਿਖ ਦਿੱਤਾ ਜਾਵੇ ਕਿ ਉਸ ਦੀ ਵਿਚਾਰਧਾਰਾ ਅਨੁਸਾਰ ਉਹ ਸੰਭਵ ਨਹੀਂ ਹੋ ਸਕਦਾ ਹੈ ਕਿ ਕਿਸੇ ਸਮੇਂ ਕਿਸੇ ਕਲਾਧਾਰੀ ਜਾਂ ਅਵਤਾਰੀ ਮਹਾਂਪੁਰਸ਼ ਦੀ ਅਧਿਆਤਮਕ ਸ਼ਕਤੀ ਅਨੁਭਵਯੋਗ ਹੋ ਸਕੇ।[10] ਇਸ ਸਬੰਧੀ ਭਾਈ ਵੀਰ ਸਿੰਘ ਕੁਝ ਦ੍ਰਿਸ਼ਟਾਂਤ ਦਿੰਦੇ ਹੋਏ ਲਿਖਦੇ ਹਨ ਕਿ ਵਿਗਿਆਨਿਕ ਇਤਿਹਾਸ ਵਿਚ ਵੀ ਕਦੇ-ਕਦੇ ਕੁਝ ਅਜਿਹੀਆਂ ਘਟਨਾਵਾਂ ਉਪਲਬਧ ਹੁੰਦੀਆਂ ਹਨ। ਹਿਮਾਯੂੰ ਦੀ ਬਿਮਾਰੀ ਸਮੇਂ ਜਦੋਂ ਉਸ ਦੇ ਜੀਵਨ ਸਬੰਧੀ ਪੂਰਨ ਨਿਰਾਸ਼ਾ ਸਾਹਮਣੇ ਆਈ ਤਾਂ ਬਾਬਰ ਨੇ ਤਿੰਨ ਚੱਕਰ ਕੱਟਦੇ ਹੋਇਆਂ ਬਿਮਾਰੀ ਨੂੰ ਆਪਣੇ ਉੱਪਰ ਲੈਣ ਲਈ ਪਰਮਾਤਮਾ ਅੱਗੇ ਅਰਜੋਈ ਕੀਤੀ। ਕਈ ਵਾਰੀ ਇਹ ਦਲੀਲ ਸਵੀਕਾਰ ਕੀਤੀ ਜਾਂਦੀ ਹੈ ਕਿ ਇਸ ਉਪਰੰਤ ਹਿਮਾਯੂੰ ਰਾਜ਼ੀ ਹੋ ਗਿਆ। ਇਸ ਸਬੰਧੀ ਅਜੋਕੇ ਯੁੱਗ ਵਿਚ 'ਆਟੋ-ਸੁਜੈਸ਼ਨ' ਦੇ ਨਾਲ-ਨਾਲ ਅਸੰਭਵ ਤੱਤ ਸੰਭਾਵਨਾ ਦਾ ਰੂਪ ਧਾਰਨ ਕਰ ਸਕਦ ਹਨ।[11]

ਭਾਈ ਸੰਤੋਖ ਸਿੰਘ ਨੇ ਆਪਣੀ ਹੱਥਲੀ ਰਚਨਾ ਦੇ ਅਰੰਭ ਵਿਚ ਮੰਗਲਾਚਰਨ ਅੰਕਿਤ ਕੀਤਾ ਹੈ ਜੋ ਸਮੂਹ ਗੁਰੂ ਸਾਹਿਬਾਨ ਦੀ ਸ਼ਲਾਘਾ, ਪ੍ਰਾਪਤੀਆਂ ਅਤੇ ਚਰਿੱਤਰ ਦਾ ਸੂਚਿਕ ਹੈ। ਅਜਿਹੇ ਮੰਗਲਾਚਰਨ *ਗੁਰ ਪ੍ਰਤਾਪ ਸੂਰਜ ਗ੍ਰੰਥ* ਦੀਆਂ ਸਾਰੀਆਂ ਰਾਸਾਂ ਤੇ ਰੁੱਤਾਂ ਦੇ ਸ਼ੁਰੂ ਵਿਚ ਦਿੱਤੇ ਗਏ ਹਨ ਜੋ ਕਵੀ ਦੀ ਗੁਰੂ ਸਾਹਿਬਾਨ ਸਬੰਧੀ ਸ਼ਰਧਾ ਦੇ ਪ੍ਰਤੀਕ ਹਨ। ਇਸ ਸਭ ਕੁਝ ਦੇ ਹੁੰਦਿਆਂ ਹੋਇਆਂ ਵੀ ਕਵੀ ਨੇ ਹਿੰਦੂ ਧਰਮ ਦੇ ਦੇਵੀ ਦੇਵਤਿਆਂ ਪ੍ਰਤੀ ਵੀ ਆਪਣਾ ਸਨਮਾਨ ਦ੍ਰਿਸ਼ਟੀਮਾਨ ਕਰਵਾਇਆ ਹੈ। ਉਹ ਸ਼ਿਵ, ਭਗਵਤੀ, ਸਰਸਵਤੀ, ਇੰਦਰ ਤੇ ਹੋਰ ਦੇਵੀ ਦੇਵਤਿਆਂ ਨੂੰ ਧਿਆਉਂਦਾ ਹੈ ਅਤੇ ਅਜਿਹਾ ਪ੍ਰਗਟਾ ਇਸ ਗ੍ਰੰਥ ਵਿਚ ਕਈ ਥਾਂ ਵੇਖਣ ਨੂੰ ਮਿਲਦਾ ਹੈ। *ਗੁਰਪ੍ਰਤਾਪ ਸੂਰਜ ਗ੍ਰੰਥ* ਵਿਚ ਪੁਰਾਣੀ ਸਿੱਖ ਰਵਾਇਤ ਅਨੁਸਾਰ ਗੁਰੂ ਸਾਹਿਬਾਨ ਦੇ ਚਰਿੱਤਰਾਂ ਨੂੰ ਦਰਸਾਇਆ ਗਿਆ ਹੈ। ਗੁਰੂ ਨਾਨਕ ਜੀ ਦੇ ਬਚਪਨ ਤੋਂ ਕਵੀ ਜੀ ਨੇ ਉਹਨਾਂ ਦੇ ਜੀਵਨ ਨੂੰ ਵਰਣਨ ਕੀਤਾ ਹੈ ਜਿਸ ਵਿਚ ਕਈ ਰਵਾਇਤੀ ਤੱਥ ਤੇ ਘਟਨਾ ਸ਼ਾਮਿਲ ਹਨ—ਅਵਤਾਰ ਧਾਰਨਾ, ਬਾਲ ਲੀਲਾ, ਗੋਪਾਲ ਪਾਂਧੇ ਪ੍ਰਤੀ ਉਪਦੇਸ਼, ਪਿਤਾ ਨੂੰ ਸਪਤ ਸ਼ਲੋਕੀ ਗੀਤਾ ਦੇ ਅਰਥ ਸੁਣਾਉਣਾ, ਸੱਚਾ ਜੰਞੂ, ਗਊਆਂ ਚਾਰਨਾ, ਸਰਪ ਦੀ ਛਾਇਆ, ਖੇਤ ਹਰਾ ਕਰਨਾ, ਵੈਦ ਨੂੰ ਉਪਦੇਸ਼, ਖਰਾ ਸੌਦਾ ਕਰਨਾ, ਮੋਦੀ ਖਾਨੇ ਦੀ ਕਾਰ, ਸਗਾਈ, ਵਿਵਾਹ, ਬਰਾਤ ਦੀ ਸੁਲਤਾਨਪੁਰ ਤੋਂ ਚੜ੍ਹਾਈ, ਪੁੱਤਰਾਂ ਦਾ ਜਨਮ, ਵੇਈਂ ਪ੍ਰਵੇਸ਼, ਮੋਦੀਖਾਨੇ ਦਾ ਤਿਆਗ, ਭਾਈ ਮਰਦਾਨੇ ਨਾਲ ਮਿਲਾਪ, ਭਾਈ ਲਾਲੋ ਨਾਲ ਮਿਲਾਪ, ਸ਼ਿਵ ਨਾਥ ਨੂੰ ਉਪਦੇਸ਼, ਮੱਕੇ ਦੀ ਯਾਤਰਾ, ਜੀਵਨ ਪ੍ਰਸੰਗ, ਮਦੀਨੇ ਵਿਖੇ ਚੋਜ਼, ਸੁਮੇਰ ਪਰਬਤ ਉੱਤੇ ਗੋਰਖ ਨਾਲ ਚਰਚਾ, ਭੰਗਰ, ਕਨੀਫ਼ਾ, ਹਨੀਫ਼ਾ, ਚਰਪਟ ਆਦਿ ਦੀ ਚਰਚਾ, ਸਿੱਧਾਂ ਨਾਲ ਗੋਸ਼ਟ, ਏਮਨਾਬਾਦ ਉੱਤੇ ਬਾਬਰ ਦਾ ਹਮਲਾ, ਗੁਰੂ ਸਾਹਿਬ ਦਾ ਬਾਬਰ ਤੋਂ ਕੈਦੀਆਂ ਨੂੰ ਛੁਡਾਉਣਾ, ਸ਼ੇਖ ਇਬ੍ਰਾਹੀਮ ਫ਼ਰੀਦ ਸਾਨੀ ਨਾਲ

ਗੋਸ਼ਟ, ਲਹਿਣਾ ਜੀ ਨੂੰ ਸੇਵਾ ਕਾਰਨ ਤਾਰਨਾ, ਸਿੱਖਾਂ ਪ੍ਰਤੀ ਉਪਦੇਸ਼ ਤੇ ਜੋਤੀ ਜੋਤ ਸਮਾਉਣਾ।[12]

ਗੁਰੂ ਨਾਨਕ ਸਬੰਧੀ ਉਪਰੋਕਤ ਵੇਰਵਿਆਂ ਦੀ ਵਿਆਖਿਆ ਕਰਦਿਆਂ ਹੋਇਆਂ ਸਿੱਖ ਮਤ ਦੇ ਮੂਲ ਸਿਧਾਂਤਾਂ ਨੂੰ ਦ੍ਰਿੜ ਕਰਵਾਇਆ ਗਿਆ ਹੈ। ਇਸੇ ਪ੍ਰਕਾਰ ਸਮੂਹ ਗੁਰੂ ਸਾਹਿਬਾਨ ਦੇ ਨਿੱਤ ਦੇ ਕਾਰਜਾਂ ਅਤੇ ਪ੍ਰਾਪਤੀਆਂ ਦਾ ਸ਼ਲਾਘਾਯੋਗ ਵਰਣਨ ਕੀਤਾ ਹੈ। ਗੁਰੂ ਅੰਗਦ ਦੇਵ ਜੀ ਦਾ ਵਰਣਨ ਖੰਡੂਰ ਵਿਖੇ ਛਿਪਣ ਅਤੇ ਪ੍ਰਗਟ ਹੋਣ ਤੋਂ ਲੈ ਕੇ ਗੁਰੂ ਅਮਰਦਾਸ ਜੀ ਨੂੰ ਗੁਰਗੱਦੀ ਦੇਣ ਤੱਕ ਵਿਸਥਾਰਪੂਰਕ ਵਿਧੀ ਵਿਚ ਕੀਤਾ ਗਿਆ ਹੈ। ਗੁਰੂ ਅੰਗਦ ਦੇਵ ਜੀ ਦੀ ਨਿੱਤ ਦੀ ਕਿਰਿਆ—ਸਿੱਧਾਂ ਨਾਲ ਮੇਲ, ਹਿਮਾਯੂੰ ਨੂੰ ਉਪਦੇਸ਼, ਭਾਈ ਜੀਵਾ, ਗੁਜਰ, ਲਾਹੌਰਾ, ਧਿੰਙਾ ਨਾਈ ਤੇ ਪਾਰੋ ਜੁਲਕਾਂ, ਮਲੂ ਸ਼ਾਹ, ਕਦਾਰੀ, ਦੀਪਾ, ਨਰਾਇਣ ਦਾਸ ਅਤੇ ਬੂਲਾ ਸਿੱਖ, ਖੰਡੂਰ ਦਾਸ ਚੌਧਰੀ ਆਦਿ ਦੇ ਪ੍ਰਸੰਗਾਂ ਦਾ ਵਰਣਨ ਵਿਆਖਿਆ ਦਾ ਲਿਖਾਇਕ ਹੈ। ਗੁਰੂ ਅਮਰਦਾਸ ਜੀ ਦੀ ਮੁਢਲੀ ਕਥਾ, ਗੁਰੂ ਅੰਗਦ ਨਾਲ ਮੇਲ, ਅਮਰਦਾਸ ਸੇਵਾ ਤੇ ਬਖ਼ਸ਼ਿਸ਼, ਗੁਰੂ ਅਮਰਦਾਸ ਦਾ ਗੋਇੰਦਵਾਲ ਵਸਾਉਣਾ, ਗੁਰੂ ਅਮਰਦਾਸ ਜੀ ਦੀ ਗੁਰੱਤਾ ਦਾ ਸਮਾਂ, ਗੁਰੂ ਸਾਹਿਬ ਦਾ ਨਿੱਤ ਵਿਵਹਾਰ, ਗੁਰੂ ਰਾਮਦਾਸ ਜੀ ਨੂੰ ਗੁਰਿਆਈ ਤੇ ਬਖ਼ਸ਼ਿਸ਼, ਬਾਉਲੀ ਦੀ ਕਥਾ, ਅਕਬਰ ਦਾ ਗੁਰੂ ਦਰਸ਼ਨ ਅਤੇ ਮਿਲਾਪ ਆਦਿ ਵਿਆਖਿਆ ਦੇ ਲਿਖਾਇਕ ਹਨ। ਕਵੀ ਜੀ ਨੇ ਗੁਰੂ ਅਮਰਦਾਸ ਜੀ ਦੇ ਸਬੰਧ ਵਿਚ ਵਿਸਥਾਰ ਸਹਿਤ ਰੌਸ਼ਨੀ ਪਾਈ ਹੈ ਜਿਸ ਵਿਚ ਸਮੱਗਰੀ ਦੀ ਬਹੁਲਤਾ ਅਤੇ ਇਤਿਹਾਸ ਤੇ ਮਿਥਿਹਾਸ ਦਾ ਸੁਮੇਲ ਵੇਖਣ ਵਿਚ ਆਉਂਦਾ ਹੈ। ਗੁਰੂ ਰਾਮਦਾਸ ਜੀ ਨੂੰ ਗੁਰੱਤਾ ਅਤੇ ਸੇਵਾ ਉਪਦੇਸ਼, ਅਕਬਰ ਦੀ ਚਿਤੌੜ ਉੱਤੇ ਚੜ੍ਹਾਈ, 'ਕੜ ਟੂਟੇ ਗੜ੍ਹ ਛੂਟੇ' ਦੇ ਵਾਕ ਦੀ ਵਿਆਖਿਆ ਚਿਤੌੜਗੜ੍ਹ ਦੀ ਫਤਹਿ, ਗੁਰੂ ਚੱਕ, ਸੰਤੋਖ ਸਰ, ਅੰਮ੍ਰਿਤ ਸਰੋਵਰ ਦੀ ਕਾਰ, ਨਿੱਤ ਕਿਰਿਆ, ਹਿੰਦਾਲ, ਭਾਈ ਗੁਰਦਾਸ, ਸ੍ਰੀ ਚੰਦ ਮੇਲ, ਮਹਾਂ ਨੰਦ ਬਿਧੀ ਚੰਦ ਆਦਿ ਸਿੱਖ, ਗੁਰੂ ਅਰਜਨ ਦੇ ਬਿਨੈ ਪੱਤਰ, ਪ੍ਰਿਥਵੀ ਚੰਦ ਪਾਸੋਂ ਚਿੱਠੀਆਂ ਦਾ ਮਿਲਣਾ, ਗੁਰੂ ਅਰਜਨ ਦੇਵ ਜੀ ਨੂੰ ਗੁਰੱਤਾ ਤੇ ਗੁਰੂ ਰਾਮਦਾਸ ਜੀ ਦਾ ਜੋਤੀ ਜੋਤ ਸਮਾਉਣਾ, ਪ੍ਰਿਥੀਆ-ਸੁਲ੍ਹੀ ਮਿਤਰੱਤਾ, ਭਾਈ ਗੁਰਦਾਸ ਦੀ ਸੰਗਤ ਨੂੰ ਪ੍ਰੇਰਣਾ, ਸੰਤੋਖਸਰ ਵਿਚੋਂ ਜੋਗੀ ਅਤੇ ਉਸ ਪ੍ਰਤੀ ਉਪਦੇਸ਼, ਵੇਦਾਂਤ, ਅੰਮ੍ਰਿਤਸਰ ਦੇ ਚਿੰਨ੍ਹ ਪ੍ਰਗਟੇ, ਮਸੰਦਾਂ ਦਾ ਪ੍ਰਸੰਗ, ਹਰਿਮੰਦਰ ਸਾਹਿਬ ਦੀ ਉਸਾਰੀ, ਅੰਮ੍ਰਿਤਸਰ ਨਗਰ ਵਸਾਇਆ, ਗੁਰੂ ਅਰਜਨ ਦੇਵ ਜੀ ਦੇ ਸਿੱਖ ਜਿਵੇਂ ਭਾਈ ਲਾਲ, ਭਾਈ ਲੰਗਾਹ, ਅਜਬ, ਅਜਾਇਬ ਪੈੜਾ, ਕੰਦੂ, ਸ੍ਰੀ ਅੰਮ੍ਰਿਤਸਰ ਮਹਾਤਮ, ਬਾਬਾ ਬੁੱਢਾ ਜੀ ਵੱਲੋਂ ਵਰ—ਇਹਨਾਂ ਵਿਸ਼ਿਆਂ ਦੀ ਵਿਆਖਿਆ ਕਰਦਿਆਂ ਹੋਇਆਂ ਭਾਈ ਸੰਤੋਖ ਸਿੰਘ ਨੇ ਪੁਰਾਤਨ ਸਿੱਖ ਰਵਾਇਤਾਂ ਨੂੰ ਅਧਾਰ ਬਣਾਉਂਦਿਆਂ ਹੋਇਆਂ ਆਪਣੀ ਸਮੱਗਰੀ ਦਾ ਪ੍ਰਸਾਰ ਕਰਦਿਆਂ ਸਿੱਖੀ ਦੇ ਪ੍ਰਚਾਰ ਨੂੰ ਮੁੱਖ ਰੱਖਿਆ ਹੈ ਅਤੇ ਸਿੱਖੀ ਸਿਧਾਂਤ ਨੂੰ ਸੁਰਜੀਤ ਕੀਤਾ ਹੈ। ਭਾਈ ਸਾਹਿਬ ਨੇ ਆਪਣੇ ਕਥਨਾਂ ਦੀ ਪ੍ਰਮਾਣਿਕਤਾ ਹਿੱਤ ਵਿਆਖਿਆ ਦਾ ਸਹਾਰਾ ਲਿਆ ਹੈ। ਅਜਿਹਾ ਕਰਦਿਆਂ ਹੋਇਆਂ ਕਈ ਵਾਰ ਮਿਥਿਹਾਸ ਦਾ ਲੜ ਪਕੜਿਆ ਹੈ। ਪਰੰਤੂ ਅਜਿਹਾ ਕਰਦਿਆਂ ਹੋਇਆਂ ਵੀ ਕਈ ਥਾਂ ਇਤਿਹਾਸ ਦੀ ਜਾਣਕਾਰੀ ਦ੍ਰਿਸ਼ਟੀਮਾਨ ਹੁੰਦੀ ਹੈ।

ਗੁਰੂ ਹਰਿਗੋਬਿੰਦ ਸਾਹਿਬ ਦੇ ਅਵਤਾਰ ਧਾਰਨ ਤੋਂ ਜੋਤੀ ਜੋਤ ਸਮਾਉਣ ਦੀ ਵਿਥਿਆ ਕਵੀ ਨੇ ਦਿਲਚਸਪ ਢੰਗ ਨਾਲ ਕੀਤੀ ਹੈ ਅਤੇ ਕਈ ਥਾਂ ਅਣਗੌਲੇ ਤੱਥਾਂ ਨੂੰ ਵੀ ਗੋਲਿਆ ਹੈ। ਗੁਰੂ ਹਰਿਗੋਬਿੰਦ ਸਾਹਿਬ ਦਾ ਬਚਪਨ ਤੇ ਪ੍ਰਿਥੀਏ ਦੀ ਦੁਸ਼ਮਣੀ ਨੂੰ ਵਿਸਥਾਰ ਨਾਲ ਅੰਕਿਤ ਕੀਤਾ ਗਿਆ ਹੈ। ਗੁਰੂ ਹਰਿਗੋਬਿੰਦ ਦੀ ਮੁੱਢਲੀ ਸਿੱਖਿਆ, ਗੁਰੂ ਗ੍ਰੰਥ ਮਹਿਮਾ, ਗੁਰੂ ਹਰਿਗੋਬਿੰਦ ਦੀ ਸਗਾਈ ਦਾ ਮਸਲਾ, ਗੁਰੂ ਸਾਹਿਬ ਦੇ ਸਿੱਖਾਂ ਦੇ ਨਾਮ ਅਤੇ ਵਿਸਥਾਰ, ਗੁਰੂ ਅਰਜਨ-ਚੰਦੂ ਸਬੰਧ। ਚੰਦੂ ਦੀ ਮੌਤ ਆਦਿ ਸਬੰਧੀ ਜਾਣਕਾਰੀ ਆਪਣੇ ਆਪ ਵਿਚ ਵਿਸਤਰਿਤ ਆਲੋਚਨਾ ਦਾ ਰੂਪ ਲੈ ਗਈ ਹੈ।

ਗੁਰੂ ਹਰਿਗੋਬਿੰਦ ਸਾਹਿਬ ਦੀ ਗੁਰਗੱਦੀ ਦਾ ਵਰਣਨ ਕਰਦਿਆਂ ਹੋਇਆਂ ਕਵੀ ਨੇ ਪਹਿਲਾਂ ਦੇ ਨਿਆਈ ਸਿੱਖ ਰਵਾਇਤ ਦਾ ਸਹਾਰਾ ਲਿਆ ਹੈ ਅਤੇ ਗੁਰੂ ਹਰਿਗੋਬਿੰਦ ਸਾਹਿਬ ਦੇ ਕਾਰਨਾਮਿਆਂ ਦਾ ਕਈ ਥਾਵਾਂ ਉੱਤੇ ਆਲੋਚਨਾਤਮਕ ਅਧਿਐਨ ਕੀਤਾ ਹੈ। ਗੁਰੂ ਹਰਿਗੋਬਿੰਦ ਜੀ ਦੇ ਸਮਕਾਲੀ ਮੁਗ਼ਲ ਬਾਦਸ਼ਾਹ ਨਾਲ ਸਬੰਧਾਂ ਨੂੰ ਸਿੱਖੀ ਰਵਾਇਤ ਦੇ ਸਨਮੁੱਖ ਉਲੀਕਿਆ ਗਿਆ ਹੈ। ਗੁਰੂ ਸਾਹਿਬ ਦੇ ਸਿੱਖਾਂ ਦੀਆਂ ਸ਼ਾਹ ਜਹਾਨ ਦੀ ਫੌਜ਼ ਨਾਲ ਸਵੈ ਰਖਿਆ ਦੇ ਪੱਖ ਤੋਂ ਸਰਗਰਮ ਝਪਟਾਂ ਅਤੇ ਲੜਾਈਆਂ ਦੀਆਂ ਇਤਿਹਾਸਕ ਘਟਨਾਵਾਂ ਜਿਵੇਂ ਕਾਸ਼ੀ ਦੇ ਪੰਡਤਾਂ ਨਾਲ ਚਰਚਾ, ਬਿਧੀ ਚੰਦ ਦਾ ਘੋੜਿਆਂ ਨੂੰ ਲਿਆਉਣਾ, ਗੁਰੂ ਸਾਹਿਬ ਦੇ ਜੰਗੀ ਕਾਰਜ ਜਿਹਨਾਂ ਵਿਚ ਝਪਟਾਂ ਤੇ ਨੜਾਈਆਂ ਦੀ ਤਿਆਰੀ ਅਤੇ ਜੰਗ ਦਾ ਵਰਣਨ ਕੀਤਾ ਗਿਆ ਹੈ। ਸਿੱਖ-ਮੁਗ਼ਲ ਸੰਘਰਸ਼ ਦੇ ਵਰਣਨ ਦੌਰਾਨ ਜੋ ਗੁਰੂ ਹਰਿਗੋਬਿੰਦ ਜੀ ਦੇ ਜੰਗੀ ਕਾਰਨਾਮਿਆਂ ਦਾ ਇਕ ਭਾਗ ਹੈ, ਕਵੀ ਨੇ ਵਿਸਥਾਰ ਵਿਚ ਜਾਂਦਿਆਂ ਹੋਇਆਂ ਲੜਾਈਆਂ ਦੇ ਅਰੰਭ ਤੋਂ ਅੰਤ ਤੱਕ ਵਿਸਥਾਰ ਚਿਤਰਨ ਦੇ ਜਤਨ ਕੀਤੇ ਹਨ। ਇਸ ਦੇ ਨਾਲ-ਨਾਲ ਗੁਰੂ ਸਾਹਿਬ ਦੇ ਘਰੋਗੀ, ਜੀਵਨ ਜਿਵੇਂ ਉਹਨਾਂ ਦੇ ਬੱਚਿਆਂ ਦਾ ਜਨਮ, ਸ਼ਾਦੀਆਂ ਅਤੇ ਕਾਰਜਾਂ ਦਾ ਵਰਣਨ ਵੀ ਕੀਤਾ ਗਿਆ ਹੈ। ਅਜਿਹਾ ਵਰਣਨ ਇਸ ਗ੍ਰੰਥ ਨੂੰ ਮਹੱਤਤਾ ਪ੍ਰਦਾਨ ਕਰਦਾ ਹੈ।

ਗੁਰੂ ਹਰਿਰਾਏ ਜੀ ਦੀ ਗੁਰੂ ਹਰਿਗੋਬਿੰਦ ਦੁਆਰਾ ਦਸਤਾਰ ਬੰਦੀ ਦਾ ਉਲੇਖ ਵੀ ਮਿਲਦਾ ਹੈ ਜੋ ਗੁਰੂ ਹਰਿਗੋਬਿੰਦ ਦੇ ਵਰਣਨ ਨੂੰ ਸੰਪੂਰਨ ਕਰਨ ਦਾ ਸੰਕੇਤਕ ਹੈ। ਦਿੱਤੀ ਗਈ ਜਾਣਕਾਰੀ ਗੁਰੂ ਹਰਿ ਰਾਏ ਜੀ ਦੇ ਗੁਰਗੱਦੀ ਸਮੇਂ ਦੀਆਂ ਪ੍ਰਾਪਤੀਆਂ ਅਤੇ ਸਿੱਖ ਮਤ ਦੀ ਸਥਿਤੀ ਦੀਆਂ ਲਿਖਾਇਕ ਹਨ- ਗੁਰੂ ਹਰਿਰਾਏ ਦਾ ਜੋਤੀ ਜੋਤ ਸਮਾਉਣਾ, ਰਾਮਰਾਏ ਜੀ ਦੀ ਈਰਖਾ ਅਤੇ ਦ੍ਵੈਤ, ਜੈ ਸਿੰਘ ਦੇ ਦੂਤ ਦਾ ਆਉਣਾ, ਗੁਰੂ ਹਰਿਕ੍ਰਿਸ਼ਨ ਦੀ ਦਿੱਲੀ ਲਈ ਤਿਆਰੀ ਅਤੇ ਨਿਵਾਸ, ਰਾਜਾ ਜੈ ਸਿੰਘ ਨਾਲ ਮੁਲਾਕਾਤ, ਗੁਰੂ ਹਰਿਕ੍ਰਿਸ਼ਨ ਦੇ ਸਰੀਰ ਨੂੰ ਖੇਦ, ਸੀਤਲਾ ਦਾ ਨਿਕਲਣਾ ਅਤੇ ਸੰਗਤਾਂ ਨੂੰ ਉਦੇਸ਼, ਜੋਤੀ ਜੋਤ ਸਮਾਉਣਾ, ਸਰੀਰ ਦਾ ਸਸਕਾਰ, ਮਸੰਦਾਂ ਦਾ ਜੋਰ ਅਤੇ ਗੁਰੂ ਦੀ ਭਾਲ, ਬਕਾਲੇ ਦੇ ਸੋਢੀਆਂ ਸਬੰਧੀ ਮੰਗਲ, ਮੱਖਣ ਸ਼ਾਹ ਦਾ ਬੇੜਾ ਅਤੇ ਪ੍ਰਸੰਗ, ਰਵਾਇਤੀ ਸਾਖੀ ਅਨੁਸਾਰ ਮੱਖਣ ਸ਼ਾਹ ਦਾ ਗੁਰੂ ਤੇਗ ਬਹਾਦਰ ਜੀ ਨੂੰ ਪ੍ਰਗਟ ਕਰਨਾ ਤੇ ਸੋਢੀਆਂ ਦੀ ਈਰਖਾ, ਧੀਰ ਮੱਲੀਆਂ ਵਲੋਂ ਵਿਰੋਧ ਤੇ ਗੋਲੀ ਚਲਾਉਣ ਦੀ ਘਟਨਾ, ਗੁਰੂ ਤੇਗ ਬਹਾਦਰ ਜੀ ਦੇ ਗੁਰਗੱਦੀ ਦਾ ਸਮਾਂ, ਧੀਰ ਮੱਲੀਆਂ ਦੀਆਂ ਵਸਤੂਆਂ ਮੋੜਨੀਆਂ, ਆਨੰਦਪੁਰ ਵਸਾਉਣਾ, ਗੁਰੂ ਤੇਗ ਬਹਾਦਰ ਦੀ ਮਹਿਮਾ ਅਤੇ ਯਾਤਰਾਵਾਂ, ਵਿਰੋਧੀਆਂ

ਦੀ ਈਰਖਾ, ਸਿਖੀ ਪ੍ਰਚਾਰ, ਦੇਵੀ ਦੀ ਪੁਰਾਤਨ ਕਥਾ ਅਤੇ ਦੁਸ਼ਟ ਦਮਨ, ਗੁਰੂ ਤੇਗ ਬਹਾਦਰ ਦਾ ਕਾਂਸੀ ਆਉਣਾ, ਪਟਨੇ ਨਿਵਾਸ, ਰਾਜਾ ਮਾਨ ਸਿੰਘ ਅਤੇ ਰਾਜਾ ਬਿਸ਼ਨ ਸਿੰਘ ਦੀ ਚੜ੍ਹਾਈ। ਗੁਰੂ ਗੋਬਿੰਦ ਸਿੰਘ ਦੀ ਕਥਾ, ਬਾਲ ਕੌਤਕ, ਅਸਾਮ ਯਾਤਰਾ ਅਤੇ ਵਾਪਿਸ ਪਟਨੇ ਤੋਂ ਆਨੰਦਪੁਰ ਆਉਣਾ, ਬਾਦਸ਼ਾਹ ਔਰੰਗਜ਼ੇਬ ਦਾ ਵਰਣਨ ਅਤੇ ਕਸ਼ਮੀਰੀ ਪੰਡਿਤ, ਅਹਿਦੀਏ ਦਾ ਤੁਰਨਾ, ਗੁਰੂ ਜੀ ਦੀ ਸੈਫ਼ਾਬਾਦ ਤੋਂ ਸੈਫ਼ਦੀਨ ਪਾਸੋਂ ਵਿਦਾਇਗੀ। ਗੁਰੂ ਤੇਗ ਬਹਾਦਰ ਆਗਰੇ ਵਿਚ, ਦਿੱਲੀ ਆਉਣਾ, ਦਿੱਲੀ ਹਵੇਲੀ ਵਿਚ ਡੇਰਾ, ਔਰੰਗਜ਼ੇਬ ਨਾਲ ਪ੍ਰਸ਼ਨੋਤਰ[13], ਮਤੀਦਾਸ ਦਾ ਚੀਰਿਆ ਜਾਣਾ, ਔਰੰਗਜ਼ੇਬ ਦੀ ਸਖ਼ਤੀ ਤੇ ਗੁਰੂ ਸਾਹਿਬ ਦੀ ਸ਼ਹੀਦੀ, ਸੀਸ ਦਾ ਆਨੰਦਪੁਰ ਵਿਖੇ ਸਸਕਾਰ, ਦਸਤਾਰ ਬੰਦੀ ਆਦਿ।[14]

ਗੁਰੂ ਗੋਬਿੰਦ ਸਿੰਘ ਸਬੰਧੀ ਵਿਸਤਾਰ ਬਹੁ ਮੁਲੀ ਤੇ ਜਾਣਕਾਰੀ ਭਰਪੂਰ ਹੈ ਜੋ ਉਹਨਾਂ ਦੇ ਜੀਵਨ ਉੱਤੇ ਭਿੰਨ ਭਿੰਨ ਪੱਖਾਂ ਤੋਂ ਰੋਸ਼ਨੀ ਪਾਉਂਦੀ ਹੈ। ਉਹਨਾਂ ਦੀਆਂ ਪਹਾੜੀ ਰਾਜਿਆਂ ਨਾਲ ਮੁੱਠ-ਭੇੜਾਂ, ਭੀਮ ਚੰਦ ਦਾ ਗੁਰੂ ਜੀ ਨਾਲ ਮੇਲ, ਗੁਰੂ ਸਾਹਿਬ ਦੀ ਮਹਾਨ ਫੇਰੀ ਜਮਨਾ ਕੰਡੇ ਥਾਂ ਪਸੰਦ ਕੀਤਾ, ਪਾਉਂਟਾ ਸਾਹਿਬ ਵਿਚ ਟਿਕਾਅ, ਮਸੰਦਾਂ ਨੂੰ ਤਾੜਨਾ, ਫਤਿਹਸ਼ਾਹ ਦੇ ਲਾਗੀ-ਤੰਬੋਲ, ਬੁਧੂ ਸ਼ਾਹ ਦੇ ਪੁੱਤਰਾਂ ਦਾ ਜੰਗ, ਭੰਗਾਣੀ ਯੁੱਧ ਤੇ ਇਨਾਮ ਵੰਡ, ਨਦੌਣ ਦਾ ਜੰਗ, ਅਲਫ ਖਾਂ ਦਾ ਨੁਸਨਾ[15], ਅਲਸੂਨ ਨੂੰ ਦੰਡ, ਦਿਲਾਵਰ ਦੇ ਪੁੱਤਰ ਦੀ ਚੜਾਈ, ਖਾਨਜਾਏ ਦੀ ਭਾਜੜ ਤੇ ਬਰਵਾ, ਹੁਸੈਨੀ ਯੁੱਧ, ਹਵਨ ਦਾ ਅਰੰਭ, ਦੇਵੀ ਦਾ ਪ੍ਰਗਟ ਹੋਣਾ, ਮਸੰਦਾਂ ਦੇ ਖੋਟ, ਚੇੜੂ ਮਸੰਦ ਦਾ ਪਾਜ ਖੁੱਲਣਾ, ਸਿੱਖੀ ਪ੍ਰੀਖੀਆ, ਖਾਲਸੇ ਦੀ ਸਾਜਨਾ, ਪੰਜ ਪਿਆਰੇ, ਅੰਮ੍ਰਿਤ ਛਕਿਆ ਤੇ ਛਕਾਇਆ, ਖਾਲਸੇ ਦਾ ਵਧਣਾ, ਭਾਈ ਨੰਦ ਲਾਲ ਦੀ ਵਿਆਖਿਆ, ਪਾਹੁਲ ਭੇਦ, ਦੇਵੀ ਦੁਸ਼ਟ ਦਮਨ, ਪਹਾੜੀ ਰਾਜਿਆਂ ਨਾਲ ਜੰਗ, ਭਾਈ ਰਾਮ ਕੋਇਰ ਤੇ ਭਾਈ ਜੋਗਾ ਸਿੰਘ ਦਾ ਪ੍ਰਸੰਗ, ਆਨੰਦਪੁਰ ਛੱਡਣ ਉੱਤੇ ਜੰਗ ਅਤੇ ਬਾਹਰ ਡੇਰਾ ਕਰਨਾ, ਮਾਤਾ ਜੀਤੋ ਜੀ ਦਾ ਜੋਤੀ ਜੋਤ ਸਮਾਉਣਾ, ਸੁਖਮਨੀ, ਜਪ, ਜਪੁਜੀ ਦਾ ਮਹਾਤਮ, ਤੰਬਾਕੂ ਦੀ ਮਨਾਹੀ, ਸ਼ਸਤਰ ਧਾਰਨ[16], ਆਤਮ-ਵਿਚਾਰ, ਸੈਦਾ ਖਾਂ, ਪਹਾੜੀਆਂ ਨਾਲ ਜੰਗ, ਗੁਰੂ ਗੋਬਿੰਦ ਸਿੰਘ ਦੇ ਤੀਰ, ਕੁਝ ਸਿੱਖਾਂ ਦਾ ਬੇਦਾਵਾ, ਚਮਕੌਰ ਦੀ ਗੜ੍ਹੀ ਵਿਚ ਯੁੱਧ[17], ਗੁਰੂ ਜੀ ਮਾਛੀਵਾੜੇ ਵਿਚ, ਉੱਚ ਦੇ ਪੀਰ, ਜ਼ਫ਼ਰਨਾਮਾ, ਦੀਨਿਉਂ ਚੜ੍ਹਨਾ, ਤੁਰਕਾਂ ਨਾਲ ਖਿਦਰਾਨੇ ਵਿਖੇ ਜੰਗ, ਮਾਈ ਭਾਗੋ ਤੇ ਤੁਰਕਾਂ ਦਾ ਪਿੱਛੇ ਮੁੜਨਾ, ਗੁਰੂ ਸਾਹਿਬ ਦੀਆਂ ਬਖ਼ਸ਼ੀਸ਼ਾਂ ਤੇ ਮਹਾਂ ਸਿੰਘ, ਸਫ਼ਰ, ਭਗੌੜ ਵਿਚ ਡੇਰਾ ਤੇ ਜੰਗ, ਬਹਾਦਰ ਸ਼ਾਹ ਨਾਲ ਮੇਲ, ਬਹਾਦਰ ਸ਼ਾਹ ਅਤੇ ਤਾਰਾ ਆਜ਼ਮ ਦਾ ਜੰਗ, ਬਹਾਦਰ ਸ਼ਾਹ ਦੀ ਜਿੱਤ, ਬਹਾਦਰ ਸ਼ਾਹ ਇਕਰਾਰ ਤੋਂ ਫਿਰਿਆ, ਗੁਰੂ ਸਾਹਿਬ ਦਾ ਨਾਦੇੜ ਜਾਣਾ, ਬੰਦੇ ਨੂੰ ਬਖਸ਼ਿਸ਼, ਗੁੱਲ ਖਾਂ ਪਠਾਣ ਨੇ ਜਮਧਰ ਗੁਰੂ ਜੀ ਨੂੰ ਮਾਰਨੀ[18], ਜ਼ਖ਼ਮ ਸਿਉਣੇ, ਜ਼ਖ਼ਮ ਦੇ ਤੋਪੇ ਟੁੱਟੇ, ਜੋਤੀ ਜੋਤ ਸਮਾਉਣਾ, *ਸੰਗਤ ਨੂੰ* ਉਪਦੇਸ਼, ਅਜੀਤ ਸਿੰਘ ਪਾਲਕ ਪੁੱਤਰ ਦਾ ਹਾਲ ਆਦਿ। ਕਈ ਵਿਸ਼ੇ ਜਿਵੇਂ ਬਹਾਦਰ ਔਰੰਗਜ਼ੇਬ ਦੀ ਗੁਰੂ ਸਾਹਿਬ ਦੀ ਸ਼ਹੀਦੀ ਸਮੇਂ ਮੁਲਾਕਾਤ, ਬਹਾਦਰ ਸ਼ਾਹ ਦਾ ਇਕਰਾਰ ਤੋਂ ਫਿਰਨਾ ਆਦਿ ਆਲੋਚਨਾ ਦੇ ਲਿਖਾਇਕ ਹਨ।

ਅਸਲ ਵਿਚ ਭਾਈ ਸੰਤੋਖ ਸਿੰਘ ਨੇ ਦਸ ਗੁਰੂ ਸਾਹਿਬਾਨ ਦੇ ਜੀਵਨ ਨੂੰ

ਵਿਸਤਾਰ ਸਹਿਤ ਦਰਸਾਇਆ ਹੈ। ਗੁਰੂ ਗੋਬਿੰਦ ਸਿੰਘ ਦਾ ਮੁਗਲਾਂ ਨਾਲ ਸੰਘਰਸ਼ ਜੋ ਸ਼ਾਹੀ ਜ਼ੁਲਮ, ਅਤਿਆਚਾਰ ਤੇ ਅਨਿਆਏ ਦਾ ਪ੍ਰਤੀਕ ਸੀ ਪਹਾੜੀ ਰਾਜਿਆਂ ਵਿਰੁੱਧ ਸੰਘਰਸ਼ ਤੋਂ ਵਧੇਰੇ ਗੰਭੀਰ ਸੀ। ਭਾਈ ਸੰਤੋਖ ਸਿੰਘ ਨੇ ਇਹਨਾਂ ਲੜਾਈਆਂ ਦੇ ਦ੍ਰਿਸ਼ ਦੀ ਇਸ ਪ੍ਰਕਾਰ ਕਲਮੀ ਤਸਵੀਰ ਖਿਚੀ ਹੈ ਕਿ ਅਨੁਭਵ ਹੁੰਦਾ ਹੈ ਜਿਵੇਂ ਅੱਖੀਂ ਡਿਠਾ ਦ੍ਰਿਸ਼ ਹੋਵੇ। ਇਥੇ ਅਸੀਂ ਕੇਵਲ ਇਕ ਘਟਨਾ ਨੂੰ ਦ੍ਰਿਸ਼ਟੀਗੋਚਰ ਕਰਦੇ ਹਾਂ ਜਿਸ ਦਾ ਲਿਖਾਇਕ *ਗੁਰ ਪ੍ਰਤਾਪ ਸੂਰਜ ਗ੍ਰੰਥ* ਹੈ।

ਆਨੰਦਪੁਰ ਸਾਹਿਬ ਨੂੰ 1705 ਈ. ਵਿਚ ਗੁਰੂ ਗੋਬਿੰਦ ਸਿੰਘ ਦਾ ਛੱਡਣਾ ਉਹਨਾਂ ਦੇ ਜੀਵਨ ਦੀ ਇਕ ਮਹੱਤਵਪੂਰਨ ਅਤੇ ਗੰਭੀਰ ਘਟਨਾ ਸੀ। ਕਵੀ ਜੀ ਲਿਖਦੇ ਹਨ ਕਿ ਗੁਰੂ ਸਾਹਿਬ ਦੇ ਨਾਲ ਕੁਝ ਗਿਣਤੀ ਵਿਚ ਸੂਰਬੀਰ ਖਾਲਸਾ ਸੀ। ਰਣਜੀਤ ਨਿਗਾਰੇ ਦੀ ਜੋਰੂ ਧੁਨ ਨੂੰ ਸੁਣ ਕੇ ਕਾਇਰ ਆਪਣੇ ਧੀਰਜ ਤੋਂ ਹੱਥ ਧੋ ਬੈਠਦੇ ਸਨ। ਕਈ ਇਤਿਹਾਸਕਾਰ ਤੇ ਲੇਖਕ ਆਪਣੀ ਸਹਿਮਤੀ ਪ੍ਰਗਟ ਕਰਦੇ ਹਨ ਕਿ ਪਹਾੜੀ ਰਾਜਿਆਂ ਨੇ ਝੂਠੀਆਂ ਕਸਮਾਂ ਖਾ ਕੇ ਗੁਰੂ ਸਾਹਿਬ ਨੂੰ ਆਨੰਦਪੁਰ ਤੋਂ ਕੱਢ ਕੇ ਖੁੱਲ੍ਹੀ ਥਾਂ ਉੱਤੇ ਹਮਲਾ ਕਰ ਦਿੱਤਾ। ਕਵੀ ਜੀ ਲੜਾਈ ਦਾ ਕਲਮੀ ਦ੍ਰਿਸ਼ ਚਿਤਰਦੇ ਹੋਏ ਲਿਖਦੇ ਹਨ ਕਿ ਬਾਈ ਧਾਰ ਦੇ ਰਾਜਿਆਂ ਦੀ ਸਮੁੱਚੀ ਫੌਜ ਹਥਿਆਰਬੰਧ ਹੋ ਕੇ ਨਿਗਾਰਿਆਂ ਦੀ ਚੋਟ ਉੱਤੇ ਬੰਦੂਕਾਂ, ਤੀਰਾਂ ਅਤੇ ਤਲਵਾਰਾਂ ਦੀ ਲੜਾਈ ਉੱਤੇ ਉਤਰ ਆਈ। ਪਰੰਤੂ ਕਹਿਲੂਰ ਦੀ ਦੂਣ ਵਿਚ ਇਤਨੀ ਧੁਮ ਮਚੀ ਹੋਈ ਸੀ ਕਿ ਮਾਰ ਪੈਂਦਿਆਂ ਹੀ ਪਹਾੜੀ ਘਰ ਛੱਡ ਕੇ ਭੱਜ ਗਏ। ਜੋ ਵੀ ਅੜਦਾ ਸੀ ਜਲਦੀ ਹੀ ਮਾਰ ਲਿਆ ਜਾਂਦਾ ਸੀ ਅਤੇ ਰਣਖੇਤਰ ਇਕ ਵਡੇ ਜੰਗ ਦਾ ਰੂਪ ਧਾਰ ਬੈਠਾ ਸੀ। ਕਵੀ ਜੀ ਲਿਖਦੇ ਹਨ ਕਿ ਜ਼ਖ਼ਮੀਆਂ ਵਿਚ ਸਾਲ ਪੱਤਰ ਵੰਡੇ ਗਏ; ਪੈਰਾਂ ਵਿਚ ਲਾਉਣ ਨਾਲ ਪੀੜ ਮਿਟ ਗਈ, ਜ਼ਖ਼ਮ ਕੁਝ ਹੱਦ ਤਕ ਮਿੱਟ ਗਏ ਅਤੇ ਅਗਲੇ ਦਿਨ ਦੀ ਲੜਾਈ ਲਈ ਸੂਰਮੇ ਫਿਰ ਤਿਆਰ ਤੇ ਸਾਵਧਾਨ ਦਿਖਾਈ ਦੇਣ ਲਗੇ।

ਗੁਰੂ ਤੇਗ ਬਹਾਦਰ ਅਤੇ ਗੁਰੂ ਗੋਬਿੰਦ ਸਿੰਘ ਦੀ ਗੁਰਗੱਦੀ ਦੇ ਸਮੇਂ ਦੀ ਵਿਆਖਿਆ ਕਵੀ ਨੇ ਪੂਰਨ ਸ਼ਰਧਾ ਅਤੇ ਪਰੰਪਰਾਗਤ ਢੰਗ ਨਾਲ ਕੀਤੀ ਹੈ। ਕਵੀ ਦੇ ਵਰਣਨ ਵਿਚ ਜਿਥੇ ਪੁਰਾਤਨ ਪਰੰਪਰਾ ਨੂੰ ਵਿਸਥਾਰ ਨਾਲ ਉਲੀਕਿਆ ਗਿਆ ਹੈ ਉਥੇ ਕਈ ਊਣਤਾਈਆਂ ਵੀ ਰਹਿ ਗਈਆਂ ਪ੍ਰਤੀਤ ਹੁੰਦੀਆਂ ਹਨ। ਵਿਸ਼ੇਸ਼ ਰੂਪ ਵਿਚ ਇਹ ਊਣਤਾਈਆਂ ਉਹਨਾਂ ਵਿਸ਼ਿਆਂ ਵਿਚ ਆਈਆਂ ਹਨ ਜੋ ਗੁਰਮਤਿ ਦੇ ਵਿਪਰੀਤ ਹਨ ਜਿਵੇਂ ਗੁਰੂ ਸਾਹਿਬ ਦਾ ਹੋਮ ਤੇ ਯੱਗ ਕਰਨਾ ਜਾਂ ਦੇਵੀ ਪੂਜਾ ਆਦਿ। ਸਿੱਖ ਸਿਧਾਂਤਾਂ ਅਨੁਸਾਰ ਗੁਰੂ ਸਾਹਿਬ ਇਕ ਅਕਾਲ ਪੁਰਖ ਦੇ ਉਪਾਸ਼ਕ ਸਨ ਅਤੇ ਇਹ ਤੱਥ ਉਹਨਾਂ ਦੀ ਬਾਣੀ ਵਿਚੋਂ ਨਿੱਤਰ ਕੇ ਸਾਹਮਣੇ ਆਉਂਦਾ ਹੈ ਜਿਵੇਂ

*ਦੇਹ ਸ਼ਿਵਾ ਬਰ ਮੋਹਿ ਏਹਾ ਸ਼ੁਭ ਕਰਮਨ ਤੇ*
*ਕਬਹੁ ਨਾ ਟਰੋ, ਔਰ ਸੀਉ ਜਬ ਜਾਏ ਲਰੋ*
*ਨਿਸ਼ਚੇ ਕਰ ਆਪਨੀ ਜੀਤ ਕਰੋ।*

ਇਥੇ ਇਹ ਸੰਕੇਤ ਕਰਨਾ ਜ਼ਰੂਰੀ ਪ੍ਰਤੀਤ ਹੁੰਦਾ ਹੈ ਕਿ ਗੁਰੂ ਗੋਬਿੰਦ ਸਿੰਘ ਨੇ ਆਪਣੇ ਜੀਵਨ ਦੇ ਉਦੇਸ਼ ਸਬੰਧੀ *ਬਚਿੱਤਰ ਨਾਟਕ* ਵਿਚ ਮਹੱਤਵਪੂਰਨ ਰੋਸ਼ਨੀ ਪਾਈ

ਹੈ। ਅਕਾਲ ਪੁਰਖ ਨੇ ਉਹਨਾਂ ਨੂੰ ਇਕ ਵਿਸ਼ੇਸ਼ ਮਨੋਰਥ ਲਈ ਇਸ ਜਗਤ ਵਿਚ ਭੇਜਿਆ ਸੀ ਭਾਵ ਉਹ ਇਕ ਵਿਸ਼ੇਸ਼ ਕਾਰਜ-ਉਦੇਸ਼ ਮਿੱਥ ਕੇ ਆਪਣੇ ਜੀਵਨ ਵਿਚ ਵਿਚਰੇ। ਉਹ ਅਕਾਲ ਪੁਰਖ ਵਿਚ ਲੀਨ ਹੋ ਕੇ ਇਕਮਿਕ ਹੋ ਗਏ। ਇਹੀ ਕਾਰਨ ਹੈ ਕਿ ਕੇਵਲ 42 ਸਾਲਾਂ ਦੀ ਆਯੂ ਵਿਚ (1666 ਈ.-1708 ਈ.) ਉਹਨਾਂ ਨੇ ਆਪਣੇ ਆਪ ਨੂੰ 'ਮਰਦ ਅਗੰਮੜਾ' ਹੋਣ ਦਾ ਸਬੂਤ ਦਿੱਤਾ ਅਤੇ ਜੀਵਨ ਦੇ ਹਰ ਪੱਖ ਤੋਂ ਸਫਲ ਰਹੇ। ਗੁਲਾਮੀ, ਜ਼ੁਲਮ ਤੇ ਅਤਿਆਚਾਰ ਵਿਰੁੱਧ ਜਨਤਾ ਵਿਚ ਉਹ ਰੂਹ ਫੂਕੀ ਜਿਸ ਦਾ ਪ੍ਰਭਾਵ ਨਿਰੰਤਰ ਸਥਾਈ ਰਹੇਗਾ ਪਰੰਤੂ ਭਾਈ ਸੰਤੋਖ ਸਿੰਘ ਨੇ ਗੁਰੂ ਜੀ ਨੂੰ ਨਵਾਂ ਪੰਥ ਪ੍ਰਗਟ ਕਰਨ ਲਈ ਦੇਵੀ ਤੋਂ ਵਰ ਪ੍ਰਾਪਤ ਕਰਨ ਸਬੰਧੀ ਇਕ ਲੰਮੀ ਭੂਮਿਕਾ ਬੰਨ੍ਹੀ ਹੈ।[19] ਜਿਸ ਸੰਕਲਪ ਨੂੰ ਰੱਦ ਕਰਨ ਹਿਤ ਭਾਈ ਵੀਰ ਸਿੰਘ ਨੇ ਇਕ ਵੱਡੇ ਵਿਸਤਾਰ ਵਿਚ ਅਕਾਲ ਪੁਰਖ ਵੱਲੋਂ ਧਰਤੀ ਉੱਤੇ ਭੇਜੇ ਮਹਾਂਪੁਰਸ਼ ਲਈ ਦੇਵੀ ਨੂੰ ਪ੍ਰਗਟ ਕਰਨ ਦੀ ਲੋੜ ਨਾ ਹੋਣ ਉੱਤੇ ਦੁਰਲਭ ਰੌਸ਼ਨੀ ਪਾਈ ਹੈ।

ਗੁਰੂ ਸਾਹਿਬ ਦੇ ਜਾਰੀ ਕੀਤੇ ਹੁਕਮਨਾਮੇ ਇਸ ਗੱਲ ਦਾ ਪ੍ਰਤੀਕ ਹਨ ਕਿ ਉਹ ਸ਼ਸਤਰਾਂ ਦੀ ਪੂਜਾ ਦੇ ਹਾਮੀ ਸਨ। *ਬਚਿੱਤਰ ਨਾਟਕ* ਵਿਚ ਛੋਟੇ ਛੋਟੇ ਸ਼ਸਤਰਾਂ ਦਾ ਵੀ ਸਨਮਾਨ ਕੀਤਾ ਗਿਆ ਹੈ। ਨਿਸ਼ਚੇ ਹੀ ਗੁਰੂ ਸਾਹਿਬ ਵਲੋਂ ਪਹਾੜੀ ਰਾਜਿਆਂ ਜਾਂ ਮੁਗ਼ਲਾਂ ਨਾਲ ਕੀਤਾ ਸੰਘਰਸ਼ ਸਿੱਖੀ ਸਿਧਾਂਤਾਂ ਦਾ ਪਹਿਰੇਦਾਰ ਸਾਬਿਤ ਹੁੰਦਾ ਹੈ। ਭਾਈ ਸੰਤੋਖ ਸਿੰਘ ਦੀ ਰਚਨਾ ਨਾਲ ਸਮੁੱਚੇ ਰੂਪ ਵਿਚ ਸਿੱਖ ਕਲਾਸਿਕਸ ਨੂੰ ਮਿਲਾਣ ਉਪਰੰਤ ਮਹੱਤਵਪੂਰਨ ਸਿੱਟੇ ਦ੍ਰਿਸ਼ਟੀਮਾਨ ਹੁੰਦੇ ਹਨ। ਭਾਈ ਸਾਹਿਬ ਨੇ ਸਿੱਖੀ ਰਵਾਇਤਾਂ ਦੀ ਪ੍ਰੋੜਤਾ ਰਾਹੀਂ ਅਜਿਹੀ ਪੇਸ਼ਕਸ਼ ਸਾਹਮਣੇ ਲਿਆਂਦੀ ਹੈ ਜੋ ਸਿੱਖੀ ਪ੍ਰਚਾਰ ਹਿੱਤ ਅੱਜ ਵੀ ਗੁਰਦੁਆਰੇ ਵਿਚ ਕਥਾ ਦੇ ਰੂਪ ਵਿਚ ਸਨਮਾਨੀ ਜਾਂਦੀ ਹੈ।

## ਪੈਰ ਟਿੱਪਣੀਆਂ

1. ਭਾਈ ਸੰਤੋਖ ਸਿੰਘ, *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* ਜਿਲਦ 1 (ਸੰਪਾ: ਭਾਈ ਵੀਰ ਸਿੰਘ), ਅੰਮ੍ਰਿਤਸਰ, 1964, ਪੰਨਾ 86। ਕਵੀ ਸੰਤੋਖ ਸਿੰਘ ਦੇ ਜੀਵਨ ਸਬੰਧੀ ਅੰਕੜੇ ਅਤੇ ਹੋਰ ਸਬੰਧਤ ਜਾਣਕਾਰੀ ਲਈ ਉਪਰੋਕਤ ਹਵਾਲਾ ਰਚਨਾ ਨੂੰ ਆਧਾਰ ਬਣਾਇਆ ਗਿਆ ਹੈ।
2. ਇਸ ਜਾਣਕਾਰੀ ਦਾ ਆਧਾਰ ਭਾਈ ਵੀਰ ਸਿੰਘ ਬਜ਼ੁਰਗਾਂ ਦੇ ਬਿਆਨ ਅਤੇ ਪਾਂਡੇ ਵਹੀ ਅੰਕਿਤ ਕਰਦੇ ਹਨ। ਨੂਰ ਦੀ ਸਰਾਂ ਉਹੀ ਪਿੰਡ ਹੈ ਜਿਸ ਕੋਲ ਅਠਾਰਵੀਂ ਸਦੀ ਦੇ ਪ੍ਰਸਿੱਧ ਸ਼ਹੀਦ ਬੋਤਾ ਸਿੰਘ ਨੇ ਸਿੱਖੀ ਦੀ ਸੂਰਮਤਾਈ ਤੇ ਪਹਿਚਾਨ ਦਾ ਪ੍ਰਗਟਾ ਕਰਨ ਹਿਤ ਲਾਹੌਰ ਜਾਣ ਵਾਲੀ ਸਰਕਾਰੀ ਸੜਕ ਉੱਤੇ ਆਉਣ ਜਾਣ ਵਾਲੇ ਵਾਹਨਾਂ ਉੱਤੇ ਕਰ ਲਗਾਇਆ ਸੀ ਅਤੇ ਰਤਨ ਸਿੰਘ ਭੰਗੂ ਰਚਿਤ *ਪ੍ਰਾਚੀਨ ਪੰਥ ਪ੍ਰਕਾਸ਼* ਅਨੁਸਾਰ ਨਵਾਬ ਜ਼ਕਰੀਆ ਖਾਂ ਨੂੰ ਇਕ ਚਿਤਾਵਨੀ ਦੀ ਲਿਖਾਇਕ ਚਿੱਠੀ ਵੀ ਲਿਖੀ ਸੀ।
3. ਭਾਈ ਸੰਤੋਖ ਸਿੰਘ, ਉਪਰੋਕਤ, ਜਿਲਦ 1, ਪੰਨਾ 90.

4. ਉਪਰੋਕਤ, ਪੰਨੇ 99-109; ਜੈ ਭਗਵਾਨ ਗੋਇਲ (ਸੰਪਾ.) ਭਾਈ ਸੰਤੋਖ ਸਿੰਘ ਰਚਿਤ ਗੁਰ ਪ੍ਰਤਾਪ ਸੂਰਜ... ਪੰਜਾਬੀ ਯੂਨੀਵਰਸਿਟੀ, ਪਟਿਆਲਾ, 1972, ਪੰਨੇ 17-18.
5. ਉਪਰੋਕਤ, ਪੰਨੇ 100-109; ਪੰਨਾ 1718.
6. ਵਿਸਥਾਰ ਲਈ ਵੇਖੋ, ਜੈ ਭਗਵਾਨ ਗੋਇਲ, ਉਪਰੋਕਤ, ਪੰਨੇ 29-31.
7. ਭਾਈ ਵੀਰ ਸਿੰਘ (ਸੰਪਾ.), ਉਪਰੋਕਤ, ਪੰਨਾ 169.
8. ਜੈ ਭਗਵਾਨ ਗੋਇਲ, ਉਪਰੋਕਤ, ਪੰਨੇ 31-36.
9. ਭਾਈ ਵੀਰ ਸਿੰਘ (ਸੰਪਾ.), ਉਪਰੋਕਤ, ਪੰਨੇ 61-63.
10. ਉਪਰੋਕਤ, ਪੰਨਾ 65.
11. ਉਪਰੋਕਤ, ਪੰਨਾ 69.
12. ਉਪਰੋਕਤ, ਪੋਥੀ 4.
13. ਬਾਦਸ਼ਾਹ ਔਰੰਗਜ਼ੇਬ ਦੀ ਗੁਰੂ ਤੇਗ ਬਹਾਦਰ ਨਾਲ ਜੋਤੀ ਜੋਤ ਸਮਾਉਣ ਸਮੇਂ ਦਿੱਲੀ ਵਿਖੇ ਮੁਲਾਕਾਤ ਸਬੰਧੀ ਵਿਦਵਾਨਾਂ ਵਿਚ ਰਾਏ ਦਾ ਅੰਤਰ ਹੈ। ਕਈ ਪੱਖਾਂ ਤੋਂ ਸਾਬਤ ਕੀਤਾ ਗਿਆ ਹੈ ਕਿ ਬਾਦਸ਼ਾਹ ਉਸ ਸ਼ਹੀਦੀ ਸਮੇਂ ਦਿੱਲੀ ਵਿਚ ਨਹੀਂ ਸੀ।
14. ਉਪਰੋਕਤ, ਪੋਥੀ 11
15. ਉਪਰੋਕਤ, ਪੋਥੀ 12
16. ਉਪਰੋਕਤ, ਪੋਥੀ 13
17. ਉਪਰੋਕਤ
18. ਗੁਰੂ ਗੋਬਿੰਦ ਸਿੰਘ ਨੂੰ ਹਲਾਕ ਕਰਨ ਸਬੰਧੀ ਵੀ ਵਿਦਵਾਨਾਂ ਦੀ ਰਾਏ ਸ਼ਕੀ ਪ੍ਰਤੀਤ ਹੁੰਦੀ ਹੈ ਅਤੇ ਕੋਈ ਸਮਕਾਲੀ ਜਾਂ ਨਿਕਟ-ਸਮਕਾਲੀ ਗਵਾਹੀ ਅਜਿਹੀ ਨਹੀਂ ਮਿਲਦੀ ਜੋ ਠੋਸ ਤੇ ਪ੍ਰਮਾਣਿਕ ਹੋਵੇ ਅਤੇ ਜਿਸ ਦਾ ਆਧਾਰ ਸਮਕਾਲੀ ਸਰੋਤ ਹੋਣ।
19. ਉਪਰੋਕਤ, ਪੋਥੀ 12, ਪੰਨਾ 4946; ਭਾਈ ਵੀਰ ਸਿੰਘ ਦੀ ਦੇਵੀ ਪੂਜਾ ਵਿਰੁੱਧ ਟਿੱਪਣੀ ਲਈ ਵੇਖੋ ਪੋਥੀ 12, ਪੰਨੇ 4969-5027.

# ਸਿੱਖ ਇਤਿਹਾਸ ਦੇ ਚੋਣਵੇਂ ਮੂਲ ਸਰੋਤ

## (1469-1849)

## ਅਧਿਐਨ ਤੇ ਮੁਲਾਂਕਣ

ਡਾ. ਗੁਰਬਚਨ ਸਿੰਘ ਨਈਅਰ



ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਸਿੱਖ ਇਤਿਹਾਸ ਦੇ ਚੋਣਵੇਂ ਮੂਲ ਸਰੋਤ

## (1469-1849)

### ਅਧਿਐਨ ਤੇ ਮੁਲਾਂਕਣ

ਡਾ. ਗੁਰਬਚਨ ਸਿੰਘ ਨਈਅਰ



ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਹਿਸਟਰੀ ਆਫ਼ ਦਾ ਓਰਿਜਨ ਐਂਡ ਪ੍ਰਾਗਰੈੱਸ ਆਫ਼ ਦਾ ਸਿੱਖਸ

ਹਿਸਟਰੀ ਆਫ਼ ਦਾ ਓਰਿਜਨ ਐਂਡ ਪ੍ਰਾਗਰੈੱਸ ਆਫ਼ ਦਾ ਸਿੱਖਸ (History of the Origin and Progress of the Sicks (Sikhs)[1] ਜੇਮਜ਼ ਬਰਾਊਨ ਦੀ ਰਚਨਾ ਹੈ। ਜੇਮਜ਼ ਬਰਾਊਨ 1744 ਈ. ਵਿਚ ਪੈਦਾ ਹੋਇਆ ਅਤੇ ਈਸਟ ਇੰਡੀਆ ਕੰਪਨੀ ਦੀ ਫੌਜ ਵਿਚ 1765 ਈ. ਨੂੰ 21 ਸਾਲ ਦੀ ਉਮਰ ਵਿਚ ਸਿਪਾਹੀ ਵਜੋਂ ਭਰਤੀ ਹੋਇਆ। ਉਸ ਨੂੰ 10 ਨਵੰਬਰ 1765 ਨੂੰ ਕਮਿਸ਼ਨ ਮਿਲ ਗਿਆ। ਬਰਾਊਨ 2 ਮਈ 1767 ਨੂੰ ਲੈਫ਼ਟੀਨੈਂਟ ਬਣਿਆ ਅਤੇ 30 ਜੂਨ 1771 ਵਿਚ ਉਸ ਨੂੰ ਕਪਤਾਨ ਬਣਾ ਦਿੱਤਾ ਗਿਆ। ਬਰਾਊਨ ਸੰਨ 1772 ਵਿਚ ਗਵਰਨਰ ਜਨਰਲ ਵਾਰਨ ਹੈਸਟਿੰਗ ਨੂੰ ਆਪਣੇ ਵਲ ਆਕਰਸ਼ਿਤ ਕਰਨ ਵਿਚ ਸਫ਼ਲ ਹੋਇਆ ਅਤੇ ਉਸ ਨੂੰ ਵਾਰਨ ਹੈਸਟਿੰਗ ਦਾ ਏਡ-ਡੀ-ਕੈਂਪ (Aide-de-Camp) ਬਣਾ ਦਿੱਤਾ ਗਿਆ। ਇਸ ਪ੍ਰਕਾਰ ਵਾਰਨ ਹੈਸਟਿੰਗ ਨਾਲ ਉਸ ਦੇ ਸਬੰਧ ਸੁਖਾਵੇਂ ਹੋ ਗਏ ਅਤੇ ਉਹ ਉਸ ਉਤੇ ਪੂਰਨ ਭਰੋਸਾ ਰੱਖਣ ਲੱਗਾ। ਹੱਥਲਾ ਟਰੈਕਟ ਲੰਡਨ ਤੋਂ 1788 ਈ. ਵਿਚ ਪ੍ਰਕਾਸ਼ਿਤ ਹੋਇਆ।

ਜੇਮਜ਼ ਬਰਾਊਨ ਜ਼ਿੰਮੇਵਾਰ ਸਰਕਾਰੀ ਅਹੁੱਦਿਆਂ ਉਤੇ ਨਿਯੁਕਤ ਰਿਹਾ। ਉਹ 1773-74 ਈ. ਵਿਚ ਤੇਰਾਈ ਜ਼ਿਲ੍ਹਿਆਂ ਦਾ ਕੁਲੈਕਟਰ ਨਿਯੁਕਤ ਸੀ। ਉਸ ਨੂੰ ਦਿੱਲੀ ਵਿਖੇ 1782 ਈ. ਵਿਚ ਇੰਪੀਰੀਅਲ ਕੋਰਟ ਦਾ ਨਿੱਜੀ ਏਜੰਟ ਥਾਪਿਆ ਗਿਆ। ਆਪਣੇ ਇਸ ਅਹੁਦੇ ਦੇ ਦੌਰਾਨ ਉਹ ਸਥਾਨਕ ਰਾਜਨੀਤੀ ਵਿਚ ਹਿੱਸਾ ਲੈਂਦਾ ਰਿਹਾ। ਇਹ ਬਰਾਊਨ ਹੀ ਸੀ ਜਿਸ ਨੇ ਸਿੱਖਾਂ ਵਿਰੁੱਧ ਮਰਹੱਟਿਆ ਨੂੰ ਸੱਦਾ ਪੱਤਰ ਦੇਣਾ ਚਾਹਿਆ ਪਰੰਤੂ ਕਿਹਾ ਜਾਂਦਾ ਹੈ ਕਿ ਉਸ ਨੂੰ ਇਹ ਨਿਸ਼ਚਾ ਦਿਵਾਇਆ ਗਿਆ ਸੀ ਕਿ ਅੰਗਰੇਜ਼ੀ ਸਰਕਾਰ ਨੂੰ ਮਰਹੱਟਿਆ ਤੋਂ ਸਿੱਖਾਂ ਨਾਲੋਂ ਵਧੇਰੇ ਖ਼ਤਰਾ ਸੀ। ਬਾਦਸ਼ਾਹ ਸ਼ਾਹ ਆਲਮ ਦੇ ਸਿਫਾਰਤ ਖਾਨੇ ਦੀ ਕੌਂਸਲ ਨੇ ਜੋ ਦਿੱਲੀ ਵਿਖੇ ਸਥਾਪਿਤ ਸੀ ਬਰਾਊਨ ਨੂੰ ਬਾਦਸ਼ਾਹ ਨਾਲ ਸਿੱਖਾਂ ਵਿਰੁੱਧ ਸਹਾਇਤਾ ਦੇਣ ਲਈ ਸਮਝੌਤੇ ਲਈ ਭੇਜਿਆ। ਉਸ ਦਾ ਬਿਰਤਾਂਤ ਜੋ ਸਿੱਖਾਂ ਉੱਤੇ ਸੀ, ਭਾਰਤ ਸਰਕਾਰ ਦੇ ਗਵਰਨਰ ਜਨਰਲ ਲਾਰਡ ਹੇਸਟਿੰਗਜ਼ ਨਵਿਤ ਲਿਖਿਆ ਗਿਆ।[2]

ਜੇਮਜ਼ ਬਰਾਊਨ ਨੇ ਫ਼ਾਰਸੀ ਅਤੇ ਭਾਰਤੀ ਸਾਹਿੱਤ ਦਾ ਚੰਗਾ ਅਧਿਐਨ ਕਰ ਰੱਖਿਆ ਸੀ। ਬਰਾਊਨ ਨੇ ਆਪਣੀ ਰਚਨਾ History of the Origin and Progress

of the Sikhs ਦਾ ਆਧਾਰ ਬੁੱਧ ਸਿੰਘ ਅਰੋੜਾ ਦੇ ਦੇਵਨਾਗਰੀ ਵਿਚੋਂ ਕੀਤੇ ਗਏ ਫ਼ਾਰਸੀ ਵਿਚ ਉਲੱਥੇ ਨੂੰ ਬਣਾਇਆ ਜੋ 'ਰਿਸਾਲਾ-ਏ-ਨਾਨਕਸ਼ਾਹ' ਦੇ ਨਾਮ ਨਾਲ ਜਾਣਿਆ ਜਾਂਦਾ ਹੈ। ਦੂਜੇ ਸ਼ਬਦਾਂ ਵਿਚ ਬਰਾਊਨ ਦਾ ਇਹ ਨਿਬੰਧ ਬੁੱਧ ਸਿੰਘ ਅਰੋੜਾ ਦੇ 'ਰਿਸਾਲਾ-ਏ-ਨਾਨਕਸ਼ਾਹ' ਦਾ ਅੰਗਰੇਜ਼ੀ ਭਾਸ਼ਾ ਵਿਚ ਸੰਖੇਪ ਰੂਪ ਵਿਚ ਅਨੁਵਾਦ ਹੈ। ਇਸ ਵਿਚ ਬਰਾਊਨ ਦੀ ਆਪਣੀ ਦੇਣ ਇਹ ਹੈ ਕਿ ਉਸ ਨੇ ਆਪਣੇ ਵਲੋਂ ਇਕੱਤਰ ਕੀਤੀ ਸਿੱਖਾਂ ਦੇ ਤੌਰ ਤਰੀਕਿਆ ਅਤੇ ਰੀਤੀ-ਰਿਵਾਜ਼ਾਂ ਸਬੰਧੀ ਜਾਣਕਾਰੀ ਨੂੰ ਇਸ ਵਿਚ ਸ਼ਾਮਿਲ ਕੀਤਾ ਹੈ ਜੋ ਭੂਮਿਕਾ ਦੇ ਰੂਪ ਵਿਚ ਦਰਸਾਈ ਗਈ ਹੈ। ਉਸ ਨੇ ਆਪਣੇ ਵਰਣਨ ਨੂੰ ਅਨੁਵਾਦ ਦੀ ਮਿਤੀ ਅਪ੍ਰੈਲ 1785 ਈ. ਤੱਕ ਸੂਚਨਾ ਦਾ ਲਿਖਾਇਕ ਬਣਾਇਆ ਹੈ।[3]

ਇਕ ਆਲੋਚਨਾ ਅਨੁਸਾਰ ਸਿੱਖ ਮੁਗਲ ਸਰਕਾਰ ਦੇ ਢਹਿੰਦੀ ਕਲਾ ਵਿਚ ਜਾਣ ਨਾਲ ਸ਼ਕਤੀ ਗਰਹਿਣ ਕਰਦੇ ਗਏ ਅਤੇ ਹੌਲੀ ਹੌਲੀ ਆਪਣੇ ਸਾਧਨਾਂ ਨੂੰ ਮਜ਼ਬੂਤ ਬਣਾਉਂਦੇ ਰਹੇ। ਉਹਨਾਂ ਨੇ ਹੌਲੀ ਹੌਲੀ ਅਧਿਆਤਮਕਤਾ ਦੇ ਨਾਲ ਰਾਜਨੀਤਿਕ ਰੂਪ ਧਾਰਿਆ ਅਤੇ ਸੁਰੱਖਿਆ ਤੇ ਆਜ਼ਾਦੀ ਵਲ ਨਿਗਰ ਕਦਮ ਚੁੱਕੇ।[4]

ਸਿੱਖਾਂ ਦੀ ਸਮਕਾਲੀ ਸਰਕਾਰ ਸਬੰਧੀ ਗੱਲ ਕਰਦਾ ਹੋਇਆ ਬਰਾਊਨ ਲਿਖਦਾ ਹੈ ਕਿ ਇਹ ਕੁਲੀਨਤੰਤਰ (ਅਮੀਰਸ਼ਾਹੀ) ਬੇਕਾਇਦਾ ਅਤੇ ਦੋਸ਼ਪੂਰਣ ਸੀ ਕਿਉਂਕਿ ਇਹ ਕੁਝ ਗਿਣਤੀ ਦੇ ਸਰਦਾਰਾਂ ਦੀ ਬਣੀ ਹੋਈ ਸੀ ਜੋ ਆਪਣੇ ਇਲਾਕਾਈ ਹਿੱਸਿਆਂ ਨੂੰ ਜਾਂ ਤਾਂ ਆਪਣੇ ਪਹਿਲੇ ਜ਼ਿਮੀਦਾਰੀ ਹੱਕਾਂ ਨਾਲ ਆਪਣੇ ਪਾਸ ਰੱਖੀ ਬੈਠੇ ਸਨ ਜਾਂ ਕੁਝ ਖੋਏ ਹੋਏ ਇਲਾਕੇ ਉਹਨਾਂ ਦੀ ਮਲਕੀਅਤ ਮੰਨੇ ਜਾਂਦੇ ਸਨ। ਇਹ ਸਰਦਾਰ ਆਪਣੀ ਆਪਣੀ ਭੂਮੀ ਉੱਤੇ ਆਪਣੀ ਸ਼ਕਤੀ ਰੱਖਦੇ ਸਨ ਅਤੇ ਇਹਨਾਂ ਤੋਂ ਪ੍ਰਮੁੱਖ ਹੋਰ ਕੋਈ ਵਿਅਕਤੀ ਨਹੀਂ ਸੀ। ਇਹ ਲੋਕ ਆਪਣੀ ਸੁਰੱਖਿਆ ਜਾਂ ਵੈਰੀ ਉੱਤੇ ਹਮਲੇ ਦੀ ਵਿਉਂਤ ਬਣਾਉਣ ਲਈ ਕਿਸੇ ਵਿਸ਼ੇਸ਼ ਮੌਕੇ ਉੱਤੇ ਇਕੱਤਰ ਹੁੰਦੇ ਅਤੇ ਇਕ (ਅਧਿਆਤਮਕ-ਰਾਜਨੀਤਕ) ਸਭਾ ਵਿਚ ਜੁੜ ਜਾਂਦੇ। ਇਸ ਸਭਾ ਵਿਚ ਵੋਟਾਂ ਪਾ ਕੇ ਬਹੁ ਗਿਣਤੀ ਨਾਲ ਇਕ ਮੁੱਖੀ ਚੁਣਿਆ ਜਾਂਦਾ ਜੋ ਉਹਨਾਂ ਦੀਆਂ ਸਾਂਝੀਆਂ ਮੁਹਿੰਮਾਂ ਦੀ ਅਗਵਾਈ ਕਰਦਾ। ਉਹਨਾਂ ਦਾ ਇਹ ਸਰਦਾਰ ਸਦੀਵੀ ਤੌਰ ਉੱਤੇ ਉਹਨਾਂ ਵਿਚੋਂ ਹੀ ਚੁਣਿਆ ਜਾਂਦਾ।[5] ਇਥੇ ਇਹ ਗੱਲ ਵਰਣਨਯੋਗ ਹੈ ਕਿ ਬਰਾਊਨ ਮਿਸਲਦਾਰੀ ਪ੍ਰਣਾਲੀ ਦੇ ਦੂਜੇ ਭਾਗ ਦੀ ਗੱਲ ਕਰ ਰਿਹਾ ਹੈ ਜਦੋਂ ਦਲ ਖਾਲਸੇ ਨੇ ਭੂਮੀ ਆਪਣੇ ਕਬਜ਼ੇ ਵਿਚ ਕਰ ਲਈ ਸੀ ਅਤੇ 65 ਜਥਿਆਂ ਤੋਂ ਹੁਣ ਕੇਵਲ 12 ਜਥੇ, ਜਿਹਨਾਂ ਨੂੰ ਮਿਸਲਾਂ ਕਹਿ ਕੇ ਜਾਣਿਆ ਜਾਂਦਾ ਸੀ, ਪੰਜਾਬ ਵਿਚ ਰਾਜਨੀਤਕ ਪ੍ਰਬੰਧ ਦੇ ਲਿਖਾਇਕ ਸਨ। ਇਹ ਗਰੋਹ ਜਾਂ ਮਿਸਲਾਂ ਆਪਣਾ ਆਪਣਾ ਸਰਦਾਰ ਰੱਖਦੀਆਂ ਸਨ ਅਤੇ ਗੁਰਮਤੇ ਰਾਹੀਂ ਜੋ 18ਵੀਂ ਸਦੀ ਦਾ ਇਕ ਮਹੱਤਵਯੋਗ ਅਦਾਰਾ ਸਾਬਿਤ ਹੋਇਆ ਅਰੂਜ ਤਕ ਪੁਜੀਆਂ ਸਨ। ਮਿਸਲ ਸਰਦਾਰਾਂ ਦੀ ਸ਼ਕਤੀ ਦੇ ਸਥਾਪਤ ਹੋਣ ਨਾਲ ਗੁਰਮਤੇ ਦਾ ਮਹੱਤਵ ਘੱਟ ਗਿਆ ਅਤੇ ਕੇਵਲ ਉਸ ਸਮੇਂ ਹੀ ਗੁਰਮਤੇ ਕੀਤੇ ਜਾਣ ਲਗੇ ਜਦੋਂ ਸਾਂਝੇ ਵੈਰੀ ਕੋਲੋਂ ਜਾਂ ਬਾਹਰ ਤੋਂ

ਕੋਈ ਖਤਰਾ ਅਨੁਭਵ ਹੁੰਦਾ। ਬਰਾਊਨ ਗਲਤੀ ਨਾਲ ਗੁਰਮਤੇ ਲਈ 'ਗਰੈਂਡ ਡੀਅਟ' ਦ ਸ਼ਬਦਾਂ ਦੀ ਵਰਤੋਂ ਕਰਦਾ ਹੈ।

ਫੌਰਸਟਰ ਲਿਖਦਾ ਹੈ ਕਿ ਸਿੱਖਾਂ ਵੱਲੋਂ ਭੇਜੀਆਂ ਜਾਂਦੀਆਂ ਮੁਹਿੰਮਾਂ ਦੇ ਸਰਦਾਰ ਆਮ ਤੌਰ ਉੱਤੇ ਉਹ ਸਨ ਜਿਹਨਾਂ ਦੀ ਜ਼ਿੰਮੇਵਾਰੀ ਵਿਸ਼ਾਲ ਰੂਪ ਵਿਚ ਸਾਹਮਣੇ ਆਈ ਸੀ।

ਬਰਾਊਨ ਇਹ ਵੀ ਸੰਕੇਤ ਕਰਦਾ ਹੈ ਕਿ ਇਹਨਾਂ ਸਰਦਾਰਾਂ ਜਾਂ ਮੁਖੀਆਂ ਦੀ ਸ਼ਕਤੀ ਨੂੰ ਕਈ ਵਾਰੀ ਛੋਟੇ ਸਰਦਾਰ ਚੰਗੇਰੇ ਰੂਪ ਵਿਚ ਨਹੀਂ ਮੰਨਦੇ ਸਨ ਕਿਉਂਕਿ ਉਹ ਸਿੱਖ ਭਾਈਚਾਰੇ ਵਿਚ ਕਹਿੰਦੀ ਕਹਾਉਂਦੀ ਹਸਤੀ ਰੱਖਦੇ ਸਨ ਅਤੇ ਆਪਣੇ ਆਪ ਨੂੰ ਮੁਖੀ ਦੇ ਨਾਲ ਬਰਾਬਰਤਾ ਦਿੰਦੇ ਸਨ। ਬਰਾਊਨ ਦੇ ਆਪਣੇ ਸ਼ਬਦਾਂ ਵਿਚ :

They choose by majority of votes, a leader to command their joint forces during the expedition, generally from among those chiefs, whose zemindaries are most considerable; his authority is however but ill obeyed by so many other chiefs, who though possessed of smaller territories, yet as leader of the fraternity of sicks, think themselves perfectly his equals, and barely allow him, during his temporary elevation, the dignity of Primus inter pares.[6]

ਬਰਾਊਨ ਆਪਣੇ ਬਿਰਤਾਂਤ ਵਿਚ ਜੱਸਾ ਸਿੰਘ ਆਹਲੂਵਾਲੀਆ ਦੁਆਰਾ ਗ੍ਰਹਿਣ ਕੀਤੀ ਸ਼ਕਤੀ ਅਤੇ ਉਸ ਆਗੂ ਦੀ ਪ੍ਰਸਿੱਧਤਾ ਦਾ ਵਰਣਨ ਕਰਦਾ ਹੋਇਆ ਇਕ ਸਿੱਕੇ ਦਾ ਵਰਣਨ ਕਰਦਾ ਹੈ, ਜੋ ਉਸ ਅਨੁਸਾਰ ਜੱਸਾ ਸਿੰਘ ਆਹਲੂਵਾਲੀਏ ਰਾਹੀਂ ਚਲਾਇਆ ਗਿਆ ਜਿਸ ਦੇ ਅਰਥ ਹਨ ਕਿ ਜਿਸ ਉੱਤੇ ਖੁਦੇ ਹੋਏ ਸ਼ਬਦਾਂ ਦਾ ਅਰਥ ਹੈ ਕਿ ਜੱਸਾ ਕਲਾਲ ਨੇ ਅਹਿਮਦਸ਼ਾਹ ਦੇ ਮੁਲਕ ਉੱਤੇ ਜਿੱਤ ਪ੍ਰਾਪਤ ਕੀਤੀ।[7] ਇਸ ਸਿੱਕੇ ਦੇ ਸ਼ਬਦ ਨਿਮਨ ਲਿਖਤ ਕਹੇ ਜਾਂਦੇ ਹਨ:

(ਸਿੱਕਾ ਜ਼ਦ ਬਫਜ਼ਲੇ-ਏ-ਅਕਾਲ-ਮੁਲਕ-ਏ-ਅਹਿਮਦ ਗਰਿਫਤ ਜੱਸਾ ਕਲਾਲ)

ਇਤਿਹਾਸਕਾਰ ਅਤੇ ਲੇਖਕ ਆਮ ਤੌਰ 'ਤੇ ਇਹ ਰਾਇ ਰੱਖਦੇ ਹਨ ਕਿ ਅਜਿਹਾ ਕੋਈ ਸਿੱਕਾ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਵੱਲੋਂ ਜਾਰੀ ਨਹੀਂ ਕੀਤਾ ਗਿਆ। ਕਿਹਾ ਜਾਂਦਾ ਹੈ ਕਿ ਜਦੋਂ ਸਿੱਖਾਂ ਨੇ ਲਾਹੌਰ ਉੱਤੇ ਫਤਹਿ ਪ੍ਰਾਪਤ ਕਰ ਲਈ ਅਤੇ 'ਭੂਰੀਆਂ ਵਾਲੇ ਰਾਜੇ' ਬਣ ਗਏ ਤਾਂ ਕੁਝ ਸਥਾਨਕ ਮੁਗ਼ਲ ਕਰਮਚਾਰੀਆਂ ਨੇ ਭੈਅ ਭੀਤ ਹੋ ਕੇ ਅਹਿਮਦਸ਼ਾਹ ਅਬਦਾਲੀ ਨੂੰ ਸਿੱਖਾਂ ਦੇ ਵਿਰੁੱਧ ਉਕਸਾਇਆ ਅਤੇ ਇਸ ਸਿੱਕੇ ਦੀ ਕੁਝ ਵੰਨਗੀ ਅਹਿਮਦਸ਼ਾਹ ਅਬਦਾਲੀ ਨੂੰ ਨਿਰੀਖਣ ਹਿਤ ਭੇਜੀ। ਅਹਿਮਦਸ਼ਾਹ ਅਬਦਾਲੀ ਜੋ ਪਹਿਲਾਂ ਹੀ ਸਿੱਖਾਂ ਵੱਲੋਂ ਹੋਏ ਉਸ ਦੇ ਪੁੱਤਰ ਤੈਮੂਰ ਸ਼ਾਹ ਨਾਲ ਵਰਤਾਓ ਉੱਤੇ ਅੱਗ ਬਬੂਲਾ ਹੋਇਆ ਪਿਆ ਸੀ ਨੇ ਸੰਨ 1759 ਈ. ਵਿਚ ਹਿੰਦੁਸਤਾਨ ਉੱਤੇ ਹਮਲਾ ਕੀਤਾ। ਬਰਾਊਨ ਦਾ ਇਹ ਕਥਨ ਸਹੀ ਪ੍ਰਤੀਤ ਨਹੀਂ ਹੁੰਦਾ ਕਿ ਸਿੱਖਾਂ ਨੇ ਉਪਰੋਕਤ ਵਰਣਨ ਸਿੱਕੇ ਨੂੰ 15 ਸਾਲਾਂ ਲਈ ਜਾਰੀ ਰਹਿਣ ਦਿੱਤਾ ਅਤੇ ਇਸ ਉਪਰੰਤ

ਇਕ ਗੁਰਮਤੇ ਰਾਹੀਂ ਸਮੂਹ ਸਿੱਕੇ ਇਕੱਤਰ ਕਰਕੇ ਇਕ ਸਿੱਕਾ ਗੁਰੂ ਨਾਨਕ ਅਤੇ ਗੁਰੂ ਗੋਬਿੰਦ ਸਿੰਘ ਦੇ ਨਾਂ ਉੱਤੇ ਘੜਿਆ ਗਿਆ।[8] ਬਹੁਤ ਸਾਰੇ ਕਾਰਣਾਂ ਕਰਕੇ ਇਸ ਸਿੱਕੇ ਨੂੰ ਪ੍ਰਮਾਣਿਕ ਨਹੀਂ ਗਿਣਿਆ ਜਾਂਦਾ। ਦਲੀਲ ਦਿੱਤੀ ਜਾਂਦੀ ਹੈ ਕਿ ਸਿੱਖ ਆਪਣੀ ਸਫਲਤਾ ਦਾ ਪ੍ਰਮੁੱਖ ਸਿਹਰਾ ਆਪਣੇ ਗੁਰੂ ਨੂੰ ਦਿੰਦੇ ਹਨ ਅਤੇ ਆਪਣਾ ਨਿੱਜੀ ਨਾਮ ਸਿੱਕੇ ਉੱਤੇ ਲਿਖਣਾ ਉਹਨਾਂ ਲਈ ਸੰਭਵ ਨਹੀਂ ਅਤੇ ਕਲਾਲ ਸ਼ਬਦ ਦੀ ਵਰਤੋਂ ਵੀ ਇਸ ਸਿੱਕੇ ਦੇ ਅਪ੍ਰਮਾਣਿਕ ਹੋਣ ਦਾ ਸੰਕੇਤ ਦਿੰਦੀ ਹੈ। ਇਸ ਤੋਂ ਛੁੱਟ ਕੋਈ ਵੀ ਗੁਰੂ ਗੋਬਿੰਦ ਸਿੰਘ ਦਾ ਸਿੱਖ ਆਪਣੇ ਨਾਂ ਨਾਲ 'ਸਿੰਘ' ਸ਼ਬਦ ਦੀ ਵਰਤੋਂ ਕਰਨ ਵਿਚ ਗੁਰੇਜ ਨਹੀਂ ਕਰਦਾ।[9]

ਬਰਾਊਨ ਲਿਖਦਾ ਹੈ ਕਿ ਲਾਹੌਰ ਦਾ ਸ਼ਹਿਰ ਤਿੰਨ ਸ਼ਕਤੀਸ਼ਾਲੀ ਸਰਦਾਰਾਂ ਵਿਚ ਵੰਡਿਆ ਹੋਇਆ ਸੀ ਜੋ ਆਮਦ ਬਰਾਮਦ ਆਦਿ ਤੋਂ ਆਪਣਾ ਹਿੱਸਾ ਵੰਡਦੇ ਸਨ ਜਿਸ ਵਿਚ ਲਾਹੌਰ ਦੀ ਟਕਸਾਲ ਵੀ ਸ਼ਾਮਿਲ ਸੀ। ਬਰਾਊਨ ਨੇ ਇਹਨਾਂ ਤਿੰਨ ਮੁੱਖ ਸਰਦਾਰਾਂ ਦੇ ਨਾਂ ਵੀ ਅੰਕਿਤ ਕੀਤੇ ਹਨ : ਗੁੱਜਰ ਸਿੰਘ, ਸੋਭਾ ਸਿੰਘ, ਅਤੇ ਲਹਿਣਾ ਸਿੰਘ। ਕਈ ਇਤਿਹਾਸਕਾਰ ਇਹਨਾਂ ਨਾਵਾਂ ਵਿਚ ਤਬਦੀਲੀ ਜਾਂ ਵਾਧ ਘਾਟ ਦੇ ਵੀ ਲਿਖਾਇਕ ਹਨ। ਪਰੰਤੂ ਇਸ ਸਮੇਂ ਦੀ ਇਕ ਪ੍ਰਚੱਲਿਤ ਕਹਾਵਤ ਇਹ ਸਿਧ ਕਰਦੀ ਹੈ ਕਿ ਉਪਰੋਕਤ ਤਿੰਨੇ ਨਾਮ ਪ੍ਰਮਾਣਿਕ ਹਨ। ਇਹ ਕਹਾਵਤ ਉਸ ਸਮੇਂ ਦੀ ਪ੍ਰਤੀਤ ਹੁੰਦੀ ਹੈ ਜਦੋਂ ਮਹਾਰਾਜਾ ਰਣਜੀਤ ਸਿੰਘ ਨੇ ਲਾਹੌਰ ਉੱਤੇ ਕਾਬਜ਼ ਇਹਨਾਂ ਸਰਦਾਰਾਂ ਨੂੰ ਲਾਹੌਰ ਦੇ ਸ਼ਹਿਰੀਆਂ ਦੀ ਫੁਰਮਾਇਸ਼ ਉੱਤੇ ਕੱਢ ਕੇ ਸ਼ਹਿਰ ਉੱਤੇ ਆਪਣਾ ਕਬਜ਼ਾ ਜਮਾਇਆ ਸੀ, ਇਹ ਕਹਾਵਤ ਇਸ ਪ੍ਰਕਾਰ ਹੈ :

*ਸੋਭੇ ਦੀ ਸੋਭਾ ਗਈ ਗੁੱਜਰ ਦਾ ਗਿਆ ਮਾਲ,*
*ਲਹਿਣੇ ਨੂੰ ਦੇਣਾ ਆਇਆ ਤੀਨੋ ਹੋਏ ਕੰਗਾਲ।।*

ਬਰਾਊਨ ਲਿਖਦਾ ਹੈ ਕਿ ਸਿੱਖਾਂ ਦੀਆਂ ਇਕੱਤਰਤਾਵਾਂ ਅੰਮ੍ਰਿਤਸਰ ਦੇ ਪਵਿੱਤਰ ਸਰੋਵਰ ਉੱਤੇ ਹੁੰਦੀਆਂ ਸਨ ਜੋ ਲਾਹੌਰ ਤੋਂ 20 ਕੋਹ ਦੀ ਵਿਥ ਉੱਤੇ ਸਥਿਤ ਸੀ ਅਤੇ ਅਜਿਹੀਆਂ ਇਕੱਤਰਤਾਵਾਂ ਵਿਚ ਹੀ ਉਹਨਾਂ ਦੀਆਂ ਮੁਹਿੰਮਾਂ ਦੀ ਅਗਵਾਈ ਕਰਨ ਹਿਤ ਮੁੱਖ ਸਰਦਾਰ ਚੁਣਿਆ ਜਾਂਦਾ। ਇਹਨਾਂ ਮੁਹਿੰਮਾਂ ਵਿਚ ਇਕੱਠੀ ਕੀਤੀ ਗਈ ਸਮੱਗਰੀ ਸਰਦਾਰਾਂ ਵਿਚ ਉਹਨਾਂ ਦੇ ਮੁਹਿੰਮ ਵਿਚ ਹਿੱਸਾ ਲੈਣ ਵਾਲੇ ਅਨੁਯਾਈਆਂ ਦੀ ਗਿਣਤੀ ਅਨੁਸਾਰ ਵੰਡ ਲਈ ਜਾਂਦੀ ਅਤੇ ਹਰ ਸਰਦਾਰ ਇਸ ਉਪਰੰਤ ਉਸ ਸਮੱਗਰੀ ਨੂੰ ਆਪਣੇ ਆਦਮੀਆਂ ਵਿਚ ਵੰਡਦਾ। ਉਹ ਇਲਾਕੇ ਜਿਹੜੇ ਅਜੇ ਇਹਨਾਂ ਸਰਦਾਰਾਂ ਦੇ ਕਬਜ਼ੇ ਵਿਚ ਨਹੀਂ ਆਏ ਸਨ ਅਤੇ ਉਹ ਇਥੇ ਆਪਣੀਆਂ ਮੁਹਿੰਮਾਂ ਰਾਹੀਂ ਆਪਣਾ ਪ੍ਰਭਾਵ ਜਮਾ ਰਹੇ ਸਨ ਉੱਥੇ ਉਹਨਾਂ ਨੇ ਭੂਮੀ ਕਰ ਲੈਣਾ ਆਰੰਭ ਕੀਤਾ ਜਿਸ ਨੂੰ 'ਰਾਖੀ' ਕਿਹਾ ਜਾਂਦਾ ਸੀ ਅਤੇ ਜੋ ਵਾਰਸ਼ਿਕ ਆਮਦਨ ਦਾ 1/5 ਹਿੱਸਾ ਹੁੰਦਾ। ਕੋਈ ਵੀ ਜ਼ਿਮੀਦਾਰ ਜੋ ਕਿਸੇ ਵੀ ਸਿੱਖ ਸਰਦਾਰ ਨੂੰ ਇਹ ਭੂਮੀ ਕਰ ਦੇਣਾ ਸਵੀਕਾਰ ਕਰ ਲੈਂਦਾ ਤਾਂ ਉਹ ਸਰਦਾਰ ਨਾਂ ਕੇਵਲ ਉਸ ਦੀ ਭੂਮੀ ਨੂੰ ਲੁੱਟਣ-ਮਾਰਨ ਤੋਂ ਬਚਾਉਂਦਾ ਸਗੋਂ ਦੂਜਿਆਂ ਤੋਂ ਵੀ ਉਸ ਦੀ ਰੱਖਿਆ ਕਰਦਾ ਅਤੇ ਇਸ ਸੁਰੱਖਿਆ ਨੂੰ ਇੰਨਾ ਪਵਿੱਤਰ ਮੰਨਿਆ ਜਾਂਦਾ

ਕਿ ਜੇਕਰ ਦਲ ਖਾਲਸਾ ਦੇ ਜਥੇ ਉਸ ਜ਼ਿੰਮੀਦਾਰੀ ਟੁੱਕੜੇ ਤੋਂ ਲੰਘਦੇ ਜੋ ਛੋਟੇ ਸਿੱਖ ਸਰਦਾਰਾਂ ਦੀ ਮਲਕੀਅਤ ਹੁੰਦੀ ਤਾਂ ਉਹ ਉਸ ਵਿਰੁੱਧ ਕੋਈ ਕਾਰਵਾਈ ਨਾ ਕਰਦੇ।[10]

ਬਰਾਊਨ ਅਨੁਸਾਰ ਸਿੱਖ ਸਰਦਾਰ ਜਦੋਂ ਦੇ ਸ਼ਕਤੀਸ਼ਾਲੀ ਅਤੇ ਸੰਗਠਿਤ ਹੋਏ ਅਤੇ ਮੱਲਾਂ ਮਾਰਨੀਆਂ ਸ਼ੁਰੂ ਕੀਤੀਆਂ ਉਹਨਾਂ ਨੇ ਆਪਣੇ ਗੁਰੂਆਂ ਦੀ ਬਖਸ਼ਿਸ਼ ਨੂੰ ਨਿਵਾਜਿਆ ਅਤੇ ਆਪਣੀਆਂ ਜਿੱਤਾਂ ਨੂੰ ਉਹਨਾਂ ਦਾ ਸਦਕਾ ਸਮਝਿਆ। ਇਥੋਂ ਤੱਕ ਕਿ ਮਹਾਰਾਜਾ ਰਣਜੀਤ ਸਿੰਘ ਨੇ ਵੀ ਆਪਣੇ ਨਾਂ ਦਾ ਕੋਈ ਸਿੱਕਾ ਨਹੀਂ ਚਲਾਇਆ। ਉਸ ਨੇ ਨਾਨਕਸ਼ਾਹੀ ਸਿੱਕੇ ਦੀ ਵਰਤੋਂ ਕੀਤੀ ਜੋ ਸਿੱਖਾਂ ਦੇ ਮੋਢੀ ਗੁਰੂ ਸਨ। ਸਿੱਖਾਂ ਨੇ ਆਪਣੀ ਜਥੇਬੰਦੀ ਨੂੰ ਖਾਲਸਾ ਜੀ ਦਾ ਨਾਮ ਦਿੱਤਾ ਅਤੇ ਉਹਨਾਂ ਦੇ ਜਥਿਆਂ ਨੂੰ ਦਲ ਖਾਲਸਾ ਜੀ ਕਿਹਾ ਜਾਂਦਾ ਸੀ।[11]

ਬਰਾਊਨ ਦੀ ਆਲੋਚਨਾ ਅਨੁਸਾਰ ਸਿੱਖਾਂ ਦੀ ਮਲਕੀਅਤ ਅਧੀਨ ਇਲਾਕੇ ਉਪਜਾਊ ਅਤੇ ਖੇਤੀਬਾੜੀ ਦੇ ਹਿਸਾਬ ਨਾਲ ਬਹੁਤ ਵਧੀਆ ਸਨ। ਬਰਾਊਨ ਇਹ ਵੀ ਲਿਖਦਾ ਹੈ ਕਿ ਦਲ ਖਾਲਸਾ ਕਦੇ ਵੀ ਹਲ ਵਾਹਕਾਂ ਨੂੰ ਪਰੇਸ਼ਾਨ ਨਹੀਂ ਕਰਦਾ ਸੀ। ਵਪਾਰ ਨੀਵੀਂ ਪੱਧਰ ਉੱਤੇ ਹੁੰਦਾ ਸੀ ਕਿਉਂਕਿ ਵਿਉਪਾਰੀ ਲੋਕ ਸੁਤੰਤਰ ਸਰਦਾਰਾਂ ਦੇ ਇਲਾਕਿਆਂ ਵਿਚ ਆਉਣ ਜਾਣ ਸਮੇਂ ਬਹੁਤ ਸੁਰੱਖਿਅਤ ਨਹੀਂ ਹੁੰਦੇ ਸਨ। ਕਾਰਖਾਨਿਆਂ ਵਿਚ ਮੁੱਖ ਤੌਰ ਉੱਤੇ ਵਧੀਆ ਕੱਪੜਾ ਲਾਹੌਰ ਵਿਖੇ ਬਣਦਾ ਸੀ ਅਤੇ ਹਿੰਦੁਸਤਾਨ ਦੇ ਸਭ ਤੋਂ ਵਧੀਆ ਹਥਿਆਰ ਵੀ ਇਥੇ ਬਣਾਏ ਜਾਂਦੇ ਸਨ। ਬਰਾਊਨ ਨੇ ਘੋੜਸਵਾਰਾਂ ਦੀ ਬਹੁਤ ਚਰਚਾ ਕੀਤੀ ਹੈ। ਇਹ ਲੋਕ ਬਹੁਤ ਮਿਹਨਤੀ ਅਤੇ ਪੂਰੀ ਤਰ੍ਹਾਂ ਹਥਿਆਰਬੰਦ ਹੁੰਦੇ ਸਨ। ਇਹਨਾਂ ਕੋਲ ਵਧੀਆ ਨੇਜ਼ੇ ਅਤੇ ਛੋਟੀਆਂ ਬੰਦੂਕਾਂ ਹੁੰਦੀਆਂ ਸਨ। ਜਿਹਨਾਂ ਦੀ ਵਰਤੋਂ ਇਹ ਬੜੀ ਫੁਰਤੀ, ਨਿਪੁੰਨਤਾ ਅਤੇ ਚਤੁਰਾਈ ਨਾਲ ਕਰਦੇ ਸਨ। ਇਸ ਦਾ ਕਾਰਨ ਇਸ ਦੇਸ਼ ਦੀ ਜਲਵਾਯੂ ਅਤੇ ਵਧੀਆ ਪਾਣੀ ਸੀ। ਸਿੱਖ ਘੋੜਸਵਾਰਾਂ ਕੋਲ ਆਮ ਤੌਰ ਉੱਤੇ ਦੋ ਜਾਂ ਤਿੰਨ ਘੋੜੇ ਹੁੰਦੇ ਜਿਸ ਦੇ ਕਾਰਣ ਉਹਨਾਂ ਦੀਆਂ ਮੁਹਿੰਮਾਂ ਗਤੀਸ਼ੀਲ ਹੁੰਦੀਆਂ। ਸਿੱਖ ਘੋੜਸਵਾਰਾਂ ਦੀ ਤੇਜ਼ ਰਫਤਾਰੀ ਮੰਨੀ ਪ੍ਰਮੰਨੀ ਗੱਲ ਸੀ। ਉਹਨਾਂ ਦੀਆਂ ਫੌਜਾਂ ਇਕ ਦਿਨ ਵਿਚ 50 ਤੋਂ 125 ਮੀਲ ਤੱਕ ਚੜ੍ਹਾਈ ਕਰ ਲੈਣ ਦੇ ਕਾਬਲ ਸਨ। ਉਹਨਾਂ ਦਾ ਪਹਿਰਾਵਾ ਗੂੜੇ ਨੀਲੇ ਰੰਗ ਦਾ ਹੁੰਦਾ ਸੀ।[12] ਬਰਾਊਨ ਅਨੁਸਾਰ ਅਜਿਹੇ ਆਦੇਸ਼ ਗੁਰੂ ਗੋਬਿੰਦ ਸਿੰਘ ਨੇ ਦਿੱਤੇ ਸਨ। ਪਰੰਤੂ ਇਥੇ ਉਸ ਨੂੰ ਭੁਲੇਖਾ ਲਗਿਆ ਲਗਦਾ ਹੈ। ਪਹਿਰਾਵੇ ਅਤੇ ਰੰਗ ਸਬੰਧੀ ਕੋਈ ਵਿਸ਼ੇਸ਼ ਹਦਾਇਤ ਨਹੀਂ ਸੀ। ਸਿੱਖ ਸਰਦਾਰ ਆਪਣੇ ਅਨੁਯਾਈਆਂ ਵਿਚੋਂ ਆਪਣੇ ਚੰਗੇ ਘੋੜੇ ਅਤੇ ਹਥਿਆਰਾਂ ਕਾਰਣ ਪਹਿਚਾਣੇ ਜਾਂਦੇ ਸਨ। ਬਰਾਊਨ ਲਿਖਦਾ ਹੈ ਕਿ ਉਸ ਦੇ ਨਾਲ ਬਹੁਤ ਸਾਰੇ ਸਿੱਖਾਂ ਦਾ ਵਾਹ ਪਿਆ ਜਿਹੜੇ ਉਹਨਾਂ ਦੇ ਸਰਦਾਰਾਂ ਰਾਹੀਂ ਉਸ ਕੋਲ ਭੇਜੇ ਗਏ ਅਤੇ ਉਸ ਨੇ ਅਨੁਭਵ ਕੀਤਾ ਕਿ ਉਹਨਾਂ ਦੇ ਢੰਗ ਅਤੇ ਗੱਲਬਾਤ ਵਿਚ ਅਜਿਹੀ ਦਲੇਰੀ ਸੀ ਜੋ ਹਿੰਦੁਸਤਾਨ ਦੇ ਬਹੁਤੇ ਵਾਸੀਆਂ ਵਿਚ ਵੇਖਣ ਵਿਚ ਨਹੀਂ ਆਈ।[13]

ਬਰਾਊਨ ਦੀ ਸਮੀਖਿਆ ਅਨੁਸਾਰ ਸਿੱਖ ਫੌਜਾਂ ਤੰਬੂਆਂ ਦੀ ਵਰਤੋਂ ਨਹੀਂ ਕਰਦੀਆਂ ਸਨ। ਇਥੋਂ ਤੱਕ ਕਿ ਉਹਨਾਂ ਦਾ ਸਰਦਾਰ ਵੀ ਇਕ ਛੋਟੀ ਜਿਹੀ ਕਨਾਤ

ਨਾਲ ਸੰਤੁਸ਼ਟ ਰਹਿੰਦਾ। ਆਮ ਸਿੱਖ ਫੌਜੀ ਦੋ ਸੋਟੀਆਂ ਉੱਤੇ ਇਕ ਕੰਬਲ ਤਾਣ ਲੈਂਦੇ ਅਤੇ ਉਹਨਾਂ ਦੀਆਂ ਨੁੱਕਰਾਂ ਲੱਕੜ ਦੇ ਕਿੱਲਿਆਂ ਨਾਲ ਧਰਤੀ ਉੱਤੇ ਗੱਡ ਦਿੰਦੇ ਜਿਸ ਦੇ ਫਲਸਰੂਪ ਉਹ ਜਲਦੀ ਨਾਲ ਆਪਣਾ ਕੈਂਪ ਲਾਉਂਦੇ ਅਤੇ ਹਟਾ ਲੈਂਦੇ।

ਬਰਾਊਨ ਨੇ ਸਿੱਖਾਂ ਦੇ ਰੀਤੀ ਰਿਵਾਜਾਂ ਸਬੰਧੀ ਵੀ ਵਡਮੁੱਲੀ ਰੌਸ਼ਨੀ ਪਾਈ ਹੈ। ਸਿੱਖ ਲੋਕ ਤੰਮਾਕੂ ਦੀ ਵਰਤੋਂ ਨਹੀਂ ਕਰਦੇ ਸਨ ਭਾਵੇਂ ਇਸ ਦੀ ਵਰਤੋਂ ਲੱਗਭਗ ਸਮੁੱਚੇ ਹਿੰਦੁਸਤਾਨ ਵਿਚ ਕੀਤੀ ਜਾਂਦੀ ਸੀ। ਬਰਾਊਨ ਇਸ ਗੱਲ ਤੋਂ ਸੁਚੇਤ ਨਹੀਂ ਸੀ ਕਿ ਸਿੱਖਾਂ ਦੀ ਰਹਿਤ ਮਰਿਆਦਾ ਵਿਚ ਨਸ਼ਿਆਂ ਦੀ ਮਨਾਹੀ ਸੀ। ਇਸ ਲਈ ਉਹ ਉਹਨਾਂ ਦੁਆਰਾ ਭੰਗ ਦੀ ਵਰਤੋਂ ਦੀ ਗੱਲ ਕਰਦਾ ਹੈ ਜੋ ਕੇਵਲ ਨਿਹੰਗਾਂ ਵਿਚ ਮੰਨੀ ਜਾ ਸਕਦੀ ਹੈ। ਉਹ ਲਿਖਦਾ ਹੈ ਕਿ ਸਿੱਖੀ ਵਿਚ ਪਰਿਵਰਤਨ ਸਮੇਂ ਕਿਸੇ ਵੀ ਵਿਅਕਤੀ ਨੂੰ ਇਕ ਵੱਡੇ ਪਿਆਲੇ ਵਿਚ ਸ਼ਰਬਤ ਪਿਲਾਇਆ ਜਾਂਦਾ ਸੀ ਅਤੇ ਇਸ ਦੇ ਨਾਲ ਹੀ ਕੁਝ ਰਸਮਾਂ ਵੀ ਕੀਤੀਆਂ ਜਾਂਦੀਆਂ ਸਨ ਜਿਸ ਤੋਂ ਪ੍ਰਤੀਤ ਹੁੰਦਾ ਹੈ ਕਿ ਉਹਨਾਂ ਵਿਚ ਕੋਈ ਜ਼ਾਤ ਪਾਤ ਦਾ ਅੰਤਰ ਨਹੀਂ ਸੀ। ਇਥੇ ਬਰਾਊਨ ਖੰਡੇ ਦੀ ਪਾਹੁਲ ਦਾ ਵਰਣਨ ਕਰਦਾ ਪ੍ਰਤੀਤ ਹੁੰਦਾ ਹੈ। ਉਹ ਲਿਖਦਾ ਹੈ ਕਿ ਪਾਹੁਲ ਛਕਣ ਉਪਰੰਤ ਕਿਸੇ ਵੀ ਵਿਅਕਤੀ ਨੂੰ ਸਿੱਖੀ ਧਾਰਮਿਕ ਭਾਈਚਾਰੇ ਵਿਚ ਦਾਖਲ ਕਰ ਲਿਆ ਜਾਂਦਾ ਅਤੇ ਉਹ ਦਾੜ੍ਹੀ ਅਤੇ ਵਾਲ ਰੱਖ ਲੈਂਦਾ। ਇਥੇ ਇਹ ਵਰਣਨ ਕਰਨਾ ਜ਼ਰੂਰੀ ਹੈ ਕਿ ਮਿਸਲਾਂ ਸਮੇਂ ਕੇਸ, ਕੰਘਾ, ਕੱਛ, ਕੜਾ ਅਤੇ ਕਿਰਪਾਨ ਦੀ ਵਰਤੋਂ ਦਾ ਅਧਿਐਨ ਮਿਲਦਾ ਹੈ।

ਬਰਾਊਨ ਦੀ ਸਿੱਖਾਂ ਪ੍ਰਤੀ ਆਲੋਚਨਾ ਕਈ ਥਾਵਾਂ ਉੱਤੇ ਬਹੁਤ ਢੁਕਵੀਂ, ਯੋਗ ਅਤੇ ਵਡਮੁੱਲੀ ਹੈ। ਬਿਲਕੁਲ ਪੋਲੀਅਰ ਤੋਂ ਉਲਟ ਜੋ ਸਿੱਖਾਂ ਪ੍ਰਤੀ ਵਿਤਕਰਾ ਰੱਖਦਾ ਸੀ, ਬਰਾਊਨ ਦਾ ਬਿਰਤਾਂਤ ਸੱਚਾਈ ਦੇ ਬਹੁਤ ਨੇੜੇ ਹੈ। ਉਸ ਨੇ ਸਿੱਖਾਂ ਦੇ ਅਧਿਐਨ ਨੂੰ ਬਹੁਤ ਮਹੱਤਵਯੋਗ ਸਮਝਿਆ।

ਉਸ ਨੇ ਅਨੁਭਵ ਕੀਤਾ ਕਿ ਸਿੱਖਾਂ ਦੀ ਗਤੀਸ਼ੀਲ ਉੱਨਤੀ ਬੰਗਾਲ ਦੇ ਪ੍ਰਬੰਧ ਦੀ ਜਾਣਕਾਰੀ ਲਈ ਅਤਿਅੰਤ ਮਹੱਤਵਯੋਗ ਹੋਵੇਗੀ ਕਿਉਂਕਿ ਉਹ ਮਤ ਜਿਸ ਦੇ ਮੁੱਢਲੇ ਸਿਧਾਂਤਾਂ ਵਿਚ ਬੜੀ ਦਲੇਰੀ ਸ਼ਾਮਿਲ ਹੋਵੇ ਜਿਹੜੀ ਕਿ ਇਕ ਮੰਨੀ ਪ੍ਰਮੰਨੀ ਸਰਕਾਰ ਦੇ ਅਤਿਆਚਾਰ ਨੂੰ ਸਹਿ ਸਕੇ ਜੋ ਉਹਨਾਂ ਨੂੰ ਕੁਚਲਣ ਉੱਤੇ ਤੁਲੀ ਹੋਈ ਹੋਵੇ ਇਕ ਵੱਡੇ ਸਾਹਸ ਦੀ ਗੱਲ ਹੈ। ਸਿੱਖਾਂ ਉੱਤੇ ਹੋਏ ਅਤਿਆਚਾਰਾਂ ਨੇ ਉਹਨਾਂ ਵਿਚ ਹਰ ਮੌਕੇ ਉੱਤੇ ਤਾਜ਼ਾ ਸ਼ਕਤੀ ਭਰ ਦਿੱਤੀ ਅਤੇ ਅੰਤ ਵਿਚ ਉਹਨਾਂ ਨੇ ਹਰ ਵਿਰੋਧਤਾ ਦਾ ਮੁਕਾਬਲਾ ਕਰਦਿਆਂ ਹੋਇਆ ਇਕ ਵਿਸ਼ਾਲ ਹਕੂਮਤ ਨੂੰ ਜਨਮ ਦਿੱਤਾ ਜੋ ਮੁਗਲ ਸਲਤਨਤ ਜਾਂ ਰਾਜ ਦੇ ਸਭ ਤੋਂ ਵਧੀਆ ਸੂਬਿਆਂ ਦੀ ਬਣੀ ਹੋਈ ਸੀ। ਉਹਨਾਂ ਨੇ ਦੂਜਿਆਂ ਦੇ ਇਲਾਕਿਆਂ ਵਿਚ ਹਮਲੇ ਆਰੰਭੇ। ਬਹੁਤ ਸਾਰੇ ਲੋਕਾਂ ਨੂੰ ਸੁਰੱਖਿਅਤ ਕੀਤਾ ਜਿਹੜੇ ਉਹਨਾਂ ਦੇ ਨਾਲ ਮਿਲਣ ਲਈ ਤਿਆਰ ਹੋਏ ਅਤੇ ਉਹਨਾਂ ਸਾਰਿਆਂ ਦੀ ਬਰਬਾਦੀ ਚਾਹੀ ਜਿਹਨਾਂ ਨੇ ਉਹਨਾਂ ਦੀ ਵਿਰੋਧਤਾ ਕੀਤੀ।[14]

ਬਰਾਊਨ ਅਨੁਸਾਰ ਸਿੱਖ ਮੱਤ ਇਕ ਅਜਿਹਾ ਮੱਤ ਹੈ ਜੋ ਧਰਮ ਤੇ ਰਾਜਨੀਤੀ ਨੂੰ ਆਪਣੇ ਵਾਧੇ ਅਤੇ ਉੱਨਤੀ ਲਈ ਇਕ ਦੂਜੇ ਨਾਲ ਸੰਮਿਲਤ ਕਰਦਾ ਹੈ ਅਤੇ ਆਪਣੇ

ਧਰਮ ਵਿਚ ਉਹਨਾਂ ਦੇ ਦਾਖਲੇ ਨੂੰ ਆਸਾਨ ਅਤੇ ਸੰਭਵ ਬਣਾਉਣਾ ਚਾਹੁੰਦਾ ਹੈ ਜੋ ਇਸ ਦੇ ਮੈਂਬਰ ਬਣਨਾ ਚਾਹੁੰਦੇ ਹਨ। ਬਰਾਊਨ ਦੇ ਅਨੁਭਵ ਅਨੁਸਾਰ ਉਹ ਲੋਕ ਜਿਹਨਾਂ ਨੇ ਮੁਗ਼ਲ-ਅਫਗਾਨ ਸੰਘਰਸ਼ ਨੂੰ ਲਤਨ ਉਪਰੰਤ ਪੰਜਾਬ ਵਿਚ ਸਰਦਾਰੀ ਜਾਂ ਪ੍ਰਮੁੱਖਤਾ ਲਈ ਜੰਗ ਲੜੀ ਆਮ ਤੌਰ ਉੱਤੇ ਜੱਟ ਕਬੀਲੇ ਨਾਲ ਸਬੰਧ ਰੱਖਦੇ ਸਨ। ਉਹ ਹਿੰਦੂਆਂ ਨਾਲ ਚੰਗੇ ਸਬੰਧ ਰੱਖਦੇ ਅਤੇ ਕਿਸੇ ਵੀ ਖਤਰੇ ਵਿਚ ਉਹਨਾਂ ਦਾ ਸਾਥ ਦਿੰਦੇ। ਹਿੰਦੂਆਂ ਨੂੰ ਇਸ ਪ੍ਰਤੀ ਗੌਰਵ ਸੀ। ਅਸਲ ਵਿਚ ਬਰਾਊਨ ਸਿੱਖਾਂ ਦੀ ਪਹਿਚਾਣ ਜੱਟ ਕਬੀਲੇ ਦੇ ਲੋਕਾਂ ਤੋਂ ਕਰਦਾ ਹੈ ਅਤੇ ਸਿੱਖ ਧਰਮ ਨੂੰ ਹਿੰਦੂ ਮੱਤ ਦਾ ਇਕ ਸੁਧਰਿਆ ਹੋਇਆ ਰੂਪ ਸਮਝਦਾ ਹੈ। ਉਸ ਦੇ ਸਿੱਖਾਂ ਦੇ ਬਿਰਤਾਂਤ ਤੋਂ ਯੂਰਪ ਵਿਚ ਆਈ ਤਬਦੀਲੀ ਅਨੁਭਵ ਹੁੰਦੀ ਹੈ ਜੋ ਅੱਗੇ ਦੇ ਪਰਿਵਰਤਨਾਂ ਦੀ ਸੂਚਿਕ ਹੈ।

ਅਸਲ ਵਿਚ ਬਰਾਊਨ ਤੇ ਪੋਲੀਅਰ ਦੀਆਂ ਰਚਨਾਵਾਂ ਵਿਚ ਸਹਿਜੇ ਹੀ ਅੰਤਰ ਅਨੁਭਵ ਹੁੰਦਾ ਹੈ। ਕਈ ਥਾਂ ਬਰਾਊਨ ਦਾ ਬਿਰਤਾਂਤ ਪੋਲੀਅਰ ਨਾਲ ਮਿਲਦਾ ਜੁਲਦਾ ਹੈ ਪਰੰਤੂ ਨਿਸ਼ਚੇ ਹੀ ਅੰਤਰ ਵੀ ਦ੍ਰਿਸ਼ਟੀਗੋਚਰ ਹੁੰਦਾ ਹੈ। ਪੋਲੀਅਰ ਨੂੰ ਖੰਡੇ ਦੀ ਪਾਹੁਲ ਸਬੰਧੀ ਜਾਣਕਾਰੀ ਦਾ ਪਤਾ ਲੱਗਦਾ ਹੈ ਪਰੰਤੂ ਪੋਲੀਅਰ ਇਸ ਨੂੰ ਚਰਣ ਅੰਮ੍ਰਿਤ ਦਾ ਨਾਂ ਦਿੰਦਾ ਹੈ ਅਤੇ ਇਸ ਦੀ ਸ਼ਲਾਘਾ ਕਰਨ ਦੀ ਥਾਂ ਇਸ ਸਬੰਧੀ ਸਹੀ ਸ਼ਬਦਾਂ ਦੀ ਵਰਤੋਂ ਨਹੀਂ ਕਰਦਾ ਜਿਸ ਦਾ ਵੱਡਾ ਕਾਰਣ ਉਸ ਦੀ ਬੇਸਮਝੀ ਅਤੇ ਸਿੱਖਾਂ ਪ੍ਰਤੀ ਤੰਗ ਨਜ਼ਰੀਆ ਸੀ।

ਨਿਸ਼ਚੇ ਹੀ ਪੋਲੀਅਰ ਦੀ ਰਚਨਾ ਦਾ ਮਨੋਰਥ ਇਨਾਂ ਜ਼ਿਆਦਾ ਸਿੱਖਾਂ ਸਬੰਧੀ ਜਾਣਕਾਰੀ ਪ੍ਰਾਪਤ ਕਰਨਾ ਨਹੀਂ ਸੀ ਜਿਨਾਂ ਕਿ ਉਹਨਾਂ ਵਿਰੁੱਧ ਫੌਜੀ ਅਤੇ ਰਾਜਨੀਤਿਕ ਦਖਲ ਅੰਦਾਜ਼ੀ ਦਾ ਲਿਖਾਇਕ ਸੀ। ਪੋਲੀਅਰ ਦੀ ਪ੍ਰਦਾਨ ਕੀਤੀ ਹੋਈ ਜਾਣਕਾਰੀ ਅੰਗਰੇਜ਼ੀ ਪੱਖ ਤੋਂ ਸੀ ਭਾਵੇਂ ਉਹ ਸੰਖੇਪ ਅਤੇ ਅਪੂਰਣ ਸੀ। ਬਰਾਊਨ ਦਾ ਬਿਰਤਾਂਤ ਨਿਸ਼ਚੇ ਹੀ ਸਿੱਖਾਂ ਵਿਰੋਧੀ ਆਲੋਚਨਾ ਨਹੀਂ ਦਰਸਾਉਂਦਾ ਕਿਉਂਕਿ ਉਹਨਾਂ ਦਾ ਉਥਾਨ ਅਤੇ ਉੱਨਤੀ ਉਹਨਾਂ ਦੇ ਮੂਲ ਸਿਧਾਂਤਾਂ ਉੱਤੇ ਅਧਾਰਿਤ ਦੱਸਦਾ ਹੈ ਅਤੇ ਉਹਨਾਂ ਦੇ ਮਨੋਰਥ ਨੂੰ ਨਿਆਂਸ਼ੀਲ ਦਰਸਾਉਣ ਦਾ ਲਿਖਾਇਕ ਹੈ। ਇਸ ਵਿਚ ਸੰਦੇਹ ਨਹੀਂ ਕਿ ਬਰਾਊਨ ਮਰਹੱਟਿਆਂ ਦੀ ਸਹਾਇਤਾ ਨਾਲ ਸਿੱਖਾਂ ਵਿਰੋਧੀ ਸਮਝੌਤੇ ਦਾ ਹਾਮੀ ਸੀ। ਪਰੰਤੂ ਅਜਿਹੀ ਤਜ਼ਵੀਜ ਰਾਜਨੀਤਿਕ ਪਧਰ ਉੱਤੇ ਸੀ ਅਤੇ ਬਰਾਊਨ ਦੀ ਸਿੱਖਾਂ ਪ੍ਰਤੀ ਕਿਸੇ ਕਿਸਮ ਦੀ ਘਿਰਣਾ ਦੀ ਜਾਚਕ ਨਹੀਂ। ਬਰਾਊਨ ਨੇ 'ਕੋਰਟ ਆਫ ਡਾਇਰੈਕਟਰਜ਼' ਦੀ ਇੱਛਾ ਉੱਤੇ ਸਿੱਖਾਂ ਪ੍ਰਤੀ ਆਪਣਾ ਬਿਰਤਾਂਤ ਪੇਸ਼ ਕੀਤਾ ਜਿਸ ਸਬੰਧੀ ਇਕ ਪੱਤਰ Mr Motteux ਨੂੰ ਲਿਖਿਆ ਗਿਆ ਜੋ ਇਸ ਸੰਸਥਾ ਦਾ ਚੇਅਰਮੈਨ ਸੀ। ਇਹ ਪੱਤਰ ਬਰਾਊਨ ਦਾ ਮਨੋਰਥ ਦਰਸਾਉਂਦਾ ਹੈ। ਉਸ ਦੇ ਆਪਣੇ ਸ਼ਬਦਾਂ ਵਿਚ "Conformably to the wish which you were pleased to express, that I should furnish you with an account of the rise and present state of the tribe of people called Sicks, I now beg leave to submit to your perusal, the following translation which I have made, of a Persian manusript, written by my

desire, while I resided at the court of Delhi, to which I have added all the information which I have by other channels, acquired, respecting that People; and I have accompanied the whole with a map, specifying the extent of their territories, the names of their chiefs, together with the places of their respective residence, and the number of their forces. I shall be very happy if this tract is thought in any degree worthy of your attention and beg leave to subscribe myself, with great truth and respect."[15]

ਬਰਾਊਨ ਦੀ ਰਚਨਾ ਦਾ ਆਲੋਚਨਾਤਮਕ ਅਧਿਐਨ ਕਰਦੇ ਹੋਏ ਸਿੱਟੇ ਵਜੋਂ ਅਸੀਂ ਕਹਿ ਸਕਦੇ ਹਾਂ ਕਿ ਉਸ ਦੀ ਸਿੱਖਾਂ ਸਬੰਧੀ ਦਿਲਚਸਪੀ ਦਾ ਕਾਰਨ ਅੰਗਰੇਜ਼ਾਂ ਦੀ ਸਿੱਖਾਂ ਦੇ ਉਥਾਨ ਤੇ ਵਿਕਾਸ ਵਿਚ ਦਿਲਚਸਪੀ ਸੀ। ਇਸ ਰਚਨਾ ਦਾ ਸਰੋਤ ਬੁਧ ਸਿੰਘ ਅਰੋੜਾ ਦੀ ਰਚਨਾ ਦਾ ਉਲਥਾ (ਜੋ ਕਈ ਥਾਵਾਂ ਤੋਂ ਅਸ਼ੁੱਧ ਤੇ ਅਨਉਚਿਤ ਕਿਹਾ ਜਾ ਸਕਦਾ ਹੈ) ਅਤੇ ਕੁਝ ਉਸ ਦੇ ਆਪਣੇ ਨਿੱਜੀ ਯਤਨਾਂ ਦੁਆਰਾ ਇਕੱਤਰ ਕੀਤੀ ਸਮੱਗਰੀ ਸੀ। ਬਰਾਊਨ ਦਾ ਵਿਵਰਨ ਭਾਵੇਂ ਸੰਖੇਪ ਹੈ ਫਿਰ ਵੀ ਇਹ ਪੇਸ਼ਕਸ਼ ਸਮੇਂ ਦੀ ਸਿੱਖ ਰਾਜਨੀਤੀ, ਸਮਾਜ ਤੇ ਸਮਕਾਲੀ ਸਿੱਖ ਅਦਾਰਿਆਂ ਸਬੰਧੀ ਜਾਣਕਾਰੀ ਦੇਣ ਵਿਚ ਅਤਿਅੰਤ ਸਹਾਈ ਹੈ। ਇਹ ਰਚਨਾ 18ਵੀਂ ਸਦੀ ਦੇ ਸਿੱਖਾਂ ਉੱਤੇ ਕਿਸੇ ਅੰਗਰੇਜ਼ ਦਾ ਲਿਖਿਆ ਹੋਇਆ ਪਹਿਲਾ ਬਾਕਾਇਦਾ ਤੇ ਵਿਵਸਥਿਤ ਪ੍ਰਬੰਧ ਹੈ।

## ਪੈਰ ਟਿੱਪਣੀਆਂ

1. ਮੇਜਰ ਜੇਮਜ਼ ਬਰਾਊਨ ਦੀ ਲਿਖਤ 'ਹਿਸਟਰੀ ਆਫ਼ ਦਾ ਓਰਿਜਨ ਐਂਡ ਪ੍ਰਾਗਰੈਸ ਆਫ਼ ਦਾ ਸਿੱਖਸ' ਲਈ ਹੱਥਲੇ ਅਧਿਆਇ ਵਿਚ *ਅਰਲੀ ਯੂਰਪੀਅਨ ਅਕਾਊਂਟ ਆਫ਼ ਦਾ ਸਿੱਖਸ* (ਰੀਪ੍ਰਿੰਟ ਇੰਡੀਅਨ ਸਟਡੀਜ਼ ਪਾਸਟ ਐਂਡ ਪਰੈਜ਼ੰਟ), ਪਟਿਆਲਾ, 1960 (ਗੰਡਾ ਸਿੰਘ ਦੁਆਰਾ ਸੰਪਾਦਨ ਤੇ ਵਿਆਖਿਆ) ਨੂੰ ਆਧਾਰ ਬਣਾਇਆ ਗਿਆ ਹੈ।
2. ਉਪਰੋਕਤ, ਭੂਮਿਕਾ; ਫੌਜਾ ਸਿੰਘ (ਸੰਪਾ.), *ਹਿਸਟੋਰੀਅਨਜ਼ ਐਂਡ ਹਿਸਟੋਰੀਓਗ੍ਰਾਫੀ ਆਫ਼ ਦਾ ਸਿੱਖਸ*, ਨਵੀਂ ਦਿੱਲੀ, 1978, ਪੰਨੇ 2-4.
3. ਜੇਮਜ਼ ਬਰਾਊਨ, *ਉਪਰੋਕਤ*, ਪੰਨਾ 2.
4. ਜਾਰਜ ਫੋਰਸਟਰ, *ਏ ਜਰਨੀ ਫਰਾਮ ਬੰਗਾਲ ਟੂ ਇੰਗਲੈਂਡ....*, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1970 (ਰੀਪ੍ਰਿੰਟ), ਪੰਨਾ 327.
5. ਜੇਮਜ਼ ਬਰਾਊਨ, *ਉਪਰੋਕਤ*, ਪੰਨਾ 14.
6. *ਉਪਰੋਕਤ*, ਪੰਨੇ 14-15.
7. *ਉਪਰੋਕਤ*, ਪੰਨਾ 15.

8. ਉਪਰੋਕਤ, ਪੰਨੇ 15-16.
9. ਵੇਖੋ ਉਪਰੋਕਤ, ਗੰਡਾ ਸਿੰਘ ਬਰਾਊਨ ਦੇ ਹੱਥਲੇ ਲੇਖ ਦੀ ਸੰਪਾਦਨਾ ਪੰਨਾ 15.
10. ਉਪਰੋਕਤ, ਪੰਨਾ 15.
11. ਅਸਲ ਵਿਚ ਦਲ ਖਾਲਸਾ ਦੇ ਅਦਾਰੇ ਲਈ ਰਤਨ ਸਿੰਘ ਭੰਗੂ ਰਚਿਤ *ਪੰਥ ਪ੍ਰਕਾਸ਼* ਦਾ ਬ੍ਰਿਤਾਂਤ ਮਹੱਤਵਪੂਰਨ ਹੈ। ਦਲ ਖਾਲਸੇ ਦੀ ਬਣਤਰ, ਸੰਗਠਨ, ਵਿਵਸਥਾ ਲਈ ਵੇਖੋ, ਜੀ. ਐਸ. ਨਈਅਰ, *ਸਿੱਖ ਪੋਲਿਟੀ ਐਂਡ ਪੋਲੀਟੀਕਲ ਇਨਸਟੀਊਸ਼ਨਜ਼*, ਨਵੀਂ ਦਿੱਲੀ, 1979, ਪੰਨੇ 97-112.
12. ਜੇਮਜ਼ ਬਰਾਊਨ, ਉਪਰੋਕਤ, ਪੰਨਾ 17.
13. ਉਪਰੋਕਤ, ਪੰਨਾ 17.
14. ਉਪਰੋਕਤ, ਪੰਨਾ 18.
15. ਉਪਰੋਕਤ

## ਦਾ ਸਿੱਖਸ (The Sicques)

*ਦਾ ਸਿੱਖਸ* (The Sicques) ਕਰਨਲ ਪੋਲੀਅਰ ਰਚਿਤ ਬਿਰਤਾਂਤ ਹੈ ਜੋ ਇਸ ਖੋਜ ਪੱਤਰ ਦੀ ਅੰਦਰਲੀ ਗਵਾਹੀ ਅਨੁਸਾਰ ਲੱਗਭਗ 1780 ਈ. ਵਿਚ ਲਿਖਿਆ ਗਿਆ ਅਤੇ ਕਲਕੱਤਾ ਵਿਖੇ ਏਸ਼ੀਆਟਕ ਸੋਸਾਇਟੀ ਆਫ ਬੰਗਾਲ ਦੀ ਮੀਟਿੰਗ ਵਿਚ 20 ਦਸੰਬਰ 1787 ਨੂੰ ਪੜ੍ਹਿਆ ਗਿਆ। ਇਹ ਇਕ ਮੁੱਢਲੀ ਰਚਨਾ ਹੈ ਜੋ ਕਿਸੇ ਯੂਰਪ ਦੇ ਲੇਖਕ ਦੁਆਰਾ ਸਿੱਖ ਇਤਿਹਾਸ ਨੂੰ ਸਿਲਸਿਲੇਵਾਰ ਪ੍ਰਗਟਾਉਂਦੀ ਹੈ। ਇਸ ਰਚਨਾ ਦਾ ਆਧਾਰ ਉਹ ਅਚਨਚੇਤੀ ਸੂਚਨਾ ਹੈ ਜੋ ਕਰਨਲ ਪੋਲੀਅਰ ਨੇ ਉਸ ਸਮੇਂ ਇਕੱਤਰ ਕੀਤੀ ਜਦੋਂ ਉਹ ਅਵਧ ਦੇ ਨਵਾਬ ਸੁਜਾ-ਉਲ-ਦੌਲਾ ਦੇ ਪ੍ਰਤੀਨਿੱਧ ਮੰਡਲ ਵਿਚ ਨਿਯੁਕਤ ਸੀ ਅਤੇ ਇਸ ਉਪਰੰਤ ਜਦੋਂ ਉਹ 1775 ਈ. ਵਿਚ ਇਸ ਮੰਡਲ ਤੋਂ ਸੇਵਾ ਮੁਕਤ ਹੋਇਆ। ਇਹਨਾਂ ਸਮਿਆਂ ਵਿਚ ਉਹ ਦਿੱਲੀ ਦੇ ਨੇੜੇ ਦੇ ਇਲਾਕਿਆਂ ਵਿਚ ਕਦੇ-ਕਦਾਈਂ ਸਿੱਖਾਂ ਦੇ ਸੰਪਰਕ ਵਿਚ ਆਉਂਦਾ ਰਿਹਾ। ਉਸ ਨੇ ਸਿੱਖ ਇਤਿਹਾਸ ਸਬੰਧੀ ਕਾਫੀ ਮਾਤਰਾ ਵਿਚ ਜਾਣਕਾਰੀ ਪ੍ਰਾਪਤ ਕੀਤੀ। ਉਹ ਸਿੱਖ-ਰੋਹੇਲੇ, ਸਿੱਖ-ਮਰਹੱਟੇ, ਸਿੱਖ-ਰਾਜਪੂਤ ਆਦਿ ਦੇ ਸਬੰਧਾਂ ਬਾਰੇ ਵੀ ਸੂਚਨਾ ਦਿੰਦਾ ਹੈ। ਪੋਲੀਅਰ ਦੇ ਲਿਖੇ ਹੋਏ ਕੁਝ ਪੱਤਰ ਵੀ ਉਸ ਦੇ ਸਿੱਖਾਂ ਪ੍ਰਤੀ ਪ੍ਰਭਾਵ ਨੂੰ ਦਰਸਾਉਂਦੇ ਹਨ ਅਤੇ ਅਠਾਰਵੀਂ ਸਦੀ ਦਾ ਇਤਿਹਾਸ ਲਿਖਣ ਵਿਚ ਕਿਸੇ ਹੱਦ ਤੱਕ ਸਹਾਈ ਹੁੰਦੇ ਹਨ। ਪੋਲੀਅਰ ਨੇ ਬਹੁਤ ਸਾਰੇ ਫ਼ਾਰਸੀ, ਅਰਬੀ ਤੇ ਸੰਸਕ੍ਰਿਤ ਭਾਸ਼ਾ ਦੇ ਖਰੜੇ ਇਕੱਤਰ ਕੀਤੇ ਅਤੇ ਉਹਨਾਂ ਨੂੰ ਵੀ ਆਪਣੀ ਜਾਣਕਾਰੀ ਦਾ ਆਧਾਰ ਬਣਾਇਆ। ਪੋਲੀਅਰ ਦੀ ਹੱਥਲੀ ਰਚਨਾ ਅੰਗਰੇਜ਼ ਸਰਕਾਰ ਵੱਲੋਂ ਕਿਸੇ ਆਦੇਸ਼ ਹਿੱਤ ਨਹੀਂ ਲਿਖੀ ਗਈ ਸਗੋਂ ਇਹ ਉਸ ਦਾ ਆਪਣਾ ਨਿੱਜੀ ਉਪਰਾਲਾ ਹੈ। ਇਹ ਇਕ ਸੰਖੇਪ ਜਿਹਾ ਖੋਜ ਪੱਤਰ ਹੈ ਜਿਸ ਦੀ ਰਸਾਈ ਵਿਭਿੰਨ ਹੈ ਅਤੇ ਕਿਤੇ ਕਿਤੇ ਜੇਮਜ ਬਰਾਊਣ ਦੀ ਰਚਨਾ ਦੀ ਪੁਸ਼ਟੀ ਨਜ਼ਰ ਆਉਂਦੀ ਹੈ ਕਿਉਂਕਿ ਪੋਲੀਅਰ ਦੀ ਲਿਖਤ ਸਿੱਖਾਂ ਪਰਤੀ ਅਲੋਚਨਾਤਮਕ ਹੈ।

ਪੋਲੀਅਰ ਦਾ ਪੂਰਾ ਨਾਮ ਅਨਟੋਨੀ ਲੁਈਸ ਹੈਨਰੀ ਪੋਲੀਅਰ (Antoine Louis Henri Polier) ਸੀ। ਉਹ ਸਵਿਟਜਰਲੈਂਡ ਦਾ ਵਸਨੀਕ ਇਕ ਇੰਜੀਨੀਅਰ ਸੀ ਜਿਸ ਨੇ ਈਸਟ ਇੰਡੀਆ ਕੰਪਨੀ ਦੀਆਂ ਸੇਵਾਵਾਂ 1757 ਈ. ਵਿਚ ਸਵਿਕਾਰ ਕੀਤੀਆਂ ਅਤੇ 1758 ਵਿਚ ਭਾਰਤ ਆ ਪੁੱਜਾ। ਪੋਲੀਅਰ ਨੇ ਫਰਵਰੀ 1795 ਵਿਚ ਆਪਣੀ ਮੌਤ ਤੋਂ ਪਹਿਲਾਂ ਕਈ ਪਦ ਸੰਭਾਲੇ। ਭਾਰਤ ਪੁਜਣ ਉੱਤੇ ਪੋਲੀਅਰ ਨੇ

ਮਦਰਾਸ ਅਤੇ ਬਿਹਾਰ ਵਿਖੇ ਕੁਝ ਸਮੇਂ ਲਈ ਸੇਵਾ ਨਿਭਾਈ ਜਿਸ ਉਪਰੰਤ ਉਸ ਨੂੰ ਕਲਕੱਤੇ ਵਿਖੇ ਫੌਜ ਵਿਚ ਕਪਤਾਨ ਦੇ ਰੁਤਬੇ ਉੱਤੇ ਅਸਿਟੈਂਟ ਇੰਜੀਨੀਅਰ ਨਿਯੁਕਤ ਕਰ ਦਿੱਤਾ ਗਿਆ। ਸਮੂਹ ਯੋਗ ਤੇ ਉੱਚਿਤ ਅਧਿਕਾਰੀਆਂ ਨੇ ਫੋਰਟ ਵਿਲਿਅਮ ਦੀ ਉਸਾਰੀ ਲਈ ਉਸ ਦੁਆਰਾ ਕੀਤੇ ਗਏ ਕੰਮ ਦੀ ਅਧਿਕ ਸ਼ਲਾਘਾ ਕੀਤੀ ਪਰੰਤੂ ਕੁਝ ਇਕ ਕਾਰਨਾ ਕਰਕੇ ਉਸ ਨੇ ਅੱਵਧ ਦੇ ਨਵਾਬ ਸੁਜਾ-ਉਦ-ਦਾਉਲਾ ਦੇ ਵਫ਼ਦ ਦੀ ਪੇਸ਼ਕਸ਼ ਨੂੰ ਖੁਸ਼ੀ ਨਾਲ ਸਵੀਕਾਰ ਕਰ ਲਿਆ। ਪਰੰਤੂ 1775 ਈ. ਵਿਚ ਉਸ ਨੂੰ ਅਸਤੀਫਾ ਦੇਣਾ ਪਿਆ। ਉਸ ਦੀ ਆਰਥਿਕ ਤੰਗੀ ਕਾਰਨ ਉਸ ਨੂੰ ਫਿਰ ਅਪ੍ਰੈਲ 1782 ਵਿਚ ਈਸਟ ਇੰਡੀਆ ਕੰਪਨੀ ਦੀ ਮੁਲਾਜ਼ਮਤ ਕਰਨ ਉੱਤੇ ਮਜ਼ਬੂਰ ਹੋਣਾ ਪਿਆ। ਉਸ ਨੂੰ ਲੈਫਟੀਨੈਂਟ ਕਰਨਲ ਦੇ ਅਹੁਦੇ ਉੱਤੇ ਨਿਯੁਕਤ ਕਰਕੇ ਲਖਨਊ ਭੇਜ ਦਿੱਤਾ ਗਿਆ। ਪੋਲੀਅਰ ਅੰਤ ਵਿਚ ਸੰਨ 1789 ਈ. ਨੂੰ ਨੌਕਰੀ ਤੋਂ ਸੇਵਾ ਮੁਕਤ ਹੋਣ ਉਪਰੰਤ ਯੂਰਪ ਵਾਪਿਸ ਪਰਤ ਗਿਆ ਅਤੇ ਫਰਾਂਸ ਵਿਖੇ ਅਬਾਦ ਹੋ ਗਿਆ। ਉਥੇ ਕ੍ਰਾਂਤੀ-ਕਾਰੀਆਂ ਹੱਥੋਂ 9 ਫਰਵਰੀ 1795 ਵਿਚ ਉਸ ਦੀ ਮੌਤ ਹੋ ਗਈ।

ਪੋਲੀਅਰ ਦੀ ਹੱਥਲੀ ਲਿਖਤ ਜਿੱਥੇ ਇਕ ਪਹਿਲੀ ਮੁੱਢਲੀ ਦਸਤਾਵੇਜ਼ ਹੋਣ ਦੇ ਨਾਤੇ ਲਾਭਦਾਇਕ ਜਾਣਕਾਰੀ ਦਿੰਦੀ ਹੈ ਉਥੇ ਇਸ ਵਿਚ ਕੁਝ ਊਨਤਾਈਆਂ ਵੀ ਦ੍ਰਿਸ਼ਟੀਗੋਚਰ ਹੁੰਦੀਆਂ ਹਨ ਜਿਹਨਾਂ ਦੇ ਕਾਰਨ ਉਭਰ ਕੇ ਸਾਹਮਣੇ ਆਉਂਦੇ ਹਨ। ਪੋਲੀਅਰ ਨੇ ਆਪਣੇ ਬਿਰਤਾਂਤ ਵਿਚ ਸਿੱਖ ਇਤਿਹਾਸ ਦੇ ਕਈ ਤੱਥਾਂ ਸਬੰਧੀ ਗਲਤੀਆਂ ਕੀਤੀਆਂ ਹਨ ਜੋ ਪਿਛਲੀ 18ਵੀਂ ਤੇ 19ਵੀਂ ਸਦੀ ਵਿਦੇਸ਼ੀ ਲੇਖਕਾਂ ਲਈ ਸੁਭਾਵਿਕ ਹੀ ਹਨ। ਨੇੜੇ ਦਾ ਸੰਪਰਕ ਨਾ ਹੋਣ ਕਾਰਨ ਉਹਨਾਂ ਨੂੰ ਸਿੱਖਾਂ ਦੇ ਇਤਿਹਾਸ ਅਤੇ ਅਦਾਰਿਆਂ ਦਾ ਮੂਲ ਰੂਪ ਵਿਚ ਗਿਆਨ ਨਾ ਹੋ ਸਕਿਆ ਅਤੇ ਉਪਲਬਧ ਸਮੱਗਰੀ ਉੱਤੇ ਹੀ ਨਿਰਭਰ ਹੋਣਾ ਪਿਆ। ਇਸ ਪ੍ਰਕਾਰ ਪ੍ਰਮਾਣਿਕ ਸਾਹਿਤ ਅਤੇ ਅਸਲੀ ਦਸਤਵੇਜ਼ਾਂ ਦੀ ਅਣਹੋਂਦ ਕਾਰਨ ਪੋਲੀਅਰ ਨੂੰ ਉਲਝਣਾ ਪਿਆ। ਦੂਜੇ ਸ਼ਬਦਾਂ ਵਿਚ ਭਰੋਸੇਯੋਗ ਅਤੇ ਪ੍ਰਮਾਣਿਕ ਸਾਧਨ ਉਪਲਬਧ ਨਾ ਹੋਣ ਕਾਰਨ ਪੋਲੀਅਰ ਦੀ ਲਿਖਤ ਇਕ ਪੱਖੋਂ ਪ੍ਰਭਾਵਿਤ ਨਾ ਕਰ ਸਕੀ। ਇਸ ਤੋਂ ਛੁੱਟ ਜਿਵੇਂ ਇਕ ਅਜੋਕੇ ਸਿੱਖ ਇਤਿਹਾਸਕਾਰ ਨੇ ਦਲੀਲ ਦਿੱਤੀ ਹੈ ਕਿ ਪੋਲੀਅਰ ਮੁਗ਼ਲ ਅਫਸਰਾਂ ਦੀਆਂ ਸਿੱਖਾਂ ਵਿਰੁੱਧ ਲਗਾਤਾਰ ਵਿਰੋਧੀ ਰਿਪੋਰਟਾਂ ਪ੍ਰਾਪਤ ਕਰਦਾ ਰਿਹਾ ਜੋ ਮੁਗ਼ਲ-ਸਿੱਖ ਸੰਘਰਸ਼ ਦੇ ਇਕ ਲੰਬੇ ਸਮੇਂ ਤੋਂ ਪਾਤਰ ਰਹੇ ਸਨ। ਅਜਿਹੀਆਂ ਸ਼ਿਕਾਇਤਾਂ ਤੇ ਗਿਲ਼ਿਆਂ ਨੇ ਪੋਲੀਅਰ ਨੂੰ ਅਜਿਹਾ ਪ੍ਰਭਾਵਿਤ ਕੀਤਾ ਕਿ ਉਹ ਸਿੱਖਾਂ ਵਲ ਪੱਖਪਾਤ ਤੇ ਪ੍ਰਤੀਭਾਵ ਦੀ ਦ੍ਰਿਸ਼ਟੀ ਤੋਂ ਵੇਖਣ ਲੱਗਾ। ਉਸ ਦੇ ਬਿਰਤਾਂਤ ਵਿਚ ਸਿੱਖਾਂ ਵਿਰੁੱਧ ਕਈ ਹਵਾਲੇ ਮਿਲਦੇ ਹਨ ਜਿਹਨਾਂ ਦੀ ਇਤਿਹਾਸ ਗਵਾਹੀ ਨਹੀਂ ਦਿੰਦਾ।

ਪੋਲੀਅਰ ਦੇ ਹੱਥਲੇ ਖੋਜ-ਪੱਤਰ ਵਿਚ ਸਮਕਾਲੀ ਸਿੱਖ ਸਮਾਜ ਦੇ ਮਹੱਤਵਪੂਰਨ ਪੱਖਾਂ ਨੂੰ ਸੰਖੇਪ ਰੂਪ ਵਿਚ ਅੰਕਿਤ ਕੀਤਾ ਗਿਆ ਹੈ। ਜਿਸ ਵਿਚ ਸਿੱਖਾਂ ਦਾ ਆਗਮਨ, ਵਿਕਾਸ, ਸੁਤੰਤਰਤਾ ਲਈ ਸੰਘਰਸ਼, ਫੌਜੀ ਰੁਝੇਵੇਂ, ਸਿੱਖ ਆਚਰਨ, ਸਿੱਖ ਰਾਜਨੀਤੀ, ਪ੍ਰਬੰਧ, ਰਹਿਣੀ ਬਹਿਣੀ, ਭੋਜਨ ਅਤੇ ਕੁਝ ਸਿੱਖ ਅਦਾਰਿਆਂ ਦਾ ਵਰਣਨ ਸ਼ਾਮਲ ਹੈ।[2] ਪੋਲੀਅਰ ਆਪਣੇ ਖੋਜ-ਪੱਤਰ ਨੂੰ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਆਰੰਭ ਕਰਦਾ ਹੈ ਅਤੇ ਆਪਣੇ ਖੋਜ ਪੱਤਰ ਦੀ ਲਿਖਤ ਦੇ ਸਮੇਂ ਤਕ ਪਹੁੰਚਾਉਂਦਾ ਹੈ।

ਪੋਲੀਅਰ ਲਿਖਦਾ ਹੈ ਕਿ ਸਿੱਖ ਮੂਲ ਅਤੇ ਸਧਾਰਨ ਰੂਪ ਵਿਚ ਜ਼ਿਮੀਦਾਰ ਸਨ ਜੋ ਧਰਤੀ ਨੂੰ ਵਾਹੁਣ ਦਾ ਕੰਮ ਕਰਦੇ ਸਨ। ਪੋਲੀਅਰ ਨੇ ਜੱਟਾਂ ਨੂੰ ਸਭ ਤੋਂ ਉੱਤਮ ਅਤੇ ਮਿਹਨਤੀ, ਹੰਗਾਮੀ (Turbulent) ਸੁਭਾਅ ਦਾ ਵੀ ਵਰਣਨ ਕੀਤਾ ਹੈ ਅਤੇ ਉਸ ਸਮੇਂ ਉਹਨਾਂ ਦਾ ਮਹੱਤਵਯੋਗ ਪ੍ਰਭਾਵ ਉਲੀਕਿਆ ਹੈ।

ਪੋਲੀਅਰ ਅਨੁਸਾਰ ਉਹ ਹੱਲੇ ਗੁੱਲੇ ਜਿਹਨਾਂ ਨੇ ਬਹਾਦਰ ਸ਼ਾਹ ਦੇ ਸਮੇਂ ਮੁਗ਼ਲ ਰਾਜ ਵਿਚ ਬਦਅਮਨੀ ਫੈਲਾਈ ਸਿੱਖਾਂ ਨੂੰ ਹਥਿਆਰਬੰਦ ਹੋਣ ਦਾ ਅਵਸਰ ਪ੍ਰਦਾਨ ਕੀਤਾ। ਇਸ ਦੇ ਫਲਸਰੂਪ ਉਹਨਾਂ ਨੇ ਸ਼ਾਹੀ ਮੁਗ਼ਲ ਸ਼ਕਤੀ ਨੂੰ ਹਲੂਣਾ ਦਿੱਤਾ ਪਰੰਤੂ ਇਹ ਕੰਮ ਹੌਲੀ ਹੌਲੀ ਸਮੇਂ ਦੇ ਬੀਤਣ ਨਾਲ ਹੋਇਆ। ਪੋਲੀਅਰ ਸਿੱਖਾਂ ਦੁਆਰਾ ਰਾਮਰੌਣੀ ਦੇ ਕਿਲ੍ਹੇ ਦੀ ਉਸਾਰੀ ਦਾ ਵਰਣਨ ਕਰਦਾ ਹੈ ਜੋ ਲਾਹੌਰ ਤੋਂ ਕੇਵਲ 20 ਕੋਹ ਦੀ ਵਿਥ ਉੱਤੇ ਸੀ। ਸਿੱਖਾਂ ਨੇ ਉੱਥੇ ਆਪਣੇ ਧਾਰਮਿਕ ਅਸਥਾਨ ਦੀ ਸਥਾਪਨਾ ਵੀ ਕੀਤੀ ਜੋ ਇਕ ਵੱਡੇ ਸਰੋਵਰ ਦੇ ਕਿਨਾਰੇ ਸਥਿਤ ਹੈ ਜਿਸ ਨੂੰ ਅੰਮ੍ਰਿਤਸਰ (ਅੰਬਰਸਰ) ਜਾਂ ਚੱਕ ਕਿਹਾ ਜਾਂਦਾ ਸੀ। ਅਸਲ ਵਿਚ ਸਿੱਖਾਂ ਨੇ ਅੰਮ੍ਰਿਤਸਰ ਦੇ ਸਥਾਨ ਉੱਤੇ ਅਪ੍ਰੈਲ 1748 ਵਿਚ ਆਪਣੇ ਧਾਰਮਿਕ ਸਥਾਨ ਦੇ ਨੇੜੇ ਯੁੱਧ ਲਈ ਇਕ ਵਲਗਣ ਵਲੀ ਜਿਸ ਦਾ ਨਾਂ ਚੌਥੇ ਗੁਰੂ ਰਾਮਦਾਸ ਜੀ ਦੇ ਨਾਮ ਉੱਤੇ ਜੋ ਅੰਮ੍ਰਿਤਸਰ ਦੇ ਮੋਢੀ ਸਨ ਰਾਮਰੌਣੀ ਰੱਖਿਆ ਗਿਆ। ਇਥੇ ਇਹ ਗੱਲ ਵੀ ਸਪੱਸ਼ਟ ਕਰਨ ਯੋਗ ਹੈ ਕਿ ਚੱਕ ਗੁਰੂ ਅੰਮ੍ਰਿਤਸਰ ਸ਼ਹਿਰ ਦਾ ਮੁੱਢਲਾ ਨਾਮ ਸੀ।

ਰਤਨ ਸਿੰਘ ਭੰਗੂ ਸੰਮਵਤ 1805 (1748 ਈ.) ਵਿਚ ਖਾਲਸੇ ਦੇ ਰਾਮਰੌਣੀ ਦੇ ਕਿਲ੍ਹੇ ਨੂੰ ਬਣਾਉਣ ਦਾ ਵਰਣਨ ਕਰਦਾ ਹੋਇਆ ਲਿਖਦਾ ਹੈ ਕਿ ਖਾਲਸਾ ਉਸ ਸਮੇਂ ਕੋਈ ਕਿਲ੍ਹਾ ਆਦਿ ਨਾ ਹੋਣ ਕਾਰਨ ਝਾੜੀਆਂ ਅਤੇ ਰੁੱਖਾਂ ਦੀ ਓਟ ਲੈ ਕੇ ਵੈਰੀ ਨਾਲ ਜੂਝਦਾ ਸੀ। ਇਸ ਸਮੇਂ ਸਿੰਘਾਂ ਨੇ ਗੁਰਮਤਾ ਸੋਧਿਆ ਕਿ ਕੋਈ ਸੁਰੱਖਿਆ ਦਾ ਸਾਧਨ ਬਣਾਇਆ ਜਾਵੇ।[3] ਭੰਗੂ ਦੀ ਲਿਖਤ ਅਨੁਸਾਰ ਸਿੱਖ ਗੁਰੂ ਸਾਹਿਬ ਨੇ ਅੰਮ੍ਰਿਤਸਰ ਦੀ ਧਰਤੀ ਉੱਤੇ ਪੰਜ ਸਰੋਵਰ- ਅੰਮ੍ਰਿਤਸਰ, ਬਿਬੇਕਸਰ, ਕੌਲਸਰ, ਸੰਤੋਖਸਰ ਤੇ ਰਾਮਸਰ ਬਣਵਾਏ ਸਨ। ਇਥੇ ਹੀ ਇਕ ਕੰਧ ਬਣਾਉਣ ਦਾ ਨਿਰਨਾ ਲਿਆ ਗਿਆ ਤਾਂ ਜੋ ਵੈਰੀ ਦੇ ਹੱਲੇ ਸਮੇਂ ਬਚਾਉ ਹੋ ਸਕੇ। ਫਲਸਰੂਪ ਇਕ ਵਲਗਣ ਵਲ ਕੇ ਚਾਰੇ ਪਾਸੇ ਇਕ ਰੌਣੀ ਬਣਾਈ ਗਈ ਇਸ ਦੇ ਇਰਦ ਗਿਰਦ ਮੋਰਚੇ ਪੁਟੇ ਅਤੇ ਉਸਾਰੇ ਗਏ। ਇਸ ਪਰਕਾਰ ਰਾਤ ਦਿਨ ਲਗ ਕੇ ਸਿੰਘਾਂ ਨੇ ਆਪੇ ਹੀ ਰਾਜਾਂ ਤੇ ਮਜ਼ਦੂਰਾਂ ਦਾ ਕੰਮ ਕਰਕੇ ਆਪਣੇ ਬਚਾਉ ਦਾ ਪ੍ਰਬੰਧ ਕੀਤਾ। ਭੰਗੂ ਦੇ ਆਪਣੇ ਸ਼ਬਦਾਂ ਵਿਚ :

*ਅੰਮ੍ਰਿਤਸਰ, ਬਿਬੇਕਸਰ, ਕੌਲਸਰ ਲੀਓ ਥਾਪ*
*ਸੰਤੋਖਸਰ, ਔ ਰਾਮਸਰ ਗੁਰੂ ਰਾਮਦਾਸ ਕਰੇ ਆਪ।*
*ਰਾਮਦਾਸ ਸਰ ਜੋ ਪੰਜ ਬਨਾਏ। ਇਕ ਥਾਂ ਲੀਜੇ ਕੰਧਚਿਣਾਈ।*
*...ਆਪੇ ਰਾਜ ਸਿੰਘ ਆਪੇ ਮਜੂਰ*
*ਬਡੇ ਭੁਜੰਗੀ ਦਿਲ ਕੇਸੂਰ।*[4]

...

ਚਾਰ ਓਰ ਤਿਹ ਰੌਣੀ ਬਣਾਈ

*ਇਸ ਕਰ ਰੌਣੀ ਨਾਮ ਸਦਾਈ।*
*ਗਿਰਦ ਲਏ ਭੁਇ ਮੋਰਚੇ ਪਟਾਇ।*
*ਖਾਈ ਲਈ ਅਤਿ ਗਹਰ ਕਰਾਇ।*
*ਆਪੇ ਪਟੈ ਆਪ ਉਸਾਰੇ।*
*ਰਾਜ ਮਜੂਰ ਸਿੰਘ ਗੁਰੂ ਪਿਆਰੇ।*[5]

ਇਹ ਦਿਵਾਲੀ ਦੇ ਮੇਲੇ ਦੇ ਦਿਨ ਸਨ ਅਤੇ ਬਰਸਾਤਾਂ ਹੋ ਹਟੀਆਂ ਸਨ। ਇਸ ਲਈ ਬਹੁ ਮਾਤਰਾ ਵਿਚ ਸਿੰਘ ਅੰਮ੍ਰਿਤਸਰ ਵਿਖੇ ਇਕੱਤਰ ਸਨ। ਮੀਰ ਮੰਨੂ ਤੇ ਅਦੀਨਾ ਬੇਗ ਦੀਆਂ ਫੌਜਾਂ ਨੇ ਰਾਮ ਰੌਣੀ ਦਾ ਘੇਰਾ ਘੱਤਿਆ ਜੋ ਲਗਭਗ ਅਕਤੂਬਰ ਤੋਂ ਦਸੰਬਰ 1748 ਤੱਕ ਰਿਹਾ। ਰਾਮਰੌਣੀ ਵਿਚ ਇਕਠੇ ਹੋਏ ਕੋਈ 500 ਸਿੰਘਾਂ ਵਿਚੋਂ 200 ਸ਼ਹੀਦ ਹੋਏ ਦੱਸੇ ਜਾਂਦੇ ਹਨ। ਰਾਮਰੌਣੀ ਦੇ ਇਸ ਮੁਹਾਸਰੇ ਸਮੇਂ ਜੱਸਾ ਸਿੰਘ ਇਛੋਗਿਲੀਆ ਜੋ ਖਾਲਸੇ ਤੋਂ ਟੁੱਟ ਕੇ ਵੈਰੀ ਨਾਲ ਜਾ ਮਿਲਿਆ ਸੀ ਆਪਣੇ ਸਾਥੀ ਸਿੰਘਾਂ ਸਮੇਤ ਮੁੜ ਖਾਲਸੇ ਨਾਲ ਜਾ ਮਿਲਿਆ।

ਪੋਲੀਅਰ ਭੁਲੇਖੇ ਨਾਲ ਫਰੁਕਸ਼ੀਅਰ ਦੇ ਰਾਜ ਸਮੇਂ ਗੁਰੂ ਗੋਬਿੰਦ ਸਿੰਘ ਜੀ ਦੀਆਂ ਲੜਾਈਆਂ ਦਾ ਵਰਣਨ ਕਰਦਾ ਹੈ। ਇਥੇ ਉਹ ਬੰਦਾ ਸਿੰਘ ਬਹਾਦਰ ਜੋ ਗੁਰੂ ਗੋਬਿੰਦ ਸਿੰਘ ਦਾ ਅਨੁਯਾਈ ਸੀ ਨੂੰ ਗੁਰੂ ਗੋਬਿੰਦ ਸਿੰਘ ਦਾ ਨਾਮ ਦਿੰਦਾ ਹੈ ਇਥੇ ਉਸ ਨੂੰ ਭੁਲੇਖਾ ਲੱਗਾ ਹੈ। ਅਸਲ ਵਿਚ ਗੁਰੂ ਗੋਬਿੰਦ ਸਿੰਘ ਨੇ ਬੰਦਾ ਬਹਾਦਰ ਨੂੰ ਸਤੰਬਰ 1708 ਈ. ਵਿਚ ਸਿੱਖ ਧਰਮ ਦਾ ਅਨੁਯਾਈ ਬਣਾਇਆ ਜੋ 1709 ਵਿਚ ਪੰਜਾਬ ਵਿਖੇ ਆਇਆ। ਉਸਨੇ ਚਪੜ ਚਿੜੀ ਦੇ ਸਥਾਨ ਉੱਤੇ 12 ਮਈ 1710 ਈ. ਵਿਚ ਮੁਗ਼ਲਾਂ ਵਿਰੁੱਧ ਸਰਹਿੰਦ ਉੱਤੇ ਜਿੱਤ ਪ੍ਰਾਪਤ ਕੀਤੀ।

ਪੋਲੀਅਰ ਲਿਖਦਾ ਹੈ ਕਿ ਸਿੱਖਾਂ ਦੀ ਵਧਦੀ ਹੋਈ ਸ਼ਕਤੀ ਦੇ ਫਲਸਰੂਪ ਸਮਰਾਟ ਫਰਕੁਸ਼ੀਅਰ ਨੇ ਲਾਹੌਰ ਦੇ ਸੂਬੇਦਾਰ ਅਬਦੁਸੱਮਦ ਖਾਂ ਦੇ ਅਧੀਨ 1715 ਈ. ਵਿਚ ਇਕ ਫੌਜੀ ਦਸਤਾ ਤਿਆਰ ਕੀਤਾ ਜਿਸ ਨੂੰ ਸਿੱਖਾਂ ਨੂੰ ਜੜੋਂ ਪੁੱਟਣ ਜਾਂ ਨਸ਼ਟ ਕਰਨ ਦੀ ਜ਼ਿੰਮੇਵਾਰੀ ਸੌਂਪੀ ਗਈ। ਭਾਵੇਂ ਇਹ ਕੰਮ ਬਹੁਤਾ ਸੌਖਾ ਨਹੀਂ ਸੀ ਪਰੰਤੂ ਕਈ ਵਾਰੀ ਸੈਨਿਕ-ਕੂਚ ਅਤੇ ਪੈਰਵੀਂ ਕਰਨ ਉਪਰੰਤ ਬੰਦਾ ਬਹਾਦਰ ਦੀ ਫੌਜ ਨਾਲ ਟਾਕਰਾ ਕੀਤਾ ਗਿਆ। ਪੋਲੀਅਰ ਲਿਖਦਾ ਹੈ ਕਿ 'ਗੁਰੂ ਗੋਬਿੰਦ ਸਿੰਘ' ਨੂੰ ਹਿਰਾਸਤ ਵਿਚ ਲੈ ਲਿਆ ਗਿਆ" ਅਸਲ ਵਿਚ ਇਹ ਹਵਾਲਾ ਬੰਦਾ ਬਹਾਦਰ ਸਬੰਧੀ ਹੈ। ਗੁਰੂ ਗੋਬਿੰਦ ਸਾਹਿਬ ਨੰਦੇੜ (ਦੱਖਣ) ਦੇ ਸਥਾਨ ਵਿਚ 7 ਅਕਤੂਬਰ 1708 ਈ. ਵਿਚ ਜੋਤੀ ਜੋਤ ਸਮਾ ਗਏ ਸਨ।

ਪੋਲੀਅਰ ਬੰਦਾ ਬਹਾਦਰ ਦੀ ਸ਼ਹੀਦੀ ਦੀ ਮਿਤੀ ਵਰਣਨ ਨਹੀਂ ਕਰਦਾ ਜੋ 9 ਜੂਨ 1716 ਈ. ਵਿਚ ਹੋਈ। ਉਹ ਬੰਦਾ ਬਹਾਦਰ ਦੇ ਪਿੰਜਰੇ ਵਿਚ ਪਾਏ ਜਾਣ ਅਤੇ ਦਿੱਲੀ ਲੈ ਜਾਣ ਸਬੰਧੀ ਵਿਸਤਾਰ ਵਿਚ ਵਰਣਨ ਕਰਦਾ ਹੈ। ਉਹ ਇਹ ਵੀ ਲਿਖਦਾ ਹੈ ਕਿ ਸਿੱਖ ਗੁਰੂ ਦੇ ਇਸਲਾਮ ਕਬੂਲ ਨਾ ਕਰਨ ਉੱਤੇ ਉਸ ਨੂੰ ਉਸਦੇ ਅਨੁਯਾਈਆਂ ਸਹਿਤ ਮੌਤ ਦੇ ਘਾਟ ਉਤਾਰ ਦਿੱਤਾ ਗਿਆ। ਅਸਲ ਵਿਚ ਸਮਰਾਟ ਬਹਾਦਰਸ਼ਾਹ ਨੇ 1707 ਤੋਂ 1712 ਅਤੇ ਫਰਕੁਸ਼ੀਅਰ ਨੇ 1713 ਤੋਂ 1719 ਈ. ਵਿਚ ਸਿੱਖਾਂ ਦੇ

ਕਤਲੇਆਮ ਦਾ ਹੁਕਮ ਦਿੱਤਾ ਸੀ। ਬਹਾਦਰਸ਼ਾਹ ਨੇ 1710 ਈ. ਵਿਚ ਇਹ ਹੁਕਮ ਦੋਹਰਾਇਆ ਸੀ (Nanak-prastan ra *har-ja kih ba-yaband ba-qatl rasanand)*। ਇਹ ਹੀ ਹੁਕਮ ਬੰਦਾ ਸਿੰਘ ਬਹਾਦਰ ਦੀ ਸ਼ਹੀਦੀ ਤੋਂ ਉਪਰੰਤ ਰਾਜ ਵਿਚ ਦੋਹਰਾਏ ਗਏ। ਪੋਲੀਅਰ ਲਿਖਦਾ ਹੈ ਕਿ ਬੰਦੇ ਦੀ ਸ਼ਹੀਦੀ ਤੋਂ ਬਾਅਦ ਸਿੱਖਾਂ ਦਾ ਮੁਗਲਾਂ ਦੁਆਰਾ ਸ਼ਿਕਾਰ ਕਰਨ ਦਾ ਬਾਜ਼ਾਰ ਏਨੀ ਤੇਜ਼ੀ ਅਤੇ ਜੋਸ਼ ਨਾਲ ਗਰਮ ਰਿਹਾ ਕਿ ਇਵੇਂ ਪ੍ਰਤੀਤ ਹੁੰਦਾ ਸੀ ਜਿਵੇਂ ਉਹਨਾਂ ਦੇ ਨਾਮ ਦਾ ਖੁਰਾ ਖੋਜ ਹੀ ਮਿਟਾ ਦਿੱਤਾ ਗਿਆ ਸੀ।

ਪੋਲੀਅਰ ਅਨੁਸਾਰ ਉਹ ਸਿੱਖ ਜੋ ਬਾਕੀ ਰਹਿ ਗਏ ਦੇ ਕੇਸ ਅਤੇ ਦਾੜ੍ਹੀ ਉਹਨਾਂ ਦੇ ਨਿੱਜੀ ਧਰਮ ਤੋਂ ਮੁਨਕਰ ਹੋਣ ਦੇ ਚਿੰਨ੍ਹ ਵਜੋਂ ਮੁਨਾ ਦਿੱਤੇ ਗਏ। ਇਸ ਉਪਰੰਤ ਆਉਣ ਵਾਲੇ ਬਹੁਤ ਸਾਰੇ ਸਾਲਾਂ ਵਿਚ ਸਿੱਖਾਂ ਦਾ ਕੋਈ ਜ਼ਿਕਰ ਨਹੀਂ ਮਿਲਦਾ। ਇੱਥੇ ਪੋਲੀਅਰ ਨੂੰ ਵੱਡਾ ਭੁਲੇਖਾ ਲੱਗਾ ਹੈ। ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਸਿੱਖਾਂ ਦੇ ਦੁਖਾਂਤ ਦੇ ਅਜਿਹੇ ਸਮੇਂ ਵਿਚ ਇਕ ਵੀ ਅਜਿਹੀ ਉਦਾਹਰਨ ਨਹੀਂ ਮਿਲਦੀ ਕਿ ਕਿਸੇ ਇਕ ਵੀ ਵਿਅਕਤੀ ਨੇ ਆਪਣੇ ਧਰਮ ਅਤੇ ਜੀਵਨ ਦੀ ਰੱਖਿਆ ਸਦਕਾ ਕੇਸ ਕਟਾਏ ਹੋਣ। ਇਸ ਸਬੰਧ ਵਿਚ ਈਸਟ ਇੰਡੀਆ ਕੰਪਨੀ ਦੇ ਏਜੰਟਾਂ ਦੀ ਫੋਰਟ ਵਿਲੀਅਮ ਦੇ ਗਵਰਨਰ ਨੂੰ ਲਿਖੀ ਗਈ ਰਿਪੋਰਟ ਅਤਿਅੰਤ ਮਹੱਤਵ ਰੱਖਦੀ ਹੈ ਜਿਸ ਵਿਚ ਬੰਦਾ ਸਿੰਘ ਦੇ ਨਾਲ ਉਸਦੇ 780 ਸਾਥੀਆਂ ਦਾ ਦਿੱਲੀ ਵਿਖੇ ਸ਼ਹੀਦ ਹੋਣਾ ਲਿਖਿਆ ਹੈ। ਇਸ ਪੱਤਰਕਾ ਅਨੁਸਾਰ :

> There are one hundred each day beheaded. It is not a little remarkable with what patience they undergo their fate, and to the last it has not been found that one has apostatized from the new formed religion[7]

ਨਾਦਰਸ਼ਾਹ ਦੇ ਹਮਲੇ ਦਾ ਨਾ-ਮਾਤਰ ਵਰਣਨ ਕਰਦਾ ਹੋਇਆ ਪੋਲੀਅਰ ਲਿਖਦਾ ਹੈ ਕਿ ਇਸ ਸਮੇਂ ਸਿੱਖਾਂ ਨੇ ਫਿਰ ਆਪਣੇ ਸਿਰ ਕੱਢੇ। ਮੀਰ ਮੰਨੂ ਨੇ ਜੋ ਲਾਹੌਰ ਤੇ ਮੁਲਤਾਨ ਦਾ ਸੂਬੇਦਾਰ ਸੀ ਉਹਨਾਂ ਦਾ ਜ਼ੋਰ ਨਾਲ ਮੁਕਾਬਲਾ ਕੀਤਾ ਅਤੇ ਉਹਨਾਂ ਨੂੰ ਸ਼ਕਤੀ ਗ੍ਰਹਿਣ ਕਰਨ ਦਾ ਕੋਈ ਸਮਾਂ ਨਾ ਦਿੱਤਾ। ਮੀਰ ਮੰਨੂ ਹੋ ਸਕਦਾ ਹੈ ਕਿ ਸਿੱਖਾਂ ਨੂੰ ਪੂਰਨ ਰੂਪ ਵਿਚ ਕੁਚਲ ਦਿੰਦਾ ਜੇਕਰ ਉਸ ਦਾ ਨਾਇਬ ਕੌੜਾ ਮੱਲ ਸਿੱਖਾਂ ਦੀ ਸੁਰੱਖਿਆ ਲਈ ਉਹਨਾਂ ਤੋਂ ਰੁਪਿਆ ਸਵੀਕਾਰ ਨਾ ਕਰ ਲੈਂਦਾ। ਇਹ ਰੁਪਿਆ ਰਾਮਰੌਣੀ ਦੇ ਕਿਲ੍ਹੇ ਨੂੰ ਜਿਸ ਉੱਤੇ ਮੁਗ਼ਲਾਂ ਦਾ ਘੇਰਾ ਸੀ ਕਬਜ਼ਾ ਨਾ ਕਰਨ ਦੇ ਅਵਜਾਨੇ ਵਜੋਂ ਦਿੱਤਾ ਗਿਆ। ਪੋਲੀਅਰ ਦੇ ਇਹਨਾਂ ਕਥਨਾਂ ਦੀ ਇਤਿਹਾਸ ਗਵਾਹੀ ਨਹੀਂ ਭਰਦਾ। ਇਤਿਹਾਸਕ ਘਟਨਾਵਾਂ ਦੇ ਸੰਦਰਭ ਵਿਚ ਘੋਖਣ ਉਪਰੰਤ ਪਤਾ ਲਗਦਾ ਹੈ ਕਿ ਮੀਰ ਮੰਨੂ ਦੀ ਗਵਰਨੀ ਸਮੇਂ ਜੋ ਅਪ੍ਰੈਲ 1748 ਤੋਂ ਨਵੰਬਰ 1753 ਈ. ਤੱਕ ਡੱਕੋ ਡੋਲੇ ਖਾਂਦੀ ਰਹੀ, ਕੌੜਾ ਮੱਲ ਨੇ ਸਿੱਖਾਂ ਦੀ ਬੇਹਦ ਸਹਾਇਤਾ ਕੀਤੀ। ਉਹ ਇਕ ਪ੍ਰਕਾਰ ਨਾਲ ਸਹਿਜਧਾਰੀ ਸਿੱਖ ਕਿਹਾ ਜਾ ਸਕਦਾ ਹੈ। ਅਜਿਹੀ ਸਹਾਇਤਾ ਆਰਥਿਕ ਪੱਖੋਂ ਨਹੀਂ ਸਗੋਂ ਹਿਰਦੇ ਦੇ ਪੱਖੋਂ ਕੀਤੀ ਗਈ ਸੀ। ਸਮਕਾਲੀ ਅਤੇ ਗ਼ੈਰ ਸਮਕਾਲੀ ਗਵਾਹੀ

ਇਹ ਸਿੱਧ ਕਰਦੀ ਹੈ ਕਿ ਕੌੜਾ ਮੱਲ ਸਿੱਖਾਂ ਦਾ ਸੱਚਾ ਹਮਦਰਦ ਸੀ। ਫੌਸਟਰ 1783 ਈ. ਵਿਚ ਆਪਣੀ ਪੁਸਤਕ ਵਿਚ ਲਿਖਦਾ ਹੈ:

> ...the preservation of the sicques from the effect of Meer Munno's success appears to have been largely promoted by the interference of his minister Korah Mul, who, being himself a Sicque, naturaly became a trusty advocate of the sect...[8]

ਪੋਲੀਅਰ ਖੁਦ ਲਿਖਦਾ ਹੈ ਕਿ ਇਹ ਇਕ ਤੱਥ ਹੈ ਕਿ ਕੁਝ ਸਮੇਂ ਲਈ ਅਤੇ ਜਦੋਂ ਤੱਕ ਕੋੜਾ ਮੱਲ ਜਿਉਂਦਾ ਰਿਹਾ, ਸਿੱਖ ਉਸਦੇ ਪ੍ਰਭਾਵ ਅਧੀਨ ਸਹਿਨਸ਼ੀਲ ਰਹੇ ਪਰੰਤੂ ਇਸ ਤੋਂ ਛੁੱਟ ਮੀਰ ਮੰਨੂ ਦੇ ਉਹਨਾਂ ਨੂੰ ਨਸ਼ਟ ਕਰਨ ਦੇ ਹੁਕਮ ਬੜੇ ਜ਼ੋਰ ਜ਼ੋਰ ਨਾਲ ਮੰਨੇ ਗਏ। ਉਸਦੀ ਮੌਤ ਤੋਂ ਉਪਰੰਤ (4 ਨਵੰਬਰ 1753 ਈ.) ਲਾਹੌਰ ਅਤੇ ਮੁਲਤਾਨ ਦੇ ਸੂਬਿਆਂ ਵਿਚ ਸੂਬੇਦਾਰੀ ਦੀ ਚਾਹਤ ਵਾਲੇ ਲੋਕਾਂ ਨੇ ਬਦਅਮਨੀ ਫੈਲਾ ਦਿੱਤੀ। ਇਸ ਤੋਂ ਛੁੱਟ ਮੀਰ ਮੰਨੂ ਦੀ ਵਿਧਵਾ ਮੁਗਲਾਨੀ ਬੇਗਮ ਸਮੇਂ ਸ਼ਕਤੀ ਨੂੰ ਆਪਣੇ ਹੱਥ ਵਿਚ ਰੱਖਣ ਲਈ ਜੋ ਸੱਚਮੁਚ ਉਸਦੇ ਹੱਥ ਵਿਚ ਕਾਫੀ ਦੇਰ ਰਹੀ ਸਿੱਖਾਂ ਵੱਲ ਹਕੂਮਤ ਦਾ ਧਿਆਨ ਨਾ ਮੁੜ ਸਕਿਆ। ਫਲਸਰੂਪ ਸਿੱਖਾਂ ਦੀ ਸ਼ਕਤੀ ਵਧੀ ਅਤੇ ਉਹਨਾਂ ਨੇ ਅਜ਼ਾਦੀ ਪ੍ਰਾਪਤ ਕਰਨ ਦੇ ਉਪਰਾਲੇ ਜ਼ੋਰ ਸ਼ੋਰ ਨਾਲ ਜਾਰੀ ਰੱਖੇ। ਅਹਿਮਦਸ਼ਾਹ ਅਬਦਾਲੀ ਦੇ ਸਿੱਖਾਂ ਨਾਲ ਸੰਪਰਕ ਦਾ ਵਰਨਣ ਕਰਦਿਆਂ ਹੋਇਆਂ ਪੋਲੀਅਰ ਨਿਸ਼ਚਿਤ ਸਮਾਂ ਅੰਕਿਤ ਕਰਨ ਤੋਂ ਅਸਮਰੱਥ ਰਿਹਾ ਹੈ।

ਪੋਲੀਅਰ ਲਿਖਦਾ ਹੈ ਕਿ ਅਹਿਮਦਸ਼ਾਹ ਅਬਦਾਲੀ ਅਧੀਨ ਦੁਰਾਨੀਆਂ ਨੇ ਸਿੱਖਾਂ ਦੀ ਫੌਜੀ ਉੱਨਤੀ ਨੂੰ ਗੁੱਸੇ ਤੇ ਤਲਖੀ ਦੀ ਨਜ਼ਰ ਨਾਲ ਤੱਕਿਆ। ਦੁਰਾਨੀ ਸਿੱਖਾਂ ਦਾ ਮੁਸਲਮਾਨਾਂ ਪ੍ਰਤੀ ਵਰਤਾਰਾ ਵੀ ਪਸੰਦ ਨਹੀਂ ਕਰਦੇ ਸਨ ਕਿਉਂਕਿ ਸਿੱਖਾਂ ਨੇ ਨਾ ਕੇਵਲ ਉਹਨਾਂ ਦੀਆਂ ਮਸਜਿਦਾਂ ਹੀ ਢਾਈਆਂ ਅਤੇ ਉਹਨਾਂ ਦੇ ਧਾਰਮਿਕ ਸਥਾਨਾਂ ਦੀ ਬੇਅਦਬੀ ਹੀ ਕੀਤੀ ਸਗੋਂ ਬਹੁਤ ਸਾਰੇ ਮੁਸਲਮਾਨਾਂ ਨੂੰ ਆਪਣਾ ਧਰਮ ਸਵੀਕਾਰ ਕਰਨ ਲਈ ਮਜ਼ਬੂਰ ਕੀਤਾ। ਪੋਲੀਅਰ ਆਪਣੇ ਇਸ ਕਥਨ ਵਿਚ ਅਸਲੀਅਤ ਤੋਂ ਬਹੁਤ ਦੂਰ ਹੈ। ਇਤਿਹਾਸ ਦੇ ਸਮਕਾਲੀ ਪੰਨੇ ਇਸ ਗੱਲ ਦੀ ਗਵਾਹੀ ਭਰਦੇ ਹਨ ਕਿ ਗੁਰੂ ਕਾਲ ਤੋਂ ਮਹਾਰਾਜਾ ਰਣਜੀਤ ਸਿੰਘ ਦੇ ਕਾਲ ਤੱਕ ਸਿੱਖਾਂ ਨੇ ਕਦੇ ਵੀ ਮੁਸਲਮਾਨਾਂ ਨਾਲ ਦੁਸ਼ਮਣੀ ਨਹੀਂ ਕੀਤੀ। ਨਿਸ਼ਚੇ ਹੀ ਉਹਨਾਂ ਨੂੰ ਜ਼ਾਲਮ ਮੁਗ਼ਲ ਹੁਕਮਰਾਨਾਂ ਵਿਰੁੱਧ ਲੜਨਾ ਪਿਆ ਜੋ ਕੁਦਰਤੀ ਤੌਰ ਉੱਤੇ ਮੁਸਲਮਾਨ ਸਨ ਅਤੇ ਬਾਅਦ ਵਿਚ ਆਪਣੇ ਮੁਲਕ ਨੂੰ ਵਿਦੇਸ਼ੀ ਹਮਲਵਾਰਾਂ ਤੋਂ ਜੋ ਅਫਗਾਨ ਅਤੇ ਮੁਸਲਿਮ ਸਨ ਅਜ਼ਾਦੀ ਦੁਆਉਣ ਲਈ ਜ਼ਬਰਦਸਤ ਸੰਘਰਸ਼ ਕੀਤਾ। ਹਲਾਤ ਦੀ ਮਜ਼ਬੂਰੀ ਵਿਚ ਭਾਵੇਂ ਮਸਜਿਦਾਂ ਨੂੰ ਢਾਉਣ ਸਬੰਧੀ ਸੋਚਿਆ ਗਿਆ ਹੋਵੇ ਪਰੰਤੂ ਵਾਸਤਵ ਵਿਚ ਮੁਸਲਿਮ ਭਾਈਚਾਰੇ ਵਿਰੁੱਧ ਸਿੱਖਾਂ ਦੀ ਕੋਈ ਨਿੱਜੀ ਦੁਸ਼ਮਣੀ ਨਜ਼ਰ ਨਹੀਂ ਆਉਂਦੀ।

ਪੋਲੀਅਰ ਲਿਖਦਾ ਹੈ ਕਿ ਅਹਿਮਦਸ਼ਾਹ ਜਦੋਂ ਭਿੰਨ ਭਿੰਨ ਸਮਿਆਂ ਵਿਚ ਹਿੰਦੁਸਤਾਨ ਉੱਤੇ ਧਾਵਾ ਬੋਲਦਾ ਅਤੇ ਪੰਜਾਬ ਵਿਚੋਂ ਲੰਘਦਾ ਤਾਂ ਸਿੱਖ ਬੜੀ ਤੀਖਣਤਾ ਅਤੇ ਕਠੋਰਤਾ ਨਾਲ ਉਸ ਦੀਆਂ ਖਿਲਰੀਆਂ ਪੁਲਰੀਆਂ ਫੌਜਾਂ ਨੂੰ ਸਤਾਉਂਦੇ ਅਤੇ ਪ੍ਰੇਸ਼ਾਨ

ਕਰਦੇ। ਉਹ ਕਦੇ ਵੀ ਉਸ ਦੀਆਂ ਫੌਜਾਂ ਨੂੰ ਪੀੜਤ ਕਰਨ ਦਾ ਮੌਕਾ ਨਾ ਖੋਹੰਦੇ। ਇਹੀ ਕਾਰਨ ਸੀ ਕਿ ਅਹਿਮਦਸ਼ਾਹ ਅਬਦਾਲੀ ਨੇ ਬੜੀ ਸਰਗਰਮੀ ਅਤੇ ਉਤਸ਼ਾਹ ਨਾਲ ਉਹਨਾਂ ਦਾ ਵਿਰੋਧ ਕੀਤਾ। ਪੋਲੀਅਰ ਅਬਦਾਲੀ ਦੀ ਇਕ ਸਰਗਰਮ ਮੁਹਿੰਮ ਦਾ ਵਰਣਨ ਕਰਦਾ ਹੋਇਆ ਲਿਖਦਾ ਹੈ ਕਿ ਉਸਨੇ ਬਹੁਤ ਸਾਰੇ ਮੁਸਲਿਮ ਉਮਰਾ ਆਪਣੇ ਨਾਲ ਗੰਠ ਲਏ ਅਤੇ ਮਰਹੱਟਿਆਂ ਨੂੰ ਹਾਰ ਦਿੱਤੀ ਅਤੇ ਦੱਖਣ ਵੱਲ ਭਜਾ ਦਿੱਤਾ। ਇਸ ਉਪਰੰਤ ਅਬਦਾਲੀ ਇਕ ਸ਼ਕਤੀਸ਼ਾਲੀ ਫੌਜ ਨਾਲ ਪੰਜਾਬ ਵਿਚ ਦਾਖਲ ਹੋਇਆ। ਉਸ ਸਮੇਂ ਸਿੱਖ ਕਿਸੇ ਵੀ ਸੂਰਤ ਵਿਚ ਉਸਦਾ ਮੁਕਾਬਲਾ ਕਰਨ ਦੇ ਸਮਰੱਥ ਨਹੀਂ ਸਨ। ਫਲਸਰੂਪ ਉਹਨਾਂ ਨੂੰ ਜੰਗਲਾਂ ਵਿਚ ਪਨਾਹ ਲੈਣੀ ਪਈ। ਸਿੱਖਾਂ ਦੇ ਅਫਗਾਨਾਂ ਨਾਲ ਟਾਕਰੇ ਦੀ ਇਹ ਘਟਨਾ 5 ਫਰਵਰੀ 1762 ਦੀ ਪ੍ਰਤੀਤ ਹੁੰਦੀ ਹੈ ਜਦੋਂ ਅਹਿਮਦ ਸ਼ਾਹ ਅਬਦਾਲੀ ਨੇ ਪਾਣੀਪਤ ਦੀ ਲੜਾਈ ਵਿਚ 14 ਜਨਵਰੀ 1761 ਨੂੰ ਮਰਹੱਟਿਆਂ ਨੂੰ ਜ਼ਬਰਦਸਤ ਹਾਰ ਦਿੱਤੀ। ਇਸ ਉਪਰੰਤ ਸਿੱਖਾਂ ਦੀ ਸ਼ਕਤੀ ਨੂੰ ਨਸ਼ਟ ਕਰਨ ਹਿਤ ਕੁਪਹੇੜਾ ਦੇ ਸਥਾਨ ਤੇ 5 ਫਰਵਰੀ 1762 ਨੂੰ ਸਿੱਖਾਂ ਨਾਲ ਟੱਕਰ ਲਈ। ਇਸ ਲੜਾਈ ਵਿਚ ਸਿੱਖਾਂ ਨੂੰ ਬਹੁਤ ਹਾਨੀ ਪੁੱਜੀ ਅਤੇ ਜਾਨੀ ਨੁਕਸਾਨ ਦਾ ਅੰਦਾਜ਼ਾ ਕੋਈ ਦਸ ਹਜ਼ਾਰ ਦੇ ਕਰੀਬ ਲਗਾਇਆ ਜਾਂਦਾ ਹੈ। ਇਹ ਦੁੱਖਾਂ ਭਰੀ ਘਟਨਾ ਸਿੱਖ ਇਤਿਹਾਸ ਵਿਚ ਵੱਡਾ ਘੱਲੂਘਾਰਾ ਦੇ ਨਾਮ ਨਾਲ ਜਾਣੀ ਜਾਂਦੀ ਹੈ।[9] ਕਿਹਾ ਜਾਂਦਾ ਹੈ ਕਿ ਸਿੱਖ ਇਸ ਘਟਨਾ ਪਿੱਛੋਂ ਆਪਣਾ ਸਭ ਕੁਝ ਛੱਡ ਕੇ ਜੰਗਲਾਂ ਵਿਚ ਕੁਝ ਸਮੇਂ ਲਈ ਚਲੇ ਗਏ। ਉਸ ਸਮੇਂ ਇਹ ਕਹਾਵਤ ਪ੍ਰਸਿੱਧ ਸੀ :

*ਖਾਦਾ ਪੀਤਾ ਲਾਹੇ ਦਾ*
*ਰਹਿੰਦਾ ਅਹਿਮਦ ਸ਼ਾਹੇ ਦਾ।*

ਰਤਨ ਸਿੰਘ ਭੰਗੂ ਵੱਡੇ ਘੱਲੂਘਾਰੇ ਦੇ ਸਬੰਧ ਵਿਚ ਸੰਘਰਸ਼ ਦੇ ਵੱਖ ਵੱਖ ਪਹਿਲੂ ਦਰਸਾਉਂਦਾ ਹੈ। ਚੜਤ ਸਿੰਘ ਸ਼ੁਕਰਚਕੀਏ ਨੇ ਖਾਲਸੇ ਨੂੰ ਸਲਾਹ ਦਿੱਤੀ ਕਿ ਉਹ ਭੀੜ ਨਾ ਪਾਉਣ ਸਗੋਂ ਮਿਸਲਾਂ ਜੋ ਸਭ ਤੋਂ ਛੋਟਾ ਭਾਗ ਸੀ ਨੂੰ ਤਰਤੀਬ ਦੇ ਕੇ ਚਾਰ ਚਾਰ ਮਿਸਲਾਂ ਦੇ ਵੱਡੇ ਭਾਗ (ਥਨੈ) ਬਣਾ ਕੇ ਦੋ ਦੋ ਮਿਸਲਾਂ ਦੋ-ਤਰਫੀ ਲੜਾਈ ਕਰਨ। ਜਿਸ ਪਾਸੇ ਵੈਰੀ ਦਾ ਜ਼ੋਰ ਪੈ ਜਾਵੇ ਤਾਂ ਉਹ ਖੁਦ ਕੁਮਕ ਲੈ ਕੇ ਸਹਾਇਤਾ ਕਰਨ ਲਈ ਪੁੱਜੇਗਾ।

*ਚੜ੍ਹ ਸਿੰਘ ਨੇ ਯੋ ਕਹਯੋ ਮੇਰੀ ਸੁਨੋ ਸਲਾਹਿ।*
*ਜਿਮੇ ਸ਼ਾਹਿ ਤੁੰਮ ਨ ਰਚੋ ਤਿਮ ਲੜੋ ਤੁਮ ਮਿਸਲ ਬਨਾਇ।*
*ਚਾਰ ਮਿਸਲ ਕੋ ਥਨੈ ਬਨਾਵੇ ਦੁਇ ਦੁਇ ਮਿਸਲ ਦੁਰਤਰਫੀ ਲਾਵੇ।*
*ਜੋਰ ਪਰੈ ਜਿਸ ਬਹੁਤੋ ਆਇ।ਮੈ ਜਾ ਕਰੂੰ ਉਸੇ ਸਹਾਇ।*
*ਕਰੋ ਲਰਾਈ ਯੋ ਬੰਨ, ਬੰਨੇ ਬਚੈ ਨਹੀਂ ਇਕ ਆਗੇ ਭੰਨੇ।*[10]

ਜੱਸਾ ਸਿੰਘ ਤੇ ਹੋਰ ਸਿਆਣੇ ਆਗੂਆਂ ਨੇ ਕਿਹਾ :

*ਮਿਸਲ ਵੰਡ ਅਬ ਕਬਹੂੰ ਨਾ ਪਾਵੇ।*
*ਰਲ ਮਿਲ ਖੜ ਤੁਰ ਪੰਥ ਬਚਾਵੇ।*[11]

ਰਤਨ ਸਿੰਘ ਭੰਗੂ ਸਿੰਘਾਂ ਦੇ ਆਗੂ ਜੱਸਾ ਸਿੰਘ ਆਹਲੂਵਾਲੀਏ ਦਾ ਜ਼ਖਮੀ ਹੋਣ

ਉੱਤੇ ਵੀ ਲੜਾਈ ਜਾਰੀ ਰੱਖਣਾ ਅਤੇ ਭਿੰਨ ਭਿੰਨ ਜਥਿਆਂ ਦੀ ਥੰਨ੍ਹੇ ਦੀ ਸ਼ਕਲ ਵਿਚ ਇਕੱਤਰਤਾ ਅਤੇ ਚਲਦੇ ਚਲਦੇ ਤੇ ਕਦੇ ਖੜੇ ਹੋਣ ਬਾਰੇ ਵੀ ਇਸ਼ਾਰਾ ਕਰਦਾ ਹੈ। ਉਸ ਦੇ ਵਰਣਨ ਵਿਚ ਖਾਲਸੇ ਦੇ ਵੱਖ-ਵੱਖ ਗਰੋਹ ਜਾਂ ਜਥਿਆਂ ਦੇ ਨਾਮ ਵਿਸ਼ੇਸ਼ ਜਾਣਕਾਰੀ ਪਰਦਾਨ ਕਰਦੇ ਹਨ। ਸਰਦਾਰ ਚੜਤ ਸਿੰਘ ਦੀ ਬਹਾਦਰੀ ਦਾ ਵਰਣਨ ਕਰਦਾ ਹੋਇਆ ਭੰਗੂ ਦੱਸਦਾ ਹੈ ਕਿ ਉਸ ਨੇ ਅਫਗਾਨਾਂ ਨੂੰ ਮਾਰ ਕੇ ਉਹਨਾਂ ਦੇ ਘੋੜੇ ਆਪਣੀ ਪਿਆਦਾ ਫੌਜ ਨੂੰ ਦਿੱਤੇ। ਉਸ ਦੇ ਲੜਾਈ ਵਿਚ ਲੱਗੀ ਜ਼ਖ਼ਮਾਂ ਦੀ ਗਿਣਤੀ ਬੇਸ਼ੁਮਾਰ ਸੀ:

*ਜੱਸਾ ਸਿੰਘ ਖਾਏ ਬਾਈ ਘਾਇ। ਤੌ ਭੀ ਸਿੰਘ ਜੀ ਲੜਤੋ ਜਾਇ।*
*ਜੱਸਾ ਸਿੰਘ ਜ਼ਖ਼ਮੀ ਸੁਨਯੋ। ਸਭ ਸਿਰਦਾਰਨ ਸੁਨ ਸਿਰ ਧੁਨਯੋ।*
*ਵਿਚ ਥੰਨੇ ਸਭ ਆਣ ਖਲੋਏ। ਭੰਗੀ, ਘਨੀਏ, ਰਾਮਗੜ੍ਹੀਏ ਜੋਇ।*
*ਨਕਈ, ਨਿਸਾਨਚੀ, ਡਲੇਵਾਲ। ਕਪੂਰ ਸਿੰਘੀ ਔ ਆਲੂ ਜੁ ਵਾਲ।*
*ਸੁਕ੍ਰ ਚੱਕੀਏ, ਸ਼ਾਮ ਸਿੰਘੀਏ ਸਾਰੇ। ਸ਼ਹੀਦ ਨਿਹੰਗ ਔ ਗੁਰੂ ਪਿਆਰੇ।*
*ਅੰਮ੍ਰਿਤਸਰੀਏ ਔ ਪੁਰੀਯੋ ਅਨੰਦ ਰਮਦਾਸੀਏ ਰੰਘਰੇਟੇ ਔ ਮਸੰਦ।*
*ਬੇਦੀ ਸੋਢੀ ਤੇਹਨ ਔ ਭਲੇ। ਰਹਤ ਹੁਤੇ ਸੇ ਖਾਲਸੇ ਰਲੇ।*
*ਸ਼ਹੀਦ ਹੋਹਿ ਔ ਜ਼ਖ਼ਮੀ ਪੋਹਿ। ਕਦੇ ਖੜੈ ਕਦੇ ਲੜੇਂ ਤੁਰੋਹਿ।*
*ਬਹੁ ਗਿਲਜਨ ਕੋ ਮਾਰਕੇ ਬਹੁ ਸਿੰਘਨ ਲਏ ਬਚਾਇ।*
*ਗਿਲਜਨ ਕੋ ਘੋੜੇ ਲਭੈ ਪਯਾਦਨ ਤੁਰੈ ਚੜਾਇ।*

...

*ਚੜਤ ਸਿੰਘ ਜਖਮ ਗਿਣੇ ਨਾ ਜਾਏ। ਤੀਰ ਤਲਵਾਰਨ ਜੋ ਨੇਜੇ ਖਾਏ।*[12]

ਰਤਨ ਸਿੰਘ ਭੰਗੂ ਨੇ ਵੱਡੇ ਘੱਲੂਘਾਰੇ ਵਿਚ ਸ਼ਹੀਦ ਹੋਏ ਖਾਲਸੇ ਦੀ ਗਿਣਤੀ ਆਪਣੇ ਪਿਤਾ ਅਤੇ ਚਾਚੇ ਪਾਸੋਂ ਸੁਣੀ ਸੀ ਜੋ ਇਸ ਸੰਘਰਸ਼ ਵਿਚ ਸ਼ਾਮਲ ਸਨ ਅਤੇ ਉਸਨੇ ਇਸ ਸਬੰਧੀ ਆਮ ਲੋਕਾਂ ਦੀ ਰਾਇ ਵੀ ਸੁਣ ਰੱਖੀ ਸੀ ਜੋ ਸ਼ਹੀਦਾਂ ਦੀ ਗਿਣਤੀ ਵੱਧ ਜਾਂ ਘੱਟ ਦੱਸਦੇ ਸਨ।

*ਲੋਕ ਕਹੇਂ ਸਿੰਘ ਇਕ ਲਖ ਸਾਰਾ। ਪਚਾਸ ਬਚਯੋ ਔਰ ਸਭ ਗਯੋ ਮਾਰਾ।*
*ਪਿਤਾ ਹਮਾਰੇ ਤੀਸ ਬਤਾਏ। ਰਹੇ ਸੁ ਮਰ ਔਰ ਬਚ ਕਰ ਆਏ।*
*ਪਿਤਾ ਚਾਚੇ ਦੁਇ ਹਮ ਥੇ ਸਾਥ। ਉਨ ਤੇ ਸੁਨ ਹਮ ਆਖੀ ਬਾਤ।*

ਇਸ ਤੋਂ ਉਪਰੰਤ ਪੋਲੀਅਰ 10 ਅਪ੍ਰੈਲ 1762 ਦੀ ਇਤਿਹਾਸਕ ਘਟਨਾ ਦਾ ਬਿਰਤਾਂਤ ਦਿੰਦਾ ਪ੍ਰਤੀਤ ਹੁੰਦਾ ਹੈ ਜਦੋਂ ਅਹਿਮਦਸ਼ਾਹ ਅਬਦਾਲੀ ਨੇ ਸਿੱਖਾਂ ਦੇ ਪਵਿੱਤਰ ਸਥਾਨ ਹਰਿਮੰਦਰ ਸਾਹਿਬ, ਅੰਮ੍ਰਿਤਸਰ ਨੂੰ ਬੰਦੂਕਾਂ ਦੀਆਂ ਗੋਲੀਆਂ ਨਾਲ ਉਡਾ ਦਿੱਤਾ। ਪਵਿੱਤਰ ਸਰੋਵਰ ਨੂੰ ਪੂਰ ਦਿੱਤਾ ਅਤੇ ਸਿੱਖਾਂ ਦੇ ਸਿਰਾਂ ਦੇ ਮੁੱਲ ਪਾਏ ਗਏ। ਲਾਹੌਰ ਅਤੇ ਹੋਰ ਸਥਾਨਾਂ ਉੱਤੇ ਉਹਨਾਂ ਦੇ ਸਿਰਾਂ ਦੇ ਮੀਨਾਰ ਖੜ੍ਹੇ ਕਰ ਦਿੱਤੇ ਗਏ। ਪੋਲੀਅਰ ਅਨੁਸਾਰ ਜੇਕਰ ਅਬਦਾਲੀ ਇਹਨਾਂ ਖੇਤਰਾਂ ਵਿਚ ਤਿੰਨ ਚਾਰ ਸਾਲ ਹੋਰ ਰਹਿ ਜਾਂਦਾ ਤਾਂ ਸਿੱਖਾਂ ਦਾ ਫਿਰਕਾ ਖਤਮ ਕਰ ਦਿੱਤਾ ਜਾਂਦਾ। ਅਜਿਹਾ ਕਰਨ ਵਿਚ ਦੁਰਾਨੀ ਇੰਨੇ ਇੱਛਕ ਸਨ ਕਿ ਸਿੱਖਾਂ ਦੀ ਤਬਾਹੀ ਲੋਚਦਿਆਂ ਹੋਇਆਂ ਭਾਵੇਂ ਸਾਰੀ ਵਸੋਂ ਹੀ ਤਬਾਹ ਕਰ ਦਿੱਤੀ ਜਾਂਦੀ। ਪੋਲੀਅਰ ਦਾ ਇਹ ਅਨੁਮਾਨ ਇਤਿਹਾਸਕ ਸੰਦਰਭ ਵਿਚ ਠੀਕ

ਅਨੁਭਵ ਨਹੀਂ ਹੁੰਦਾ। ਪੋਲੀਅਰ ਅਨੁਸਾਰ ਹੋ ਸਕਦਾ ਹੈ ਕਿ ਅਹਿਮਦਸ਼ਾਹ ਅਬਦਾਲੀ ਇਹਨਾਂ ਸੁੰਦਰ ਸੂਬਿਆਂ ਨੂੰ ਆਪਣੇ ਕੋਲ ਰੱਖਣਾ ਚਾਹੁੰਦਾ ਹੋਵੇ ਅਤੇ ਇਸ ਤੋਂ ਛੁੱਟ ਉਸ ਕੋਲ ਇਹਨਾਂ ਨੂੰ ਪੂਰਨ ਢੰਗ ਨਾਲ ਮਿਟਾਉਣ ਦਾ ਵੀ ਸਮਾਂ ਨਾ ਹੋਵੇ। ਅਹਿਮਦਸ਼ਾਹ ਅਬਦਾਲੀ ਨੇ ਇਸ ਲਈ ਹਿੰਦੁਸਤਾਨ ਦੇ ਭਿੰਨ ਭਿੰਨ ਸੂਬਿਆਂ ਨੂੰ ਆਪਣੇ ਕਰਿੰਦਿਆਂ ਨੂੰ ਕਾਬੂ ਵਿਚ ਰੱਖਦਿਆਂ ਸੰਤੁਸ਼ਟਤਾ ਅਨੁਭਵ ਕੀਤੀ ਅਤੇ ਲਾਹੌਰ ਵਿਖੇ ਲੱਗਭਗ ਚਾਰ ਜਾਂ ਪੰਜ ਹਜ਼ਾਰ ਫੌਜੀਆਂ ਨੂੰ ਛੱਡਦਿਆਂ ਹੋਇਆਂ ਅਟਕ ਪਾਰ ਕਰਦਿਆਂ ਹੋਇਆਂ ਕੁਝ ਬਾਗੀਆਂ ਨੂੰ ਦਬਾਉਣ ਹਿਤ ਬਲਖ ਦਾ ਰਾਹ ਫੜਿਆ।[13]

ਪੋਲੀਅਰ ਲਿਖਦਾ ਹੈ ਕਿ ਸਿੱਖ ਅਹਿਮਦਸ਼ਾਹ ਅਬਦਾਲੀ ਦੀ ਗੈਰ ਹਾਜ਼ਰੀ ਦਾ ਪੂਰਾ ਲਾਭ ਉਠਾਉਂਦੇ। ਉਹ ਹਰ ਥਾਂ ਜ਼ਰਾਬਖਤਰ ਪਹਿਨ ਕੇ ਉਸ ਵਿਰੁੱਧ ਟੱਕਰ ਲੈਣ ਲਈ ਖੜ੍ਹੇ ਹੋ ਜਾਂਦੇ ਅਤੇ ਹਰ ਪਾਸਿਉਂ ਦੁਰਾਨੀ ਫੌਜਾਂ ਉੱਤੇ ਹਮਲੇ ਕਰਦੇ।

ਪੋਲੀਅਰ ਅਨੁਸਾਰ ਸਿੱਖ ਅਫਗਾਨ ਸੰਘਰਸ਼ ਦੇ ਫਲਸਰੂਪ ਸਿੱਖ ਪੂਰਨ ਰੂਪ ਵਿਚ ਪੰਜਾਬ ਦੇ ਮਾਲਕ ਬਣ ਗਏ ਅਤੇ ਭਿੰਨ ਭਿੰਨ ਖੇਤਰਾਂ ਉੱਤੇ ਉਹਨਾਂ ਦਾ ਕਬਜ਼ਾ ਹੋ ਗਿਆ। ਇੱਥੋਂ ਤੱਕ ਕਿ ਉਹਨਾਂ ਨੇ ਆਪਣੇ ਗੁਆਂਢ ਦੱਖਣ ਪੱਛਮ ਵਾਲੇ ਪਾਸੇ ਆਪਣੀਆਂ ਹੱਦਾਂ ਨੂੰ ਵਧਾਇਆ ਅਤੇ ਉਹਨਾਂ ਤੋਂ ਲਗਾਨ ਲੈਣ ਲੱਗੇ। ਆਪਣੇ ਬਿਰਤਾਂਤ ਵਿਚ ਪੋਲੀਅਰ ਸਿੱਖਾਂ ਰਾਹੀਂ ਸੋਧਿਆ ਗੁਰਮੱਤਿਆਂ ਨੂੰ 'ਨੈਸ਼ਨਲ ਕੌਂਸਲ' ਦਾ ਨਾਮ ਦਿੰਦਾ ਹੈ ਅਤੇ ਦਲ ਖਾਲਸਾ ਰਾਹੀਂ ਅਪਣਾਈ ਪ੍ਰਣਾਲੀ ਜਿਸ ਨੂੰ 'ਰਾਖੀ' ਪ੍ਰਣਾਲੀ ਕਹਿੰਦੇ ਹਨ ਦਾ ਵੀ ਸੂਚਿਕ ਹੈ। ਉਹ ਲਿਖਦਾ ਹੈ ਕਿ ਅਹਿਮਦਸ਼ਾਹ ਅਬਦਾਲੀ ਦਾ ਸਿੱਖਾਂ ਨਾਲ ਇਹ ਸੰਘਰਸ਼ ਉਸਦੀ ਮ੍ਰਿਤੂ ਤੱਕ ਚੱਲਦਾ ਰਿਹਾ ਅਤੇ ਸਿੱਖ-ਅਫਗਾਨ ਕਈ ਵਾਰੀ ਧਾਵੇ ਦੀ ਸੂਰਤ ਵਿਚ ਇਕ ਦੂਜੇ ਦੇ ਸਾਹਮਣੇ ਆਉਂਦੇ ਰਹੇ। ਇਤਿਹਾਸਕਾਰ ਅਹਿਮਦਸ਼ਾਹ ਦੀ ਮ੍ਰਿਤੂ ਦੀ ਮਿਤੀ 16-17 ਅਕਤੂਬਰ 1772 ਮੰਨਦੇ ਹਨ।

ਪੋਲੀਅਰ ਦੀ ਆਲੋਚਨਾ ਅਨੁਸਾਰ ਅਹਿਮਦਸ਼ਾਹ ਅਬਦਾਲੀ ਦੀ ਮੌਤ ਅਤੇ ਉਸਦੇ ਪੁੱਤਰ ਤੈਮੂਰਸ਼ਾਹ ਦੇ ਰਾਜ ਦੇ ਸਮੇਂ ਸਿੱਖਾਂ ਨੂੰ ਕੋਈ ਖ਼ਤਰਾ ਨਾ ਰਿਹਾ। ਇਥੋਂ ਤੱਕ ਕਿ ਉਹਨਾਂ ਨੇ ਕੁਝ ਸਮੇਂ ਲਈ ਮੁਲਤਾਨ ਸ਼ਹਿਰ ਉੱਤੇ ਕਬਜ਼ਾ ਕੀਤਾ ਅਤੇ ਕੁਝ ਹੋਰ ਇਲਾਕੇ ਵੀ ਕਬਜ਼ੇ ਵਿਚ ਕੀਤੇ। ਤੈਮੂਰਸ਼ਾਹ ਨੇ ਸਿੱਖਾਂ ਦੀ ਵਿਮੁੱਖਤਾ ਅਤੇ ਘਰ ਵੱਲ ਧਿਆਨ ਦੇਣ ਕਾਰਨ ਸਿੱਖਾਂ ਦੇ ਮੁਕਾਬਲੇ ਦਾ ਖਿਆਲ ਤਿਆਗ ਦਿੱਤਾ। ਪੋਲੀਅਰ ਸਿੱਖਾਂ ਦੇ ਉਥਾਨ ਅਤੇ ਵਿਕਾਸ ਸਬੰਧੀ ਪੱਖਪਾਤੀ ਰਾਇ ਰੱਖਦਾ ਹੋਇਆ ਲਿਖਦਾ ਹੈ ਕਿ ਸਿੱਖਾਂ ਦੀ ਚੜ੍ਹਦੀਕਲਾ ਉਹਨਾਂ ਦੀ ਦਲੇਰੀ ਅਤੇ ਫੌਜੀ ਗਿਆਨ ਦੇ ਕਾਰਨ ਏਨੀ ਨਹੀਂ ਸੀ ਜਿੰਨੀ ਕਿ ਉਹਨਾਂ ਦੇ ਦੇਸ਼ ਵਿਚ ਮਚੀ ਬਦਅਮਨੀ ਉਹਨਾਂ ਦੀ ਤਰੱਕੀ ਦੀ ਜ਼ਿੰਮੇਵਾਰ ਹੈ। ਔਰੰਗਜ਼ੇਬ ਦੀ ਮੌਤ ਪਿੱਛੋਂ ਅਤੇ ਵਿਸ਼ੇਸ਼ ਰੂਪ ਵਿਚ ਮੁਹੰਮਦ ਸ਼ਾਹ, ਅਹਿਮਦਸ਼ਾਹ ਅਤੇ ਆਲਮਗੀਰ ਸਾਨੀ ਦੀ ਕਮਜ਼ੋਰ ਸਰਕਾਰ ਦੇ ਕਾਰਨ ਸਮੁੱਚੇ ਰਾਜ ਵਿਚ ਬੇਚੈਨੀ ਅਤੇ ਬਦਅਮਨੀ ਦਾ ਬੋਲ ਬਾਲਾ ਸੀ। ਸਿੱਖਾਂ ਦੀ ਫੌਜੀ ਸ਼ਕਤੀ ਦਾ ਨਿਰੀਖਣ ਕਰਦਾ ਹੋਇਆ ਵੀ ਪੋਲੀਅਰ ਭੁਲੇਖਾ ਖਾ ਗਿਆ ਅਨੁਭਵ ਹੁੰਦਾ ਹੈ। ਪਰੰਤੂ ਉਹ ਮੰਨਦਾ ਹੈ ਕਿ ਉਹ ਚੰਗੇ ਘੋੜ ਸਵਾਰ ਸਨ ਅਤੇ ਉਹਨਾਂ ਦੇ ਘੋੜੇ ਅਤੇ ਉਹ ਆਪ ਬੇਹੱਦ ਥਕਾਵਟ ਨੂੰ ਸਹਿਣ ਦੇ ਕਾਬਲ ਸਨ ਅਤੇ ਉਹਨਾਂ ਨੇ ਵੈਰੀ ਦੇ ਮੁਕਾਬਲੇ ਲਈ

ਬੜੀ ਜੁਗਤ ਅਤੇ ਉਪਾਉ ਦੇ ਉਚਿੱਤ ਤਰੀਕੇ ਵਰਤੇ। ਉਹ ਆਪਣੀਆਂ ਬੰਦੂਕਾਂ ਨੂੰ ਆਪਣੇ ਘੋੜੇ ਦੀ ਪਿੱਠ ਉੱਤੇ ਚੰਗੀ ਤਰ੍ਹਾਂ ਸੰਭਾਲ ਸਕਦੇ ਸਨ ਅਤੇ ਉਹ ਇਸ ਸਭ ਕੁਝ ਲਈ ਸੰਜਮ ਅਤੇ ਨਿਵਿਰਤੀ ਤੋਂ ਕੰਮ ਲੈਂਦੇ ਅਤੇ ਉਹ ਅਜਿਹੇ ਸਾਜੋ ਸਮਾਨ ਨਾਲ ਏਨੇ ਸੰਤੁਸ਼ਟ ਸਨ ਜਿਨਾਂ ਕਿ ਹਿੰਦੁਸਤਾਨ ਵਿਚ ਹੋਰ ਕੋਈ ਘੋੜ ਸਵਾਰ ਸੰਤੁਸ਼ਟ ਨਹੀਂ ਹੋ ਸਕਦਾ ਸੀ।[14]

ਪੋਲੀਅਰ ਨੇ ਸਿੱਖਾਂ ਦੀ ਲੜਾਈ ਦੀ ਤਕਨੀਕ ਨੂੰ ਸ਼ਾਇਦ ਨਾ ਸਮਝਦਿਆਂ ਹੋਇਆਂ ਉਹਨਾਂ ਦੇ ਲੜਾਈ ਦੇ ਢੰਗ ਨੂੰ ਤਰਤੀਬਹੀਨ ਦੱਸਿਆ ਹੈ। ਪਰੰਤੂ ਇਹ ਸਪੱਸ਼ਟ ਹੈ ਕਿ 18ਵੀਂ ਸਦੀ ਵਿਚ ਸਿੱਖਾਂ ਕੋਲ ਅਫਗਾਨ ਅਤੇ ਮੁਗ਼ਲ ਫੌਜਾਂ ਦਾ ਟਾਕਰਾ ਕਰਨ ਲਈ ਫੌਜੀ ਸਮਾਨ ਬਹੁਤ ਘੱਟ ਅਤੇ ਘਟੀਆ ਦਰਜੇ ਦਾ ਹੁੰਦਾ ਸੀ। ਇਸ ਲਈ ਉਹਨਾਂ ਨੇ ਗੁਰੀਲਾ ਵਾਰਫੇਅਰ ਦੀ ਵਿਧੀ ਵਰਤੀ ਜੋ ਕਾਫੀ ਗੁਣਕਾਰੀ ਸਿੱਧ ਹੋਈ। ਪੋਲੀਅਰ ਇਸ ਜੰਗੀ ਢੰਗ ਨੂੰ ਸਮਝਣ ਵਿਚ ਅਸਮਰੱਥ ਰਿਹਾ ਹੈ। ਅਸਲ ਵਿਚ ਇਹੀ ਜੰਗੀ ਢੰਗ ਸੀ ਜਿਸ ਰਾਹੀਂ ਬਹੁਤ ਮਾਤਰਾ ਵਿਚ ਵਸੀਲੇ ਨਾ ਹੋਣ ਦੀ ਸਥਿਤੀ ਵਿਚ ਵੀ ਹੁੰਦੇ ਸਿੱਖ ਸਫਲਤਾਪੂਰਵਕ ਵੈਰੀ ਦਾ ਮੁਕਾਬਲਾ ਕਰ ਸਕੇ। ਰਤਨ ਸਿੰਘ ਇਸ ਜੰਗੀ ਤਰੀਕੇ ਨੂੰ ਢਾਈ ਫੱਟ ਦਾ ਨਾਮ ਦਿੰਦਾ ਹੈ।

*ਸਯਾਨਨ ਨੇ ਯੌ ਬਾਤ ਸੁਨਾਈ।*
*ਲੜਾਈ ਕੇ ਫੱਟ ਕਹੇ ਸੋ ਢਾਈ।*
*ਮਿਲਨ ਭਜਨ ਇਹ ਸਾਰ ਦੋਇ।*
*ਲਰ ਮਰ ਮੁੱਕਣ ਆਧਾ ਸੋਇ।*[15]

ਰਤਨ ਸਿੰਘ ਭੰਗੂ ਅਨੁਸਾਰ ਅਫਗਾਨਾਂ ਵਿਰੁੱਧ ਵਰਤੇ ਜਾਣ ਵਾਲੇ ਸਾਧਾਰਨ ਹਥਿਆਰ ਕਿਰਪਾਨ, ਢਾਲ, ਭਾਲਾ, ਨੇਜ਼ਾ ਆਦਿ ਸਨ। ਘੋੜੇ ਤੇ ਊਠ ਚੰਗੀ ਨਸਲ ਦੇ ਵਰਤੋਂ ਵਿਚ ਲਿਆਏ ਜਾਂਦੇ ਸਨ। ਅਸਤਰਾਂ ਤੇ ਸ਼ਸਤਰਾਂ ਦਾ ਪੂਰਾ ਪੂਰਾ ਸਤਿਕਾਰ ਕੀਤਾ ਜਾਂਦਾ ਸੀ। ਕਾਜ਼ੀ ਨੂਰ ਮੁਹੰਮਦ ਨੇ ਵੀ ਖਾਲਸੇ ਦੀ ਵਰਤੋਂ ਦੇ ਹਥਿਆਰ ਇਹ ਹੀ ਤਸਲੀਮ ਕੀਤੇ ਹਨ।

ਪੋਲੀਅਰ ਸਿੱਖਾਂ ਦੇ ਰਾਜਨੀਤਕ ਢਾਂਚੇ ਨੂੰ ਕੁਲੀਨਤੰਤਰ ਜਾਂ ਅਮੀਰਸ਼ਾਹੀ ਦੱਸਦਾ ਹੈ। ਉਹ ਲਿਖਦਾ ਹੈ ਕਿ ਸਮੂਹ ਵੱਡੇ ਜਾਂ ਛੋਟੇ ਸਰਦਾਰ ਜਾਂ ਇੱਥੋਂ ਤੱਕ ਕਿ ਅਤਿਅੰਤ ਗਰੀਬ ਅਤੇ ਨੀਚਤਮ ਪੁਰਸ਼ ਵੀ ਆਪਣੇ ਆਪ ਨੂੰ ਸਮੂਹ ਲੋਕ ਸਬੰਧਾਂ ਜਾਂ ਗੁਰਮੱਤੇ ਵਿਚ ਜਿਸ ਨੂੰ ਉਹ 'ਕੌਂਸਲ' ਦਾ ਨਾਮ ਦਿੰਦਾ ਹੈ ਬਰਾਬਰ ਸਮਝਦੇ ਸਨ ਅਤੇ ਜੋ ਉਸ ਅਨੁਸਾਰ ਅੰਮ੍ਰਿਤਸਰ ਜਾਂ ਲਾਹੌਰ ਵਿਖੇ ਜਾਂ ਕਿਸੇ ਹੋਰ ਸਥਾਨ ਉੱਤੇ ਵਰ੍ਹੇ ਪਿੱਛੋਂ ਕੀਤੀ ਜਾਂਦੀ ਸੀ। ਇਸ 'ਕੌਂਸਲ' ਜਾਂ 'ਡੀਅਟ' ਵਿਚ ਪਰਬੰਧ ਨਾਲ ਸਬੰਧਤ ਸਮੂਹ ਮਸਲਿਆਂ ਉੱਤੇ ਚਰਚਾ ਕੀਤੀ ਜਾਂਦੀ ਸੀ ਜਿਹਾ ਕਿ ਗੱਠ ਜੋੜ, ਲੜਾਈ ਸਬੰਧੀ ਵਾਰਸ਼ਿਕ ਮੁਹਿੰਮਾਂ ਆਦਿ। ਪਿਛਲੀਆਂ ਮੁਹਿੰਮਾਂ ਵਿਚ ਇਕੱਤਰ ਕੀਤੀਆਂ ਗਈਆਂ ਪ੍ਰਾਪਤੀਆਂ ਦਾ ਵੀ ਹਿਸਾਬ ਕਿਤਾਬ ਕੀਤਾ ਜਾਂਦਾ ਅਤੇ ਸਰਦਾਰਾਂ ਵਿਚ ਉਹਨਾਂ ਦੇ ਫੌਜੀਆਂ ਦੀ ਗਿਣਤੀ ਦੇ ਅਨੁਪਾਤ ਦੀ ਲੋਅ ਵਿਚ ਵੰਡੀਆਂ ਜਾਂਦੀਆਂ। ਆਪਣੀ ਵਾਰੀ ਆਉਣ ਉੱਤੇ ਮੁਖੀ ਆਪਣੇ ਗਿਰੋਹ ਅਧੀਨ ਜੰਗੀ ਸਿਪਾਹੀਆਂ ਨੂੰ ਅਨੁਪਾਤ ਅਨੁਸਾਰ

ਪੂਰਾ ਪੂਰਾ ਹਿੱਸਾ ਦਿੰਦਾ ਸੀ ਤਾਂ ਜੋ ਉਹ ਉਸਦੇ ਗਰੋਹ ਨੂੰ ਛੱਡਕੇ ਦੂਜੇ ਗਿਰੋਹ ਵਿਚ ਨਾ ਚਲੇ ਜਾਣ।[16]

ਅਸਲ ਵਿਚ ਪੋਲੀਅਰ ਇਹ ਅਨੁਭਵ ਕਰਨ ਤੋਂ ਅਸਮਰੱਥ ਰਿਹਾ ਹੈ ਕਿ 18ਵੀਂ ਸਦੀ ਦਾ ਜੰਗੀ ਖਾਲਸਾ ਦੋ ਮਹੱਤਵਪੂਰਨ ਪੜਾਵਾਂ ਵਿਚੋਂ ਲੰਘਿਆ ਜਿਹਨਾਂ ਦੇ ਲੱਛਣ ਭਿੰਨ ਭਿੰਨ ਸਨ। ਰਤਨ ਸਿੰਘ ਭੰਗੂ ਦੀ ਲਿਖਤ ਤੋਂ ਸਪੱਸ਼ਟ ਹੈ ਕਿ ਮਿਸਲਾਂ ਦੇ ਪ੍ਰਬੰਧ ਦੇ ਪਹਿਲੇ ਪੜਾਅ ਉਤੇ ਜਦੋਂ ਕਿ ਸਰਦਾਰਾਂ ਨੇ ਭੂਮੀ ਕਬਜ਼ੇ ਵਿਚ ਨਹੀਂ ਲਈ ਸੀ, ਹਰ ਸਿੱਖ ਭਗਤੀ, ਗੁਰੂ ਗੋਬਿੰਦ ਸਿੰਘ ਪ੍ਰਤੀ ਸ਼ਰਧਾ ਅਤੇ ਪੰਥਕ ਉੱਨਤੀ ਵਿਚ ਵਿਸ਼ਵਾਸ ਰੱਖਦਾ ਸੀ। ਦਲ ਖਾਲਸੇ ਦਾ ਹਰ ਮੈਂਬਰ ਸਾਂਝੇ ਮਨੋਰਥ ਲਈ ਯਤਨ ਕਰਨਾ ਆਪਣਾ ਕਰਤੱਵ ਸਮਝਦਾ ਸੀ। ਜਥੇ ਦਾ ਸਰਦਾਰ ਖੁਦਮੁਖਤਿਆਰ ਨਹੀਂ ਹੁੰਦਾ ਸੀ। ਜਥੇ ਦੇ ਸਾਰੇ ਮੈਂਬਰਾਂ ਵਿਚ ਇਕ ਪ੍ਰਕਾਰ ਦੀ ਸਮਾਨਤਾ ਦਾ ਰਿਸ਼ਤਾ ਕਾਇਮ ਰਹਿੰਦਾ ਸੀ। ਜਥੇਦਾਰ ਆਪਣੀ ਬਹਾਦਰੀ ਅਤੇ ਹੋਰ ਗੁਣਾਂ ਸਦਕਾ ਸਤਿਕਾਰ ਦਾ ਅਧਿਕਾਰੀ ਹੁੰਦਾ ਸੀ। ਜਥੇ ਦਾ ਹਰ ਮੈਂਬਰ ਜਦੋਂ ਚਾਹੇ ਇਕ ਜਥੇ ਦੇ ਸਾਥ ਨੂੰ ਤਿਆਗ ਕੇ ਦੂਜੇ ਜਥੇ ਵਿਚ ਮਿਲ ਸਕਦਾ ਸੀ। ਦਲ ਖਾਲਸਾ ਦੇ ਮੈਂਬਰ ਨਿਸ਼ਚਿਤ ਤਨਖਾਹ ਨਹੀਂ ਲੈਂਦੇ ਸਨ ਸਗੋਂ ਜਿੱਤ ਦੀ ਪ੍ਰਾਪਤੀ ਵਿਚੋਂ ਹਿੱਸਾ ਵੰਡਾਉਂਦੇ ਸਨ। ਇਸ ਵਿਚ ਸ਼ੱਕ ਨਹੀਂ ਕਿ ਜਦੋਂ ਸਰਦਾਰਾਂ ਨੇ ਭੂਮੀ ਉੱਤੇ ਕਬਜ਼ਾ ਕਰ ਲਿਆ ਤਾਂ ਉਪਰੋਕਤ ਲੱਛਣਾਂ ਵਿਚ ਭਾਰੀ ਤਬਦੀਲੀਆਂ ਆ ਗਈਆਂ।

ਪੋਲੀਅਰ ਲਿਖਦਾ ਹੈ ਕਿ ਇਕ ਹਿਸਾਬ ਜਾਂ ਗਿਣਤੀ ਅਨੁਸਾਰ, ਸਿੱਖਾਂ ਦੀ ਸਮੁੱਚੀ ਫੌਜ ਜੇਕਰ ਸਮੂਹ ਪਾਸਿਆਂ ਤੋਂ ਇਕੱਤਰ ਕੀਤੀ ਜਾਵੇ ਤਾਂ ਉਹਨਾਂ ਦੀ ਗਿਣਤੀ ਦੋ ਲੱਖ ਘੋੜ ਸਵਾਰ ਬਣਦੀ ਸੀ ਜੋ ਇਕ ਪ੍ਰਬਲ ਗਿਣਤੀ ਹੈ ਜੇਕਰ ਇਹ ਕਿਸੇ ਇਕ ਸਰਦਾਰ ਦੇ ਅਧੀਨ ਹੋਵੇ। ਪਰੰਤੂ ਇਹ ਚਾਰ ਸੌ ਜਾਂ ਪੰਜ ਸੌ ਸਰਦਾਰਾਂ ਵਿਚ ਵੰਡੀ ਹੋਈ ਸੀ ਜੋ ਆਪਣੇ ਆਪ ਨੂੰ ਸਵਤੰਤਰ ਮੰਨਦੇ ਸਨ।[17] ਖਾਲਸਾਨਾਮਾ ਰਚਿਤ ਬਖਤਮੱਲ ਵਿਚ ਵੀ ਸਰਦਾਰਾਂ ਦੀ ਵੱਡੀ ਗਿਣਤੀ ਦਾ ਵਰਣਨ ਮਿਲਦਾ ਹੈ। ਪੋਲੀਅਰ ਅਨੁਸਾਰ ਇਹਨਾਂ ਸਰਦਾਰਾਂ ਦੀ ਦਿਲਚਸਪੀ ਭਿੰਨ ਭਿੰਨ ਸੀ ਅਤੇ ਲਗਾਤਾਰ ਉਹ ਇਕ ਦੂਜੇ ਨਾਲ ਅਸਹਿਮਤ ਰਹਿੰਦੇ। ਇਹ ਸੱਚ ਹੈ ਕਿ ਕਿਸੇ ਹਮਲੇ ਜਾਂ ਬਾਹਰੋਂ ਧਾਵੇ ਸਮੇਂ ਉਹਨਾਂ ਨੂੰ ਇਕ ਦੂਜੇ ਦੀ ਆਪਣੀ ਸਮਰੱਥਾ ਅਨੁਸਾਰ ਸਹਾਇਤਾ ਕਰਨੀ ਪੈਂਦੀ। ਪਰੰਤੂ ਅਸਲ ਤੱਥ ਇਹ ਸੀ ਕਿ ਉਹਨਾਂ ਵਿਚ ਇਕ ਦੂਜੇ ਤੋਂ ਸੁਤੰਤਰ ਹੋਣ ਦੀ ਭਾਵਨਾ ਇੰਨੀ ਉਤੇਜਿਤ ਸੀ ਕਿ ਉਹਨਾਂ ਦਾ ਸੰਗਠਤ ਹੋਣਾ ਔਖਾ ਹੁੰਦਾ। ਇਹ ਸੰਗਠਨ ਭਾਵੇਂ ਲੋਕ ਭਲਾਈ ਲਈ ਹੀ ਕਿਉਂ ਨਾ ਹੋਵੇ। ਅਹਿਮਦਸ਼ਾਹ ਅਬਦਾਲੀ ਵੇਲੇ ਯੁੱਧ ਸਮੇਂ ਉਸ ਦੀ ਵਿਰੋਧਤਾ ਲਈ ਕਦੇ ਹੀ ਸੱਠ ਹਜ਼ਾਰ (60,000) ਤੋਂ ਵਧੀਕ ਸਿੱਖ ਸਿਪਾਹੀ ਇਕੱਤਰ ਹੋ ਸਕੇ ਭਾਵੇਂ ਅਵੱਸ਼ ਰੂਪ ਵਿਚ ਉਸ ਸਮੇਂ ਸਰਗਰਮ ਯਤਨਾਂ ਦੀ ਲੋੜ ਹੁੰਦੀ। ਪਰੰਤੂ ਅਜਿਹੇ ਸਮਿਆਂ ਵਿਚ ਸਿੱਖਾਂ ਵਿਚ ਕੇਵਲ ਉਹਨਾਂ ਨੂੰ ਹੀ ਹਾਨੀ ਪੁੱਜਦੀ ਜੋ ਉਥੇ ਹਾਜ਼ਰ ਹੁੰਦੇ। ਸਿੱਖ ਜੰਗੀ ਸਿਪਾਹੀ ਆਪਣੇ ਖੇਤਰ ਤੋਂ ਬਾਹਰ ਵੀ ਕਿਸੇ ਸ਼ਕਤੀ ਵਿਰੁੱਧ ਲੜਦੇ ਜਦੋਂ ਉਹਨਾਂ ਨੂੰ ਅਵਜਾਨੇ ਵਜੋਂ ਕੁਝ ਪ੍ਰਾਪਤੀ ਹੁੰਦੀ। ਕਈ ਵਾਰੀ ਉਹ ਇਕ ਦੂਜੇ ਦੇ ਵਿਰੁੱਧ ਵੀ ਖੜ੍ਹੇ ਹੋ ਜਾਂਦੇ ਪਰੰਤੂ ਅਜਿਹੇ ਮੌਕੇ ਘੱਟ ਹੁੰਦੇ।

ਪੋਲੀਅਰ ਦਾ ਇਹ ਕਹਿਣਾ ਨਿਸ਼ਚੇ ਹੀ ਸਹੀ ਨਹੀਂ ਕਿ ਸਿੱਖ ਜੰਗਜੂ ਸਿਪਾਹੀ ਲੁੱਟਮਾਰ ਕਰਦੇ ਅਤੇ ਪਿੰਡਾਂ ਅਤੇ ਕਸਬਿਆਂ ਨੂੰ ਅੱਗ ਲਾ ਕੇ ਜਲਾ ਦਿੰਦੇ ਅਤੇ ਇਸ ਉਪਰੰਤ ਫਿਰ ਅਜਿਹੇ ਦੰਗਾ ਫਸਾਦ ਵਿਚ ਰੁੱਝ ਜਾਂਦੇ। ਅਸਲ ਵਿਚ ਇਤਿਹਾਸ ਦੇ ਪੰਨੇ ਇਸ ਗੱਲ ਦੀ ਗਵਾਹੀ ਭਰਦੇ ਹਨ ਕਿ ਆਮ ਤੌਰ ਉੱਤੇ ਸਿੱਖ ਜੰਗੀ ਦਸਤੇ ਮੁਗ਼ਲ ਅਤੇ ਰੁਹੇਲਾ ਇਲਾਕਿਆਂ ਉੱਤੇ ਧਾਵੇ ਬੋਲਦੇ।

ਪੋਲੀਅਰ ਲਿਖਦਾ ਹੈ ਕਿ ਸਿੱਖ ਆਮ ਤੌਰ ਉੱਤੇ ਮਜ਼ਬੂਤ ਅਤੇ ਸੁਡੌਲ ਸਰੀਰ ਰੱਖਦੇ ਸਨ। ਬਚਪਨ ਤੋਂ ਹੀ ਉਹ ਸਖ਼ਤ ਮਿਹਨਤ ਦੇ ਆਦੀ ਸਨ। ਉਹ ਆਪਣੀਆਂ ਮਹਿੰਮਾਂ ਵਿਚ ਤੰਬੂ ਜਾਂ ਹੋਰ ਸਮਾਨ ਆਪਣੇ ਨਾਲ ਲੈ ਕੇ ਨਹੀਂ ਜਾਂਦੇ ਸਨ। ਮੁਖੀ ਸਰਦਾਰ ਲਈ ਕੇਵਲ ਇਕ ਟੈਂਟ ਲਗਾਇਆ ਜਾਂਦਾ ਸੀ। ਬਾਕੀ ਦੇ ਜੰਗੀ ਸਿਪਾਹੀ ਆਪਣੇ ਨਾਲ ਇਕ ਕੰਬਲ ਰੱਖਦੇ ਸਨ ਜੋ ਸਰਦੀਆਂ ਦੇ ਮਹੀਨੇ ਵਿਚ ਉਹਨਾਂ ਦੇ ਓੜਣ ਦੇ ਕੰਮ ਆਉਂਦਾ ਅਤੇ ਗਰਮੀਆਂ ਵਿਚ ਉਹਨਾਂ ਦੇ ਘੋੜਿਆਂ ਦੀਆਂ ਕਾਠੀਆਂ ਨੂੰ ਢੱਕਣ ਦੇ ਕੰਮ ਆਉਂਦਾ। ਸਿੱਖ ਜੰਗੀ ਸਿਪਾਹੀ ਕੋਲ ਆਮ ਤੌਰ ਉੱਤੇ ਅੱਡ ਅੱਡ ਦੋ ਘੋੜੇ ਹੁੰਦੇ। ਕਈਆਂ ਕੋਲ ਤਿੰਨ ਘੋੜੇ ਵੀ ਵੇਖੇ ਗਏ। ਉਹਨਾਂ ਦੇ ਘੋੜੇ ਔਸਤ ਦਰਜੇ ਦੇ ਹੁੰਦੇ। ਇਹ ਸ਼ਕਤੀਸ਼ਾਲੀ ਅਤੇ ਸੋਹਣੀਆਂ ਨਸਲਾਂ ਦੇ ਸਨ। ਲਾਹੌਰ ਤੇ ਮੁਲਤਾਨ ਦੇ ਸੂਬੇ ਸਭ ਤੋਂ ਚੰਗੀ ਨਸਲ ਦੇ ਘੋੜੇ ਪੈਦਾ ਕਰਨ ਲਈ ਜਾਣੇ ਜਾਂਦੇ ਸਨ। ਇਹਨਾਂ ਘੋੜਿਆਂ ਦੀ ਮਾਤਰਾ ਵਧਾਉਣ ਵਿਚ ਬਹੁਤ ਧਿਆਨ ਦਿੱਤਾ ਜਾਂਦਾ। ਪੋਲੀਅਰ ਦੇ ਇਹ ਕਥਨ ਬਹੁਤ ਦਿਲਚਸਪ ਹਨ ਕਿ ਭਾਵੇਂ ਸਿੱਖ ਆਪਣੇ ਕਿਸੇ ਸਾਥੀ ਦੇ ਮਰਨ ਉੱਤੇ ਖੁਸ਼ੀ ਮਨਾਉਂਦੇ ਪਰੰਤੂ ਘੋੜੇ ਦੇ ਮਰਨ ਉੱਤੇ ਸੋਗ ਕੀਤਾ ਜਾਂਦਾ ਕਿਉਂਕਿ ਘੋੜਾ ਉਹਨਾਂ ਦੀਆਂ ਮੁਹਿੰਮਾਂ ਲਈ ਅਤਿਅੰਤ ਲੋੜੀਂਦਾ ਸੀ।[18] ਇੱਥੇ ਇਹ ਗੱਲ ਸਪੱਸ਼ਟ ਕਰਨ ਯੋਗ ਹੈ ਕਿ ਸਿੱਖ ਆਪਣੇ ਸਾਥੀ ਦੇ ਮਰਨ ਉੱਤੇ ਜਿਵੇਂ ਪੋਲੀਅਰ ਲਿਖਦਾ ਹੈ ਕਿ ਖੁਸ਼ ਨਹੀਂ ਹੁੰਦੇ ਸਨ ਸਗੋਂ ਭਾਣੇ ਵਿਚ ਰਹਿਣਾ ਉਹਨਾਂ ਦੇ ਧਰਮ ਦਾ ਇਕ ਜ਼ਰੂਰੀ ਨਿਯਮ ਸੀ। ਉਹ ਕੁਦਰਤੀ ਭਾਣੇ ਨੂੰ ਮਿੱਠਾ ਕਰਕੇ ਮੰਨਦੇ ਸਨ। ਸਿੱਖੀ ਵਿਚ ਸ਼ਹੀਦੀ ਦਾ ਸੰਕਲਪ ਚੜ੍ਹਦੀ ਕਲਾ ਦਾ ਪ੍ਰਤੀਕ ਹੈ। ਸਿੱਖ ਘੋੜ ਸਵਾਰ ਮੁਹਿੰਮਾਂ ਵਿਚ ਕੂਚ ਕਰਨ ਅਤੇ ਥਕਾਵਟ ਸਹਿਣ ਵਿਚ ਅਤਿਅੰਤ ਹੈਰਾਨੀ ਦੇ ਪਾਤਰ ਸਨ।

ਸਿੱਖਾਂ ਦੇ ਭੋਜਨ ਦਾ ਵਰਣਨ ਕਰਦਿਆਂ ਹੋਇਆਂ ਪੋਲੀਅਰ ਲਿਖਦਾ ਹੈ ਕਿ ਸਿੱਖਾਂ ਦੀ ਖੁਰਾਕ ਘਟੀਆ ਦਰਜੇ ਦੀ ਸੀ। ਉਹ ਅਜਿਹਾ ਭੋਜਨ ਛਕਦੇ ਜੋ ਹਿੰਦੁਸਤਾਨ ਦੇ ਗਰੀਬ ਤੋਂ ਗਰੀਬ ਲੋਕ ਖਾਣਾ ਲੋੜੀਂਦਾ ਸਮਝਦੇ ਸਨ। ਉਹ ਰਾਖ ਉੱਤੇ ਪਕਾਈ ਰੋਟੀ ਜਿਸਨੂੰ ਬਾਅਦ ਵਿਚ ਕਚੂੰਬਰ ਜਾਂ ਵੱਖਰੀ ਕਿਸਮ ਦੀ ਦਾਲ ਵਿਚ ਭਿਉਂਇਆ ਜਾਂਦਾ ਨੂੰ ਆਪਣਾ ਸਭ ਤੋਂ ਸਵਾਦਲਾ ਭੋਜਨ ਸਮਝਦੇ। ਉਹ ਤਮਾਕੂ ਨੂੰ ਘਿਰਣਾ ਕਰਦੇ ਅਤੇ ਕੁਝ ਵਿਅਕਤੀ ਰਾਤ ਨੂੰ ਸੌਣ ਲੱਗਿਆਂ ਥਕਾਵਟ ਨੂੰ ਦੂਰ ਕਰਨ ਲਈ ਭੰਗ ਦੀ ਵਰਤੋਂ ਕਰਦੇ। ਉਹ ਭੁੱਜੇ ਹੋਏ ਛੋਲਿਆਂ ਦੀ ਵਰਤੋਂ ਕਰਦੇ ਜੋ ਕਾਹਲੀ ਨਾਲ ਭੁੰਨੇ ਜਾਂਦੇ ਸਨ।

ਉਹਨਾਂ ਦਾ ਪਹਿਰਾਵਾ ਸੰਕੋਚਵਾਂ ਸੀ। ਉਹ ਕਛਿਹਰਾ ਪਹਿਨਦੇ ਅਤੇ ਨੀਲੇ ਰੰਗ ਦੀ ਦਸਤਾਰ ਸਜਾਉਂਦੇ। ਉਹਨਾਂ ਦੇ ਮੁਖੀਏ ਸੋਨੇ ਦਾ ਕੜਾ ਪਹਿਨਦੇ ਅਤੇ ਕਈ ਵਾਰੀ

ਇਸ ਧਾਤ ਦੀ ਮਾਲਾ ਦਸਤਾਰ ਉੱਤੇ ਸਜਾਉਂਦੇ। ਉਹ ਵਧੇਰੇ ਚੰਗੀ ਨਸਲ ਦੇ ਘੋੜਿਆਂ ਉੱਤੇ ਚੜ੍ਹਦੇ ਤਾਂ ਜੋ ਉਹਨਾਂ ਦੀ ਅਲੱਗ ਪਹਿਚਾਨ ਰਹਿ ਸਕੇ।

ਸਿੱਖ ਆਪਣੇ ਗੁਰੂਆਂ ਦਾ ਬਹੁਤ ਸਤਿਕਾਰ ਕਰਦੇ। ਪੋਲੀਅਰ ਦੇ ਕਥਨਾਂ ਦੇ ਵਿਰੁੱਧ ਸਿੱਖਾਂ ਦਾ ਦੇਵੀ ਦੇਵਤਿਆਂ ਉੱਤੇ ਵਿਸ਼ਵਾਸ ਨਹੀਂ ਸੀ ਅਤੇ ਨਾ ਹੀ ਉਹ ਗਊ ਨੂੰ ਸਤਿਕਾਰ ਦਿੰਦੇ ਸਨ। 'ਵਾਹਿਗੁਰੂ' ਸ਼ਬਦ ਦਾ ਬਾਰ ਬਾਰ ਜਾਪ ਉਹਨਾਂ ਦੀ ਇਕੋ ਇਕ ਨਿਸ਼ਾਨੀ ਸੀ। ਪੋਲੀਅਰ ਦੇ ਵਿਚਾਰ ਵਿਚ ਇਸੇ ਕਾਰਨ ਇਸਲਾਮ ਨੂੰ ਮੰਨਣ ਵਾਲੇ ਉਹਨਾਂ ਨੂੰ ਰੱਬ ਤੋਂ ਮੁਨਕਰ ਸਮਝਦੇ ਸਨ। ਇਥੇ ਪੋਲੀਅਰ ਜਾਂ ਉਸ ਨੂੰ ਅਜਿਹੀ ਜਾਣਕਾਰੀ ਦੇਣ ਵਾਲਿਆਂ ਨੂੰ ਭੁਲੇਖਾ ਲੱਗਿਆ ਪ੍ਰਤੀਤ ਹੁੰਦਾ ਹੈ। 'ਵਾਹਿਗੁਰੂ' ਸ਼ਬਦ ਦਾ ਉਚਾਰਨ ਰੱਬ ਦੀ ਹੋਂਦ ਨੂੰ ਸਵੀਕਾਰ ਕਰਨ ਦਾ ਇਕ ਵੱਡਾ ਚਿੰਨ੍ਹ ਹੈ। ਸਿੱਖਾਂ ਦਾ ਰੱਬ 'ਕਰਤਾ ਪੁਰਖ, ਨਿਰਭਉ, ਨਿਰਵੈਰ ਅਤੇ ਅਕਾਲ ਮੂਰਤ ਹੈ' ਅਤੇ ਉਹ ਜੂਨਾਂ ਵਿਚ ਨਹੀਂ ਆਉਂਦਾ। ਪੋਲੀਅਰ ਅਨੁਸਾਰ 'ਵਾਹਿਗੁਰੂ' ਦਾ ਜਾਪ ਲੋਹੇ ਦਾ ਕੜਾ ਅਤੇ ਸਿਰ ਅਤੇ ਦਾੜ੍ਹੀ ਦੇ ਵਾਲਾਂ ਦਾ ਰੱਖਣਾ ਸਿੱਖਾਂ ਦੀ ਰਹਿਤ ਵਿਚ ਗਿਣਿਆ ਜਾਂਦਾ ਸੀ। ਪੋਲੀਅਰ ਅਨੁਸਾਰ ਸਿੱਖਾਂ ਨੇ ਗੰਗਾ ਦੀ ਯਾਤਰਾ ਕਰਨੀ ਵੀ ਆਰੰਭ ਕਰ ਦਿੱਤੀ। ਪੋਲੀਅਰ ਦੇ ਅਜਿਹੇ ਕਥਨ ਸਿੱਖ ਧਰਮ ਲਈ ਸੁਖਾਵੇਂ ਨਹੀਂ ਹਨ।

ਸਿੱਖਾਂ ਵਿਚ ਪਿਆਦਾ ਫੌਜ ਕੇਵਲ ਕਿਲ੍ਹਿਆਂ ਦੀ ਰਖਵਾਲੀ ਕਰਨ ਲਈ ਹੀ ਰੱਖੀ ਜਾਂਦੀ ਸੀ। ਉਹਨਾਂ ਕੋਲ ਕੋਈ ਤੋਪ ਖਾਨਾ ਨਹੀਂ ਸੀ ਅਤੇ ਉਹਨਾਂ ਦੀ ਤੇਜ ਰਫਤਾਰੀ ਸਾਹਮਣੇ ਇਹ ਅਰਥਹੀਨ ਸੀ।

ਪੋਲੀਅਰ ਨੇ ਕਰਨੈਲ ਆਇਰਨਸਾਇਡ ਨੂੰ ਦਿੱਲੀ ਤੋਂ 22 ਮਈ 1776 ਈ.[19] ਵਿਚ ਲਿਖੇ ਪੱਤਰ ਵਿਚ ਦਰਸਾਇਆ ਹੈ ਕਿ ਭਾਵੇਂ ਸਿੱਖਾਂ ਕੋਲ ਬਹੁਤ ਉੱਤਮ ਘੋੜੇ ਸਨ ਪਰੰਤੂ ਉਹ ਕਦੇ ਵੀ ਦੁਰਾਨੀ ਫੌਜ ਨਾਲ ਜਮ ਕੇ ਨਾ ਲੜ ਸਕੇ। ਇੱਥੋਂ ਤੱਕ ਕਿ ਉਹ ਇਕ ਵਿਸ਼ੇਸ਼ ਵਾਤਾਵਰਣ ਤੋਂ ਸਵਤੰਤਰ ਹੋ ਕੇ ਨਾ ਲੜਦੇ। ਪੋਲੀਅਰ ਦੇ ਵਿਚਾਰ ਵਿਚ ਸ਼ਾਇਦ ਇਹ ਉਹਨਾਂ ਵਿਚ ਅਨੁਸ਼ਾਸ਼ਨ ਦੀ ਕਮੀ ਜਾਂ ਬੇਨਿਯਮ ਜਾਂ ਉਹਨਾਂ ਦੀ ਅਧੀਨਗੀ ਦੇ ਕਾਰਨ ਸੀ ਪਰੰਤੂ ਅਜਿਹਾ ਬਿਲਕੁਲ ਵੀ ਨਹੀਂ ਹੈ। ਜਿਵੇਂ ਕਿ ਪਹਿਲਾਂ ਵਰਣਨ ਕੀਤਾ ਗਿਆ ਹੈ ਸਾਧਨਾਂ ਦੀ ਕਮੀ ਕਾਰਨ 18ਵੀਂ ਸਦੀ ਦੇ ਜੰਗੀ ਖਾਲਸੇ ਨੇ ਗੁਰੀਲਾ ਵਾਰਫਿਅਰ ਨੂੰ ਸਫਲਤਾ ਸਹਿਤ ਅਪਣਾਇਆ। ਇਸ ਨਵੀਨ ਢੰਗ ਨਾਲ ਉਹਨਾਂ ਨੇ ਬਹੁਤ ਜੌਹਰ ਦਿਖਾਏ। ਪੋਲੀਅਰ ਮੰਨਦਾ ਹੈ ਕਿ ਜਿੱਥੋਂ ਤੱਕ ਸੱਚਾਈ ਦਾ ਸਬੰਧ ਹੈ ਇਹ ਕਹਿਣਾ ਪਵੇਗਾ ਕਿ ਜੰਗੀ ਸਿੱਖ ਆਪਣੇ ਸਭ ਤੋਂ ਉੱਤਮ ਘੋੜੇ ਉੱਤੇ ਸਵਾਰ ਅਣਥੱਕ ਘੋੜ ਸਵਾਰ ਗਿਣੇ ਜਾਂਦੇ। ਹਰ ਜੰਗੀ ਸਿੱਖ ਕੋਲ ਇਕ ਵੱਡੇ ਬੋਰ ਵਾਲੀ ਬੰਦੂਕ ਹੁੰਦੀ ਜਿਸਦੀ ਉਹ ਨਿਪੁੰਨਤਾ ਨਾਲ ਅਤੇ ਫੁਰਤੀ ਵਿਚ ਵਰਤੋਂ ਕਰਦਾ। ਪੋਲੀਅਰ ਇਹ ਵੀ ਲਿਖਦਾ ਹੈ ਕਿ ਉਹ ਵੈਰੀ ਦੇ ਵੱਡੇ ਹਿੱਸੇ ਦੇ ਨੇੜੇ ਨਾ ਲਗਦੇ। ਇਹ ਉਹਨਾਂ ਦੀ ਲੜਾਈ ਦਾ ਢੰਗ ਸੀ ਜਿਹੜਾ ਕਿ ਦੁਸ਼ਮਣ ਨੂੰ ਡਰਾਉਂਦਾ ਜੋ ਸਿੱਖ ਦੇ ਨਾਮ ਤੋਂ ਹੀ ਇਸ ਪ੍ਰਕਾਰ ਡਰਦਾ ਜਿਵੇਂ ਕੁਝ ਸਮੇਂ ਪਹਿਲਾਂ ਲੋਕ ਮਰਾਠਿਆਂ ਤੋਂ ਡਰਦੇ। ਪੋਲੀਅਰ ਦੇ ਕਥਨ ਅਨੁਸਾਰ ਨਾਜਬ ਦੇ ਪੰਜ ਸੌ ਘੋੜ ਸਵਾਰ, ਪੰਜਾਹ ਸਿੱਖ ਘੋੜ ਸਵਾਰਾਂ ਉੱਤੇ ਧਾਵਾ ਬੋਲਣ ਦਾ ਹੌਂਸਲਾ ਨਹੀਂ ਰੱਖਦੇ ਸਨ। ਨਾਜਬ ਭਾਵੇਂ ਸਮਕਾਲੀ

ਸਮੇਂ ਦਾ ਇਕ ਸ਼ਕਤੀਸ਼ਾਲੀ ਸਰਦਾਰ ਸੀ ਪਰੰਤੂ ਫਿਰ ਵੀ ਉਸਦੀਆਂ ਫੌਜਾਂ ਸਿੱਖਾਂ ਅੱਗੇ ਅੱਧਾ ਘੰਟਾ ਵੀ ਨਹੀਂ ਖੜ ਸਕਦੀਆਂ ਸਨ ਜੇ ਉਸ ਨੂੰ ਕਿਸੇ ਹੋਰ ਧੜੇ ਤੋਂ ਸਹਾਇਤਾ ਨਾ ਮਿਲਦੀ।

ਪੋਲੀਅਰ ਅਤੇ ਜਾਰਜ ਫੌਸਟਰ ਦੀ ਪੇਸ਼ੀਨਗੋਈ ਅਨੁਸਾਰ ਸਿੱਖ ਜਲਦੀ ਹੀ ਆਪਣੇ ਦੇਸ਼ਵਾਸੀ ਹਿੰਦੁਸਤਾਨ ਦੇ ਰਾਜਕੁਮਾਰਾਂ ਤੋਂ ਅਗਾਂਹ ਵਧਕੇ ਪਹਿਲੇ ਦਰਜੇ ਦੀ ਤਾਕਤ ਬਣਨ ਦੇ ਲੱਛਣ ਦਰਸਾਉਂਦੇ ਸਨ। ਇਹ ਭਵਿੱਖਬਾਣੀ ਮਹਾਰਾਜਾ ਰਣਜੀਤ ਸਿੰਘ ਸਮੇਂ ਪੂਰਨ ਹੋਈ ਜਿਸਨੇ 18ਵੀਂ ਸਦੀ ਵਿਚ ਇਕ ਰਾਜਤੰਤਰ ਦੀ ਨੀਂਹ ਰੱਖੀ।

ਪੋਲੀਅਰ ਆਪਣੀ ਆਲੋਚਨਾ ਵਿਚ ਬਰਾਊਨ ਤੋਂ ਭਿੰਨ ਹੈ। ਜਿਥੇ ਬਰਾਊਨ ਸਿੱਖਾਂ ਸਬੰਧੀ ਇਕੱਤਰ ਕੀਤੀ ਸੂਚਨਾ ਨੂੰ ਆਪਣੀ ਸਰਕਾਰ ਦੇ ਹਿੱਤ ਵਿਚ ਜਾਣਕਾਰੀ ਲਈ ਵਰਤਣਾ ਚਾਹੁੰਦਾ ਹੈ, ਪੋਲੀਅਰ ਸਿੱਖਾਂ ਵਿਰੁਧ ਫੌਜੀ ਕਾਰਵਾਈ ਹਿੱਤ ਵਰਤੋਂ ਵਿਚ ਲਿਆਉਣਾ ਲੋੜੀਂਦਾ ਹੈ। ਉਹ ਗੁਰੂ ਖਾਲਸੇ ਨੂੰ ਛਕਾਈ ਗਈ ਖੰਡੇ ਦੀ ਪਾਹੁਲ ਨੂੰ ਚਰਨ ਅੰਮ੍ਰਿਤ ਦੱਸਦਾ ਹੈ ਅਤੇ ਅਸ਼ਲੀਲ ਸ਼ਬਦਾਂ ਦੀ ਵਰਤੋਂ ਕਰਦਾ ਹੈ ਜੋ ਉਸ ਦੀ ਬੇਸਮਝੀ ਅਤੇ ਪੱਖ ਵਾਲੀ ਰਾਇ ਮੰਨੀ ਜਾ ਸਕਦੀ ਹੈ। ਇਸ ਦੀ ਪੁਸ਼ਟੀ ਉਸ ਦੁਆਰਾ ਵਰਣਨ ਕੀਤੀ ਗਈ ਸਿੱਖਾਂ ਸਬੰਧੀ ਇਸ ਭਵਿੱਖਬਾਣੀ ਤੋਂ ਵੀ ਹੁੰਦੀ ਹੈ ਕਿ ਸਿੱਖ ਹਿੰਦੁਸਤਾਨ ਵਿਚ ਕੁਝ ਸਮਾਂ ਖੌਫਨਾਕ ਸ਼ਕਤੀ ਵਜੋਂ ਵਿਚਰਨ ਉਪਰੰਤ ਪੱਛਮ ਤੋਂ ਆਏ ਗੋਰਿਆਂ ਰਾਹੀਂ ਨਸ਼ਟ ਹੋਣਗੇ। ਅਸਲ ਵਿਚ ਅਜਿਹੀ ਸਮੱਗਰੀ ਪੋਲੀਅਰ ਦੀ ਅੰਗਰੇਜ਼ਾਂ ਰਾਹੀਂ ਸਿੱਖਾਂ ਨੂੰ ਦਬਾਉਣ ਦੀ ਇੱਛਾ ਦੀ ਲਿਖਾਇਕ ਹੈ। ਅੰਤ ਵਿਚ ਇਥੇ ਇਹ ਦਲੀਲ ਦੇਣਾ ਢੁੱਕਵਾਂ ਹੋਵੇਗਾ ਕਿ ਪੋਲੀਅਰ ਦੇ ਸਿੱਖਾਂ ਵਿਰੁੱਧ ਪੱਖਪਾਤ ਅਤੇ ਅਗਿਆਨ ਦੇ ਬਾਵਜੂਦ ਉਹ ਫਿਰ ਵੀ ਉਹਨਾਂ ਦੀ ਸਾਦਗੀ, ਮਿਹਨਤ ਦਲੇਰੀ ਤੇ ਤਕੜੇਪਣ ਦਾ ਕਾਇਲ ਹੈ। ਉਸ ਦੇ ਆਪਣੇ ਸ਼ਬਦਾਂ ਵਿਚ :

The Siques are in general strong and well made, accustomed from their infancy to the most laborious life and the hardest fare; they make marches and undergo fatigues that will appear really astonishing. In their excursions they carry no tents or beggage with them, except perhaps a small tent for the principal chief the rest shelter themselves under a blanket which serves them also in the cold weather, to wrap themselves in and which in a march covers their saddles.[20]

## ਫੈਰ ਟਿੱਪਣੀਆਂ

1. ਏ. ਐਲ. ਐਚ. ਪੋਲੀਅਰ ਰਚਿਤ 'ਦਾ ਸਿੱਖਸ' ਲਈ ਹੱਥਲੇ ਅਧਿਐਨ ਵਿਚ *Early European Accounts of the Sikhs (reprint Indian studies past and present, Patiala, 1960* ਡਾ. ਗੰਡਾ ਸਿੰਘ ਦੁਆਰਾ ਸੰਪਾਦਨਾ ਤੇ ਵਿਆਖਿਆ ਨੂੰ ਆਧਾਰ ਬਣਾਇਆ ਗਿਆ ਹੈ।

2. ਉਪਰੋਕਤ, ਪੰਨਾ 53-66.
3. ਰਤਨ ਸਿੰਘ ਭੰਗੂ, *ਪ੍ਰਾਚੀਨ ਪੰਥ ਪ੍ਰਕਾਸ਼* (19ਵੀਂ ਸਦੀ ਦੇ ਪਹਿਲੇ ਅੱਧ ਦੀ ਲਿਖਤ) ਸੰਪਾਦਨਾ ਭਾਈ ਵੀਰ ਸਿੰਘ, ਅੰਮ੍ਰਿਤਸਰ, 1962, ਪੰਨਾ 325
4. ਉਪਰੋਕਤ, ਪੰਨਾ 326.
5. ਉਪਰੋਕਤ
6. ਏ. ਐਲ. ਐਚ. ਪੋਲੀਅਰ, *ਉਪਰੋਕਤ*, ਪੰਨਾ 57.
7. ਵੇਖੋ ਹੱਥਲੇ ਲੇਖ ਦੇ ਸੰਪਾਦਕ ਡਾ. ਗੰਡਾ ਸਿੰਘ ਦੀ ਪੈਰ ਟਿੱਪਣੀ ਨੰ 57 ਨੰ:6
8. ਜਾਰਜ ਫੌਰਸਟਰ, *ਏ ਜਰਨੀ ਫਰਾਮ ਬੰਗਾਲ ਟੂ ਇੰਗਲੈਂਡ*....,1, ਪਟਿਆਲਾ, 1970 (ਰੀਪ੍ਰਿੰਟ), ਪੰਨਾ 328.
9. ਰਤਨ ਸਿੰਘ ਭੰਗੂ, ਉਪਰੋਕਤ, ਪੰਨੇ 360-731 ਨਿਰਸੰਦੇਹ ਹੀ ਵੱਡੇ ਘਲੂਘਾਰੇ ਵਿਚ ਸਿੱਖਾਂ ਦੇ ਜਾਨੀ ਨੁਕਸਾਨ ਸਬੰਧੀ ਇਤਿਹਾਸਕਾਰ ਤੇ ਲੇਖਕ ਇਕ ਸੰਮਤੀ ਨਹੀਂ ਰੱਖਦੇ।
10. ਉਪਰੋਕਤ
11. ਉਪਰੋਕਤ
12. ਉਪਰੋਕਤ
13. ਏ. ਐਲ. ਐਚ. ਪੋਲੀਅਰ, *ਉਪਰੋਕਤ*, ਪੰਨਾ 59.
14. ਉਪਰੋਕਤ, ਪੰਨਾ 62.
15. ਰਤਨ ਸਿੰਘ ਭੰਗੂ, *ਉਪਰੋਕਤ*
16. ਏ. ਐਲ. ਐਚ. ਪੋਲੀਅਰ, *ਉਪਰੋਕਤ*
17. ਉਪਰੋਕਤ, ਪੰਨਾ 62, ਪੋਲੀਅ ਨੇ ਰਾਖੀ ਪ੍ਰਣਾਲੀ ਦੀ ਸਥਿਤੀ ਨੂੰ ਉਲੀਕਣ ਦੇ ਯਤਨ ਕੀਤੇ ਹਨ ਜੋ ਜਾਣਕਾਰੀ ਭਰਪੂਰ ਹਨ।
18. ਪੋਲੀਅਰ, ਉਪਰੋਕਤ, ਪੰਨਾ 63.
19. ਉਪਰੋਕਤ, ਪੰਨਾ 65.
20. ਉਪਰੋਕਤ, ਪੰਨਾ 62.

# ਏ ਜਰਨੀ ਫਰਾਮ ਬੰਗਾਲ ਟੂ ਇੰਗਲੈਂਡ
# (A Journey from Bengal to England)

ਜਾਰਜ ਫੌਰਸਟਰ ਇਕ ਸਿਵਲ ਅਧਿਕਾਰੀ ਸੀ ਜੋ ਈਸਟ ਇੰਡੀਆ ਕੰਪਨੀ ਦੇ ਮਦਰਾਸ ਦੇ ਅਮਲੇ ਵਿਚ ਨਿਯੁਕਤ ਸੀ। ਉਹ ਇਕ ਚੰਗਾ ਵਿਦਵਾਨ ਕਿਹਾ ਜਾ ਸਕਦਾ ਹੈ। ਉਸ ਦੀ ਰਚਨਾ *ਏ ਜਰਨੀ ਫਰਾਮ ਬੰਗਾਲ ਟੂ ਇੰਗਲੈਂਡ*, 1783 ਵਿਚ ਲਿਖੀ ਗਈ ਅਤੇ ਸਿੱਖ ਧਰਮ ਸਬੰਧੀ ਜੋ ਵੀ ਸਮੱਗਰੀ ਉਸ ਨੇ ਇਸ ਵਿਚ ਅੰਕਿਤ ਕੀਤੀ ਸਿੱਖ ਧਰਮ ਦੀਆਂ ਮੁੱਢਲੀਆਂ ਪੁਸਤਕਾਂ ਵਿਚੋਂ ਗਿਣੀ ਜਾਂਦੀ ਹੈ। ਫੌਰਸਟਰ ਨੇ 23 ਮਈ ਸੰਨ 1782 ਈ. ਵਿਚ ਕਲਕੱਤੇ ਤੋਂ ਇੰਗਲਿਸਤਾਨ ਦਾ ਲੰਬਾ ਸਫਰ ਆਰੰਭਿਆ ਅਤੇ ਆਪਣੀ ਭਾਵ ਵਿਅੰਜਨਾ ਅਤੇ ਨਵੀਂ ਜਾਣਕਾਰੀ ਜੋ ਉਸ ਨੇ ਆਪਣੇ ਸਫ਼ਰ ਵਿਚ ਪ੍ਰਾਪਤ ਕੀਤੀ ਸੀ ਉਹਨਾਂ ਪੱਤਰਾਂ ਵਿਚ ਵਰਣਨ ਕੀਤੀ ਜੋ ਬਾਅਦ ਵਿਚ ਲੰਦਨ ਤੋਂ 1798 ਈ. ਵਿਚ ਉਪਰੋਕਤ ਨਾਮ ਹੇਠ ਛਪੇ। ਉਸ ਦੀ ਖਤੋ ਖਿਤਾਬਤ ਵਿਚ ਸਿੱਖਾਂ ਸਬੰਧੀ ਖਿਲਰੇ ਪੁਲਰੇ ਹਵਾਲੇ ਉਪਲਬਧ ਹੁੰਦੇ ਹਨ ਜੋ ਉਸ ਦੀ ਟਿੱਪਣੀ ਅਤੇ ਆਲੋਚਨਾ ਸਹਿਤ ਉਸ ਦੇ ਪੰਜਾਬ ਅਤੇ ਪੰਜਾਬ ਦੇ ਪਹਾੜੀ ਅਸਥਾਨਾਂ ਦੀ ਯਾਤਰਾ ਦੀ ਜਾਣਕਾਰੀ ਦੇ ਸੂਚਿਕ ਹਨ। ਜਾਰਜ ਫੌਰਸਟਰ ਦੇ ਬਿਰਤਾਂਤ ਤੋਂ ਪਤਾ ਚਲਦਾ ਹੈ ਕਿ ਉਸ ਨੇ ਪੋਲੀਅਰ ਜੋ ਕਿ ਈਸਟ ਇੰਡੀਆਂ ਕੰਪਨੀ ਦੀ (1757-75 ਈ., 1782-89 ਈ. ਤੱਕ) ਸੇਵਾ ਵਿਚ ਸੀ ਆਦਿ ਦੀਆਂ ਰਚਨਾਵਾਂ ਤੋਂ ਚੋਖੀ ਜਾਣਕਾਰੀ ਪ੍ਰਾਪਤ ਕੀਤੀ।[1]

ਫੌਰਸਟਰ ਕੋਲ ਸਿੱਖਾਂ ਦੇ ਮੁੱਢਲੇ ਇਤਿਹਾਸ ਸਬੰਧੀ ਜਾਣਕਾਰੀ ਬਹੁਤ ਘੱਟ ਸੀ। ਇਸ ਲਈ ਸਿੱਖਾਂ ਦਾ ਮੁੱਢਲਾ ਇਤਿਹਾਸ ਜੋ ਉਸ ਨੇ ਅੰਕਿਤ ਕੀਤਾ ਹੈ ਵਿਚ ਕਈ ਤਰੁੱਟੀਆਂ ਦ੍ਰਿਸ਼ਟੀਮਾਨ ਹੁੰਦੀਆਂ ਹਨ। ਉਸ ਦੀ ਸਿੱਖਾਂ ਸਬੰਧੀ ਲਿਖਤ ਨੂੰ ਮੁੱਖ ਤੌਰ ਉਤੇ ਤਿੰਨ ਵੱਡਿਆਂ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ- ਗੁਰੂ ਨਾਨਕ ਦਾ ਬਿਰਤਾਂਤ, ਨਾਦਰ ਸ਼ਾਹ ਦਾ ਭਾਰਤ ਉੱਤੇ ਹਮਲਾ ਤੇ ਸਿੱਖ-ਮੁਗ਼ਲ ਸੰਘਰਸ਼ ਅਤੇ ਸਿੱਖ ਅਫ਼ਗਾਨ ਸੰਘਰਸ਼।[2] ਅਸੀਂ ਨਿਸ਼ਚੇ ਹੀ ਜਾਰਜ ਫੌਰਸਟਰ ਦੀ ਰਚਨਾ ਦੇ ਅਧਿਐਨ ਤੋਂ ਉਪਰੰਤ ਇਹ ਕਹਿ ਸਕਦੇ ਹਾਂ ਕਿ ਉਸ ਦੀ ਲਿਖਤ ਦਾ ਸਮਕਾਲੀ ਭਾਗ ਲਾਭਦਾਇਕ ਜਾਣਕਾਰੀ ਭਰਪੂਰ ਹੈ। ਇਸ ਤੋਂ ਪਹਿਲਾ ਭਾਗ ਭਾਵ ਸਿੱਖ ਗੁਰੂ ਸਾਹਿਬਾਨ ਦਾ ਬਿਰਤਾਂਤ ਬਹੁਤ ਸੰਖੇਪ ਹੈ ਅਤੇ ਇਤਿਹਾਸਿਕ ਸੰਦਰਭ ਵਿਚ ਬਹੁਤੇ ਪੱਖਾਂ ਤੋਂ ਸਹੀ ਨਹੀਂ ਕਿਹਾ ਜਾ ਸਕਦਾ।[3] ਇਸ ਵਿਚ ਬਿਲਕੁਲ ਸ਼ੱਕ ਨਹੀਂ ਕਿ ਫੌਰਸਟਰ ਆਪਣੇ ਸਮੇਂ ਦੀ ਪਰਮੁੱਖ

ਇਤਿਹਾਸਕ ਸ਼ਕਤੀ ਤੋਂ ਪੂਰੀ ਤਰ੍ਹਾਂ ਵਾਕਫ਼ ਸੀ ਅਤੇ ਇਹ ਤੱਥ ਭਲੀ-ਭਾਂਤੀ ਅਨੁਭਵ ਕਰ ਰਿਹਾ ਸੀ ਕਿ ਸਿੱਖਾਂ ਵਿਚ ਅਜਿਹੇ ਗੁਣ ਮੌਜੂਦ ਸਨ ਜੋ ਇਕ ਸ਼ਕਤੀਸ਼ਾਲੀ ਕੌਮ ਵਿਚ ਹੋਣੇ ਲੋੜੀਂਦੇ ਸਨ। ਇਸ ਦੇ ਨਾਲ ਹੀ ਉਸ ਦਾ ਸਮਕਾਲੀ ਸਥਿਤੀਆਂ ਸਬੰਧੀ ਵਰਣਨ ਪ੍ਰਮਾਣਿਕਤਾ ਦਾ ਲਿਖਾਇਕ ਹੈ ਜਿਸ ਤੱਥ ਨੂੰ ਉਸ ਦੇ ਜੀਵਨ ਦੀ ਇਕ ਉੱਘੀ ਘਾਲ ਕਿਹਾ ਜਾ ਸਕਦਾ ਹੈ। ਇਕ ਵਰਣਨ ਅਨੁਸਾਰ ਉਸ ਦੀ ਮੌਤ ਨਾਗਪੁਰ ਵਿਖੇ ਹੋਈ ਜਦੋਂ ਉਹ ਮਰਹੱਟਿਆਂ ਦੀ ਸਿਫ਼ਾਰਤ ਵਿਚ ਸੀ।[4]

ਜਿਵੇਂ ਕਿ ਉਪਰੋਕਤ ਵਰਣਨ ਕੀਤਾ ਗਿਆ ਹੈ ਫੌਰਸਟਰ ਦਾ ਮੁੱਢਲੇ ਸਿੱਖ ਇਤਿਹਾਸ ਉੱਤੇ ਕੋਈ ਇਤਬਾਰਯੋਗ ਵਸੀਲਾ ਨਾ ਹੋਣ ਕਾਰਣ ਉਹ ਗੁਰੂ ਇਤਿਹਾਸ ਨੂੰ ਸਹੀ ਰੂਪ ਵਿਚ ਪੇਸ਼ ਕਰਨ ਤੇ ਅਸਮਰੱਥ ਰਿਹਾ ਹੈ ਅਤੇ ਦੂਜੇ ਸਿੱਖ ਗੁਰੂ ਸਾਹਿਬਾਨ ਦੇ ਵਰਣਨ ਦੇ ਨਿਆਈਂ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਦੇ ਕਾਰਨਾਮਿਆਂ ਨੂੰ ਭਲੀ-ਭਾਂਤੀ ਪੇਸ਼ ਨਹੀਂ ਕਰ ਸਕਿਆ। ਉਹ ਤਾਰਕਿਕ ਤੱਥ ਪੇਸ਼ ਕਰਦਾ ਹੋਇਆ ਸੰਕੇਤ ਦਿੰਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਦੋ ਸਾਹਿਬਜ਼ਾਦਿਆਂ ਨੂੰ ਵਜ਼ੀਰ ਖਾਂ ਫੌਜਦਾਰ ਸਰਹੰਦ ਦੇ ਹੁਕਮ ਨਾਲ ਬੇਰਹਿਮੀ ਨਾਲ ਮੌਤ ਦੇ ਘਾਟ ਉਤਾਰ ਦਿੱਤਾ ਗਿਆ[5] ਪਰੰਤੂ ਬਹੁਤ ਸਾਰੇ ਬਿਰਤਾਂਤ ਦਾ ਵਿਸਥਾਰ ਦਿੰਦਾ ਹੋਇਆ ਫੌਰਸਟਰ ਸਹੀ ਮੂਲ ਤੱਥਾਂ ਤੋਂ ਦੂਰ ਹੀ ਰਿਹਾ ਹੈ।[6] ਉਹ ਜਿਵੇਂ ਲਿਖਦਾ ਹੈ ਕਿ ਗੁਰੂ ਗੋਬਿੰਦ ਸਿੰਘ ਬਾਦਸ਼ਾਹ ਬਹਾਦਰ ਸ਼ਾਹ ਦੀ ਫੌਰ ਵਿਚ ਰਹੇ ਕਿਉਂਕਿ ਬਾਦਸ਼ਾਹ ਉਹਨਾਂ ਦੀਆਂ ਫੌਜੀ ਯੋਗਤਾਵਾਂ ਦਾ ਸਤਿਕਾਰ ਕਰਦਾ ਸੀ।[7] ਫੌਰਸਟਰ ਲਿਖਦਾ ਹੈ : The Sicques say, he even received marks of favour from Bhahauder Shah, who being apprised for his military abilities, gave him a charge in the army...[8] ਇਤਿਹਾਸਕ ਸੰਦਰਭ ਵਿਚ ਇਹ ਤੱਥ ਗਲਤ ਸਾਬਤ ਹੁੰਦੇ ਹਨ ਕਿ ਗੁਰੂ ਸਾਹਿਬ ਕਦੇ ਵੀ ਬਹਾਦਰ ਸ਼ਾਹ ਦੀ ਮੁਲਾਜਮਤ ਵਿਚ ਰਹੇ ਹੋਣ। ਅਜੋਕੇ ਇਤਿਹਾਸਕਾਰ ਉਪਲਬਧ ਸਮੱਗਰੀ ਦੇ ਆਧਾਰ ਉੱਤੇ ਇਹ ਸਾਬਤ ਕਰਨ ਦੇ ਭਲੀ-ਭਾਂਤ ਸਮਰੱਥ ਹਨ ਕਿ ਗੁਰੂ ਸਾਹਿਬ ਸਮਰਾਟ ਬਹਾਦਰਸ਼ਾਹ ਦੇ ਸਾਥ ਵਿਚ ਕੁਝ ਸਮਾਂ ਰਹੇ ਤੇ ਉਸ ਨਾਲ ਸਫਰ ਵੀ ਕੀਤਾ ਪਰੰਤੂ ਬਹਾਦਰ ਸ਼ਾਹ ਸਮਰਾਟ ਦੀ ਨੌਕਰੀ ਵਿਚ ਰਹਿਣਾ ਇਕ ਗਲਤ ਕਥਨ ਮੰਨਿਆ ਜਾਂਦਾ ਹੈ ਅਤੇ ਸਿੱਖ ਇਤਿਹਾਸ ਨਾਲ ਅਨਿਆ ਵੀ। ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਬਾਰੇ ਵੀ ਫੌਰਸਟਰ ਨੂੰ ਭੁਲੇਖਾ ਲੱਗਾ ਪ੍ਰਤੀਤ ਹੁੰਦਾ ਹੈ। ਉਹ ਲਿਖਦਾ ਹੈ ਕਿ ਗੁਰੂ ਸਾਹਿਬ ਉੱਤੇ ਇਕ ਮੁਹਿੰਮ ਸਮੇਂ[9] ਇਕ ਪਠਾਣ ਨੇ ਵਾਰ ਕਰ ਦਿੱਤਾ ਤੇ ਉਹ ਸੰਨ 1708 ਈ. ਵਿਚ ਘਾਤ ਹੋਣ ਕਰਕੇ ਨਾਂਦੇੜ ਵਿਖੇ ਅਕਾਲ ਚਲਾਣਾ ਕਰ ਗਏ। ਇਸ ਤੋਂ ਛੁੱਟ ਆਪਣੇ ਪਿੱਛੇ ਆਪਣਾ ਕੋਈ ਬੱਚਾ ਨਾ ਛੱਡਣ ਕਰਕੇ ਸਿੱਖ ਰਵਾਇਤ ਅਨੁਸਾਰ ਸਿੱਖ ਗੁਰੂਆਂ ਦੀ ਗਿਣਤੀ ਦਸ ਤੱਕ ਹੀ ਰੱਖਣ ਕਾਰਨ ਗੁਰੂ ਗੋਬਿੰਦ ਸਿੰਘ ਦਾ ਕੋਈ ਉਤਰਾਧਿਕਾਰੀ ਨਿਯਤ ਨਾ ਹੋਇਆ। ਅਸਲ ਵਿਚ ਗੁਰੂ ਗੋਬਿੰਦ ਸਿੰਘ ਤੀਰ-ਕਮਾਨ ਦਾ ਪ੍ਰਯੋਗ ਕਰਦੇ ਹੋਣੇ ਜ਼ਖ਼ਮਾਂ ਦੇ ਫਟਣ ਕਰਕੇ ਪ੍ਰਲੋਕ ਸਿਧਾਰ ਗਏ। ਜਿਥੋਂ ਤੱਕ ਉਹਨਾਂ ਦੇ ਉਤਰਾਧਿਕਾਰੀ ਦੇ ਨੀਅਤ ਕਰਨ ਦਾ ਸਬੰਧ ਹੈ, ਇਕ ਸ਼ਕਤੀਸ਼ਾਲੀ ਸਿੱਖ ਪਰੰਪਰਾ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਗ੍ਰੰਥ ਸਾਹਿਬ ਨੂੰ ਆਪਣੇ ਜੋਤੀ ਜੋਤ

ਸਮਾਉਣ ਤੋਂ ਪਹਿਲਾਂ ਆਪਣਾ ਉਤਰਾਧਿਕਾਰੀ ਥਾਪਿਆ ਅਤੇ ਸੰਸਾਰਿਕ ਕਾਰਜਾਂ ਦਾ ਹੱਲ ਖ਼ਾਲਸੇ ਨੂੰ ਪ੍ਰਦਾਨ ਕੀਤਾ।

ਫੌਰਸਟਰ ਲਿਖਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਲੋਕ ਸਿਧਾਰਨ ਉਪਰੰਤ ਉਹਨਾਂ ਦਾ ਇਕ ਸ਼ਰਧਾਲੂ ਬੰਦਾ ਬਹਾਦਰ ਦੱਖਣ ਤੋਂ ਪੰਜਾਬ ਵਿਖੇ ਆਇਆ ਅਤੇ ਗੁਰੂ ਗੋਬਿੰਦ ਸਿੰਘ ਦੇ ਨਾਲ ਆਪਣੇ ਪੁਰਾਣੇ ਸਬੰਧ ਜੋੜਦਿਆਂ ਹੋਇਆਂ ਉਸ ਨੇ ਇਕ ਛੋਟੀ ਜਿਹੀ ਫੌਜ ਇਕੱਠੀ ਕੀਤੀ। ਬਹੁਤ ਸਾਰੀਆਂ ਮੁਹਿੰਮਾਂ ਵਿਚ ਉਸਨੇ ਆਪਣੇ ਆਪ ਨੂੰ ਇਕ ਬਹਾਦਰ ਪਰੰਤੂ ਜ਼ਾਲਮ ਸਿਪਾਹੀ ਦੇ ਰੂਪ ਵਿਚ ਪੇਸ਼ ਕੀਤਾ।[10] ਫੌਰਸਟਰ ਦੇ ਇਹ ਕਥਨ ਵੀ ਗਲਤ ਪ੍ਰਤੀਤ ਹੁੰਦੇ ਹਨ। ਬੰਦਾ ਬਹਾਦਰ ਦੇ ਕਾਰਨਾਮਿਆਂ ਦੇ ਅੰਤਰੀਵ ਅਤੇ ਡੂੰਘੇ ਅਧਿਐਨ ਉਪਰੰਤ ਅਸੀਂ ਨਿਸ਼ਚੇ ਹੀ ਨਿਰਪੱਖ ਰੂਪ ਵਿਚ ਇਹ ਕਹਿ ਸਕਦੇ ਹਾਂ ਕਿ ਉਹ ਕਿਸੇ ਪ੍ਰਕਾਰ ਵੀ ਇਕ ਜ਼ਾਲਮ ਸਿਪਾਹੀ ਨਹੀਂ ਕਿਹਾ ਜਾ ਸਕਦਾ। ਫੌਰਸਟਰ ਲਿਖਦਾ ਹੈ ਕਿ ਬੰਦਾ ਬਹਾਦਰ ਦੀ ਸਫਲਤਾ ਨੇ ਸਮੁੱਚੇ ਸਿੱਖ ਭਾਈਚਾਰੇ ਨੂੰ ਪੰਥਕ ਝੰਡੇ ਥੱਲੇ ਲਿਆ ਖੜ੍ਹਾ ਕੀਤਾ ਜੋ ਹੁਣ ਆਪਣੇ ਅਧਿਆਤਮਕ ਮੋਢੀ ਦੇ ਆਦੇਸ਼ ਅਤੇ ਮਰਿਆਦਾ ਤੋਂ ਅੱਡ ਸੀ।[11] ਇੱਥੇ ਵੀ ਫੌਰਸਟਰ ਨੇ ਗਲਤੀ ਖਾਈ ਅਨੁਭਵ ਹੁੰਦੀ ਹੈ। ਬੰਦਾ ਬਹਾਦਰ ਇਕ ਦੇਸ਼ ਭਗਤ ਵਿਅਕਤੀ ਸੀ ਅਤੇ ਅਧਿਆਤਮਕਤਾ ਦਾ ਪੁੰਜ ਹੋਣ ਕਰਕੇ ਉਸ ਨੇ ਅਨਿਆ ਅਤੇ ਜ਼ੁਲਮ ਦਾ ਵਿਰੋਧ ਕੀਤਾ। ਉਹ ਆਪਣੇ ਸੰਘਰਸ਼ ਵਿਚ ਸਾਧਨਾਂ ਦੀ ਕਮੀ ਹੋਣ ਕਰਕੇ ਭਾਵੇ ਸਿਧੇ ਤੇ ਤਾਰਕਿਕ ਤੌਰ ਉੱਤੇ ਸਫਲ ਨਾ ਹੋ ਸਕਿਆ ਪਰੰਤੂ ਆਪਣੇ ਪਿੱਛੇ ਅਜਿਹਾ ਵਿਰਸਾ ਜਾਂ ਪ੍ਰਭਾਵ ਛੱਡ ਗਿਆ ਜਿਸ ਦੇ ਸਿੱਖਾਂ ਲਈ ਸੁਖਾਵੇਂ ਨਤੀਜੇ ਨਿਕਲੇ।

ਸਿੱਖਾਂ ਦੀ ਬੰਦਾ ਬਹਾਦਰ ਥੱਲੇ ਸਰਹੰਦ ਦੀ ਜਿੱਤ ਸਬੰਧੀ ਰੌਸ਼ਨੀ ਪਾਉਂਦਾ ਹੋਇਆ ਫੌਰਸਟਰ ਲਿਖਦਾ ਹੈ ਕਿ ਉਹਨਾਂ ਨੇ ਸਰਹੰਦ ਨੂੰ ਫਤਹਿ ਕਰ ਕੇ ਗੁਰੂ ਗੋਬਿੰਦ ਸਿੰਘ ਜੀ ਦੇ ਦੋ ਸਹਿਬਜ਼ਾਦਿਆਂ ਦੀ ਸ਼ਹੀਦੀ ਦਾ ਬਦਲਾ ਲਿਆ ਅਤੇ ਵਜ਼ੀਰ ਖਾਂ ਦੀ ਪਤਨੀ ਅਤੇ ਬਹੁਤ ਸਾਰੇ ਸਰਹੰਦ ਵਾਸੀਆਂ ਦੀ ਮੌਤ ਨਾਲ ਇਸ ਫਤਹਿ ਨੂੰ ਮਨਾਇਆ ਗਿਆ। ਫੌਰਸਟਰ ਇਥੋਂ ਤੱਕ ਲਿਖਦਾ ਹੈ ਕਿ ਮੁਰਦਿਆਂ ਨੂੰ ਵੀ ਕਬਰਾਂ ਵਿਚੋਂ ਕੱਢ ਲਿਆ ਗਿਆ।[12] ਪਰੰਤੂ ਅਜਿਹੇ ਕਥਨ ਇਤਿਹਾਸਕ ਸੰਦਰਭ ਵਿਚ ਸੱਚਾਈ ਦੇ ਸੂਚਿਕ ਨਹੀਂ ਹਨ। ਫੌਰਸਟਰ ਦੇ ਇਹ ਕਥਨ ਕਿ ਸਹਾਰਨਪੁਰ ਦੇ ਜ਼ਿਲ੍ਹੇ ਉੱਤੇ ਚੜ੍ਹਾਈ ਸਮੇਂ ਬੰਦਾ ਬਹਾਦਰ ਅਤੇ ਸਿੱਖਾਂ ਨੇ ਉੱਥੇ ਦੇ ਨਿਵਾਸੀਆਂ ਨੂੰ ਸਿੱਖ ਸਾਜਿਆ ਪਰੰਤੂ ਅਜਿਹੇ ਕਥਨ ਵੀ ਬਹੁਤੇ ਢੁਕਵੇਂ ਅਤੇ ਭਰੋਸੇਯੋਗ ਨਹੀਂ ਕਹੇ ਜਾ ਸਕਦੇ ਹਨ। ਫੌਰਸਟਰ ਨੇ ਸਿੱਖਾਂ ਦੇ ਸਮੇਂ ਦੇ ਬਾਦਸ਼ਾਹ ਬਹਾਦਰ ਸ਼ਾਹ ਨਾਲ ਸੰਘਰਸ਼ ਅਤੇ ਸਬੰਧਾਂ ਉੱਤੇ ਟਿੱਪਣੀ ਦਿੱਤੀ ਹੈ ਜੋ ਬਹੁਤ ਲਾਭਦਾਇਕ ਨਹੀਂ ਕਹੀ ਜਾ ਸਕਦੀ। ਫੌਰਸਟਰ ਲਿਖਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮ ਅਨੁਸਾਰ ਸਿੱਖਾਂ ਨੇ ਕੇਸ ਰੱਖਣੇ ਅਰੰਭ ਕਰ ਦਿੱਤੇ ਸਨ। ਇਸ ਲਈ ਸਮਰਾਟ ਬਹਾਦਰ ਸ਼ਾਹ ਨੇ ਇਕ ਹੁਕਮ ਜਾਰੀ ਕੀਤਾ ਜਿਸ ਰਾਹੀਂ ਹਰ ਸ਼੍ਰੇਣੀ ਦੇ ਹਿੰਦੂ ਲਈ ਵਾਲ ਕਟਾਣੇ ਲਾਜ਼ਮੀ ਕਰਾਰ ਦਿੱਤੇ ਗਏ।[13]

ਅਸਲ ਵਿਚ ਬੰਦਾ ਬਹਾਦਰ ਦੀ ਸਰਕਰਦਗੀ ਹੇਠ ਮਾਝੇ ਤੇ ਰਿਆਰਕੀ ਦੇ ਸਿੱਖਾਂ ਦੇ ਹਕੂਮਤ ਵਿਰੁੱਧ ਬਗਾਵਤ ਕਰਨ ਦੇ ਫਲਸਰੂਪ ਅੰਮ੍ਰਿਤਸਰ, ਬਟਾਲਾ, ਕਲਾਨੌਰ,

ਪਠਾਨਕੋਟ ਆਦਿ ਸਿੱਖਾਂ ਰਾਹੀਂ ਫੈਲਾਈ ਬਦਅਮਨੀ ਦਾ ਜ਼ਿਕਰ ਹੋ ਇਕ ਪਰੰਪਰਾ ਅਨੁਸਾਰ ਨੌਬਤ ਇੱਥੋਂ ਤੱਕ ਪੁੱਜੀ ਕਿ ਬਹਾਦਰ ਸ਼ਾਹ ਹਰ ਦਾਹੜੀ ਵਾਲੇ ਮਨੁੱਖ ਉੱਤੇ ਸ਼ੱਕ ਕਰਨ ਲੱਗ ਪਿਆ। ਉਹ ਕਾਹਲੀ ਨਾਲ ਪੰਜਾਬ ਵਿਖੇ ਪੁੱਜਾ ਤੇ ਉਤਰੀ ਹਿੰਦੁਸਤਾਨ ਦੇ ਸਾਰੇ ਮੁਸਲਿਮ ਨਾਜ਼ਮਾਂ ਤੇ ਫੌਜਦਾਰਾਂ ਨੂੰ ਸਿੱਖਾਂ ਵਿਰੁੱਧ ਕਾਰਵਾਈ ਕਰਨ ਦੇ ਹੁਕਮ ਜ਼ਾਰੀ ਕਰਦਿਆਂ ਹੋਇਆਂ ਸਖ਼ਤ ਹਦਾਇਤਾਂ ਜਾਰੀ ਕੀਤੀਆਂ ਗਈਆਂ ਕਿ ਉਸ ਦੀ ਫੌਜ, ਦਰਬਾਰ ਤੇ ਸਰਕਾਰੀ ਮੁਲਾਜ਼ਮ ਸਮੂਹ ਹਿੰਦੂ ਵਾਲ ਕਟਾ ਦੇਣ ਤਾਂ ਜੋ ਸਿੱਖਾਂ ਦੀ ਸ਼ਨਾਖਤ ਸੰਭਵ ਹੋ ਸਕੇ। ਫੌਰਸਟਰ ਸਿੱਖ-ਮੁਗ਼ਲ ਸੰਘਰਸ਼ ਦਾ ਵਰਣਨ ਕਰਦਾ ਹੋਇਆ, ਮੁਗ਼ਲ ਸਮਰਾਟ ਬਹਾਦਰਸ਼ਾਹ, ਜਹਾਨਦਾਰ ਸ਼ਾਹ ਤੇ ਫਰੁਖਸੀਅਰ ਦੇ ਰਾਜ ਦੌਰਾਨ ਵਾਪਰੀਆਂ ਘਟਨਾਵਾਂ ਦਾ ਮਿਲਗੋਭਾ ਬਣਾ ਕੇ ਵਰਣਨ ਕਰਦਾ ਹੈ ਜਿਸ ਦੇ ਫਲਸਰੂਪ ਇਤਿਹਾਸਕ ਘਟਨਾਵਾਂ ਦਾ ਕਾਲ-ਕ੍ਰਮ ਜਾਂ ਤਰਤੀਬ (Chronology) ਹੀ ਬਦਲ ਦਿੱਤੀ ਗਈ ਹੈ।

ਫੌਰਸਟਰ ਸਿੱਖ-ਮੁਗ਼ਲ ਸੰਘਰਸ਼ ਦਾ ਵਿਸਤਾਰ ਦਿੰਦਾ ਹੋਇਆ ਲੋਹਗੜ੍ਹ ਕਿਲ੍ਹੇ ਦੀ ਲੜਾਈ ਦਾ ਵਰਣਨ ਕਰਦਾ ਹੈ ਅਤੇ ਮੁਗ਼ਲ ਸਮਰਾਟ ਫਰੁਖਸੀਅਤ ਤੇ ਲਾਹੌਰ ਦੇ ਗਵਰਨਰ ਅਬਦੁਸਮਦ ਖਾਂ ਦੁਆਰਾ ਸਿੱਖਾਂ ਦੀ ਹਾਰ ਦਰਸਾਉਂਦਾ ਹੈ। ਬੰਦਾ ਅਤੇ ਉਸ ਦੇ ਸਾਥੀਆਂ ਨੂੰ ਦਿੱਲੀ ਭੇਜ ਦਿੱਤਾ ਗਿਆ ਜਿੱਥੇ ਤਸੀਹੇ ਦੇਣ ਉਪਰੰਤ ਉਹਨਾਂ ਨੂੰ ਮਾਰ ਦਿੱਤਾ ਗਿਆ। ਫੌਰਸਟਰ ਦੀ ਕਰੋਨੋਲੌਜੀ ਇਥੇ ਬਿਲਕੁਲ ਗਲਤ ਸਿੱਧ ਹੁੰਦੀ ਹੈ। ਅਸਲ ਵਿਚ ਲੋਹਗੜ੍ਹ ਦੀ ਲੜਾਈ ਬੰਦਾ ਬਹਾਦਰ ਦੇ ਸਿੱਖਾਂ ਅਤੇ ਬਹਾਦਰ ਸ਼ਾਹ ਦੁਆਰਾ ਅਮੀਨ ਖਾਂ ਦੀ ਕਮਾਂਡ ਹੇਠ ਭੇਜੀ ਫੌਜ ਵਿਚ ਹੋਈ। ਲੋਹਗੜ੍ਹ ਦੇ ਕਿਲ੍ਹੇ ਨੂੰ ਸ਼ਾਹੀ ਫੌਜ ਨੇ ਘੇਰ ਲਿਆ। ਖਾਫੀ ਖਾਂ ਲਿਖਦਾ ਹੈ ਕਿ ਚਸ਼ਮਦੀਦ ਗਵਾਹ ਹੋਣ ਦੇ ਨਾਤੇ ਵੀ ਇਸ ਲੜਾਈ ਦਾ ਵਰਣਨ ਕਰਨਾ ਉਸ ਲਈ ਅਸੰਭਵ ਸੀ। ਸਿੱਖਾਂ ਨੇ ਸ਼ਾਹੀ ਕੈਂਪ ਵਿਚ ਤਬਾਹੀ ਮਚਾ ਦਿੱਤੀ। ਸ਼ਾਹੀ ਫੌਜ ਦੇ ਸਿਪਾਹੀਆਂ ਦੀ ਗਿਣਤੀ ਜੋ ਇਸ ਲੜਾਈ ਵਿਚ ਮਾਰੇ ਗਏ ਇੰਨੀ ਜ਼ਿਆਦਾ ਸੀ ਕਿ ਇਕ ਸਮੇਂ ਅਜਿਹਾ ਪ੍ਰਤੀਤ ਹੋਣ ਲੱਗਾ ਕਿ ਉਹ ਹਾਰ ਜਾਣਗੇ। ਪਰੰਤੂ ਪਿੱਛੋਂ ਕੁਮਕ ਆਉਣ ਉੱਤੇ ਸ਼ਾਹੀ ਫੌਜ ਵਿਚ ਦਮ ਆਇਆ ਜਿਸ ਦੇ ਫਲਸਰੂਪ ਸਿੱਖਾਂ ਨੂੰ ਆਪਣੇ ਮੂੰਹ ਕਿਲ੍ਹੇ ਵਾਲੇ ਪਾਸੇ ਮੋੜਨੇ ਪਏ। ਬੰਦਾ ਬਹਾਦਰ ਨੇ ਅੰਤ ਵਿਚ ਨਾਹਨ ਦੀਆਂ ਪਹਾੜੀਆਂ ਵਿਚ ਪਨਾਹ ਲਈ। ਇਹ ਘਟਨਾ ਦਸੰਬਰ 1710 ਈ. ਦੀ ਹੈ। ਸ਼ਾਹੀ ਫੌਜਾਂ ਨੂੰ ਲੋਹਗੜ੍ਹ ਦੇ ਕਿਲ੍ਹੇ ਨੂੰ ਫਤਹਿ ਕਰਨ ਉਪਰੰਤ ਪਤਾ ਚਲਿਆ ਕਿ 'ਬਾਜ ਉਡਾਰੀ ਲਾ ਗਿਆ ਸੀ' ਭਾਵ ਬੰਦਾ ਬਚ ਕੇ ਨਿਕਲ ਚੁੱਕਾ ਸੀ। ਫੌਰਸਟਰ ਲੋਹਗੜ੍ਹ ਦੀ ਲੜ੍ਹਾਈ ਨੂੰ ਫੈਸਲਾਕੁਨ ਮੰਨਦਾ ਹੈ ਜਿਸ ਵਿਚ ਬੰਦਾ ਬਹਾਦਰ ਦੀ ਹਾਰ ਉਪਰੰਤ ਉਸ ਨੂੰ ਕੈਦੀ ਬਣਾ ਕੇ ਜਲੂਸ ਦੀ ਸ਼ਕਲ ਵਿਚ ਦਿੱਲੀ ਭੇਜ ਦਿੱਤਾ ਗਿਆ। ਅਜਿਹਾ ਬ੍ਰਿਤਾਂਤ ਇਤਿਹਾਸਕ ਸੰਦਰਭ ਵਿਚ ਠੀਕ ਨਹੀਂ ਕਿਹਾ ਜਾ ਸਕਦਾ।

ਸੰਨ 1715 ਈ. ਦੇ ਅਰੰਭ ਵਿਚ ਅਬਦੁਸਮਦ ਖਾਂ ਨੇ ਮੁਗ਼ਲ ਸਮਰਾਟ ਫਰੁਖਸੀਅਰ ਦੇ ਹੁਕਮ ਅਨੁਸਾਰ ਬੰਦੇ ਦੀ ਅਗਵਾਈ ਵਿਚ ਸਿੱਖਾਂ ਨੂੰ ਕੁਚਲਣ ਦਾ ਪੂਰਾ ਪੂਰਾ ਉਪਰਾਲਾ ਕੀਤਾ। ਫਲਸਰੂਪ ਗੁਰਦਾਸ ਨੰਗਲ ਦੇ ਅਸਥਾਨ 'ਤੇ ਜੋ ਗੁਰਦਾਸਪੁਰ ਦੇ ਪੱਛਮ ਵਿਚ ਲੱਗਭਗ ਚਾਰ ਪੰਜ ਮੀਲ ਦੀ ਵਿੱਥ 'ਤੇ ਸਥਿਤ ਸੀ, ਇਕ ਫੈਸਲਾਕੁਨ

ਲੜਾਈ ਹੋਈ। ਸਿੱਖਾਂ ਨੇ ਆਪਣੇ ਆਪ ਨੂੰ ਇਕ ਛੋਟੀ ਜਿਹੀ ਗੜ੍ਹੀ ਜਿਸ ਨੂੰ ਭਾਈ ਦੁਨੀ ਚੰਦ ਦੀ ਹਵੇਲੀ ਕਿਹਾ ਜਾਂਦਾ ਸੀ ਦੇ ਹਾਤੇ ਵਿਚ ਮੁਗ਼ਲ ਫੌਜਾਂ ਵਿਰੁੱਧ ਡਟ ਕੇ ਲੜਾਈ ਲੜੀ। ਹਵੇਲੀ ਦੇ ਆਲੇ-ਦੁਆਲੇ ਥੋੜ੍ਹੇ ਹੀ ਸਮੇਂ ਵਿਚ ਇਕ ਖਾਈ ਪੁਟ ਕੇ ਪਾਣੀ ਨਾਲ ਭਰ ਲਈ ਗਈ ਜੋ ਨੇੜੇ ਦੀ ਇਕ ਨਹਿਰ ਤੋਂ ਲਿਆਂਦਾ ਗਿਆ ਤਾਂ ਜੋ ਵੈਰੀ ਦੀ ਚੋਕਥਾਮ ਕੀਤੀ ਜਾ ਸਕੇ। ਇਸ ਟੱਕਰ ਵਿਚ ਸਿੱਖਾਂ ਦਾ ਬਹੁਤ ਨੁਕਸਾਨ ਹੋਇਆ। ਗੜ੍ਹੀ ਦੇ ਘੇਰੇ ਵਿਚ ਆਏ ਹੋਏ ਜੰਗੀ ਸਿੱਖਾਂ ਨੂੰ ਦਰਖਤਾਂ ਦੀਆਂ ਛਿੱਲਾਂ, ਪੱਤਿਆਂ ਅਤੇ ਘਾਹ ਉੱਤੇ ਕਈ ਮਹੀਨੇ ਗੁਜ਼ਾਰਾ ਕਰਨਾ ਪਿਆ। ਪਰੰਤੂ ਫੇਰ ਵੀ ਉਹਨਾਂ ਨੇ ਮੁਗ਼ਲ ਫੌਜ ਦਾ ਤਲਵਾਰਾਂ, ਤੀਰਾਂ ਅਤੇ ਬੰਦੂਕਾਂ ਨਾਲ ਡਟ ਕੇ ਮੁਕਾਬਲਾ ਕੀਤਾ। ਇਤਿਹਾਸਕਾਰ ਲਿਖਦੇ ਹਨ ਕਿ ਲਗਾਤਾਰ ਕਈ ਮਹੀਨੇ ਮੁਗ਼ਲ ਫੌਜ ਨਾਲ ਮੁਕਾਬਲਾ ਕਰਨਾ ਇਕ ਹੈਰਾਨੀ ਵਾਲੀ ਗੱਲ ਸੀ। ਇਸੇ ਹੀ ਸਮੇਂ ਦੇ ਵਿਚਕਾਰ ਗੜ੍ਹੀ ਦੇ ਅੰਦਰ ਬੰਦੇ ਦਾ ਇਕ ਮੰਨਿਆ-ਪ੍ਰਮੰਨਿਆ ਸਾਥੀ ਬਿਨੋਦ ਸਿੰਘ ਮਾਯੂਸੀ ਦੀ ਹਾਲਤ ਵਿਚ ਆਪਣੇ ਕੁਝ ਸਾਥੀਆਂ ਸਮੇਤ ਗੜ੍ਹੀ ਨੂੰ ਛੱਡ ਜਾਣ ਉੱਤੇ ਤੁਲਿਆ ਹੋਇਆ ਨਜ਼ਰ ਆਇਆ। ਆਗੂਆਂ ਵਿਚ ਅਜਿਹੀ ਭਿੰਨਤਾ ਨੇ ਸਹਿਜੇ ਹੀ ਸਿੱਖਾਂ ਦਾ ਹੌਂਸਲਾ ਢਹਿੰਦੀ ਕਲਾ ਵਿਚ ਲੈ ਆਉਂਦਾ ਪਰੰਤੂ ਬਿਨੋਦ ਸਿੰਘ ਤੇ ਉਸ ਦੇ ਸਾਥੀਆਂ ਦੇ ਗੜ੍ਹੀ ਛੱਡ ਕੇ ਨਿਕਲ ਜਾਣ ਉਪਰੰਤ ਬੰਦਾ ਬਹਾਦਰ ਤੇ ਉਸ ਦੇ ਸਾਥੀ ਬੜੀ ਬਹਾਦਰੀ ਨਾਲ ਲੜੇ। ਬਹੁ ਮਾਤਰਾ ਵਿਚ ਸਿੱਖ ਮਾਰੇ ਗਏ ਤੇ ਬਹੁਤ ਸਾਰੇ ਕੈਦੀ ਬਣਾਏ ਗਏ। ਇੱਥੋਂ ਤੱਕ ਕਿ ਬੰਦੇ ਨੂੰ ਪਕੜ ਲਿਆ ਗਿਆ।

ਮੁਗ਼ਲ ਫੌਜ ਵਿਚ ਬੰਦੇ ਦਾ ਡਰ ਇੰਨਾ ਛਾਇਆ ਹੋਇਆ ਸੀ ਕਿ ਉਸ ਨੂੰ ਜੰਜੀਰਾਂ ਵਿਚ ਜਕੜ ਕੇ ਲੋਹੇ ਦੇ ਪਿੰਜਰੇ ਵਿਚ ਬੰਦ ਕਰ ਦਿੱਤਾ ਗਿਆ। ਬੰਦੇ ਦੇ ਪਿੰਜਰੇ ਵਿਚੋਂ ਬਚ ਕੇ ਨਿਕਲਣ ਦੀ ਸੰਭਾਵਨਾ ਸਮੇਂ ਇਕ ਵਿਸ਼ੇਸ਼ ਰੂਪ ਵਿਚ ਨਿਯੁਕਤ ਮੁਗ਼ਲ ਅਫਸਰ ਦੇ ਉਸ ਨੂੰ ਆਪਣੇ ਡੈਗਰ ਦੁਆਰਾ ਮਾਰ ਮੁਕਾਉਣ ਦੀ ਤਜ਼ਵੀਜ ਬਣਾਈ ਗਈ। ਰਤਨ ਸਿੰਘ ਭੰਗੂ ਸਿੱਖਾਂ ਦੀ ਅਜਿਹੀ ਸਥਿਤੀ ਨੂੰ ਵਿਸਥਾਰ ਸਹਿਤ ਉਲੀਕਦਾ ਹੋਇਆ ਸੰਕੇਤ ਕਰਦਾ ਹੈ ਕਿ ਸਿੱਖੀ ਸਿਦਕ ਇਸ ਹੱਦ ਤਕ ਸੀ ਕਿ ਉਹ ਬਾਣੀ ਪੜਦੇ ਹੋਏ ਇਹ ਵਿਸ਼ਵਾਸ ਰੱਖਦੇ ਸਨ ਕਿ ਜੀਵਨ ਝੂਠ ਤੇ ਮਰਨਾ ਸੱਚ ਸੀ।[14] ਮੁਹੰਮਦ ਕਾਸਿਮ ਆਪਣੇ *ਇਬਰਤਨਾਮਾ* ਵਿਚ ਲਿਖਦਾ ਹੈ ਕਿ ਸਿੱਖਾਂ ਦੀ ਬਹਾਦਰੀ ਅਤੇ ਹੌਂਸਲੇ ਭਰੇ ਕਾਰਨਾਮੇ ਹੈਰਾਨ ਕਰ ਦੇਣ ਵਾਲੇ ਸਨ। ਦਿਨ ਵਿਚ ਦੋ ਜਾਂ ਤਿੰਨ ਵਾਰੀ 40 ਜਾਂ 50 ਸਿੱਖਾਂ ਦਾ ਜਥਾ ਹਵੇਲੀ ਵਿਚੋਂ ਬਾਹਰ ਆਪਣੇ ਘੋੜਿਆਂ ਲਈ ਘਾਹ ਪ੍ਰਾਪਤ ਕਰਨ ਲਈ ਨਿਕਲਦਾ ਅਤੇ ਮੁਗ਼ਲ ਫੌਜਾਂ ਦੇ ਦਸਤਿਆਂ ਨਾਲ ਆਪਣੇ ਹਥਿਆਰਾਂ ਨਾਲ ਜੂਝਦਾ। *ਇਬਰਤਨਾਮਾ* ਦਾ ਲੇਖਕ ਦੱਸਦਾ ਹੈ ਕਿ ਸਿੱਖਾਂ ਦਾ ਡਰ ਅਤੇ ਉਹਨਾਂ ਦੇ ਮੁਖੀ ਦੇ ਮੰਤਰ ਅਤੇ ਤੰਤਰ ਨੇ ਮੁਗ਼ਲ ਫੌਜ ਨੂੰ ਭੈਅ ਭੀਤ ਕਰ ਦਿੱਤਾ ਅਤੇ ਉਹ ਇਸ ਗੱਲ ਦੇ ਇੱਛੁਕ ਸਨ ਕਿ ਕੁਦਰਤੀ ਰੂਪ ਵਿਚ ਕੋਈ ਅਜਿਹਾ ਭਾਣਾ ਵਰਤੇ ਕਿ ਬੰਦਾ ਗੜ੍ਹੀ ਛੱਡ ਦੇਵੇ। 7 ਦਸੰਬਰ 1715 ਨੂੰ ਸ਼ਾਹੀ ਫੌਜਾਂ ਗੁਰਦਾਸ ਨੰਗਲ ਦੀ ਗੜ੍ਹੀ ਵਿਚ ਦਾਖਲ ਹੋ ਗਈਆਂ। ਹਰ ਪਾਸੇ ਖ਼ੂਨ ਖਰਾਬਾ ਨਜ਼ਰ ਆਉਣ ਲੱਗਾ। ਖਾਫੀ ਖਾਂ ਲਿਖਦਾ ਹੈ ਕਿ ਸੋਨੇ ਦੇ ਸਿੱਕਿਆ ਦੀ ਭਾਲ ਵਿਚ ਸਿੱਖਾਂ ਦੇ ਜਿਸਮ ਫਾੜ ਦਿੱਤੇ ਗਏ। ਸਿੱਖਾਂ ਦੇ ਸਿਰ ਸੁੱਕੇ ਘਾਹ ਨਾਲ ਭਰ ਕੇ ਨੇਜਿਆਂ ਉੱਤੇ ਟੰਗੇ ਗਏ।[15]

ਬੰਦਾ ਅਤੇ ਉਸ ਦੇ ਸਾਥੀਆਂ ਨੂੰ ਕੈਦੀ ਬਣਾ ਕੇ ਲਾਹੌਰ ਲਿਆਂਦਾ ਗਿਆ ਅਤੇ ਸ਼ਹਿਰ ਦੀਆਂ ਗਲੀਆਂ ਵਿਚ ਤੁਰਾਇਆ ਗਿਆ। ਇਸ ਉਪਰੰਤ ਉਹਨਾਂ ਨੂੰ ਦਿੱਲੀ ਲਿਜਾਇਆ ਗਿਆ ਜਿੱਥੇ ਉਹ 29 ਫਰਵਰੀ 1716 ਈ. ਨੂੰ ਪੁੱਜੇ। ਸਿੱਖ ਕੈਦੀਆਂ ਦੇ ਇਸ ਸਮੁੱਚੇ ਜਲੂਸ ਵਿਚ ਲੱਗਭਗ 740 ਕੈਦੀ ਸਨ। 200 ਸਿੱਖਾਂ ਦੇ ਸਿਰ ਇਸ ਜਲੂਸ ਵਿਚ ਬਾਂਸਾਂ ਉੱਤੇ ਟੰਗ ਕੇ ਲਿਜਾਏ ਗਏ। ਇਸ ਜਲੂਸ ਦੇ ਅੰਤ ਵਿਚ ਇਕ ਬਿੱਲੀ ਨੂੰ ਵੀ ਇਕ ਬਾਂਸ ਉੱਤੇ ਇਹ ਦੱਸਣ ਲਈ ਲਟਕਾਇਆ ਗਿਆ ਕਿ ਗੁਰਦਾਸਪੁਰ ਦੀ ਗੜ੍ਹੀ ਵਿਚ ਕੋਈ ਚੌਪਾਇਆ ਜਾਨਵਰ ਵੀ ਨਹੀਂ ਛੱਡਿਆ ਗਿਆ ਜਿਸ ਨੂੰ ਤਬਾਹ ਨਾ ਕਰ ਦਿੱਤਾ ਗਿਆ ਹੋਵੇ। ਬੰਦਾ ਸਿੰਘ ਨੂੰ ਲੋਹੇ ਦੇ ਪਿੰਜਰੇ ਵਿਚ ਬਿਠਾ ਕੇ ਇਕ ਹਾਥੀ ਉੱਤੇ ਇਕ ਹਾਸੋਹੀਣੇ ਲਿਬਾਸ ਵਿਚ ਲਿਜਾਇਆ ਗਿਆ। ਉਸ ਨੂੰ ਇਕ ਸੁਨਹਿਰੀ ਕਢੀ ਹੋਈ ਲਾਲ ਪਗੜੀ ਪਹਿਨਾਈ ਗਈ ਅਤੇ ਸੰਧੂਰੀ ਰੰਗ ਦੇ ਜਰੀਦਾਰ ਕੱਪੜੇ ਪਹਿਨਾਏ ਗਏ। ਬੰਦਾ ਸਿੰਘ ਬਹਾਦਰ ਦੇ ਇਸ ਜਲੂਸ ਸਬੰਧੀ ਭਿੰਨ ਭਿੰਨ ਇਤਿਹਾਸਕਾਰਾਂ ਨੇ ਸਬੰਧਤ ਵਿਸਤਾਰ ਦਿੱਤਾ ਹੈ। *ਇਬਰਤਨਾਮਾ* ਦਾ ਲੇਖਕ ਇਸ ਗੱਲ ਦਾ ਸੂਚਿਕ ਹੈ ਕਿ ਇਸ ਜਲੂਸ ਨੂੰ ਦੇਖਣ ਲਈ ਜੋ ਭੀੜ ਇਕੱਠੀ ਹੋਈ ਪਹਿਲੇ ਕਦੇ ਨਹੀਂ ਹੋਈ ਸੀ। ਸਮੂਹ ਸਮਕਾਲੀ ਲੇਖਕ ਉਸਦੀ ਸਹਿਨਸ਼ੀਲਤਾ ਅਤੇ ਦ੍ਰਿੜ੍ਹਤਾ ਦੀ ਸਿਫਤ ਦੇ ਲਿਖਾਇਕ ਹਨ ਜੋ ਬੰਦਾ ਬਹਾਦਰ ਤੇ ਉਸ ਦੇ ਸਾਥੀਆਂ ਨੇ ਉਸ ਸਮੇਂ ਪੇਸ਼ ਕੀਤੀ। ਉਹਨਾਂ ਨੇ ਮੌਤ ਦਾ ਕੋਈ ਭੈਅ ਨਾ ਦਰਸਾਇਆ। ਉਹ ਤਾਂ ਸਗੋਂ ਮਰਨ ਲਈ ਇਕ ਦੂਜੇ ਨਾਲ ਲੜ ਰਹੇ ਸਨ। ਕਿਹਾ ਜਾਂਦਾ ਹੈ ਕਿ ਇਹ ਕਤਲੇਆਮ ਇਕ ਹਫਤੇ ਤੱਕ ਰਿਹਾ ਤੇ ਲੱਗਭਗ 100 ਸਿੱਖ ਹਰ ਰੋਜ ਕਤਲ ਕੀਤੇ ਜਾਂਦੇ ਰਹੇ। 9 ਜੂਨ 1716 ਨੂੰ ਬੰਦਾ ਬਹਾਦਰ ਦੇ ਕਤਲ ਦਾ ਹੁਕਮ ਸੁਣਾਇਆ ਗਿਆ ਅਤੇ ਇਸਲਾਮ ਕਬੂਲਣ ਦੀ ਇੱਛਾ ਨੂੰ ਵਰਤਣ ਦੀ ਪ੍ਰਵਾਨਗੀ ਦਿੱਤੀ ਗਈ ਪਰੰਤੂ ਅਜਿਹਾ ਨਾ ਹੋਣ ਤੇ ਨਾਤੇ ਬੰਦੇ ਨੇ ਖੁਸ਼ੀ ਖੁਸ਼ੀ ਮੌਤ ਕਬੂਲ ਕਰ ਲਈ।[16]

ਫੌਰਸਟਰ ਸਿੱਖੀ ਪਾਹੁਲ ਛਕਣ ਅਤੇ ਰਹਿਤ ਮਰਿਆਦਾ ਰੱਖਣ ਦੀ ਗੱਲ ਵੀ ਕਰਦਾ ਹੈ ਪਰੰਤੂ ਸਾਧਨਾਂ ਦੀ ਘਾਟ ਕਾਰਣ ਪੂਰਨ ਰੂਪ ਵਿਚ ਨਿਰੋਲ ਤੱਥ ਪੇਸ਼ ਕਰਨ ਤੋਂ ਅਸਮਰੱਥ ਹੈ। ਉਹ ਸਮਕਾਲੀ ਪ੍ਰਥਾ ਦਾ ਵਰਣਨ ਕਰਦਾ ਹੋਇਆ ਲਿਖਦਾ ਹੈ ਕਿ ਸਿੱਖ ਧਰਮ ਵਿਚ ਤੀਵੀਆਂ ਨੂੰ ਸਤੀ ਹੋਣ ਵਿਚ ਪੂਰਨ ਰੂਪ ਵਿਚ ਮਨਾਹੀ ਕਰ ਦਿੱਤੀ ਗਈ ਸੀ। ਅਤੇ ਉਹ ਦੁਬਾਰਾ ਵਿਆਹ ਕਰ ਸਕਦੀਆਂ ਸਨ। ਇਸ ਸਭ ਕੁਝ ਦੇ ਹੁੰਦਿਆਂ ਹੋਇਆਂ ਵੀ ਕਈ ਤੀਵੀਆਂ ਅਜੇ ਵੀ ਸਤੀ ਪ੍ਰਥਾ ਵਿਚ ਵਿਸ਼ਵਾਸ ਰੱਖਦੀਆਂ ਸਨ ਅਤੇ ਉਹਨਾਂ ਨੂੰ ਮੁੜ ਵਿਆਹ ਕਰਾਉਣ ਲਈ ਉਤਸਾਹਿਤ ਨਹੀਂ ਕੀਤਾ ਜਾਂਦਾ ਸੀ। ਫੌਰਸਟਰ ਦੇ ਅਨੁਸਾਰ ਸਿੱਖਾਂ ਵਿਚ ਹਿੰਦੂਆਂ ਦੇ ਨਿਆਈਂ ਮੁਰਦਿਆਂ ਨੂੰ ਦੱਬਣ ਦਾ ਰਿਵਾਜ ਸੀ। ਪਰੰਤੂ ਇਹ ਤੱਥ ਰੌਸ਼ਨ ਹੈ ਕਿ ਹਿੰਦੂਆਂ ਅਤੇ ਸਿੱਖਾਂ ਵਿਚ ਪੁਰਾਤਨ ਸਮੇਂ ਤੋਂ ਹੀ ਸਸਕਾਰ ਦੀ ਰਸਮ ਅਦਾ ਕੀਤੀ ਜਾਂਦੀ ਹੈ।

ਫੌਰਸਟਰ ਦੱਸਦਾ ਹੈ ਕਿ ਸਿੱਖਾਂ ਵਿਚ ਦੋ ਪ੍ਰਕਾਰ ਦੀਆਂ ਸੰਪਰਦਾਵਾਂ ਪਾਈਆਂ ਜਾਂਦੀਆਂ ਸਨ। 'ਖੁਲਾਸਾ' ਅਤੇ 'ਖਾਲਸਾ' ('Khualasah' ਅਤੇ 'Khalsa')[17]। ਪਹਿਲੀ ਸੰਪਰਦਾਇ ਦੇ ਲੋਕ ਆਪਣੇ ਸਿਰ ਦੇ ਵਾਲ ਅਤੇ ਦਾੜ੍ਹੀਆਂ ਕਟਾਉਂਦੇ ਸਨ ਅਤੇ

ਆਮ ਹਿੰਦੂਆਂ ਦੇ ਨਿਆਈਂ ਪ੍ਰਤੀਤ ਹੁੰਦੇ ਸਨ ਪਰੰਤੂ ਦੂਜੇ ਸੰਪਰਦਾਇ ਦੇ ਲੋਕ ਜਿਹਨਾਂ ਦਾ ਅਰੰਭ ਗੁਰੂ ਗੋਬਿੰਦ ਸਿੰਘ ਤੋਂ ਹੋਇਆ, ਖਾਲਸਾ ਕਹਾਉਂਦੇ ਸਨ ਅਤੇ ਸ਼ਕਤੀਸ਼ਾਲੀ ਫੌਜੀ ਭਾਵਨਾ ਰੱਖਦੇ ਸਨ। ਗੁਰੂ ਗੋਬਿੰਦ ਸਿੰਘ ਨੇ ਅੰਮ੍ਰਿਤ ਸੰਚਾਰ ਉਪਰੰਤ ਤੰਬਾਕੂ ਦੀ ਵਰਤੋਂ ਦੀ ਮਨਾਹੀ ਕਰ ਦਿੱਤੀ ਤੇ ਵਾਲ ਕਟਾਉਣ ਦੀ ਵੀ ਪ੍ਰਥਾ ਤਿਆਗਣ ਲਈ ਆਦੇਸ਼ ਦਿੱਤੇ। ਫੌਰਸਟਰ ਦਲੀਲ ਦਿੰਦਾ ਹੈ ਕਿ ਗੁਰੂ ਨਾਨਕ ਸਾਹਿਬ ਤੋਂ ਉਪਰੰਤ 70 ਸਾਲ ਤੱਕ ਸਿੱਖ ਸੰਪਰਦਾਇ ਦਾ ਵਾਧਾ ਹੌਲੀ ਹੌਲੀ ਹੋਇਆ ਪਰੰਤੂ ਮੁਗ਼ਲਾਂ ਦੇ ਸਮੇਂ ਵਿਸ਼ੇਸ਼ ਤੌਰ ਉੱਤੇ ਔਰੰਗਜ਼ੇਬ ਅਤੇ ਉਸ ਦੇ ਉੱਤਰਾਧਿਕਾਰੀਆਂ ਵੇਲੇ ਗੁਰੂ ਨਾਨਕ ਸਾਹਿਬ ਦੇ ਅਨੁਯਾਈ ਵਧੇਰੇ ਜੰਗੀ ਖੇਤਰ ਵਿਚ ਆਏ ਅਤੇ ਸਿੱਖਾਂ ਨੂੰ ਢਹਿੰਦੀ ਮੁਗ਼ਲ ਕਲਾ ਨੇ ਸ਼ਕਤੀ ਪ੍ਰਦਾਨ ਕੀਤੀ। ਫੌਰਸਟਰ ਲਿਖਦਾ ਹੈ ਕਿ ਬਹਾਦਰ ਸ਼ਾਹ ਦੇ ਸਮੇਂ ਤੱਕ ਸਿੱਖ ਆਪਣੇ ਅਪਹਰਣ ਨੂੰ ਰਾਜਧਾਨੀ ਤੱਕ ਲੈ ਜਾ ਸਕੇ। ਪੰਜਾਬ ਦੀਆਂ ਪਹਾੜੀਆਂ ਅਤੇ ਜੰਗਲਾਂ ਵਿਚ ਸਿੱਖਾਂ ਨੇ ਆਪਣੇ ਉੱਨਤੀ ਦੇ ਕਦਮਾਂ ਨੂੰ ਵਧਾਇਆ ਅਤੇ ਜੰਗੀ ਖਾਲਸੇ ਦੀ ਸਾਜਨਾ ਹੋਈ। ਸਿੱਖਾਂ ਨੇ ਜੰਗਲਾਂ ਅਤੇ ਪਹਾੜਾਂ ਵਿਚ ਪਨਾਹ ਦੇ ਦੌਰਾਨ ਆਪਣੇ ਆਪ ਨੂੰ ਉੱਨਤ ਕੀਤਾ।

ਬੰਦਾ ਬਹਾਦਰ ਤੋਂ ਉਪਰੰਤ ਫੌਰਸਟਰ ਰਾਹੀਂ ਸਿੱਖਾਂ ਦਾ ਵਰਣਨ ਬਹੁਤ ਹੱਦ ਤੱਕ ਪ੍ਰਮਾਣਿਕ ਅਤੇ ਜਾਣਕਾਰੀ ਪ੍ਰਦਾਨ ਕਰਦਾ ਹੈ। ਸਿੱਖਾਂ ਦੀ ਪਿਛੋਕੜ ਦੀ ਗੱਲ ਨੂੰ ਦੁਹਰਾਂਦਾ ਹੋਇਆ ਫੌਰਸਟਰ ਲਿਖਦਾ ਹੈ ਕਿ ਬੰਦਾ ਬਹਾਦਰ ਦੀ ਹਾਰ ਅਤੇ ਮੌਤ ਉਪਰੰਤ ਸਿੱਖਾਂ ਦੀ ਤਬਾਹੀ ਦੇ ਅਸਾਰ ਨਜ਼ਰ ਆਉਣ ਲੱਗੇ। ਸਮਕਾਲੀ ਸਮਰਾਟ ਫਰੁਖਸੀਅਰ ਨੇ ਇਕ ਹੁਕਮ ਜਾਰੀ ਕੀਤਾ ਜਿਸ ਰਾਹੀਂ ਉਸ ਨੇ ਘੋਸ਼ਣਾ ਕੀਤੀ ਕਿ ਕੋਈ ਵੀ ਸਿੱਖ ਜੋ ਮੁਗ਼ਲ ਅਫਸਰਾਂ ਦੇ ਹੱਥ ਲਗੇ ਅਤੇ ਇਸਲਾਮ ਧਰਮ ਨੂੰ ਸਵੀਕਾਰ ਕਰਨ ਤੋਂ ਮੁਨੱਕਰ ਹੋਵੇ ਨੂੰ ਮੌਤ ਦੇ ਘਾਟ ਉਤਾਰ ਦਿੱਤਾ ਜਾਵੇ। ਫਰੁਖਸੀਅਰ ਨੇ ਸਿੱਖਾਂ ਦੇ ਸਿਰਾਂ ਦੇ ਮੁੱਲ ਪਾਏ ਅਤੇ ਇਨਾਮ ਰੱਖੇ। ਉਹਨੀਂ ਦਿਨੀਂ ਇੰਨੀ ਸਖਤੀ ਨਾਲ ਸਿੱਖਾਂ ਨੂੰ ਮਿਟਾਉਣ ਦੇ ਯਤਨ ਕੀਤੇ ਗਏ ਕਿ ਮੁਗ਼ਲ ਸਲਤਨ ਵਿਚ ਸਿੱਖਾਂ ਦਾ ਖੁਰਾ ਖੋਜ ਨਾ ਰਿਹਾ। ਉਹ ਲੋਕ ਜੋ ਅਜੇ ਵੀ ਗੁਰੂ ਨਾਨਕ ਦੀਆਂ ਸਿਖਿਆਵਾਂ ਉੱਤੇ ਵਿਸ਼ਵਾਸ ਰੱਖਦੇ ਸਨ ਜਾਂ ਤਾਂ ਪੰਜਾਬ ਦੀਆਂ ਪਹਾੜੀਆਂ ਵਿਖੇ ਪਨਾਹ ਲੈਣ ਲੱਗੇ ਜਾਂ ਧਰਮ ਨੂੰ ਤਿਆਗ ਗਏ। ਇਥੇ ਇਹ ਯਾਦ ਰੱਖਣ ਵਾਲੀ ਗੱਲ ਹੈ ਕਿ ਸਿੱਖਾਂ ਦੇ ਅਤਿਆਚਾਰ ਦੇ ਸਮੇਂ ਉਹਨਾਂ ਵਿਚ ਕੋਈ ਵੀ ਅਜਿਹਾ ਵਿਅਕਤੀ ਨਹੀਂ ਸੀ ਜਿਸ ਨੇ ਆਪਣਾ ਧਰਮ ਤਿਆਗਣ ਅਤੇ ਜਾਨ ਬਚਾਉਣ ਨੂੰ ਚੰਗਾ ਸਮਝਿਆ ਹੋਵੇ।

ਫੌਰਸਟਰ ਨਾਦਰਸ਼ਾਹ ਦੇ ਭਾਰਤ ਉੱਤੇ ਹਮਲੇ ਦੀ (1739) ਗੱਲ ਕਰਦਾ ਹੋਇਆ ਲਿਖਦਾ ਹੈ ਕਿ ਜਦੋਂ ਨਾਦਰਸ਼ਾਹ ਦੀਆਂ ਫੌਜਾਂ ਮਾਰ ਧਾੜ ਕਰਕੇ ਆ ਰਹੀਆਂ ਸਨ ਤਾਂ ਸਿੱਖ ਘੋੜਸਵਾਰਾਂ ਨੇ ਸਮਾਂ ਦੇਖ ਕੇ ਉਹਨਾਂ ਉੱਤੇ ਆਕਰਮਣ ਕੀਤੇ ਅਤੇ ਬਹੁਤ ਸਾਰਾ ਲੁਟ ਦਾ ਸਮਾਨ ਖੋਹ ਲਿਆ। ਨਾਦਰਸ਼ਾਹ ਦੇ ਹਮਲੇ ਤੋਂ ਅਹਿਮਦਸ਼ਾਹ ਅਬਦਾਲੀ ਦੇ ਹਮਲਿਆਂ ਤੱਕ ਸਿੱਖਾਂ ਨੇ ਵਧੇਰੇ ਤਾਕਤ ਪਕੜੀ ਅਤੇ ਆਪਣੀਆਂ ਲੁਕਣ ਵਾਲੀਆਂ ਥਾਵਾਂ ਤੋਂ ਨਿਕਲ ਕੇ ਉਹ ਫੌਜੀ ਮਹੱਤਵ ਰੱਖਣ ਦੀ ਸਥਿਤੀ ਤੱਕ ਪੁੱਜੇ। ਆਪਣੇ ਆਗੂ ਬੰਦਾ ਬਹਾਦਰ ਦੀ ਹਾਰ ਅਤੇ ਤਬਾਹੀ ਉਪਰੰਤ ਵੀ ਉਹਨਾਂ ਨੇ ਆਪਣੀ ਅਜ਼ਾਦੀ ਲਈ

ਜੰਗ ਜਾਰੀ ਰੱਖੀ ਅਤੇ ਹੌਲੀ ਹੌਲੀ ਅੰਮ੍ਰਿਤਸਰ ਇਕੱਤਰ ਹੋਣ ਲੱਗੀ। ਜਦੋਂ ਤੱਕ ਸਮਕਾਲੀ ਹਕੂਮਤ ਦੀ ਨਜ਼ਰ ਸਿੱਖਾਂ ਉੱਤੇ ਇਕਾਗਰ ਹੋਈ ਉਹ ਇਕ ਅਜਿਹੀ ਸ਼ਕਤੀ ਬਣ ਚੁੱਕੇ ਸਨ ਜਿਹਨਾਂ ਦੀ ਸ਼ਕਤੀ ਕੁਚਲਣਾ ਸੌਖਾ ਨਹੀਂ ਸੀ । ਇਸ ਦੇ ਨਾਲ ਹੀ ਉਹਨਾਂ ਦੇ ਧਾਰਮਿਕ ਅਸਥਾਨ ਅੰਮ੍ਰਿਤਸਰ ਦਾ ਮਹੱਤਵ ਵਧਦਾ ਗਿਆ। ਅਹਿਮਦ ਸ਼ਾਹ ਅਬਦਾਲੀ ਦਿਆਂ ਹਮਲਿਆਂ ਅਤੇ ਮੀਰ ਮੰਨੂ ਦੇ ਸਮੇਂ ਸਿੱਖਾਂ ਨੂੰ ਕੁਚਲਣ ਦੇ ਪੂਰੇ ਪੂਰੇ ਯਤਨ ਕੀਤੇ ਗਏ। ਕੁਝ ਲੇਖਕਾਂ ਦਾ ਕਥਨ ਹੈ ਕਿ ਸਿੱਖਾਂ ਦੇ ਪੱਖੀ ਕੌੜਾ ਮੱਲ ਦੀ ਸਹਾਇਤਾ ਦੇ ਬਿਨਾ ਹੋ ਸਕਦਾ ਹੈ ਕਿ ਉਹਨਾਂ ਦੀ ਸ਼ਕਤੀ ਪੂਰਨ ਰੂਪ ਵਿਚ ਕੁਚਲ ਦਿੱਤੀ ਜਾਂਦੀ। ਕੌੜਾ ਮੱਲ ਸਮੇਂ ਸਮੇਂ ਮੀਰ ਮੰਨੂ ਦੀ ਸਿੱਖਾਂ ਉੱਤੇ ਸਖਤੀ ਨੂੰ ਘਟਾਉਣ ਦੇ ਸਮਰੱਥ ਰਿਹਾ ਅਤੇ ਜਦੋਂ ਵੀ ਸਮਾਂ ਪ੍ਰਾਪਤ ਹੋਇਆ ਸਿੱਖਾਂ ਦੀ ਸਹਾਇਤਾ ਕਰਦਾ ਰਿਹਾ।[18]

ਮੀਰ ਮੰਨੂ ਨੇ ਸਮੇਂ ਸਮੇਂ ਉੱਤੇ ਸਿੱਖਾਂ ਨੂੰ ਮਾਰ ਮੁਕਾਉਣ ਦੇ ਉਪਰਾਲੇ ਅਰੰਭੀ ਰੱਖੇ ਅਤੇ ਅਹਿਮਦ ਸ਼ਾਹ ਅਬਦਾਲੀ ਦੇ ਹਮਲਿਆਂ ਦੌਰਾਨ ਉਸ ਦੀ ਸਥਿਤੀ ਵਿਚ ਕਈ ਉਤਰਾਅ ਚੜ੍ਹਾਅ ਆਏ। ਇਹਨਾਂ ਹਮਲਿਆਂ ਦੀ ਆੜ ਵਿਚ ਸਿੱਖਾਂ ਨੇ ਆਪਣੇ ਸੁਤੰਤਰਤਾ ਦੇ ਉਪਰਾਲੇ ਬਰਾਬਰ ਜਾਰੀ ਰੱਖੇ ਅਤੇ ਮੀਰ ਮੰਨੂ ਦੇ ਯਤਨਾਂ ਨੂੰ ਅਸਫਲ ਬਣਾਈ ਰੱਖਿਆ। ਇੱਥੋਂ ਤੱਕ ਕਿ ਜੰਗੀ ਸਿੱਖਾਂ ਦੀ ਗਿਣਤੀ ਦਿਨ ਬਦਿਨ ਵੱਧਦੀ ਗਈ। ਅਹਿਮਦ ਸ਼ਾਹ ਅਬਦਾਲੀ ਦੇ ਤੀਜੇ ਹਮਲੇ ਸਮੇਂ (ਸੰਨ 1751, 52) ਅਫ਼ਗਾਨੀ ਫੌਜ ਨੇ ਮੀਰ ਮੰਨੂ ਵੱਲੋਂ ਜੋ ਲਾਹੌਰ ਦਾ ਗਵਰਨਰ ਥਾਪਿਆ ਗਿਆ ਸੀ ਕਰ ਵਸੂਲ ਨਾ ਹੋਣ ਦੀ ਸਥਿਤੀ ਵਿਚ ਭਾਰਤ ਉੱਤੇ ਹਮਲਾ ਕੀਤਾ ਅਤੇ ਲਾਹੌਰ ਦੇ ਗਵਰਨਰ ਮੀਰ ਮੰਨੂ ਨੂੰ ਕਹਿਰ ਦਾ ਸਾਹਮਣਾ ਕਰਨਾ ਪਿਆ। ਮੀਰ ਮੰਨੂ ਦੀ ਫੌਜ ਦੀ ਦੁਰਾਨੀਆਂ ਵੱਲੋਂ ਹਾਰ ਹੋਈ ਅਤੇ ਕੌੜਾ ਮੱਲ ਲੜਦਾ ਹੋਇਆ ਮਾਰਿਆ ਗਿਆ। ਰਵਾਇਤ ਹੈ ਕਿ ਮੀਰ ਮੰਨੂ ਨੂੰ ਅਬਦਾਲੀ ਸਾਹਮਣੇ ਪੇਸ਼ ਕੀਤਾ ਗਿਆ ਜਿਸ ਨੇ ਉਸ ਨੂੰ ਪੁੱਛ ਕੀਤੀ ਕਿ ਜੇਕਰ ਉਸ ਨੇ ਅਬਦਾਲੀ ਨੂੰ ਹਿਰਾਸਤ ਵਿਚ ਲਿਆ ਹੁੰਦਾ ਤਾਂ ਉਹ ਕੀ ਕਰਦਾ ਤਾਂ ਮੰਨੂ ਨੇ ਉੱਤਰ ਦਿੱਤਾ ਕਿ ਉਹ ਉਸ ਦਾ ਸਿਰ ਲਾਹ ਕੇ ਆਪਣੇ ਸ਼ਹਿਨਸ਼ਾਹ ਨੂੰ ਦਿੱਲੀ ਭੇਜ ਦਿੰਦਾ। ਅਬਦਾਲੀ ਦੀ ਇਸ ਪੁੱਛ ਉੱਤੇ ਕਿ ਹੁਣ ਜਦ ਉਹ ਉਸ ਦੀ ਹਿਰਾਸਤ ਵਿਚ ਸੀ ਤਾਂ ਉਸ ਨੂੰ ਕੀ ਕਰਨਾ ਚਾਹੀਦਾ ਸੀ, ਮੰਨੂ ਨੇ ਉੱਤਰ ਦਿੱਤਾ ਕਿ ਜੇ ਉਹ ਦੁਕਾਨਦਾਰ ਸੀ ਤਾਂ ਉਸ ਨੂੰ ਚਾਹੀਦਾ ਸੀ ਕਿ ਉਸ ਨੂੰ ਕੁਝ ਤਵਾਨ ਲੈ ਕੇ ਵੇਚ ਦਿੱਤਾ ਜਾਵੇ ਪਰ ਜੇਕਰ ਉਹ ਬੁਚੜ ਸੀ ਤਾਂ ਉਸ ਨੂੰ ਮਾਰ ਦਿੱਤਾ ਜਾਵੇ ਅਤੇ ਜੇਕਰ ਉਹ ਪਾਤਸ਼ਾਹ ਸੀ ਤਾਂ ਉਸ ਨੂੰ ਮਹਿਰ ਦੀ ਨਜ਼ਰ ਨਾਲ ਮਾਫ ਕਰ ਦਿੱਤਾ ਜਾਵੇ। ਇਸ ਉੱਤੇ ਅਹਿਮਦਸ਼ਾਹ ਅਬਦਾਲੀ ਨੇ ਇਕ ਉੱਚਾ ਖਿਤਾਬ ਦੇ ਕੇ ਆਪਣੀ ਪਗੜੀ ਉਸ ਦੇ ਸਿਰ ਉੱਤੇ ਰੱਖ ਦਿੱਤੀ ਅਤੇ ਇਕ ਸਮਝੌਤਾ ਕੀਤਾ ਗਿਆ ਜਿਸ ਰਾਹੀਂ ਲਾਹੌਰ ਅਤੇ ਮੁਲਤਾਨ ਦੇ ਸੂਬੇ ਅਫ਼ਗਾਨਾਂ ਦੇ ਹੱਥ ਵਿਚ ਆ ਗਏ। ਪਰੰਤੂ ਅਹਿਮਦਸ਼ਾਹ ਨੇ ਉਹਨਾਂ ਨੂੰ ਮੀਰ ਮੰਨੂ ਦੀ ਗਵਰਨਰੀ ਦੇ ਅਧੀਨ ਛੱਡ ਦਿੱਤਾ। ਇਸ ਪ੍ਰਕਾਰ ਉਹ ਪੰਜਾਬ ਦਾ ਪਹਿਲਾ ਅਫ਼ਗਾਨ ਗਵਰਨਰ ਬਣਿਆ।

ਮੀਰ ਮੰਨੂ ਨੇ ਅਬਦਾਲੀ ਵੱਲੋਂ ਪੰਜਾਬ ਦਾ ਗਵਰਨਰ ਬਣਨ ਉਪਰੰਤ ਸਿੱਖਾਂ ਉੱਤੇ

ਅਥਾਹ ਜ਼ੁਲਮ ਢਾਹੇ। ਪਰੰਤੂ ਉਹਨਾਂ ਨੂੰ ਕੁਚਲ ਨਾ ਸਕਿਆ। ਇਸ ਦਾ ਵੱਡਾ ਕਾਰਨ ਇਹ ਸੀ ਕਿ ਸਿੱਖਾਂ ਲਈ ਸਾਂਝਾ ਖਤਰਾ ਅਤੇ ਸ਼ਕਤੀਸ਼ਾਲੀ ਧਾਰਮਿਕ ਵਿਚਾਰ ਬਹੁਤ ਮਹੱਤਵਪੂਰਨ ਸਨ। ਧਾਰਮਿਕ ਭਾਈਚਾਰੇ ਦੇ ਵਿਚਾਰਾਂ ਨੂੰ ਸਦਾ ਹੀ ਉਹਨਾਂ ਨੇ ਚੜ੍ਹਦੀ ਕਲਾ ਵਿਚ ਰੱਖਿਆ। ਫਲਸਰੂਪ ਪੰਜਾਬ ਦੇ ਕਿਸਾਨ ਹੌਲੀ ਹੌਲੀ ਸਿੱਖ ਧਰਮ ਅਖਤਿਆਰ ਕਰ ਗਏ ਕਿਉਂ ਜੋ ਉਹ ਹਕੂਮਤ ਦੇ ਧੱਕੇ ਅਤੇ ਪਰੇਸ਼ਾਨੀ ਤੋਂ ਬਚਣਾ ਚਾਹੁੰਦੇ ਸਨ।

ਦੀਵਾਨ ਕੌੜਾ ਮੱਲ ਜੋ ਮੀਰ ਮੰਨੂ ਦਾ ਇਕ ਵੱਡਾ ਵਿਸ਼ਵਾਸੀ ਸੀ ਨੂੰ ਇਕ ਸਹਿਜਧਾਰੀ ਸਿੱਖ ਕਿਹਾ ਜਾ ਸਕਦਾ ਹੈ ਕਿਉਂਕਿ ਉਹ ਸਿੱਖਾਂ ਦੇ ਦੁਖਾਂਤ ਸਮੇਂ ਸਦਾ ਹੀ ਉਹਨਾਂ ਦਾ ਪੱਖੀ ਰਿਹਾ। ਸਿੱਖਾਂ ਦੇ ਨਾ ਕੁਚਲੇ ਜਾਣ ਦਾ ਇਕ ਹੋਰ ਕਾਰਣ ਅਦੀਨਾ ਬੇਗ ਦੀ ਦੋਗਲੀ ਨੀਤੀ ਸੀ ਜੋ ਅਸਲ ਵਿਚ ਉਹਨਾਂ ਦਾ ਖੁਰਾ ਖੋਜ ਮਿਟਾਉਣਾ ਆਪਣੇ ਹਿਤ ਦੇ ਵਿਰੁੱਧ ਸਮਝਦਾ ਸੀ। ਇਤਿਹਾਸਕ ਘਟਨਾਵਾਂ ਦਸਦੀਆਂ ਹਨ ਕਿ ਜਦ ਕਦੇ ਵੀ ਉਹ ਉਹਨਾਂ ਦੇ ਵਿਰੁੱਧ ਕੋਈ ਕਦਮ ਚੁੱਕਦਾ ਤਾਂ ਕੁਝ ਸਮੇਂ ਬਾਅਦ ਉਹਨਾਂ ਨਾਲ ਖੁਫੀਆ ਰੂਪ ਵਿਚ ਸਮਝੌਤਾ ਕਰ ਲੈਂਦਾ।

ਫੌਰਸਟਰ ਨੇ ਅਦੀਨਾ ਬੇਗ ਸਬੰਧੀ ਵੀ ਸਿੱਖਾਂ ਦੇ ਸੰਦਰਭ ਵਿਚ ਵਰਣਨ ਕੀਤਾ ਹੈ ਪਰੰਤੂ ਉਸ ਦਾ ਵਰਣਨ ਓਪਰਾ ਤੇ ਤੱਥਾਂ ਨੂੰ ਉਜਾਗਰ ਨਹੀਂ ਕਰਦਾ। ਦੂਜੇ ਸ਼ਬਦਾਂ ਵਿਚ ਫੌਰਸਟਰ ਅਦੀਨਾ ਬੇਗ ਦੇ ਸਿੱਖਾਂ ਨਾਲ ਸਬੰਧਾਂ ਨੂੰ ਉਜਾਗਰ ਨਹੀਂ ਕਰ ਸਕਿਆ। ਫੌਰਸਟਰ ਨੇ ਅਦੀਨਾ ਬੇਗ ਦੀ ਸਿੱਖਾਂ ਸਬੰਧੀ ਇਕ ਮੁਹਿੰਮ ਦਾ ਵਰਣਨ ਕੀਤਾ ਹੈ ਜਿਸ ਵਿਚ ਉਹ ਦੱਸਦਾ ਹੈ ਕਿ ਮੀਰ ਮੰਨੂ ਨੇ ਉਸ ਨੂੰ ਸਿੱਖਾਂ ਦੇ ਕੇਂਦਰੀ ਇਲਾਕੇ ਉੱਤੇ ਕਾਬਜ਼ ਹੋਣ ਲਈ ਹੁਕਮ ਦਿੱਤਾ। ਸ਼ਾਇਦ ਫੌਰਸਟਰ ਮੀਰ ਮੰਨੂ ਰਾਹੀਂ ਅਦੀਨਾ ਬੇਗ ਦੀ ਸਰਕਰਦਗੀ ਹੇਠ ਸਿੱਖਾਂ ਵਿਰੁੱਧ ਭੇਜੀ 1749 ਦੀ ਪੰਜਾਬ ਦੇ ਉੱਤਰੀ ਜ਼ਿਲ੍ਹਿਆਂ ਦੀ ਮੁਹਿੰਮ ਦਾ ਵਰਣਨ ਕਰਦਾ ਹੈ ਜਦੋਂ ਸਿੱਖ ਜੰਗੀ ਸ਼ਕਤੀ ਨੂੰ ਭਾਰੀ ਨੁਕਸਾਨ ਪਹੁੰਚਾਇਆ ਗਿਆ। ਪਰੰਤੂ ਕੌੜਾ ਮੱਲ ਦੀ ਦਖਲਅੰਦਾਜ਼ੀ ਸਦਕਾ ਸਿੱਖ ਬਾਅਦ ਵਿਚ ਫੇਰ ਸ਼ਕਤੀ ਗ੍ਰਹਿਣ ਕਰ ਗਏ। ਫੌਰਸਟਰ ਲਿਖਦਾ ਹੈ ਕਿ ਜਿਹਨਾਂ ਚਿਰ ਕੌੜਾ ਮੱਲ ਜਿਉਂਦਾ ਰਿਹਾ ਸਿੱਖਾਂ ਨੇ ਆਪਣੇ ਆਪ ਨੂੰ ਆਪਣੀ ਹੱਦ ਵਿਚ ਰੱਖਿਆ ਤੇ ਦੁਸ਼ਮਣ ਦੀ ਲੁੱਟ ਮਾਰ ਤੇ ਤਬਾਹੀ ਤੋਂ ਗੁਰੇਜ ਕੀਤਾ। ਪਰੰਤੂ ਕੌੜਾ ਮੱਲ ਦੀ ਮੌਤ ਉਪਰੰਤ ਅਤੇ ਵਿਸ਼ੇਸ਼ ਤੌਰ ਉੱਤੇ ਮੀਰ ਮੰਨੂ ਦੀ ਮੌਤ ਪਿਛੋਂ ਦੇਸ਼ ਦੀ ਰਾਜਨੀਤਕ ਸਥਿਤੀ ਨੇ ਸਿੱਖਾਂ ਨੂੰ ਯੋਗ ਬਣਾ ਦਿੱਤਾ ਕਿ ਉਹ ਆਪਣੀ ਸ਼ਕਤੀ ਨੂੰ ਹੋਰ ਮਜ਼ਬੂਤ ਕਰ ਲੈਣ।[19] ਫੌਰਸਟਰ ਲਿਖਦਾ ਹੈ ਕਿ ਮੁਗਲਾਂ ਦਾ ਪੂਰਬੀ ਦੁਨੀਆ ਵਿਚ ਇਕ ਹੱਕ ਕਿ ਉਹਨਾਂ ਉੱਤੇ ਕੋਈ ਜਿੱਤ ਪ੍ਰਾਪਤ ਨਹੀਂ ਕਰ ਸਕਦਾ ਸੀ, ਹੁਣ ਝੂਠਾ ਜਾਪਿਆ। ਸਿੱਖ ਆਪਣੀ ਸ਼ਕਤੀ ਨੂੰ ਹੌਲੀ ਹੌਲੀ ਵਧਾਉਂਦੇ ਗਏ। ਮੁਗ਼ਲ ਰਾਜ ਤੋਂ ਦੱਖਣੀ ਇਲਾਕੇ ਹੌਲੀ ਹੌਲੀ ਟੁੱਟਦੇ ਗਏ ਅਤੇ ਅਫਗਾਨਾਂ, ਮਰਹੱਟਿਆਂ ਅਤੇ ਸਿੱਖਾਂ ਨੇ ਮੁਗ਼ਲ ਰਾਜ ਦੇ ਉੱਤਰੀ ਸੂਬਿਆਂ ਨੂੰ ਖੂਬ ਲੁੱਟਿਆ ਤੇ ਵੀਰਾਨ ਕੀਤਾ। ਅਦੀਨਾ ਬੇਗ ਨੇ ਸਮੇਂ ਸਮੇਂ ਸਿੱਖਾਂ ਨਾਲ ਟੱਕਰ ਲਈ ਅਤੇ ਉਹ ਸਿੱਖਾਂ ਦੀ ਤਾਕਤ ਨੂੰ ਕੁਚਲਣ ਦੇ ਸਮਰੱਥ ਹੋਣ ਦੇ ਬਾਵਜੂਦ ਵੀ ਅਜਿਹਾ ਨਾ ਕਰ ਸਕਿਆ। ਉਸ ਨੇ ਰਾਜਨੀਤੀ ਦਾ ਦਾਅ ਖੇਡਦਿਆਂ ਹੋਇਆਂ

ਉਹਨਾਂ ਨਾਲ ਇਕ ਸਮੇਂ ਸਮਝੌਤਾ ਕਰ ਲਿਆ ਅਤੇ ਅਫਗਾਨਾਂ ਵਿਰੁੱਧ ਸਿੱਖਾਂ ਦੀ ਸ਼ਕਤੀ ਨੂੰ ਵਰਤਨ ਲਈ ਯਤਨ ਕੀਤਾ।[20]

ਫੌਰਸਟਰ ਨੇ ਅਹਿਮਦਸ਼ਾਹ ਅਬਦਾਲੀ ਦੇ ਭਾਰਤ ਉੱਤੇ ਸਮੂਹ ਹਮਲਿਆਂ ਦਾ ਵਰਣਨ ਨਹੀਂ ਕੀਤਾ। ਸਗੋਂ ਕੁਝ ਸਬੰਧਤ ਜਾਣਕਾਰੀ ਜੋ ਉਸ ਨੇ ਦਿੱਤੀ ਹੈ ਉਹ ਓਪਰੀ ਸਿਧ ਹੁੰਦੀ ਹੈ ਪਰੰਤੂ ਮੁੱਢਲੀ ਜਾਣਕਾਰੀ ਹੋਣ ਕਰਕੇ ਲਾਭਦਾਇਕ ਕਹੀ ਜਾ ਸਕਦੀ ਹੈ। ਫੌਰਸਟਰ ਦਾ ਬਿਰਤਾਂਤ ਅਫਗਾਨਾਂ ਵਿਰੁੱਧ ਮਰਹੱਟਿਆਂ ਅਤੇ ਅਦੀਨਾ ਬੇਗ ਦੀ ਰਾਜਨੀਤੀ ਅਤੇ ਸਫਲਤਾ ਨੂੰ ਦਰਸਾਉਂਦਾ ਹੈ ਜਿਹਨਾਂ ਨੇ ਉਸ ਦੀ ਮੌਤ ਤੋਂ ਕੁਝ ਚਿਰ ਪਹਿਲਾਂ ਉਸ ਨੂੰ ਲਾਹੌਰ ਦਾ ਗਵਰਨਰ ਥਾਪਿਆ। ਅਜਿਹੀ ਨਿਯੁਕਤੀ ਦਾ ਵੱਡਾ ਕਾਰਣ ਅਦੀਨਾ ਬੇਗ ਦੀ ਫੌਜੀ ਅਤੇ ਰਾਜਨੀਤਿਕ ਕਾਬਲੀਅਤ ਸੀ। ਫੌਰਸਟਰ ਲਿਖਦਾ ਹੈ ਕਿ ਅਹਿਮਦਸ਼ਾਹ ਅਬਦਾਲੀ ਦੇ ਕਈ ਹਮਲਿਆਂ ਦੌਰਾਨ ਸਿੱਖਾਂ ਨੂੰ ਬਹੁਤ ਹੈਰਾਨ ਕੀਤਾ ਗਿਆ ਜਿਹਨਾਂ ਨੇ ਉਸ ਦੀ ਫੌਜ ਦੇ ਪਿਛਲੇ ਹਿਸਿਆਂ ਨੂੰ ਕਈ ਵਾਰੀ ਹਾਨੀ ਪਹੁੰਚਾਈ। ਇਥੋਂ ਤੱਕ ਕਿ ਉਹਨਾਂ ਨੇ ਆਪਣੇ ਇਹਨਾਂ ਆਕਰਮਣਾਂ ਦੇ ਕਾਰਣ ਅਹਿਮਦਸ਼ਾਹ ਅਬਦਾਲੀ ਨੂੰ ਸਦਾ ਲਈ ਨਰਾਜ਼ ਕਰ ਲਿਆ। ਪਾਨੀਪਤ ਦੀ ਲੜਾਈ ਜੋ ਅਫਗਾਨਾਂ ਅਤੇ ਮਰਹੱਟਿਆਂ ਵਿਚਕਾਰ ਹੋਈ (1761) ਦਾ ਜ਼ਿਕਰ ਕਰਦਾ ਹੋਇਆ ਫੌਰਸਟਰ ਸਿੱਖਾਂ ਦੀ ਵਧਦੀ ਹੋਈ ਸ਼ਕਤੀ ਉੱਤੇ ਰੌਸ਼ਨੀ ਪਾਉਂਦਾ ਹੈ।

ਅਹਿਮਦ ਸ਼ਾਹ ਅਬਦਾਲੀ ਦੇ ਹਿੰਦੁਸਤਾਨ ਉੱਤੇ ਸੰਨ 1762 ਈ. ਦੇ ਹਮਲੇ ਦਾ ਵਰਣਨ ਕਰਦਾ ਹੋਇਆ ਫੌਰਸਟਰ ਸਿੱਖ ਅਫਗਾਨ ਟੱਕਰ ਵਿਚ ਜਿਸ ਨੂੰ ਸਿੱਖ ਇਤਿਹਾਸ ਵਿਚ ਵੱਡਾ ਘੱਲੂਘਾਰਾ ਕਿਹਾ ਜਾਂਦਾ ਹੈ, ਸਿੱਖਾਂ ਦੀ ਭਿਆਨਕ ਹਾਰ ਦਰਸਾਉਂਦਾ ਹੈ। ਫੌਰਸਟਰ ਤੋਂ ਛੁੱਟ ਕਈ ਹੋਰ ਲੇਖਕ ਵੱਡੇ ਘੱਲੂਘਾਰੇ ਵਿਚ ਸਿੱਖਾਂ ਦੀ ਹਾਰ ਅਤੇ ਹਾਨੀ ਦਾ ਵਿਸਥਾਰ ਦਿੰਦੇ ਹਨ ਜੋ ਫੌਰਸਟਰ ਦੇ ਬਿਰਤਾਂਤ ਨਾਲ ਲੱਗਭਗ ਮੇਲ ਖਾਂਦਾ ਹੈ।[21]

ਵੱਡੇ ਘੱਲੂਘਾਰੇ ਵਿਚ ਸਿੱਖਾਂ ਦੀ ਹਾਨੀ ਦੀ ਗੱਲ ਕਰਦਾ ਹੋਇਆ ਸੱਯਦ ਮੁਹੰਮਦ ਲਤੀਫ ਲਿਖਦਾ ਹੈ ਕਿ ਘਾਤਕ ਅਤੇ ਮ੍ਰਿਤੂਆਂ ਦੀ ਗਿਣਤੀ 12000 ਤੋਂ 30,000 ਤੱਕ ਮੰਨੀ ਜਾਂਦੀ ਹੈ। ਪਰੰਤੂ ਉਸ ਨੇ ਬੜੀ ਗੰਭੀਰਤਾ ਨਾਲ ਭਿੰਨ ਭਿੰਨ ਸਰੋਤਾਂ ਤੋਂ ਆਪਣੀ ਇਕ ਰਾਇ ਬਣਾਈ ਹੈ। ਉਹ ਲਿਖਦਾ ਹੈ ਕਿ *ਤਾਰੀਕ-ਏ-ਅਹਿਮਦ* ਅਨੁਸਾਰ 30,000 ਸਿੱਖ ਘਾਇਲ ਹੋਏ ਪਰੰਤੂ ਕੈਪਟਨ ਮਰੇ ਦਾ ਅੰਦਾਜ਼ਾ 12,000 ਤੋਂ ਜ਼ਿਆਦਾ ਨਹੀਂ। ਰਾਇ ਘਨੱਈਆਂ ਲਾਲ ਅਨੁਸਾਰ ਇਹ ਗਿਣਤੀ 24,000 ਤੱਕ ਪੁੱਜ ਗਈ ਸੀ। ਸਰ ਜੌਹਨ ਮੈਲਕਾਮ ਅਨੁਸਾਰ ਸਿੱਖਾਂ ਦਾ ਕੋਈ 20,000 ਤੋਂ ਉੱਤੇ ਜਾਨੀ ਨੁਕਸਾਨ ਹੋਇਆ। ਪਰੰਤੂ ਮੁਹੰਮਦ ਲਤੀਫ ਅਨੁਸਾਰ ਰਾਇ ਘਨਈਆ ਲਾਲ ਦਾ ਅੰਦਾਜ਼ਾ ਸਹੀ ਪ੍ਰਤੀਤ ਹੁੰਦਾ ਹੈ। ਇਸ ਤੋਂ ਛੁੱਟ ਲਤੀਫ ਇਹ ਵੀ ਲਿਖਦਾ ਹੈ ਕਿ ਸਮੂਹ ਲੇਖਕ ਜਿਹਨਾਂ ਨੇ ਇਸ ਵਿਸ਼ੇ ਉੱਤੇ ਆਪਣੀ ਰਾਇ ਦਿੱਤੀ ਹੈ ਇਹ ਵਿਚਾਰ ਰੱਖਦੇ ਹਨ ਕਿ ਮ੍ਰਿਤੂ ਅਤੇ ਘਾਇਲਾਂ ਦੀ ਗਿਣਤੀ ਬਹੁ ਮਾਤਰਾ ਵਿਚ ਸੀ।[22]

ਫੌਰਸਟਰ ਨੇ ਇਸ ਮਹੱਤਵਯੋਗ ਇਤਿਹਾਸਕ ਘਟਨਾ ਨੂੰ ਵਿਸਤਾਰ ਨਾਲ ਅੰਕਿਤ ਨਹੀਂ ਕੀਤਾ ਜਿਸ ਦੇ ਫਲਸਰੂਪ ਬਹੁਤ ਸਾਰੇ ਪੱਖਾਂ ਤੋਂ ਉਸ ਨੇ ਸਾਨੂੰ ਵਾਂਝਿਆਂ

ਰੱਖਿਆ ਹੈ। ਇਕ ਪਰੰਪਰਾ ਅਨੁਸਾਰ ਫੂਲਕੀਆਂ ਸਰਦਾਰ ਬਾਬਾ ਆਲਾ ਸਿੰਘ ਬਰਨਾਲੇ ਵਿਖੇ ਹਿਰਾਸਤ ਵਿਚ ਲੈ ਲਿਆ ਗਿਆ ਅਤੇ ਲਾਹੌਰ ਲਿਆਂਦਾ ਗਿਆ। ਪਰੰਤੂ ਨਜ਼ਰਾਨੇ ਦੀ ਸ਼ਰਤ ਉੱਤੇ ਸ਼ਾਹ ਵਲੀ ਖਾਂ ਦੀ ਵਿਚੋਲਗੀ ਦੇ ਫਲਸਰੂਪ ਛੱਡ ਦਿੱਤਾ ਗਿਆ। ਬਾਬਾ ਆਲਾ ਸਿੰਘ ਦੀ ਪਤਨੀ ਰਾਣੀ ਫੱਤੋ ਨੇ ਅਹਿਮਦਸ਼ਾਹ ਨੂੰ ਲੱਗਭਗ 4 ਲੱਖ ਰੁਪਏ ਦਾ ਨਜ਼ਰਾਨਾ ਦਿੱਤਾ ਜਿਸ ਦੇ ਫਲਸਰੂਪ ਸ਼ਾਹ ਨੇ ਬਾਬਾ ਆਲਾ ਸਿੰਘ ਨੂੰ ਇਕ ਖਿੱਲਤ ਨਾਲ ਨਿਵਾਜਿਆ ਅਤੇ ਸਰਹੰਦ ਦੇ ਫੌਜਦਾਰ ਨੂੰ ਤੁਰੰਤ ਬਾਬਾ ਆਲਾ ਸਿੰਘ ਦੀਆਂ ਸਮੁੱਚੀਆਂ ਜਾਗੀਰਾਂ ਵਾਪਸ ਕਰਨ ਦੀ ਹਦਾਇਤ ਦਿੱਤੀ ਗਈ।[23]

ਕਨਿੰਘਮ ਲਿਖਦਾ ਹੈ ਕਿ ਸਿੱਖ ਵੱਡੇ ਘੱਲੂਘਾਰੇ ਦੀ ਸਿੱਟੇ ਵਜੋਂ ਕਿਸੇ ਵੀ ਪ੍ਰਕਾਰ ਢਹਿੰਦੀ ਕਲਾ ਵਿਚ ਨਾ ਗਏ ਅਤੇ ਉਹਨਾਂ ਦੀ ਗਿਣਤੀ ਦਿਨ-ਬ-ਦਿਨ ਵਧਦੀ ਗਈ। ਕਿਉਂਕਿ ਉਹਨਾਂ ਦੇ ਵਿਚ ਅਸਪੱਸ਼ਟ ਜਿਹੀ ਵਿਚਾਰਧਾਰਾ ਸੀ ਕਿ ਉਹ ਇਕ ਕੌਮ ਸਨ। ਉਹ ਬਦਲੇ ਦੀ ਭਾਵਨਾ ਉੱਤੇ ਤੁਲੇ ਹੋਏ ਸਨ ਅਤੇ ਉਹਨਾਂ ਦੇ ਆਗੂ ਰਾਜ ਅਤੇ ਪ੍ਰਸਿੱਧਤਾ ਪ੍ਰਾਪਤ ਕਰਨ ਦੇ ਇੱਛਕ ਸਨ। ਉਹਨਾਂ ਨੇ ਸਭ ਤੋਂ ਪਹਿਲਾਂ ਕਸੂਰ ਦੀ ਪਠਾਣ ਅਬਾਦੀ 'ਤੇ ਹਮਲਾ ਕੀਤਾ ਅਤੇ ਇਸ ਤੋਂ ਬਾਅਦ ਮਲੇਰਕੋਟਲਾ ਵਿਚ ਕਤਲੇਆਮ ਦੇ ਲਿਖਾਇਕ ਬਣੇ। ਇਸ ਉਪਰੰਤ ਉਹਨਾਂ ਨੇ ਸਰਹੰਦ ਉੱਤੇ ਹਮਲਾ ਕੀਤਾ ਅਤੇ ਦਿੱਲੀ ਦਰਬਾਰ ਉਹਨਾਂ ਵਿਰੁੱਧ ਕੁਝ ਕਰਨ ਦੇ ਅਸਮਰਥ ਸੀ। ਸਰਹੰਦ ਦੇ ਅਫਗਾਨ ਗਵਰਨਰ ਜੈਨ ਖਾਂ ਨੇ 40,000 ਦੇ ਕਰੀਬ ਸਿੱਖਾਂ ਨਾਲ ਟੱਕਰ ਲਈ। ਪਰੰਤੂ ਉਹ ਹਾਰ ਗਿਆ ਅਤੇ ਲੜਦਾ ਹੋਇਆ ਮਾਰਿਆ ਗਿਆ। ਸਰਹੰਦ ਦਾ ਮੈਦਾਨੀ ਇਲਾਕਾ ਦਰਿਆ ਸਤਲੁਜ ਜੋ ਜਮੁਨਾ ਤੱਕ ਕਿਸੇ ਵਿਰੋਧਤਾ ਤੋਂ ਬਿਨਾਂ ਹੀ ਜੇਤੂਆਂ ਦੇ ਹੱਥ ਲੱਗਾ।[24]

ਕਨਿੰਘਮ ਲਿਖਦਾ ਹੈ ਕਿ ਰਵਾਇਤ ਅਜੇ ਵੀ ਦੱਸਦੀ ਹੈ ਕਿ ਕਿਵੇਂ ਇਸ ਲੜਾਈ ਤੋਂ ਉਪਰੰਤ ਸਿੱਖ ਇੱਧਰ ਉਧਰ ਦੇ ਇਲਾਕੇ ਵਿਚ ਖਿਲਰ ਗਏ ਅਤੇ ਦਿਨ ਰਾਤ ਇਲਾਕਿਆਂ ਦੀ ਮੱਲ ਮਾਰਨ ਵਿਚ ਰੁਝੇ ਰਹੇ। ਸਿੱਖ ਘੋੜਸਵਾਰ ਆਪਣੇ ਸਾਜੋ ਸਮਾਨ ਦੀਆਂ ਚੀਜ਼ਾਂ ਨੂੰ ਭਿੰਨ ਭਿੰਨ ਇਲਾਕਿਆਂ ਉੱਤੇ ਆਪਣੇ ਕਬਜ਼ੇ ਦੇ ਚਿੰਨ੍ਹਾਂ ਵਜੋਂ ਸੁੱਟਦੇ ਗਏ ਅਤੇ ਇੱਥੋਂ ਤੱਕ ਕਿ ਉਹਨਾਂ ਦੇ ਸਰੀਰ ਉੱਤੇ ਕੋਈ ਵਸਤੂ ਵੀ ਨਾ ਰਹੀ। ਅਜਿਹੀਆਂ ਚੀਜ਼ਾਂ ਦੇ ਆਪਣੇ ਕਬਜ਼ੇ ਦੇ ਚਿੰਨ੍ਹਾਂ ਵਜੋਂ ਸੁੱਟਣ ਦੇ ਫਲਸਰੂਪ ਉਹਨਾਂ ਨੇ ਆਪਣਾ ਕਬਜ਼ਾ ਜਮਾਇਆ। ਸਰਹੰਦ ਨੂੰ ਬਿਲਕੁਲ ਵਿਰਾਨ ਕਰ ਦਿੱਤਾ ਗਿਆ। ਕਨਿੰਘਮ ਅਨੁਸਾਰ ਇਸ ਘੱਲੂਘਾਰੇ ਦੇ ਸਿੱਟੇ ਵਜੋਂ ਦੁਖਾਂਤ ਭਰੀ ਯਾਦਗਾਰ ਦਾ ਲਿਖਾਇਕ ਇਹ ਅਭਿਆਸ ਹੈ ਕਿ ਸਰਹੰਦ ਵਿਚੋਂ ਉਸ ਸਥਾਨ ਤੋਂ ਇਕ ਰੋੜਾ ਜਾਂ ਇੱਟ ਚੁੱਕ ਲਈ ਜਾਂਦੀ ਜਿਥੇ ਗੁਰੂ ਗੋਬਿੰਦ ਸਿੰਘ ਦੇ ਮਾਤਾ ਜੀ ਅਤੇ ਬੱਚਿਆਂ ਨੇ ਜਾਨ ਦਿੱਤੀ ਸੀ ਅਤੇ ਦਰਿਆ ਵਿਚ ਸੁੱਟ ਦਿੱਤੀ ਜਾਂਦੀ।[25]

ਫੌਰਸਟਰ ਲਿਖਦਾ ਹੈ ਕਿ ਸਿੱਖਾਂ ਦੀ ਸੰਨ 1762 ਈ. ਵਿਚ ਅਹਿਮਸ਼ਾਹ ਅਬਦਾਲੀ ਤੋਂ ਜ਼ਬਰਦਸਤ ਹਾਰ ਉਪਰੰਤ ਉਹ ਅਬਦਾਲੀ ਦੇ ਅਫਗਾਨਿਸਤਾਨ ਜਾਣ ਤੋਂ ਬਾਅਦ ਛੇਤੀ ਹੀ ਜੰਗਲਾਂ ਅਤੇ ਪਹਾੜੀਆਂ ਵਿਚੋਂ ਪੰਜਾਬ ਵਿਖੇ ਆਉਂਦੇ ਦਿਖਾਈ ਦਿੱਤੇ। ਇੱਥੋਂ ਤੱਕ ਕਿ ਉਹਨਾਂ ਨੇ ਤਬਾਹੀ ਅਤੇ ਦੰਗਿਆਂ ਦੌਰਾਨ ਲਾਹੌਰ ਸ਼ਹਿਰ ਉੱਤੇ

ਵੀ ਕੁਝ ਸਮੇਂ ਲਈ ਫਤਹਿ ਪਾ ਲਈ। ਉਹ ਮਸੀਤਾਂ ਜੋ ਦੁਬਾਰਾ ਬਣਾਈਆਂ ਗਈਆਂ ਸਨ ਨੂੰ ਫੇਰ ਦੁਬਾਰਾ ਗਿਰਾ ਦਿੱਤਾ ਗਿਆ। ਅੰਮ੍ਰਿਤਸਰ ਦੇ ਸਰੋਵਰ ਨੂੰ ਮੁੜ ਖੁਦਵਾਇਆ ਗਿਆ ਜਿਹੜਾ ਕਿ ਅਫਗਾਨ ਫੌਜਾਂ ਰਾਹੀਂ ਭਰ ਦਿੱਤਾ ਗਿਆ ਸੀ। ਫੋਰਸਟਰ ਦਾ ਇਹ ਕਥਨ ਬਹੁਤ ਮਹੱਤਵਪੂਰਨ ਹੈ ਕਿ ਸਿੱਖਾਂ ਨੇ ਭਾਵੇਂ ਉਹਨਾਂ ਵਿਚ ਅਫਗਾਨਾਂ ਵਿਰੁੱਧ ਕਿੰਨੀ ਵੀ ਬਦਲੇ ਦੀ ਭਾਵਨਾ ਸੀ, ਅਬਦਾਲੀ ਦੀ ਗੈਰ ਹਾਜ਼ਰੀ ਵਿਚ ਦੰਗੇ ਅਤੇ ਫਸਾਦ ਦੇ ਦੌਰਾਨ ਕਿਸੇ ਵੀ ਕੈਦੀ ਨੂੰ ਬੇਰਹਿਮੀ ਨਾਲ ਨਹੀਂ ਮਾਰਿਆ ਸੀ।

They did not, it is said, destroy even one prisoner in cold blood.[26]

ਫੋਰਸਟਰ ਅਨੁਸਾਰ ਅਹਿਮਸ਼ਾਹ ਅਬਦਾਲੀ ਸੰਨ 1763 ਈ. ਦੀ ਪਤਝੜ ਦੀ ਰੁੱਤ ਵਿਚ ਫੇਰ ਪੰਜਾਬ ਆਇਆ ਅਤੇ ਲਾਹੌਰ ਉੱਤੇ ਕਾਬਜ਼ ਹੋ ਕੇ ਉਸ ਨੇ ਸਿੱਖਾਂ ਨੂੰ ਉਥੋਂ ਨਿਕਲਣ ਉੱਤੇ ਮਜ਼ਬੂਰ ਕੀਤਾ। ਫੌਰਸਟਰ ਅਨੁਸਾਰ ਅਬਦਾਲੀ ਦੀ ਫੌਜ ਦਾ ਸਿੱਖਾਂ ਨਾਲ ਟਾਕਰਾ ਇਸ ਸਮੇਂ ਉਸ ਨੂੰ ਲਾਭ ਨਾ ਪਹੁੰਚਾ ਸਕਿਆ। ਅਬਦਾਲੀ ਦੀ ਸਿੱਖਾਂ ਨਾਲ ਇਹ ਟੱਕਰ ਕੇਵਲ ਖੂਨ ਖਰਾਬੇ ਤੱਕ ਹੀ ਸੀਮਿਤ ਰਹੀ ਕਿਉਂਕਿ ਅਗਲੇ ਸਾਲ ਹੀ ਸਿੱਖਾਂ ਨੇ ਪੰਜਾਬ ਉੱਤੇ ਤਬਾਹੀ ਲਿਆਂਦੀ ਅਤੇ ਅਫਗਾਨੀ ਫੌਜਾ ਨੂੰ ਪੰਜਾਬ ਵਿਚੋਂ ਬਾਹਰ ਕੱਢਿਆ। ਇਥੋਂ ਤੱਕ ਕਿ ਸੰਨ 1764 ਈ. ਵਿਚ ਉਹ ਇਤਨੀ ਸ਼ਕਤੀ ਪਕੜ ਗਏ ਕਿ ਸਿੰਧ ਦਰਿਆ ਦੀਆਂ ਸੀਮਾਵਾਂ ਤੋਂ ਦਿੱਲੀ ਜ਼ਿਲ੍ਹਿਆਂ ਤਕ ਉਹ ਫੈਲ ਜਾਣ ਦੇ ਯੋਗ ਬਣੇ।[27]

ਫੌਰਸਟਰ ਲਿਖਦਾ ਹੈ ਕਿ ਅਗਲੇ ਤਿੰਨ ਸਾਲਾਂ ਵਿਚ ਅਹਿਮਦ ਸ਼ਾਹ ਅਬਦਾਲੀ ਸਿੱਖਾਂ ਨਾਲ ਉਘੜੀ ਦੁਘੜੀ ਲੜਾਈ ਲੜਦਾ ਰਿਹਾ ਅਤੇ ਆਪਣੇ ਅਫਗਾਨੀ ਰਾਜ ਤੋਂ ਬਹੁਤ ਦੂਰੀ ਅਨੁਭਵ ਕਰਦਾ ਹੋਇਆ ਹਿੰਦੁਸਤਾਨ ਵਿਚ ਉਸ ਨੇ ਕੋਈ ਪ੍ਰਸ਼ੰਸਾਯੋਗ ਜਿੱਤ ਨਾ ਜਿੱਤੀ। ਅਸਲ ਵਿਚ ਉਹ ਬਹੁਤ ਸਾਰੇ ਹਿੰਦੁਸਤਾਨੀਆਂ ਉੱਤੇ ਜਿਤ ਪ੍ਰਾਪਤ ਕਰਨ ਦੇ ਫਲਸਰੂਪ ਆਉਣ ਵਾਲੀਆਂ ਕਠਿਨਾਈਆਂ ਤੋਂ ਭੱਜਣ ਲੱਗਾ। ਪੰਜਾਬੀਆਂ ਦਾ ਹੌਂਸਲਾ ਅਤੇ ਜੰਗਲਾਂ ਤੇ ਪਹਾੜਾਂ ਵਿਚ ਲੁਕਣਾ ਉਸ ਲਈ ਡਰ ਅਤੇ ਸਹਿਮ ਦਾ ਕਾਰਣ ਬਣਿਆ। ਨਿਰਸੰਦੇਹ ਹੀ ਇਹ ਦਲੇਰੀ ਅਜਿਹੀ ਸੀ ਜਿਸ ਉੱਤੇ ਜਿੱਤ ਪ੍ਰਾਪਤ ਕਰਨਾ ਸੰਭਵ ਨਹੀਂ ਸੀ।

ਫੌਰਸਟਰ ਅਨੁਸਾਰ ਅਹਿਮਦਸ਼ਾਹ ਅਬਦਾਲੀ ਦੀ ਸੰਨ 1767 ਦੀ ਮੁਹਿੰਮ ਉਪਰੰਤ ਉਸ ਨੇ ਪੰਜਾਬ ਉੱਤੇ ਪ੍ਰਭਾਵਿਤ ਹੋਣ ਦੇ ਇਰਾਦੇ ਤਿਆਗ ਦਿੱਤੇ। ਸਿੱਖ ਹੁਣ ਪੰਜਾਬ ਵਿਚ ਵਿਸ਼ਾਲ ਇਲਾਕੇ ਦੇ ਮਾਲਕ ਬਣ ਗਏ ਅਤੇ ਹਰ ਭਾਗ ਵਿਚ ਉਹਨਾਂ ਨੇ ਸੰਗਠਨ ਸ਼ਕਤੀ ਪ੍ਰਾਪਤ ਕਰ ਲਈ। ਫੌਰਸਟਰ ਇਸ ਸ਼ਕਤੀ ਪਿਛੇ ਅਧਿਆਤਮਕਤਾ ਦਾ ਹਾਵੀ ਹੋਣਾ ਦੱਸਦਾ ਹੈ।

ਫੋਰਸਟਰ ਲਿਖਦਾ ਹੈ ਕਿ ਤੈਮੂਰ ਸ਼ਾਹ ਜੋ ਅਹਿਮਦਸ਼ਾਹ ਅਬਦਾਲੀ ਦਾ ਪੁੱਤਰ ਅਤੇ ਰਾਜਕੁਮਾਰ ਸੀ ਨੇ ਸਿੱਖਾਂ ਨਾਲ ਲੜਾਈ ਵਿਚ ਕਈ ਪੱਖਾਂ ਤੋਂ ਜਿਤ ਪ੍ਰਾਪਤ ਕੀਤੀ। ਸਿੱਖਾਂ ਦੀ ਤੈਮੂਰ ਸ਼ਾਹ ਵਿਰੁੱਧ ਅਸਫਲਤਾ ਦਾ ਕਾਰਣ ਫੋਰਸਟਰ ਅਨੁਸਾਰ ਉਹਨਾਂ ਦੀ ਆਪਸੀ ਫੁੱਟ ਅਤੇ ਉਹਨਾਂ ਵਿਚ ਨਿਜੀ ਸ਼ਕਤੀ ਦਾ ਵਾਧਾ ਸੀ।[28] ਸਿੱਖਾਂ

ਦੇ ਇਲਾਕੇ ਜੋ ਸਦਾ ਹੀ ਘਟਦੇ ਵਧਦੇ ਰਹੇ ਸੰਨ 1782 ਤੱਕ ਕਾਫੀ ਮਾਤਰਾ ਵਿਚ ਵੱਧ ਗਏ ਸਨ। ਫੌਰਸਟਰ ਇਹਨਾਂ ਦੇ ਅਧਿਕਾਰ ਅਤੇ ਜ਼ਿਮੀਦਾਰੀ ਨੂੰ ਭਿੰਨ ਭਿੰਨ ਸਰਦਾਰਾਂ ਵਿਚ ਖਿਲਰੇ ਹੋਏ ਦੱਸਦਾ ਹੈ। ਉਹਨਾਂ ਨੇ ਜ਼ਬੀਤਾ ਖਾਂ ਦਾ ਬਹੁਤ ਸਾਰਾ ਇਲਾਕਾ ਆਪਣੇ ਕਬਜ਼ੇ ਵਿਚ ਲੈ ਲਿਆ ਅਤੇ ਨਾਜਬਦੌਲਾ ਦੇ ਇਸ ਸਪੁੱਤਰ ਨੇ ਫੌਰਸਟਰ ਅਨੁਸਾਰ ਸਿੱਖਾਂ ਕੋਲੋਂ ਆਪਣੇ ਇਲਾਕੇ ਲੈਣ ਦਾ ਕੋਈ ਠੋਸ ਯਤਨ ਨਾ ਕੀਤਾ ਅਤੇ ਉਹਨਾਂ ਨਾਲ ਅਮਨ ਰੱਖਣ ਦੇ ਉਪਰਾਲੇ ਕਰਦਾ ਰਿਹਾ।[28] ਫੌਰਸਟਰ ਲਿਖਦਾ ਹੈ ਕਿ ਜ਼ਬੀਤਾ ਖਾਂ ਨੇ ਆਪਣੇ ਧਰਮ ਵਿਮੁੱਖ ਹੋਣ ਦਾ ਵੀ ਕੋਈ ਲਾਭ ਨਾ ਉਠਾਇਆ ਕਿਉਂਕਿ ਫੌਰਸਟਰ ਦੇ ਦੁਆਬ ਦੇ ਸਫਰ ਦੌਰਾਨ ਉਸ ਨੇ ਸਿੱਖਾਂ ਨੂੰ ਉਸ ਦੇ ਕਿਲ੍ਹੇ ਉੱਤੇ ਹਮਲਾ ਕਰਦਿਆਂ ਦੇਖਿਆ ਅਤੇ ਉਹ ਉਸ ਸਮੇਂ ਪਹਾੜੀ ਸਿਪਾਹੀਆਂ ਤੋਂ ਸਹਾਇਤਾ ਲੈਣ ਦੇ ਉਪਰਾਲੇ ਵਿਚ ਸੀ।[29] ਫੌਰਸਟਰ ਦੇ ਇਹ ਕਥਨ ਇਤਿਹਾਸਕ ਸੰਦਰਭ ਵਿਚ ਸਹੀ ਨਹੀਂ ਹਨ ਕਿ ਜ਼ਬੀਤਾ ਖਾਂ ਨੇ ਸਿੱਖ ਧਰਮ ਅਖਤਿਆਰ ਕਰਕੇ ਸਿੱਖਾਂ ਤੋਂ ਆਪਣੀ ਸੁਰੱਖਿਆ ਚਾਹੀ।

ਫੌਰਸਟਰ ਲਿਖਦਾ ਹੈ ਕਿ ਸੰਨ 1783 ਵਿਚ ਸਿੱਖਾ ਦਾ ਇਕ ਜਥਾ ਰੁਹੇਲਖੰਡ ਦੀ ਪੱਛਮੀ ਸੀਮਾਂ ਦੇ ਕੋਲੋਂ ਦੀ ਲੰਘਿਆ ਤਾਂ ਕਿ ਗੰਗਾ ਦਰਿਆ ਦੇ ਪਾਰ ਇਲਾਕੇ ਉੱਤੇ ਹਮਲਾ ਕੀਤਾ ਜਾਵੇ। ਫੌਰਸਟਰ ਦੇ ਬਿਆਨ ਅਨੁਸਾਰ ਉਹ ਉਸ ਸਮੇਂ ਰੁਹੇਲਖੰਡ ਵਿਚ ਸੀ ਅਤੇ ਉਸ ਨੇ ਉੱਥੋਂ ਦੇ ਵਾਸੀਆਂ ਵਿਚ ਹਫੜਾ ਦਫੜੀ ਫੈਲੀ ਵੇਖੀ ਜਿਹਨਾਂ ਨੇ ਕਿਲ੍ਹਿਆਂ ਵਿਚ ਪਨਾਹ ਲਈ ਅਤੇ ਉਹਨਾਂ ਥਾਵਾਂ ਉੱਤੇ ਆਪਣੇ ਆਪ ਨੂੰ ਸੁਰੱਖਿਅਤ ਕੀਤਾ ਜਿੱਥੇ ਸਿੱਖ ਘੋੜਸਵਾਰ ਨਹੀਂ ਸਨ ਪੁੱਜ ਸਕਦੇ। ਫੌਰਸਟਰ ਲਿਖਦਾ ਹੈ ਕਿ ਉਸ ਨੇ ਇਸ ਘਟਨਾ ਦਾ ਵਰਣਨ ਇਸ ਮਨੋਰਥ ਲਈ ਕੀਤਾ ਹੈ ਤਾਂ ਜੋ ਸਿੱਖਾਂ ਦੀ ਬਿਨਾ ਕਿਸੇ ਦਖ਼ਲ ਅੰਦਾਜ਼ੀ ਦੇ ਗੰਗਾ ਪਾਰ ਕਰਨ ਦੀ ਸਮਰੱਥਾ ਨੂੰ ਦ੍ਰਿਸ਼ਟੀਮਾਨ ਕੀਤਾ ਜਾ ਸਕੇ।[30]

ਫੌਰਸਟਰ ਲਿਖਦਾ ਹੈ ਕਿ ਦੇਖਣ ਨੂੰ ਤਾਂ ਸਿੱਖਾਂ ਦੀ ਸਰਕਾਰ ਕੁਲੀਨਤੰਤਰ ਪ੍ਰਤੀਤ ਹੁੰਦੀ ਹੈ ਪਰੰਤੂ ਚੰਗੀ ਤਰ੍ਹਾਂ ਪੜਤਾਲ ਕਰਨ ਉਪਰੰਤ ਪਤਾ ਚਲਦਾ ਹੈ ਕਿ ਇਸ ਦੀ ਬਹੁਤ ਸਾਰੇ ਭਾਗਾਂ ਵਿਚ ਲੋਕ ਸ਼ਕਤੀ ਖਿੰਡਰੀ ਪੁੰਡਰੀ ਪਈ ਸੀ। ਕਿਸੇ ਵੀ ਮੈਂਬਰ ਨੂੰ ਨਾਮ ਨਿਹਾਦ ਜਾਂ ਸਤਿਕਾਰ ਵਜੋਂ ਕੋਈ ਪ੍ਰਮੁੱਖਤਾ ਨਹੀਂ ਦਿੱਤੀ ਜਾਂਦੀ ਸੀ। ਗੁਰਮਤੇ ਸਮੇਂ ਜਿਸ ਨੂੰ ਫੌਰਸਟਰ ਜਨਰਲ ਕੌਂਸਲ ਜਾਂ ਗਰੈਂਡ ਕਨਵੈਨਸ਼ਨ ਦਾ ਨਾਮ ਦਿੰਦਾ ਹੈ ਜਿਸ ਦਾ ਭਾਵ ਅਸਲ ਵਿਚ ਨਿਰਨੇ ਦਾ ਸੂਚਿਕ ਹੈ ਹਰ ਕੋਈ ਮੈਂਬਰ ਆਪਣੀ ਰਾਇ ਦੇ ਸਕਦਾ ਸੀ ਅਤੇ ਬਹੁ ਗਿਣਤੀ ਦਾ ਫੈਸਲਾ ਸਵੀਕਾਰ ਕੀਤਾ ਜਾਂਦਾ ਸੀ।[31] ਜਿੱਥੋਂ ਤੱਕ ਗੁਰਮਤੇ ਦੇ ਅਦਾਰੇ ਦਾ ਸਵਾਲ ਹੈ ਬਹੁਤ ਸਾਰੇ ਯੂਰਪੀਅਨ ਲਿਖਾਰੀ ਇਸ ਦਾ ਭਾਵ ਸਮਝਣ ਤੋਂ ਅਸਮਰੱਥ ਰਹੇ ਹਨ। ਫੌਰਸਟਰ ਦੇ ਆਪਣੇ ਸ਼ਬਦ ਨਿਮਨ ਲਿਖਤ ਹਨ। ਫੌਰਸਟਰ ਲਿਖਦਾ ਹੈ:

> The grand convention, called in their language Goorimotta, was that in which the army met to transact the more important affairs of the nation, as the declaration of war or peace, forming alliances, and detaching parties on the service of the year, The

amount of the contributions levied on the Public account was reported to this assembly, and devided among the chiefs, proportionately to the number of their troops. They were at the same time obliged to distribute a certain share of this property to their soldiers, who, on any cause of dissatisfaction, made no hesitation in quitting their service, and following a more popular leader.[32]

ਫੌਰਸਟਰ ਅਨੁਸਾਰ ਸਿੱਖ ਭਾਵੇਂ ਨੀਵੀਂ ਪਦਵੀ ਦਾ ਹੀ ਹੋਵੇ ਤਬਾਹੀ ਮਚਾਉਣ ਵਾਲਾ ਅਤੇ ਸੁਭਾਅ ਦਾ ਹਠੀ ਸੀ। ਇਸ ਸਬੰਧੀ ਇਕ ਉਦਾਹਰਣ ਦਿੰਦਾ ਹੋਇਆ ਉਹ ਲਿਖਦਾ ਹੈ ਕਿ ਜਦੋਂ ਉਹ ਸ੍ਰੀਨਗਰ ਵਿਚ ਸਫਰ ਕਰ ਰਿਹਾ ਸੀ ਤਾਂ ਉਸ ਦੀ ਪਾਰਟੀ ਦੇ ਨਾਲ ਇਕ ਸਿੱਖ ਘੋੜਸਵਾਰ ਰਲ ਗਿਆ ਤਾਂ ਫੌਰਸਟਰ ਨੇ ਉਸ ਨਾਲ ਵਾਕਫੀਅਤ ਬਣਾਉਣੀ ਚਾਹੀ। ਉਸ ਨੇ ਗੱਲਾਂ ਦੇ ਦੌਰਾਨ ਦੱਸਿਆ ਕਿ ਸਿੱਖ ਦੁਨਿਆਵੀ ਉੱਚਤਾ ਵਾਲੇ ਵਿਅਕਤੀ ਤੋਂ ਘਿਰਣਾ ਕਰਦੇ ਸਨ ਅਤੇ ਗੁਰੂ ਤੋਂ ਬਿਨਾਂ ਹੋਰ ਕਿਸੇ ਨੂੰ ਆਪਣਾ ਆਕਾ ਨਹੀਂ ਸਮਝਦੇ ਸਨ।

ਫੌਰਸਟਰ ਅਨੁਸਾਰ ਜਦੋਂ ਤੱਕ ਸਿੱਖਾਂ ਦੀ ਆਪਣੀ ਸਾਂਝੀ ਦਿਲਚਸਪੀ ਜਾਰੀ ਰਹੀ ਤਾਂ ਉਹਨਾਂ ਦਾ ਫੌਜੀ ਪ੍ਰਬੰਧ ਗੁਰਮਤੇ ਦੁਆਰਾ ਚਲਾਇਆ ਗਿਆ। ਲੜਾਈ ਅਤੇ ਸ਼ਾਂਤੀ ਸਬੰਧੀ ਵਿਸ਼ੇ ਜਿਹਨਾਂ ਵਿਚ ਸਮਝੌਤੇ ਕਰਨੇ ਅਤੇ ਗੁਟਾਂ ਦੇ ਆਪਸੀ ਸਬੰਧ ਤੇ ਮੁਹਿੰਮਾਂ ਸ਼ਾਮਿਲ ਸਨ ਗੁਰਮਤੇ ਰਾਹੀਂ ਹੀ ਨੇਪਰੇ ਚੜਾਏ ਜਾਂਦੇ।

ਸਿੱਖਾਂ ਦੇ ਮੁੱਖ ਜੰਗੀ ਸੰਗਠਨ ਤੇ ਫੌਜੀ ਸ਼ਕਤੀ ਵਿਚ ਘੋੜਸਵਾਰ ਮੁੱਖ ਰੂਪ ਵਿਚ ਸ਼ਾਮਿਲ ਸਨ। ਉਹ ਲੋਕ ਭਾਵੇਂ ਨਾ ਮਾਤਰ ਤੋਪਖਾਨਾ ਰੱਖਦੇ ਸਨ ਪਰ ਉਸ ਦਾ ਪ੍ਰਬੰਧ ਅਤੇ ਵਰਤੋਂ ਚੰਗੀ ਤਰ੍ਹਾਂ ਨਹੀਂ ਕਰ ਸਕਦੇ ਸਨ। ਉਹਨਾਂ ਦੀ ਪਿਆਦਾ ਫੌਜ ਨੀਵੇਂ ਦਰਜੇ ਦੀ ਮੰਨੀ ਜਾਂਦੀ ਸੀ ਜਿਹੜੀ ਕਿ ਕਿਲ੍ਹਿਆਂ ਵਿਚ ਖੁਰਾਕ ਦੀ ਸੰਭਾਲ ਅਤੇ ਹੋਰ ਅਜਿਹੇ ਕੰਮ ਕਰਦੀ। ਇਕ ਸਿੱਖ ਸਿਪਾਹੀ ਕੋਲ ਸਦੀਵੀਂ ਇਕ ਛੋਟੀ ਬੰਦੂਕ ਅਤੇ ਕਿਰਪਾਨ, ਸੈਫ ਜਾਂ ਕਟਾਰ ਹੁੰਦੀ ਜਿਹੜੀ ਕਿ ਇਕ ਚੰਗੀ ਵਧੀਆ ਧਾਤ ਦੀ ਬਣਾਈ ਗਈ ਹੁੰਦੀ ਅਤੇ ਉਸ ਦਾ ਘੋੜਾ ਮਜ਼ਬੂਤ ਤੇ ਚੰਗੀ ਨਸਲ ਦਾ ਹੁੰਦਾ।[33]

ਫੌਰਸਟਰ ਲਿਖਦਾ ਹੈ ਕਿ ਉਹ ਇਸ ਵਿਸ਼ੇ ਸਬੰਧੀ ਆਪਣੇ ਨਿੱਜੀ ਤਜ਼ਰਬੇ ਤੋਂ ਤੱਥਾਂ ਨੂੰ ਅੰਕਿਤ ਕਰ ਰਿਹਾ ਸੀ। ਉਸ ਨੇ ਆਪਣੇ ਸਫਰ ਦੇ ਦੌਰਾਨ ਸਿੱਖਾਂ ਦੇ ਜਥਿਆਂ ਨੂੰ ਵੇਖਿਆ ਅਤੇ ਅਨੁਭਵ ਕੀਤਾ ਕਿ ਉਹਨਾਂ ਦੇ ਹਥਿਆਰ ਬਹੁਤ ਚੰਗੀ ਤਰ੍ਹਾਂ ਸਾਂਭ ਕੇ ਰੱਖੇ ਜਾਂਦੇ ਸਨ ਅਤੇ ਅਸਲੇ ਨੂੰ ਚੰਗੇ ਯੂਰਪੀਅਨ ਕੱਪੜੇ ਵਿਚ ਸੁਰੱਖਿਅਤ ਰੱਖਿਆ ਜਾਂਦਾ ਸੀ। ਸਿੱਖ ਜੰਗੀ ਤੌਰ ਤਰੀਕੇ ਸਬੰਧੀ ਫੌਰਸਟਰ ਦੀ ਆਲੋਚਨਾ ਇਸ ਪ੍ਰਕਾਰ ਹੈ।

The predilection of the Sicques for the matchlock, musquet and the constant use they make of it causes a difference in their manner of attack from that of any other Indian cavalry; a party, from forty to fifty, advance in a quick pace to the distance of a

carabine shot from the enemy, and then, that the fire may be given with the greater certainity the horses are drawn up, and their pieces discharged when speedily retiring about a hundred paces, they load and repeat the same mode of annoying the enemy. The horses have been so expertly trained to the performance of this operation that, on receiving a stroke of the hand, they stop from a full career.[34]

ਉਪਰੋਕਤ ਕਥਨਾਂ ਦੇ ਬਾਵਜੂਦ ਵੀ ਫੌਰਸਟਰ ਸਿੱਖਾਂ ਦੀ ਸਫਲਤਾ ਉਹਨਾਂ ਦੇ ਹੌਸਲੇ, ਧੀਰਜ ਸਹਾਰਨ ਸ਼ਕਤੀ ਆਦਿ ਕਾਰਣ ਮੰਨਦਾ ਹੈ। ਉਹ ਅਣਥੱਕ ਸਿਪਾਹੀ ਸਨ ਜਿਹਨਾਂ ਦੇ ਨਿਜੀ ਗੁਣ ਅਤੇ ਯੋਗਤਾ ਉਹਨਾਂ ਦੀ ਚੰਗੇ ਸੁਭਾਅ ਅਤੇ ਚੰਗੀ ਖੁਰਾਕ ਅਤੇ ਜਿਨਸੀ ਇਛਾਵਾਂ ਦੀ ਅਣਹੋਂਦ ਹੋਣਾ ਸੀ। ਸਿੱਖਾਂ ਦਾ ਕੋਈ ਘੋੜ ਸਵਾਰ ਜੱਥਾ 40 ਤੋਂ 50 ਮੀਲ ਤੱਕ ਲਗਾਤਾਰ ਚੜ੍ਹਾਈ ਕਰਨ ਕਾਰਣ ਪ੍ਰਸਿੱਧ ਸੀ ਅਤੇ ਉਹ ਆਪਣੀ ਇਸ ਥਕਾ ਦੇਣ ਵਾਲੇ ਕੰਮ ਨੂੰ ਹੋਰ ਦਿਨਾਂ ਤੱਕ ਜਾਰੀ ਰੱਖ ਸਕਦੇ ਸਨ।[35]

ਫੌਰਸਟਰ ਸਿੱਖਾਂ ਦੇ ਸਮੂਹ ਜਥਿਆਂ ਦੇ ਘੋੜਸਵਾਰਾਂ ਦੀ ਗਿਣਤੀ ਦਾ ਅੰਦਾਜ਼ਾ ਲਗਾਉਂਦਿਆਂ ਹੋਇਆਂ 3000 ਦੱਸਦਾ ਹੈ ਅਤੇ ਲਿਖਦਾ ਹੈ ਕਿ ਕੋਈ ਵੀ ਵਿਅਕਤੀ ਜਿਸ ਪਾਸ ਕੁਝ ਥੋੜ੍ਹੀ ਸਮੱਗਰੀ ਵੀ ਹੋਵੇ ਨੂੰ ਘੋੜਾ, ਛੋਟੀ ਬੰਦੂਕ ਅਤੇ ਮੋਢਿਆਂ ਤੇ ਰੱਖਣ ਵਾਲੇ ਹਥਿਆਰ ਪ੍ਰਾਪਤ ਹੁੰਦੇ ਸਨ। ਸਿੱਖਾਂ ਦੇ ਘੋੜਸਵਾਰਾਂ ਦੀ ਗਿਣਤੀ ਹਿੰਦੁਸਤਾਨ ਦੀ ਕਿਸੇ ਵੀ ਹੋਰ ਸ਼ਕਤੀ ਤੋਂ ਘੱਟ ਨਹੀਂ ਸੀ। ਫੌਰਸਟਰ ਸ਼ਾਇਦ ਜਨਰਲ ਪੋਲੀਅਰ ਦੀ ਲਿਖਤ ਵਿਚੋਂ ਨਿਮਨ ਲਿਖਤ ਹਵਾਲਾ ਸਿੱਖਾਂ ਦੀ ਜੰਗੀ ਯੋਗਤਾ ਸਬੰਧੀ ਅੰਕਿਤ ਕਰਦਾ ਹੈ:

The Sicques it represents, are in general strong and well made; accustomed from their infancy to the most laborious life, and hardest fare, they make marches and undergo fatigues that really appear astonishing. In their excursions they carry no tents or baggage, except perhaps a small tent for the Principal officer: the rest shelter themselves under blankets, which serve them also in the cold weather to wrap themselves in and which on a march, cover their saddles. They have commonly two, some of them three, horses each, of the middle size, strong active, and mild tempered. The provinces of Lahore and Moultan, noted for a breed of the best horses in Hindostan, afford them an ample supply; and indeed they take the greatest care to increase it by all means in their power. Though they make merry on the demise of any of their brethren, they mourn for the death of a

horse : thus showing their like of an animal so necessary to them in their professional capacity.[36]

ਫੌਰਸਟਰ ਅਨੁਸਾਰ ਸਿੱਖਾਂ ਦਾ ਭੋਜਨ ਰੁੱਖਾ ਮਿੱਸਾ ਸਾਧਾਰਨ ਪ੍ਰਕਾਰ ਦਾ ਸੀ ਜਿਵੇਂ ਹਿੰਦੁਸਤਾਨ ਵਿਚ ਗਰੀਬ ਲੋਕ ਲੋੜ ਪੈਣ ਉੱਤੇ ਖਾਂਦੇ ਹਨ। ਰਾਖ ਉੱਤੇ ਪੱਕੀਆਂ ਰੋਟੀਆਂ ਅਤੇ ਭਿੰਨ ਭਿੰਨ ਪ੍ਰਕਾਰ ਦੀਆਂ ਦਾਲਾਂ ਦਾ ਕਚੂੰਮਰ ਉਹਨਾਂ ਦਾ ਸਭ ਤੋਂ ਵਧੀਆ ਭੋਜਨ ਸੀ। ਸਿੱਖ ਲੋਕ ਤੰਬਾਕੂ ਤੋਂ ਘਿਰਣਾ ਕਰਦੇ ਸਨ। ਰਾਤ ਨੂੰ ਆਪਣੀ ਥਕਾਵਟ ਨੂੰ ਦੂਰ ਕਰਨ ਲਈ ਉਹ ਸ਼ਰਾਬ ਦਾ ਪ੍ਰਯੋਗ ਕਰਦੇ ਸਨ। ਉਹਨਾਂ ਦਾ ਪਹਿਰਾਵਾ ਵੀ ਬੜਾ ਸਾਧਾਰਣ ਤੇ ਸੰਖੇਪ ਜਿਹਾ ਸੀ।

ਸਿੱਖ ਸਰਦਾਰ ਸੋਨੇ ਦਾ ਕੜਾ ਪਹਿਨਦੇ ਸਨ ਜੋ ਉਹਨਾਂ ਨੂੰ ਦੂਜਿਆਂ ਵਿਅਕਤੀਆਂ ਨਾਲੋਂ ਅਲੱਗ ਰੂਪ ਦਿੰਦਾ ਸੀ। ਕਈ ਵਾਰੀ ਉਹ ਆਪਣੀ ਦਸਤਾਰ ਦੇ ਆਲੇ ਦੁਆਲੇ ਕਿਸੇ ਧਾਤ ਦੀ ਚੈਨ ਦਾ ਪ੍ਰਯੋਗ ਕਰਦੇ ਅਤੇ ਉੱਤਮ ਤੇ ਚੰਗੀ ਨਸਲ ਦੇ ਘੋੜਿਆਂ ਉੱਤੇ ਸਵਾਰ ਹੁੰਦੇ ਜੋ ਉਹਨਾਂ ਦੀ ਇਕ ਪਹਿਚਾਣ ਬਣਦਾ। ਇਸ ਤੋਂ ਛੁੱਟ ਸਰਦਾਰ ਅਤੇ ਸਾਧਾਰਨ ਜੰਗੀ ਸਿੱਖ ਵਿਚ ਕੋਈ ਅੰਤਰ ਅਨੁਭਵ ਨਹੀਂ ਹੁੰਦਾ ਸੀ।[37] ਸਿੱਖ ਸਰਦਾਰਾਂ ਦੀ ਗਿਣਤੀ ਬਹੁਤ ਜ਼ਿਆਦਾ ਸੀ ਤੇ ਉਹਨਾਂ ਵਿਚੋਂ ਕੁਝ 10 ਤੋਂ 12 ਹਜ਼ਾਰ ਘੋੜਸਵਾਰ ਰੱਖਦੇ ਸਨ। ਘਟ ਪਦਵੀ ਦੇ ਸਰਦਾਰ 1 ਤੋਂ 2 ਹਜ਼ਾਰ ਘੋੜਸਵਾਰ ਵੀ ਰੱਖਦੇ ਸਨ ਤੇ ਕਈਆਂ ਪਾਸ 20 ਜਾਂ 30 ਘੋੜਸਵਾਰਾਂ ਤੋਂ ਜ਼ਿਆਦਾ ਨਹੀਂ ਹੁੰਦੇ ਸਨ। ਇਹਨਾਂ ਦੇ ਕੋਟੇ ਦਾ ਕੁਝ ਭਾਗ ਸਰਦਾਰ ਖੁਦ ਦਿੰਦਾ ਸੀ ਅਤੇ ਇਸ ਦਾ ਵੱਡਾ ਭਾਗ ਘੋੜਸਵਾਰ ਦਾ ਆਪਣਾ ਹੁੰਦਾ ਸੀ।[38]

ਸਿੱਖਾਂ ਵਿਚ ਸੁਤੰਤਰਤਾ ਦੀ ਭਾਵਨਾ ਏਨੀ ਉਜਾਗਰ ਸੀ ਕਿ ਉਹ ਕਿਸੇ ਕੌਮੀ ਸੰਗਠਨ ਵਿਚ ਘੱਟ ਹੀ ਬਝੇ ਦਿਖਾਈ ਦਿੰਦੇ ਸਨ। ਇਸ ਸਬੰਧ ਵਿਚ ਉਦਾਹਰਣ ਦਿੰਦਾ ਹੋਇਆ ਫੌਰਸਟਰ ਮਹਾਂ ਸਿੰਘ ਨਾਮੀ ਇਕ ਸਿੱਖ ਸਰਦਾਰ ਦਾ ਵਰਣਨ ਕਰਦਾ ਹੈ। ਅਜਿਹਾ ਪ੍ਰਤੀਤ ਹੁੰਦਾ ਹੈ ਕਿ ਇਹ ਵਰਣਨ ਮਹਾਰਾਜਾ ਰਣਜੀਤ ਸਿੰਘ ਦੇ ਪਿਤਾ ਨਾਲ ਸਬੰਧਤ ਹੈ। ਇਸ ਸਰਦਾਰ ਨੇ ਇਕ ਸਿੱਖ ਜਥੇ ਦੇ ਵਿਰੁੱਧ ਜੰਮੂ ਦੇ ਰਾਜੇ ਦੀ ਸਹਾਇਤਾ ਕੀਤੀ। ਇਸ ਜਥੇ ਨੇ ਜੰਮੂ ਦੇ ਰਾਜੇ ਦੀ ਭੂਮੀ ਉੱਤੇ ਹਮਲਾ ਕੀਤਾ ਸੀ।[39]

ਫੌਰਸਟਰ ਦਾ ਦਾਅਵਾ ਹੈ ਕਿ ਸਿੱਖਾਂ ਦੀ ਵਿਸ਼ਾਲ ਤੇ ਉਪਜਾਊ ਧਰਤੀ ਅਤੇ ਜੰਗੀ ਰੁਝੇਵਿਆਂ ਵਿਚੋਂ ਉਹਨਾਂ ਦਾ ਖੇਤੀਬਾੜੀ ਵਿਚ ਮਸ਼ਗੂਲ ਹੋਣਾ ਅਵੱਸ਼ਕ ਹੀ ਢੇਰ ਸਾਰੀ ਮਾਲਗੁਜ਼ਾਰੀ ਦਾ ਸੂਚਿਕ ਸੀ। ਪੰਜਾਬ ਦੀ ਸਮਕਾਲੀ ਵਿਉਪਾਰਕ ਵਿਵਸਥਾ ਦਾ ਵਰਣਨ ਕਰਦਿਆਂ ਹੋਇਆਂ ਫੌਰਸਟਰ ਲਿਖਦਾ ਹੈ ਕਿ ਹਿੰਦੁਸਤਾਨ ਦੇ ਦੂਰ ਦੁਰੇਡੇ ਭਾਗਾਂ ਤੱਕ ਵਿਉਪਾਰ ਕੀਤਾ ਜਾਂਦਾ ਸੀ। ਬੰਗਾਲ ਤੇ ਬਿਹਾਰ ਵਿਚ ਬਹੁਤ ਸਾਰੇ ਮਾਲਦਾਰ ਸਿੱਖ ਵਿਉਪਾਰੀ ਰਹਿੰਦੇ ਸਨ। ਸਿੱਖ ਉਹਨਾਂ ਵਿਉਪਾਰੀਆਂ ਨੂੰ ਸਹੂਲਤਾਂ ਪ੍ਰਦਾਨ ਕਰਦੇ ਸਨ ਜੋ ਜਾਂ ਤਾਂ ਉਹਨਾਂ ਦੀ ਸਰਕਾਰ ਜਾਂ ਕਾਰਵਿਹਾਰ ਥੱਲੇ ਸਥਾਪਿਤ ਹੁੰਦੇ ਜਾਂ ਸਿੱਖ ਮੰਡੀਆਂ ਲਈ ਵਸਤੂਆਂ ਸਪਲਾਈ ਕਰਦੇ।[40]

ਪੰਜਾਬ ਵਿਚ ਮਿਸਲਾਂ ਦੇ ਸਮੇਂ ਵਿਚ ਰਹਿ ਰਹੇ ਮੁਸਲਮਾਨਾਂ ਨਾਲ ਸਖਤੀ ਭਰਿਆ ਵਰਤਾਵ ਘੱਟ ਹੀ ਕੀਤਾ ਜਾਂਦਾ ਸੀ ਪਰੰਤੂ ਸਿੱਖਾਂ ਦੇ ਸਖ਼ਤ ਵਰਤਾਵ ਦਾ ਕਾਰਨ

ਨਿਸ਼ਚੇ ਹੀ ਉਹਨਾਂ ਦਾ ਹੁਣੇ ਹੁਣੇ ਬੀਤੀਆਂ ਦੁਖਦਾਇਕ ਤੇ ਅਤਿਆਚਾਰ ਭਰੀਆਂ ਯਾਦਾਂ ਸਨ।

ਆਪਣੇ ਦੇਸ਼ ਦੀ ਰੱਖਿਆ ਲਈ ਅਤੇ ਖੋਹੇ ਹੋਏ ਭੂਮੀ ਟੁਕੜੇ ਨੂੰ ਵਾਪਸ ਲੈਣ ਹਿਤ ਸਿੱਖ ਲੋਕ ਵੱਡਾ ਹੌਂਸਲਾ ਦਿਖਾਉਂਦੇ ਸਨ ਅਤੇ ਸਾਂਝਾ ਖਤਰਾ ਸਿੱਖਾਂ ਨੂੰ ਵੱਡਾ ਉਤਸ਼ਾਹ ਬਖ਼ਸ਼ਦਾ ਸੀ ਜਿਸ ਨੂੰ ਇਕ ਮੁੱਠ ਹੋ ਕੇ ਨਿਪਟਾਇਆ ਜਾਂਦਾ ਸੀ। ਫੌਰਸਟਰ ਦੀ ਸਮਕਾਲੀ ਸਥਿਤੀ ਸਬੰਧੀ ਭਵਿੱਖ ਬਾਣੀ ਬਿਲਕੁਲ ਢੁਕਵੀਂ ਅਤੇ ਉਸ ਦੀ ਦੂਰ ਅੰਦੇਸ਼ੀ ਦੀ ਲਿਖਾਇਕ ਹੈ। ਉਹ ਲਿਖਦਾ ਹੈ:

Should any future cause call forth the combined efforts of the Sicques to maintain the existence of empire and religion, we may see some ambitious chief led on by his genius and success, and absorbing the power of his associates, display from the ruins of their commonwealth, the standard of monarchy... Under such a form of government, I have little hesitation in saying, that the sicques would be soon advanced to the first rank amongst the native princes of Hindostan; and would become a terror to the surrounding states.[41]

ਆਪਣੇ ਇਕ ਪੱਤਰ ਵਿਚ ਜੋ ਫੌਰਸਟਰ ਦੀ ਹੱਥਲੀ ਰਚਨਾ ਏ ਜਰਨੀ ਫਰਾਮ ਬੰਗਾਲ ਟੂ ਇੰਗਲੈਂਡ ਵਿਚ ਸੰਮਿਲਤ ਕੀਤਾ ਗਿਆ ਹੈ ਉਹ ਲਿਖਦਾ ਹੈ ਕਿ ਉਸ ਨੇ ਸਿੱਖਾਂ ਦਾ ਬਿਰਤਾਂਤ ਬਹੁਤ ਮਹੱਤਵਪੂਰਨ ਸਾਧਨਾ ਤੋਂ ਪ੍ਰਾਪਤ ਕੀਤਾ ਹੈ ਜਿਸ ਵਿਚ ਉਹਨਾਂ ਦਾ ਉਥਾਨ, ਧਰਤੀ, ਸੰਸਥਾਪਨ ਤੇ ਉੱਨਤੀ ਸਬੰਧੀ ਭੂਮਿਕਾ ਸ਼ਾਮਿਲ ਹੈ। ਉਸ ਨੇ ਸਿੱਖਾਂ ਦੀਆਂ ਪ੍ਰਾਪਤੀਆਂ ਸਬੰਧੀ ਦੋ ਵਿਰੋਧੀ ਸ਼ਕਤੀਆਂ ਮੁਗ਼ਲ ਅਤੇ ਅਫਗਾਨ ਦਾ ਹਵਾਲਾ ਦਿੰਦੀਆਂ ਹੋਇਆਂ ਵਿਆਖਿਆ ਕੀਤੀ ਹੈ ਕਿ ਇਹਨਾਂ ਦੋਵਾਂ ਸ਼ਕਤੀਆਂ ਨਾਲ ਸੰਘਰਸ਼ ਸਮੇਂ ਜਿਸ ਦੌਰਾਨ ਉਹਨਾਂ ਉੱਤੇ ਅਤਿਆਚਾਰਾਂ ਦੇ ਪਹਾੜ ਟੁੱਟ ਪਏ ਇਸ ਬੁਰੀ ਅਵਸਥਾ ਵਿਚ ਵੀ ਉਹਨਾਂ ਨੇ ਆਪਣਾ ਅਣਥੱਕ ਹੌਂਸਲਾ ਸਥਿਰ ਤੇ ਬੁਲੰਦੀ 'ਤੇ ਰੱਖਿਆ ਅਤੇ ਕਹਿੰਦੀ ਕੁਹਾਉਂਦੀ ਸਮਕਾਲੀ ਸ਼ਕਤੀ ਉੱਤੇ ਜਿੱਤ ਪ੍ਰਾਪਤ ਕੀਤੀ। ਸਿੱਖਾਂ ਦੀ ਅਫਗਾਨਾਂ ਉੱਤੇ ਪ੍ਰਾਪਤ ਕੀਤੀ ਜਿੱਤ ਦਾ ਸੂਚਿਕ ਇਹ ਤੱਥ ਵੀ ਸੀ ਕਿ ਉਹਨਾਂ ਨੇ ਆਪਣੇ ਰਾਜ ਦੀ ਸਥਾਪਨਾ ਉਸ ਸਮੇਂ ਅਰੰਭੀ ਜਦੋਂ ਮੁਗ਼ਲ ਰਾਜ ਢਹਿੰਦੀ ਕਲਾ ਵਿਚ ਚਲਾ ਗਿਆ ਸੀ ਅਤੇ ਆਪਸੀ ਬਗਾਵਤਾਂ ਤੇ ਸਾਜਸ਼ਾਂ ਦਾ ਬੋਲ ਵਾਲਾ ਸੀ ਜਿਹਨਾਂ ਵਿਚ ਦੂਰ ਦੁਰੇਡੇ ਫੌਜਦਾਰਾਂ ਤੇ ਗਵਰਨਰਾਂ ਦਾ ਹਕੂਮਤ ਦੇ ਵਿਰੁੱਧ ਹੋਣਾ ਸ਼ਾਮਿਲ ਸੀ ਅਤੇ ਨਿਜੀ ਦਿਲਚਸਪੀਆਂ ਪ੍ਰਧਾਨ ਸਨ।[42]

ਅਸਲ ਵਿਚ ਉਹ ਤੱਥ ਜੋ ਕਿਸੇ ਵੀ ਸਮਕਾਲੀ ਯੂਰਪੀਅਨ ਲੇਖਕ ਨੂੰ ਪ੍ਰਭਾਵਿਤ ਕਰ ਸਕੇ ਹਨ ਉਹ ਹਨ ਪੰਜਾਬ ਦੀ ਜ਼ਰਖੇਜ਼ ਤੇ ਵਿਸ਼ਾਲ ਭੂਮੀ ਤੇ ਸਿੱਖਾਂ ਦਾ ਸਾਹਸ, ਮਰਦਾਨਗੀ, ਕੁਰਬਾਨੀ, ਬਹਾਦਰੀ ਤੇ ਲੋੜ ਅਨੁਸਾਰ ਅਪਣਾਏ ਜੰਗੀ ਢੰਗ। ਇਹਨਾਂ ਗੁਣਾਂ ਕਾਰਨ ਉਹਨਾਂ ਨੇ ਨੀਵੇਂ ਪੱਧਰ ਤੋਂ ਉਠ ਕੇ ਸਿੱਖ ਗੁਰੂਆਂ ਦੀਆਂ ਸਿਖਿਆਵਾਂ ਦੀ ਛਾਇਆ ਹੇਠ ਰਾਜ ਦੀ ਪ੍ਰਾਪਤੀ ਕੀਤੀ। ਪਰੰਤੂ ਜਦੋਂ ਵੀ ਉਹਨਾਂ ਨੇ 'ਵਿਪਰਨ ਕੀ ਰੀਤ' ਨੂੰ ਅਪਣਾਇਆ ਤਾਂ ਜ਼ਵਾਲ ਦਾ ਮੂੰਹ ਵੇਖਿਆ।

## ਪੈਰ ਟਿੱਪਣੀਆਂ

1. ਗੰਡਾ ਸਿੰਘ, (ਸੰਪਾ.) *ਅਰਲੀ ਯੋਰਪੀਅਨ ਅਕਾਊਂਟਸ ਆਫ ਦਾ ਸਿੱਖਜ਼*, (ਰੀਪ੍ਰਿੰਟ ਇੰਡੀਅਨਜ਼ ਪਾਸਟ ਐਂਡ ਪ੍ਰੈਜ਼ੰਟ), ਫੌਜਾ ਸਿੰਘ, 'ਅਰਲੀ ਯੋਰਪੀਅਨ ਰਾਈਟਰਜ਼....', *ਹਿਸਟਰੀਅਨਜ਼ ਐਂਡ ਹਿਸਟੋਰੀਓਗਰਾਫੀ ਆਫ ਦਾ ਸਿੱਖਸ*, ਨਵੀਂ ਦਿੱਲੀ, 1978, ਪੰਨਾ 13.
2. ਫੌਜਾ ਸਿੰਘ, ਉਪਰੋਕਤ.
3. ਜਾਰਜ ਫੌਰਸਟਰ, *ਏ ਜਰਨੀ ਫਰਾਮ ਬੰਗਾਲ ਟੂ ਇੰਗਲੈਂਡ*, ਜਿਲਦ I (1783), ਪਟਿਆਲਾ 1970 (ਰੀਪ੍ਰਿੰਟ), ਪੰਨਾ 291-310.
4. ਦਰਸ਼ਨ ਸਿੰਘ, *ਵੈਸਟਰਨ ਪਰਸਪੈਕਟਿਵ ਆਨ ਦਾ ਸਿੱਖ ਰਿਲੇਜਨ*, ਨਵੀਂ ਦਿੱਲੀ, 1991 ਪੰਨਾ 56 ਪ.ਟ. 41, ਹਵਾਲਾ ਸੀ.ਈ. 'ਬਕਲੈਂਡ' *ਡਿਕਸ਼ਨਰੀ ਆਫ ਇੰਡੀਅਨ ਬਾਇਓਗਰਾਫੀ*, ਪੰਨਾ 151.
5. ਜਾਰਜ ਫੌਰਸਟਰ, ਉਪਰੋਕਤ, ਪੰਨੇ 30-10.
6. ਉਪਰੋਕਤ, ਪੰਨੇ 291-310.
7. ਗੁਰੂ ਗੋਬਿੰਦ ਸਿੰਘ ਦਾ ਬਹਾਦਰ ਸ਼ਾਹ ਦੀ ਫੌਜ ਵਿਚ ਰਹਿਣਾ ਇਤਿਹਾਸਕ ਤੱਥਾਂ ਦੇ ਉਲਟ ਸਿੱਧ ਹੁੰਦਾ ਹੈ।
8. ਜਾਰਜ ਫੌਰਸਟਰ, ਉਪਰੋਕਤ, ਪੰਨਾ 302.
9. ਉਪਰੋਕਤ, ਪੰਨੇ 302-03.
10. ਉਪਰੋਕਤ, ਪੰਨਾ 303.
11. ਉਪਰੋਕਤ, ਪੰਨਾ 303.
12. ਉਪਰੋਕਤ, ਪੰਨਾ 304.
13. ਉਪਰੋਕਤ, ਪੰਨਾ 305.
14. ਰਤਨ ਸਿੰਘ ਭੰਗੂ, *ਪਰਾਚੀਨ ਪੰਥ ਪ੍ਰਕਾਸ਼*, ਅੰਮ੍ਰਿਤਸਰ, 1962, ਪੰਨੇ 143-58.
15. ਤੇਜਾ ਸਿੰਘ, ਗੰਡਾ ਸਿੰਘ, *ਏ ਸ਼ਾਰਟ ਹਿਸਟਰੀ ਆਫ ਦਾ ਸਿੱਖਸ*, ਪਟਿਆਲਾ 1994, ਪੰਨੇ 92-94, (ਹਵਾਲੇ ਮੁਹੰਮਦ ਲਤੀਫ ਅਤੇ ਖਾਫੀ ਖਾਂ)।
16. ਉਪਰੋਕਤ, ਪੰਨੇ 94-97.
17. ਫ੍ਰੌਰਸਟਰ, ਉਪਰੋਕਤ, ਪੰਨੇ 309-10.
18. ਇਥੇ ਇਹ ਸੰਕੇਤ ਦੇਣਾ ਲੋੜੀਂਦਾ ਹੋਵੇਗਾ ਕਿ ਇਸ ਵਿਚ ਸ਼ੱਕ ਨਹੀਂ ਕਿ ਦੀਵਾਨ ਕੌੜਾ ਮੱਲ ਸਿੱਖਾਂ ਵਲ ਝੁਕਆ ਅਤੇ ਸਦ ਭਾਵਨਾ ਰੱਖਦਾ ਸੀ ਪਰੰਤੂ ਕੌੜਾ ਮੱਲ ਸਮੇਂ ਅਤੇ ਉਸ ਤੋਂ ਉਪਰੰਤ ਸਿੱਖ ਚੜ੍ਹਦੀ ਕਲਾ ਵਿਚ ਰਹਿੰਦੇ ਹੋਏ ਬਦੇਸ਼ੀ ਸ਼ਕਤੀ ਤੋਂ ਸੁਤੰਤਰਤਾ ਪ੍ਰਾਪਤੀ ਦਾ ਯਤਨ ਕਰਦੇ ਰਹੇ।
19. ਜਾਰਜ ਫੌਰਸਟਰ, ਉਪਰੋਕਤ, ਪੰਨਾ 315.
20. ਉਪਰੋਕਤ, ਪੰਨਾ 316.
21. ਰਤਨ ਸਿੰਘ ਭੰਗੂ, ਉਪਰੋਕਤ, ਪੰਨੇ 360-73.

22. ਸਈਅਦ ਮੁਹੰਮਦ ਲਤੀਫ, *ਹਿਸਟਰੀ ਆਫ ਦਾ ਪੰਜਾਬ...* ਕਲਕੱਤਾ, 1891, ਪੰਨ 283-84.
23. ਇਸ ਘਟਨਾ ਸਬੰਧੀ ਇਤਿਹਾਸਕਾਰ ਤੇ ਲੇਖਕ ਭਿੰਨ ਭਿੰਨ ਰਾਏ ਰੱਖਦੇ ਹਨ। ਇਹ ਵੀ ਸਵੀਕਾਰ ਕੀਤਾ ਜਾਂਦਾ ਹੈ ਕਿ ਬਾਬਾ ਆਲਾ ਸਿੰਘ ਨੇ ਨਜੀਬ-ਉਦ-ਦੌਲਾ ਦੀ ਵਿਚੋਲਗੀ ਨਾਲ ਅਹਿਮਦ ਸ਼ਾਹ ਦੇ ਰੂ-ਬ-ਰੂ ਹੋ ਕੇ ਪੰਜ ਲੱਖ ਰੁਪੈ ਨਜ਼ਰਾਨੇ ਵਜੋਂ ਅਦਾ ਕੀਤੇ। ਕੇਸਾਂ ਨਾਲ ਸਾਹਮਣੇ ਆਉਣ ਵਜੋਂ ਰਕਮ ਅਦਾ ਕੀਤੀ ਗਈ। ਵੇਖੋ ਤੇਜਾ ਸਿੰਘ ਗੰਡਾ ਸਿੰਘ, ਉਪਰੋਕਤ ਅਤੇ ਹਵਾਲਾ ਅਲੀ-ਉ-ਦੀਨ ਮੁਫਤੀ *'ਇਬਰਤਨਾਮਾ'*, ਪੰਨਾ 160 ਪੈਰ ਟਿੱਪਣੀ। ਜੇ. ਡੀ. ਕੁਨਿੰਘਮ, *ਹਿਸਟਰੀ ਆਫ ਦਾ ਸਿਖਸ* ਵਿਚ ਲਿਖਦਾ ਹੈ ਕਿ ਜੰਗਜੂ ਬਾਦਸ਼ਾਹ ਬਾਬਾ ਆਲਾ ਸਿੰਘ ਦਾ ਚੇਹਰਾ ਵੇਖ ਪਰਸੰਨ ਹੋਇਆ।
24. ਜੇ. ਡੀ. ਕੁਨਿੰਘਮ, ਉਪਰੋਕਤ
25. ਉਪਰੋਕਤ
26. ਜਾਰਜ ਫੌਰਸਟਰ, ਉਪਰੋਕਤ, ਪੰਨਾ 321.
27. ਉਪਰੋਕਤ, ਪੰਨਾ 323
28. ਉਪਰੋਕਤ, ਪੰਨਾ 324
29. ਉਪਰੋਕਤ, ਪੰਨਾ 325
30. ਉਪਰੋਕਤ; ਪੰਨੇ 325-26.
31. ਗੁਰਮਤੇ ਦੇ ਅਰਥਾਂ ਅਤੇ 18ਵੀਂ ਸਦੀ ਵਿਚ ਇਸ ਅਦਾਰੇ ਦੇ ਕਾਰਜ ਖੇਤਰ ਅਤੇ ਹੋਰ ਪਹਿਲੂਆਂ ਲਈ ਵੇਖੋ ਜੀ.ਐਸ. ਨਈਅਰ, *ਸਿੱਖ ਪੌਲਿਟੀ ਐਂਡ ਪੋਲਿਟੀਕਲ ਇਨਸਟੀਟਿਊਸ਼ਨਜ਼*, ਨਵੀਂ ਦਿੱਲੀ, 1979, ਪੰਨੇ 86-96.
32. ਜਾਰਜ ਫੌਰਸਟਰ, ਉਪਰੋਕਤ, ਪੰਨੇ 330-31.
33. ਉਪਰੋਕਤ, ਪੰਨੇ 331-32.
34. ਉਪਰੋਕਤ, ਪੰਨਾ 332.
35. ਉਪਰੋਕਤ, ਪੰਨਾ 333.
36. ਉਪਰੋਕਤ, ਪੰਨੇ 334-34; ਇਸ ਬ੍ਰਿਤਾਂਤ ਵਿਚ ਆਏ ਪੋਲੀਅਰ ਦੁਆਰਾ ਅੰਕਿਤ ਸ਼ਬਦ 'ਸਿੱਖ ਭਾਵੇਂ ਆਪਣੇ ਕਿਸੇ ਭਾਈ ਦੀ ਮੌਤ ਉੱਤੇ ਖੁਸ਼ ਹੁੰਦੇ...' ਸਿੱਖ ਰੱਬੀ ਭਾਣੇ ਵਿਚ ਰਹਿਣ ਅਤੇ ਪ੍ਰਮਾਤਮਾ ਉਪਰ ਪੂਰਨ ਭਰੋਸੇ ਦੇ ਸੂਚਿਕ ਹਨ ਮਹੱਤਵਪੂਰਨ ਹਨ।
37. ਜਾਰਜ ਫੌਰਸਟਰ, ਉਪਰੋਕਤ, ਪੰਨਾ 335.
38. ਉਪਰੋਕਤ
39. ਉਪਰੋਕਤ, ਪੰਨਾ 336.
40. ਉਪਰੋਕਤ, ਪੰਨੇ 336-37.
41. ਉਪਰੋਕਤ, ਪੰਨੇ 339-40.
42. ਉਪਰੋਕਤ

# ਸਕੈੱਚ ਆਫ਼ ਦਾ ਸਿੱਖਸ...
# (Sketch of the Sikhs...)

*ਸਕੈੱਚ ਆਫ਼ ਦਾ ਸਿੱਖਸ...* (Siktch of the Sikhs...) ਜੌਹਨ ਮੈਲਕਮ ਦੀ ਰਚਨਾ ਹੈ ਜੋ 1812 ਈ. ਵਿਚ ਲੰਦਨ ਤੋਂ ਪ੍ਰਕਾਸ਼ਤ ਹੋਈ। ਮੈਲਕਮ ਦਾ ਜਨਮ Burnfoot ਵਿਚ Perish of Westerkit, Dumfrieshire ਵਿਚ 2 ਮਈ 1769 ਨੂੰ ਹੋਇਆ।[1] ਉਸ ਨੇ ਵੈਸਟਰਕਿਰਕ ਵਿਖੇ ਵਿਦਿਆ ਪ੍ਰਾਪਤ ਕੀਤੀ ਪਰੰਤੂ ਆਰਥਿਕ ਤੰਗੀ ਕਾਰਨ ਰਸਮੀ ਜਾਂ ਵਿਹਾਰ ਦੇ ਮੁਤਾਬਕ ਵਿਦਿਆ ਪ੍ਰਾਪਤ ਨਾ ਕਰ ਸਕਿਆ। ਮੈਲਕਮ ਦੇ ਮਾਮਾ ਜੀ ਜੌਹਨ ਪਾਸਲੇ ਜੋ ਲੰਦਨ ਵਿਚ ਇਕ ਧਨਾਢ ਸੁਦਾਗਰ ਸਨ ਉਸ ਨੂੰ ਲੰਦਨ ਵਿਖੇ ਲੈ ਗਏ ਅਤੇ ਥੋੜ੍ਹੇ ਸਮੇਂ ਦੀ ਸਿੱਖਿਆ ਉਪਰੰਤ ਉਸ ਨੂੰ ਈਸਟ ਇੰਡੀਆ ਕੰਪਨੀ ਦੇ ਡਾਇਰੈਕਟਰਜ਼ ਅੱਗੇ ਪੇਸ਼ ਕੀਤਾ ਗਿਆ। ਛੋਟੀ ਆਯੂ ਹੋਣ ਦੇ ਕਾਰਨ ਕੁਝ ਮੁੱਢਲੀਆਂ ਕਠਿਨਾਈਆਂ ਉਪਰੰਤ ਮੈਲਕਮ ਨੂੰ ਫੌਜ ਵਿਚ ਪਦ ਪ੍ਰਾਪਤ ਹੋਇਆ। ਕੇਵਲ 14 ਸਾਲਾਂ ਦੀ ਆਯੂ ਵਿਚ ਮੈਲਕਮ 1783 ਈ. ਵਿਚ ਮਦਰਾਸ ਪੁੱਜਾ। ਕੁਝ ਸਾਲਾਂ ਦੀ ਫ਼ੌਜੀ ਨੌਕਰੀ ਉਪਰੰਤ ਉਸ ਨੂੰ ਸਫਾਰਤੀ ਜਾਂ ਰਾਜਨੀਤੀ ਸਬੰਧਤ ਸੇਵਾ ਵਿਚ ਲੈ ਲਿਆ ਗਿਆ। ਉਸ ਨੇ ਫ਼ਾਰਸੀ ਸਿਖਣ ਉਪਰੰਤ ਇਤਿਹਾਸ ਤੇ ਸਾਹਿਤ ਸਬੰਧੀ ਪੁਸਤਕਾਂ ਦੇ ਅਧਿਐਨ ਵਿਚ ਆਪਣਾ ਵਿਹਲਾ ਸਮਾਂ ਖ਼ਰਚ ਕੀਤਾ ਤਾਂ ਜੋ ਰਸਮੀ ਵਿਦਿਆ ਨਾ ਪ੍ਰਾਪਤ ਕਰਨ ਦੀ ਕਮੀ ਨੂੰ ਪੂਰਾ ਕੀਤਾ ਜਾਵੇ। ਸਫਾਰਤੀ ਕਾਰਜਾਂ ਨਾਲ ਸਬੰਧਤ ਉਹ ਕਈ ਪਦਵੀਆਂ ਉੱਤੇ ਰਿਹਾ ਜਿਸ ਵਿਚ ਬੰਬਈ ਪਰੈਜ਼ੀਡੈਂਸੀ ਦੇ ਗਵਰਨਰ ਜਾਂ ਰਾਜਪਾਲ ਦੀ ਸੇਵਾ ਵੀ ਸ਼ਾਮਲ ਹੈ ਜਿਸ ਨਿਯੁਕਤੀ ਉੱਤੇ ਉਹ ਨਵੰਬਰ 1828 ਤੋਂ ਦਸੰਬਰ 1830 ਤਕ ਰਿਹਾ। ਉਹ 1831-32 ਈ. ਵਿਚ ਲਾਨਸੈਸਟਰ ਦਾ ਐਮ.ਪੀ. ਵੀ ਰਿਹਾ ਅਤੇ ਲਗਭਗ ਅੱਧੀ ਸਦੀ ਦੇ ਲੰਬੇ ਸਫਲ ਤੇ ਉੱਨਤੀ ਦੇ ਜੀਵਨ ਉਪਰੰਤ ਲੰਦਨ ਵਿਖੇ 30 ਜੁਲਾਈ 1833 ਵਿਚ ਉਸ ਦੀ ਮੌਤ ਹੋ ਗਈ।[2]

ਇਸ ਪੁਸਤਕ ਦੇ ਕਰਤਾ ਨੇ ਅੰਗਰੇਜ਼ੀ ਫੌਜ ਦੇ ਨਾਲ ਪੰਜਾਬ ਵਿਖੇ ਦੂਰ ਦੂਰ ਦੇ ਦੌਰੇ ਕੀਤੇ।[3] ਇਸ ਸਮੇਂ ਦੇ ਦੌਰਾਨ ਉਸ ਨੇ ਭਿੰਨ ਭਿੰਨ ਸਰੋਤਾਂ ਤੋਂ ਸਮੱਗਰੀ ਇਕੱਤਰ ਕਰਕੇ ਇਸ ਪੁਸਤਕ ਦੀ ਰਚਨਾ ਕੀਤੀ।[4] ਇਸੇ ਸ਼੍ਰੇਣੀ ਵਿਚ ਆਉਂਦੀਆਂ ਪੁਸਤਕਾਂ ਦੇ ਅਧਿਐਨ ਤੋਂ ਇਹ ਗੱਲ ਸਪੱਸ਼ਟ ਰੂਪ ਵਿਚ ਸਾਹਮਣੇ ਆਉਂਦੀ ਹੈ ਕਿ ਮੈਲਕਮ ਦੀ ਰਚਨਾ ਜਾਣਕਾਰੀ ਦੇ ਪੱਖ ਤੋਂ ਅਤੇ ਉੱਤਮ ਸਮੱਗਰੀ ਦੇ ਦ੍ਰਿਸ਼ਟੀਕੋਣ ਤੋਂ

ਇਕ ਸ੍ਰੇਸ਼ਟ ਪੁਸਤਕ ਗਿਣੀ ਜਾਣੀ ਚਾਹੀਦੀ ਹੈ।[5] ਇਸ ਵਿਚ ਵਰਤੀ ਗਈ ਇਤਿਹਾਸਕ ਵਿਧੀ, ਵਿਚਾਰਧਾਰਾ ਦੀ ਤਰਤੀਬ ਦਾ ਤਾਲਮੇਲ, ਢੁਕਵਾਂ ਢੰਗ, ਸਰੋਤਾਂ ਦੇ ਹਵਾਲੇ ਅਤੇ ਪੈਰ ਟਿੱਪਣੀਆਂ ਆਦਿ ਇਸ ਨੂੰ ਉੱਤਮ ਦਰਜਾ ਦਿੰਦੀਆਂ ਹਨ।[6] ਲੇਖਕ ਇਸ ਰਚਨਾ ਬਾਰੇ ਲਿਖਦਾ ਹੈ ਕਿ ਭਾਵੇਂ ਇਸ ਵਿਚ ਅੰਕਿਤ ਵਿਸ਼ਾ-ਵਸਤੂ ਕਈ ਅੰਗਰੇਜ਼ ਲੇਖਕਾਂ ਦੀ ਰਚਨਾ ਦਾ ਸ਼ਿੰਗਾਰ ਬਣਿਆ ਪਰੰਤੂ ਕਿਸੇ ਨੂੰ ਵੀ ਸਿੱਖਾਂ ਸਬੰਧੀ ਸਾਧਾਰਨ ਜਾਣਕਾਰੀ ਉਪਲਬਧ ਹੋਣ ਤੋਂ ਸਵਾ ਵਧੇਰੇ ਸਫਲਤਾ ਪ੍ਰਾਪਤ ਨਾ ਹੋਈ ਅਤੇ ਉਹਨਾਂ ਨੇ ਕੇਵਲ ਆਪਣੀ ਉਤਸੁਕਤਾ ਅਤੇ ਜਿਗਿਆਸਾ ਹੀ ਪੂਰੀ ਕੀਤੀ।

ਮੈਲਕਮ ਦੀ ਇੱਛਾ ਭਾਵੇਂ ਸਿੱਖਾਂ ਦਾ ਵਿਸਤਾਰ ਸਹਿਤ ਇਤਿਹਾਸ ਲਿਖਣ ਦੀ ਸੀ ਪਰੰਤੂ ਸਰਕਾਰੀ ਰੁਝੇਵਿਆਂ ਕਾਰਣ ਉਹ ਅਜਿਹਾ ਨਾ ਕਰ ਸਕਿਆ।[7] ਇਸ ਦੇ ਫਲਸਰੂਪ ਉਸ ਨੇ ਕੇਵਲ ਸੰਖੇਪ ਬਿਰਤਾਂਤ ਹੀ ਅੰਕਿਤ ਕੀਤਾ ਜਿਹੜਾ ਕਿ ਪੁਸਤਕ ਦੇ ਸਿਰਲੇਖ ਤੋਂ ਸਪੱਸ਼ਟ ਹੈ। ਲੇਖਕ ਨੇ ਸਿੱਖਾਂ ਸਬੰਧੀ ਲਿਖਣ ਲਈ 1805 ਈ. ਵਿਚ ਆਪਣਾ ਮਨ ਬਣਾਇਆ ਜਦੋਂ ਉਹ ਲਾਰਡ ਲੇਕ ਦੇ ਨਾਲ ਮਰਹੱਟਾ ਚੀਫ਼ ਜਸਵੰਤ ਰਾਊ ਹੋਲਕਰ ਦਾ ਪਿੱਛਾ ਕਰਦਾ ਹੋਇਆ ਪਹਿਲੀ ਵਾਰੀ ਪੰਜਾਬ ਆਇਆ। ਇਹ ਸਮਾਂ ਸੀ ਜਦੋਂ ਉਸ ਨੇ ਲੋੜੀਂਦੀ ਸਮੱਗਰੀ ਇਕੱਤਰ ਕਰਨੀ ਅਰੰਭ ਕੀਤੀ।[8] ਉਸ ਅਨੁਸਾਰ ਉਸ ਨੂੰ ਆਦਿ ਗ੍ਰੰਥ ਦੀ ਇਕ ਪਰਤੀ ਤੇ ਸਿੱਖ ਧਰਮ ਸਬੰਧੀ ਕੁਝ ਟਰੈਕਟ ਵੀ ਪ੍ਰਾਪਤ ਹੋਏ। ਇਸ ਉਪਰੰਤ ਡਾ. ਲੇਡਨ (Dr. Leyden) ਨੇ ਸਿੱਖਾਂ ਅਤੇ ਹੋਰ ਲੇਖਕਾਂ ਦੀਆਂ ਇਤਿਹਾਸ ਅਤੇ ਧਰਮ ਦੇ ਵਿਸ਼ੇ ਉੱਤੇ ਲਿਖੀਆਂ ਹੋਈਆਂ ਪੁਸਤਕਾਂ ਦੇ ਅਨੁਵਾਦ ਨਾਲ ਉਸ ਦੀ ਸਹਾਇਤਾ ਕੀਤੀ।[9] ਲੇਖਕ ਅਨੁਸਾਰ ਅਜਿਹੀਆਂ ਲਿਖਤਾਂ ਵਿਚ ਬਹੁਤ ਸਾਰਾ ਮਿਥਿਹਾਸ ਸ਼ਾਮਲ ਸੀ[10] ਜੋ ਸਿੱਖ ਧਾਰਮਿਕ ਅਦਾਰਿਆਂ ਸਬੰਧੀ ਲਾਭਦਾਇਕ ਸਿੱਧ ਹੋਇਆਂ। ਇਸ ਪ੍ਰਕਾਰ ਲੇਖਕ ਨੇ ਬਰਾਊਨ, ਪੋਲੀਅਰ, ਫਾਸਟਰ ਆਦਿ ਦੇ ਨਿਆਈਂ ਉਭਰਦੀ ਹੋਈ ਸਿੱਖ ਸੰਪਰਦਾਇ ਸਬੰਧੀ ਜਾਣਕਾਰੀ ਪ੍ਰਾਪਤ ਕਰਨ ਹਿਤ ਯੂਰਪ ਵਾਸੀਆਂ ਦੀ ਉਤਸੁਕਤਾ ਦੀ ਦਿਲਜੋਈ ਕਰਦਿਆਂ ਹੋਇਆਂ ਹਵਾਲੇ ਅਧੀਨ ਆਪਣੀ ਰਚਨਾ ਨੂੰ ਆਰੰਭਿਆ। ਮੈਲਕਮ ਲਿਖਦਾ ਹੈ ਕਿ ਉਹ ਜਾਣਕਾਰੀ ਜੋ ਉਹ ਆਪਣੇ 'ਸਕੈਚ' ਵਿਚ ਪਰਦਾਨ ਕਰ ਰਿਹਾ ਸੀ ਭਾਵੇਂ ਦੋਸ਼ਪੂਰਨ ਹੀ ਕਿਉਂ ਨਾ ਹੋਵੇ ਪਰੰਤੂ ਇਹ ਉਸ ਪਲ ਲਾਭਦਾਇਕ ਸਿੱਧ ਹੋਵੇਗੀ ਜਦੋਂ ਸਿੱਖਾਂ ਸਬੰਧੀ ਸਮੂਹ ਪ੍ਰਕਾਰ ਦੀ ਜਾਣਕਾਰੀ ਮਹੱਤਤਾ ਦਾ ਲਿਖਾਇਕ ਹੋਵੇਗੀ।[11]

ਇੱਕ ਲੇਖਕ ਅਤੇ ਪ੍ਰਬੰਧਕ ਹੋਣ ਦੇ ਨਾਤੇ ਮੈਲਕਮ ਦਾ ਸਬੰਧ ਉਸ ਰੋਮਾਂਚਿਕ ਸਕੂਲ ਨਾਲ ਸੀ ਜਿਸ ਨਾਲ ਐਲਫੀਨਸਟਨ ਅਤੇ ਮੁਨਰੋ ਸੰਬੰਧਿਤ ਸਨ।[12] ਇਸ ਪ੍ਰਕਾਰ ਮੈਲਕਮ ਨੂੰ ਭਾਰਤ ਦੇ ਵਾਸੀ ਲੋਕਾਂ ਦੇ ਇਤਿਹਾਸ, ਰਸਮ-ਰਿਵਾਜ ਅਤੇ ਧਰਮ ਹਿਤ ਡੂੰਘਾ ਸਨੇਹ, ਸਤਿਕਾਰ ਅਤੇ ਹਮਦਰਦੀ ਸੀ। ਉਸਦਾ ਬਿਰਤਾਂਤ ਵਿਸ਼ੇਸ਼ ਰੂਪ ਵਿਚ ਸਿੱਖ-ਮੁਗ਼ਲ ਅਤੇ ਸਿੱਖ ਅਫਗਾਨ ਸੰਘਰਸ਼ ਕਾਲ ਦੇ ਸੰਦਰਭ ਵਿਚ ਨਿਰਪੱਖਤਾ ਅਤੇ ਸੰਤੁਲਨ ਦਾ ਸੂਚਿਕ ਹੈ ਅਤੇ ਭਰੋਸੇਯੋਗ ਅਤੇ ਪ੍ਰਮਾਣਿਕ ਕਿਹਾ ਜਾ ਸਕਦਾ ਹੈ। ਲਿਖਤੀ ਸਰੋਤਾਂ ਦੇ ਨਾਲ ਨਾਲ ਉਸਨੇ ਆਪਣੇ ਬਿਰਤਾਂਤ ਵਿਚ ਆਪਣੀ ਨਿਜੀ

ਆਲੋਚਨਾ, ਪੜਚੋਲ ਅਤੇ ਵਿਚਾਰਧਾਰਾ ਤੋਂ ਕੰਮ ਲਿਆ ਹੈ ਜੋ ਉਸ ਨੂੰ ਪੰਜਾਬ ਦੇ ਦੌਰੇ ਵਿਚਕਾਰ ਪ੍ਰਾਪਤ ਹੋਈ।

ਹਵਾਲਾ ਅਧੀਨ ਪੁਸਤਕ ਵਿਚ ਉਸ ਨੇ ਭਿੰਨ ਭਿੰਨ ਵਿਸ਼ਿਆਂ ਨੂੰ ਸੰਕੇਤ ਮਾਤਰ ਛੋਹਿਆ ਹੈ ਜਿਵੇਂ ਸਿੱਖਾਂ ਦੇ ਧਾਰਮਿਕ ਅਦਾਰੇ, ਰਹਿਣੀ-ਸਹਿਣੀ, ਤੌਰ ਤਰੀਕੇ, ਆਚਾਰ, ਭ੍ਰਿਸ਼ਟਾਚਾਰ, ਮੁਲਕਗੀਰੀ ਸਰਕਾਰ ਅਤੇ ਧਰਮ। ਇਸ ਪੁਸਤਕ ਦੀ ਵਿਸ਼ੇਸ਼ਤਾ ਇਸ ਗੱਲ ਵਿਚ ਹੈ ਕਿ ਭਾਵੇਂ ਇਸ ਵਿਚ ਬਹੁਤ ਸਾਰੀਆਂ ਊਣਤਾਈਆਂ ਰਹਿ ਗਈਆਂ ਹਨ ਜੋ ਕਿਸੇ ਬਾਹਰਲੇ ਅਤੇ ਓਪਰੇ ਲੇਖਕ ਲਈ ਸੁਭਾਵਿਕ ਹੀ ਹਨ ਪਰੰਤੂ ਬਹੁਤ ਸਾਰੀਆਂ ਗੱਲਾਂ ਜੋ ਉਸ ਨੇ 1812 ਵਿਚ ਆਪਣੇ ਲਿਖੇ ਸਮਕਾਲੀ ਮੁੱਢਲੇ ਸਮੇਂ ਵਿਚ ਕਹੀਆਂ ਉਹਨਾਂ ਨੂੰ ਅਪ੍ਰਵਾਨ ਕਰਨਾ ਅਸੰਭਵ ਹੈ। ਮੈਲਕਮ ਦੀ ਲਿਖਤ ਵਿਚ ਜੋ ਤੀਬਰਤਾ ਅਤੇ ਛੋਹੇ ਜਾਣ ਵਾਲੇ ਵਿਸ਼ੇ ਸਬੰਧੀ ਡੂੰਘੀ ਝਾਤ ਵੇਖਣ ਵਿਚ ਆਉਂਦੀ ਹੈ ਉਹ ਮੁੱਢਲੇ ਯੂਰਪੀਅਨ ਲਿਖਾਰੀਆਂ ਵਿਸ਼ੇਸ਼ ਕਰਕੇ ਬਰਾਊਨ ਅਤੇ ਪੋਲੀਅਰ ਆਦਿ ਵਿਚ ਨਹੀਂ ਵੇਖੀ ਜਾਂਦੀ। ਮੈਲਕਮ ਭਲੀ-ਭਾਂਤੀ ਸਮਝਦਾ ਸੀ ਕਿ ਸਿੱਖ ਧਰਮ ਨੇ ਆਪਣਾ ਗਤੀਵਾਦ ਅਤੇ ਪ੍ਰਭਾਵਸ਼ੀਲਤਾ ਪ੍ਰਾਪਤ ਕਰ ਲਈ ਸੀ ਜਿਸ ਨੇ ਇਸ ਧਰਮ ਨੂੰ ਇਕ ਭਿੰਨ ਅਭੇਦਤਾ, ਹਸਤੀ, ਹੋਂਦ ਤੇ ਇਕਰੂਪਤਾ ਪ੍ਰਦਾਨ ਕੀਤੀ। ਕਈ ਮੁੱਢਲੇ ਯੂਰਪੀਅਨ ਲੇਖਕ ਤਾਂ ਸਿੱਖ ਧਰਮ ਨੂੰ ਹਿੰਦੂ ਧਰਮ ਦਾ ਪੁਨਰ-ਗਠਨ ਜਾਂ ਨਵ-ਨਿਰਮਾਣ ਸਮਝਦੇ ਸਨ।

ਸਿੱਖਾਂ ਦੇ ਸੰਘਰਸ਼ ਕਾਲ ਦਾ ਵਰਣਨ ਕਰਦਾ ਹੋਇਆ ਮੈਲਕਮ ਸਹੀ ਸੰਕੇਤ ਦਿੰਦਾ ਹੈ ਕਿ ਸੰਘਰਸ਼ ਕਾਲ ਸਮੇਂ ਸਿੱਖਾਂ ਲਈ ਆਪਣੇ ਆਪ ਨੂੰ ਸੰਗਠਿਤ ਕਰਨਾ ਅਤਿਅੰਤ ਲੋੜੀਂਦਾ ਸੀ। ਮੁਗ਼ਲ ਫੌਜਦਾਰਾਂ ਅਧੀਨ ਭਾਵੇਂ ਸਿੱਖਾਂ ਨੇ ਅਕਹਿ ਤੇ ਅਸਹਿ ਕਸ਼ਟ ਸਹਾਰੇ ਪਰੰਤੂ ਉਹਨਾਂ ਨੇ ਆਪਣੀ ਸੂਰਬੀਰਤਾ ਦਾ ਸਬੂਤ ਦਿੱਤਾ।[15] ਮੈਲਕਮ ਨੇ ਪੰਜਾਬ ਦੇ ਮੁਗ਼ਲ ਗਵਰਨਰਾਂ ਦਾ ਅਫਗਾਨਾਂ ਦੀ ਵਿਰੋਧਤਾ ਕਰਨ ਅਤੇ ਸਿੱਖਾਂ ਨੂੰ ਪੰਜਾਬ ਵਿਚੋਂ ਕੱਢਣ ਦੇ ਯਤਨਾਂ ਦਾ ਵਿਸਤਾਰ ਦਿੱਤਾ ਹੈ। ਇਸੇ ਸੰਦਰਭ ਵਿਚ ਸਿੱਖਾਂ ਦੇ ਜੰਗਲਾਂ ਵਿਚ ਨਿਵਾਸ ਕਰਨ ਅਤੇ ਤਸੀਹੇ ਸਹਿਣ ਦਾ ਜ਼ਿਕਰ ਵੀ ਆਉਂਦਾ ਹੈ। ਅਹਿਮਦਸ਼ਾਹ ਅਬਦਾਲੀ ਦੇ ਹਮਲੇ ਅਤੇ ਮੁਗ਼ਲ ਹਕੂਮਤ ਦਾ ਵਿਨਾਸ਼ ਕਰਨ ਦੇ ਉਪਰਾਲੇ ਦਿਲਚਸਪ ਢੰਗ ਨਾਲ ਬਿਆਨ ਕੀਤੇ ਗਏ ਹਨ। ਅਫਗਾਨ ਸ਼ਕਤੀ ਦੀ ਅਹਿਮਦ ਸ਼ਾਹ ਅਬਦਾਲੀ ਉਪਰੰਤ ਢਹਿੰਦੀ ਕਲਾ ਅਤੇ ਮੁਗ਼ਲਾਂ ਰਾਹੀਂ ਦਿੱਤੇ ਗਏ ਤਸੀਹਿਆਂ ਨੇ ਸਿੱਖਾਂ ਨੂੰ ਸੂਰਬੀਰਤਾ ਪ੍ਰਦਾਨ ਕੀਤੀ। ਮੈਲਕਮ ਲਿਖਦਾ ਹੈ ਕਿ ਸਿੱਖਾਂ ਦੇ ਆਪਣੇ ਇਤਿਹਾਸਕਾਰ ਅਤੇ ਲੇਖਕ ਉਹਨਾਂ ਦੀਆਂ ਜਿੱਤਾਂ ਨੂੰ ਉਹਨਾਂ ਦੀ ਸੂਰਬੀਰਤਾ ਦਾ ਲਿਖਾਇਕ ਮੰਨਦੇ ਹਨ। ਉਹ ਇਹ ਸਵੀਕਾਰ ਕਰਦੇ ਹਨ ਕਿ ਤੈਮੂਰ ਘਰਾਣੇ ਦੀ ਢਹਿੰਦੀ ਕਲਾ ਉਹਨਾਂ ਦੀ ਜਿੱਤ ਦਾ ਮੁੱਖ ਕਾਰਣ ਸੀ। ਮੈਲਕਮ ਨੇ ਮਿਸਲਦਾਰੀ ਪ੍ਰਣਾਲੀ ਦੇ ਅਰੂਜ ਸਮੇਂ ਸਿੱਖਾਂ ਦੀ ਮੁਲਕਗੀਰੀ ਸਬੰਧੀ ਮਾਮਲਿਆਂ ਵਿਚ ਉਹਨਾਂ ਦੀ ਆਪਣੀ ਸਮੱਸਿਆ ਉੱਤੇ ਵੀ ਚਾਨਣ ਪਾਇਆ ਹੈ। ਪਰ ਇਕ ਸਿੱਖ ਸਰਦਾਰ ਦੇ ਆਪਣੇ ਇਲਾਕੇ ਨੂੰ ਵਧਾਉਣ, ਕਿਲ੍ਹੇ ਬਣਾਉਣਾ ਅਤੇ ਫੌਜੀ ਸ਼ਕਤੀ ਦਾ ਵਧਾਉਣਾ ਕੁਝ ਅਜਿਹੇ ਅੰਸ਼ ਮੰਨੇ ਹਨ ਜੋ ਹਰ ਸਰਦਾਰ ਲਈ ਅਤਿਅੰਤ ਜ਼ਰੂਰੀ ਸਮਝੇ ਗਏ। ਫਲਸਰੂਪ ਸਰਦਾਰਾਂ ਵਿਚਲੇ ਆਪਸੀ

ਝਗੜਿਆਂ ਨੇ ਜਨਮ ਲਿਆ। ਭਾਵੇਂ ਇਹ ਉਹਨਾਂ ਦੀ ਫੌਜੀ ਸ਼ਕਤੀ ਵਧਾਉਣ ਵਿਚ ਸਹਾਈ ਹੋਏ ਪਰੰਤੂ ਉਹ ਸੰਗਠਨ ਸਥਾਪਿਤ ਨਾ ਰਹਿ ਸਕਿਆ ਜਿਸ ਨੂੰ ਮੁੱਖ ਰੱਖ ਕੇ ਉਹ ਚੱਲੇ ਸਨ।[14]

ਸਿੱਖ ਸਰਦਾਰ ਭਿੰਨ ਭਿੰਨ ਰੁਤਬਾ ਅਤੇ ਦਾਅਵਾ ਰੱਖਦੇ ਸਨ ਜੋ ਇਹਨਾਂ ਦੇ ਪਿਛੇ ਚਲਣ ਵਾਲੇ ਅਨੁਯਾਈਆਂ, ਪ੍ਰਸਿੱਧਤਾ, ਦੌਲਤ ਜਾਂ ਭੂਮੀ ਉੱਤੇ ਆਧਾਰਿਤ ਸੀ।[15] ਮੈਲਕਮ ਅਹਿਮਦ ਸ਼ਾਹ ਅਬਦਾਲੀ ਦੇ ਪਹਿਲੇ ਹਮਲੇ ਦੀ ਗੱਲ ਕਰਦਾ ਹੋਇਆ ਲਿਖਦਾ ਹੈ ਕਿ ਇਸ ਸਮੇਂ ਸਿੱਖਾਂ ਨੂੰ ਮੁਗ਼ਲ ਸਰਕਾਰ ਦੀਆਂ ਕਰੋਪੀਆਂ ਤੋਂ ਕੁਝ ਰਾਹਤ ਮਿਲੀ ਅਤੇ ਉਹ ਕੁਝ ਭੂਮੀ ਆਪਣੇ ਅਧੀਨ ਕਰਨ ਵਿਚ ਸਫਲ ਹੋਏ। ਇਸੇ ਸਬੰਧ ਵਿਚ ਉਹ ਮੀਰ ਮੰਨੂ ਅਤੇ ਅਦੀਨਾ ਬੇਗ ਦੀ ਸਿੱਖਾਂ ਉਤ ਸਖਤੀ ਦਾ ਸੰਕੇਤ ਵੀ ਦਿੰਦਾ ਹੈ।[16] ਮੈਲਕਮ ਇਸ ਹਮਲੇ ਦਾ ਸਾਲ 1746 ਈ. ਅੰਕਿਤ ਕਰਦਾ ਹੈ ਪਰੰਤੂ ਅਜੋਕਾ ਇਤਿਹਾਸ 1748 ਈ. ਮੰਨਦਾ ਹੈ। ਅਸਲ ਵਿਚ ਇਸ ਪਹਿਲੇ ਹਮਲੇ ਸਮੇਂ 11 ਮਾਰਚ 1848 ਨੂੰ ਵਜ਼ੀਰ ਕਮਰ-ਉਦ-ਦੀਨ ਮੰਨੂਪੁਰ ਦੇ ਸਥਾਨ ਉੱਤੇ ਮਾਰਿਆ ਗਿਆ ਅਤੇ ਉਸ ਦੇ ਪੁੱਤਰ ਮੁਈਨ-ਉਲ-ਮੁਲਕ (**Muin-ul-Mulk**) ਜਿਸ ਨੂੰ ਸਿੱਖ ਇਤਿਹਾਸ ਵਿਚ ਮੀਰ ਮੰਨੂ ਕਿਹਾ ਜਾਂਦਾ ਹੈ ਨੇ ਅਹਿਮਦਸ਼ਾਹ ਨੂੰ ਹਾਰ ਦਿੱਤੀ ਜੋ ਅਫਗਾਨਿਸਤਾਨ ਵਾਪਸ ਪਰਤ ਗਿਆ। ਇਸ ਉਪਰੰਤ ਉਹ ਦਿੱਲੀ ਦੇ ਸ਼ਹਿਨਸ਼ਾਹ ਦੁਆਰਾ ਦਿੱਤੀ ਹੋਈ ਪੰਜਾਬ ਦੇ ਗਵਰਨਰ ਦੀ ਪਦਵੀ ਉੱਤੇ ਕੰਮ ਕਰਨ ਲੱਗਾ। ਲਾਹੌਰ ਪੁੱਜ ਕੇ ਉਸ ਨੇ ਦੇਖਿਆ ਕਿ ਸਾਰੇ ਸੂਬੇ ਵਿਚ ਬਦਅਮਨੀ ਦਾ ਬੋਲਬਾਲਾ ਸੀ। ਉਸ ਨੇ ਕੌੜਾ ਮੱਲ ਨੂੰ ਲਾਹੌਰ ਦਾ ਦੀਵਾਨ ਨਿਯੁਕਤ ਕੀਤਾ ਅਤੇ ਅਦੀਨਾ ਬੇਗ ਨੂੰ ਜਲੰਧਰ ਦੁਆਬ ਦਾ ਫੌਜਦਾਰ ਬਣਾ ਕੇ ਭੇਜਿਆ। ਉਸ ਨੇ ਸਿੱਖਾਂ ਵਿਰੁਧ ਗਸ਼ਤੀ ਫੌਜਾਂ ਭੇਜੀਆਂ ਜਿਹਨਾਂ ਨੇ ਮੁਗ਼ਲ ਹਕੂਮਤ ਤੋਂ ਸੁਤੰਤਰਤਾਂ ਪ੍ਰਾਪਤ ਕਰਨ ਲਈ ਸੂਬੇ ਵਿਚ ਬਦਅਮਨੀ ਫੈਲਾ ਰੱਖੀ ਸੀ (1746-48) ਅਤੇ ਹੁਣ ਉਹਨਾਂ ਦੀ ਗਿਣਤੀ ਵਧਦੀ ਜਾ ਰਹੀ ਸੀ। ਉਸ ਨੇ ਅਦੀਨਾ ਬੇਗ ਨੂੰ ਵਿਸ਼ੇਸ਼ ਹਦਾਇਤਾਂ ਭੇਜੀਆਂ ਕਿ ਉਹ ਆਪਣੇ ਇਲਾਕੇ ਵਿਚ ਉਭਰਦੀ ਹੋਈ ਸਿੱਖ ਸ਼ਕਤੀ ਨੂੰ ਦਬਾ ਦੇਵੇ।

ਮੈਲਕਮ ਨੇ ਅਸਲ ਵਿਚ ਜਿਵੇਂ ਉਸਦੀ ਪੁਸਤਕ ਦੇ ਅਨੁਵਾਨ ਤੋਂ ਸਪੱਸ਼ਟ ਹੈ ਸਿੱਖਾਂ ਸਬੰਧੀ ਸੰਖੇਪ ਬਿਰਤਾਂਤ ਜਾਂ ਕਲਮੀ ਰੇਖਾ-ਚਿੱਤਰ ਖਿੱਚਿਆ ਹੈ। ਇਥੇ ਇਹ ਤੱਥ ਵਰਣਨਯੋਗ ਹੈ ਕਿ ਅਹਿਮਦ ਸ਼ਾਹ ਅਬਦਾਲੀ ਦੇ ਦੂਜੇ ਹਮਲੇ ਸਮੇਂ (1748-49) ਸੁਢਾਰਾ ਦੇ ਸਥਾਨ ਉੱਤੇ ਮੀਰ ਮੰਨੂ ਦੀ ਅਫਗਾਨੀ ਫੌਜਾਂ ਦੇ ਨਾਲ ਟੱਕਰ ਹੋਈ। ਅੰਤ ਨੂੰ ਇਕ ਮੁਸਲਮ ਸੰਤ ਮੌਲਵੀ ਅਬਦੁੱਲਾ ਦੇ ਸਮਝੌਤਾ ਕਰਾਉਣ ਉੱਤੇ ਮੰਨੂ ਨੇ ਚਾਰ ਮਹੱਲ (**Four Mahals**) ਦਾ ਇਲਾਕਾ ਅਬਦਾਲੀ ਨੂੰ ਦੇ ਦਿੱਤਾ[17] ਜਿਸ ਨੂੰ ਸਰ ਜਾਦੂ ਨਾਥ ਸਰਕਾਰ ਨੇ ਅਬਦਾਲੀ ਕੋਲ ਵਿਸ਼ਿਸ਼ਟ ਭਾਰਤ ਦੇ ਪਹਿਲੇ ਟੁਕੜੇ ਦੀ ਪ੍ਰਾਪਤੀ ਕਿਹਾ ਹੈ। ਸਿੱਖਾਂ ਨੇ ਰਾਜਨੀਤਿਕ ਗੜਬੜ ਅਤੇ ਅਸ਼ਾਂਤੀ (1746-49) ਦਾ ਪੂਰਾ ਪੂਰਾ ਲਾਭ ਉਠਾਇਆ। ਉਸ ਸਮੇਂ ਪੰਜਾਬ ਵਿਚ ਸਥਿਰ ਸਰਕਾਰ ਨਹੀਂ ਸੀ ਅਤੇ ਦਿੱਲੀ ਦੀ ਸਰਕਾਰ ਲਾਹੌਰ ਸਰਕਾਰ ਨੂੰ ਪੂਰਾ ਪੂਰਾ ਸਾਥ ਨਹੀਂ ਦੇ ਰਹੀ ਸੀ। ਅਫਗਾਨੀ ਹਮਲਿਆਂ ਨੇ ਲਾਹੌਰ ਸਰਕਾਰ ਦੀ ਸਥਿਤੀ ਨੂੰ ਹੋਰ ਵਿਗਾੜ ਦਿੱਤਾ ਸੀ। ਫਲਸਰੂਪ

ਸਿੱਖ ਆਪਣੇ ਲੁਕੇ ਛੁਪੇ ਸਥਾਨਾਂ ਤੋਂ ਨਿਕਲ ਕੇ ਜ਼ੋਰ ਫੜ ਰਹੇ ਸਨ। ਕਿਹਾ ਜਾਂਦਾ ਹੈ ਕਿ ਇਸ ਸਮੇਂ ਭਾਵ 1748 ਵਿਚ ਦਲ ਖਾਲਸੇ ਦੀ ਕਮਾਂਡ ਵਿਸਾਖੀ ਵਾਲੇ ਦਿਨ ਜੱਸਾ ਸਿੰਘ ਆਹਲੂਵਾਲੀਆ ਨੂੰ ਦਿੱਤੀ ਗਈ[18] ਪਰ ਉਸ ਸਮੇਂ ਦੇ ਇਤਿਹਾਸ ਦੀ ਤੀਖਣ ਖੋਜ ਦੱਸਦੀ ਹੈ ਕਿ ਅਜਿਹਾ ਨਹੀਂ ਸੀ। ਹਵਾਲਾ ਅਧੀਨ ਦਹਾਕੇ ਵਿਚ ਦਲ ਖਾਲਸਾ ਦੇ ਛੋਟੇ ਛੋਟੇ ਜਥੇ ਪੰਜਾਬ ਵਿਖੇ ਭਿੰਨ ਭਿੰਨ ਸਰਦਾਰਾਂ ਦੀ ਅਗਵਾਈ ਹੇਠ ਲੁਕ ਛੁਪ ਕੇ ਵਿਦੇਸ਼ੀ ਸਰਕਾਰ ਵਿਰੁੱਧ ਕੰਮ ਕਰ ਰਹੇ ਸਨ।[19] ਇਸ ਸਮੇਂ ਦੇ ਦੌਰਾਨ ਸਿੱਖਾਂ ਨੇ ਰਾਮਸਰ ਦੇ ਨੇੜੇ ਇਕ ਕੱਚਾ ਕਿਲ੍ਹਾ ਵੀ ਬਣਾਇਆ ਜਿਸ ਨੂੰ ਰਾਮਰੌਣੀ ਕਿਹਾ ਗਿਆ। ਇਸ ਕਿਲ੍ਹੇ ਸਬੰਧੀ ਰਤਨ ਸਿੰਘ ਭੰਗੂ, ਜਿਸ ਦਾ ਪਿਤਾ ਅਤੇ ਦਾਦਾ ਦਲ ਖਾਲਸਾ ਦੀਆਂ ਲੜਾਈਆਂ ਦੇ ਅੱਖੀਂ ਡਿਠੇ ਗਵਾਹ ਸਨ ਦਿਲਚਸਪ ਤੇ ਲਾਭਦਾਇਕ ਜਾਣਕਾਰੀ ਦਿੰਦਾ ਹੈ।[20]

ਉਪਰੋਕਤ ਸਮੇਂ ਦੇ ਦੌਰਾਨ ਸਿੱਖਾਂ ਨੇ ਦੁਸਹਿਰਾ, ਦਿਵਾਲੀ, ਅਤੇ ਵਿਸਾਖੀ ਦੇ ਮੇਲੇ ਅੰਮ੍ਰਿਤਸਰ ਵਿਖੇ ਮਨਾਉਣੇ ਅਰੰਭ ਕੀਤੇ। ਇਸੇ ਹੀ ਸਮੇਂ ਵਿਚ ਹਰੀ ਸਿੰਘ ਅਤੇ ਝੰਡਾ ਸਿੰਘ ਭੰਗੀ ਨੇ ਬਾਰੀ ਦੁਆਬ ਦੇ ਕੁਝ ਪਿੰਡਾਂ ਉੱਤੇ ਕਬਜ਼ਾ ਕਰ ਲਿਆ। ਜੱਸਾ ਸਿੰਘ ਆਹਲੂਵਾਲੀਆ ਅਤੇ ਜੱਸਾ ਸਿੰਘ ਇੱਛੋਗਿਲੀਆ ਜਲੰਧਰ ਦੁਆਬ ਦੇ ਵਿਸ਼ਾਲ ਖੇਤਰ ਉੱਤੇ ਕਾਬਜ਼ ਹੋ ਗਏ। ਫਲਸਰੂਪ ਮੀਰ ਮੰਨੂ ਨੇ ਚਿੰਤਾ ਪ੍ਰਗਟ ਕਰਦਿਆਂ ਹੋਇਆਂ ਜ਼ਕਰੀਆ ਖਾਂ ਤੇ ਯਾਹੀਆ ਖਾਂ ਦੀ ਸਿੱਖਾਂ ਪ੍ਰਤੀ ਅਤਿਆਚਾਰਕ ਨੀਤੀ ਨੂੰ ਮੁੜ ਅਰੰਭ ਕੀਤਾ।[21] ਉਸ ਨੇ ਘੋਸ਼ਣਾ ਕੀਤੀ ਕਿ ਜੋ ਵੀ ਉਸ ਕੋਲ ਸਿੱਖ ਦਾ ਸਿਰ ਲਿਆਏਗਾ ਉਸ ਨੂੰ 10 ਰੁਪਏ ਇਨਾਮ ਦਿੱਤੇ ਜਾਣਗੇ ਅਤੇ ਕੋਈ ਵੀ ਮੁਗ਼ਲ ਸਿਪਾਹੀ ਜੋ ਸਿੱਖ ਦਾ ਘੋੜਾ ਖੋਹ ਕੇ ਆਪਣੇ ਕਾਬੂ ਵਿਚ ਕਰ ਲਵੇਗਾ ਉਹ ਉਸ ਦਾ ਮਾਲਕ ਹੋਵੇਗਾ। ਇਸ ਪ੍ਰਕਾਰ ਸੰਨ 1748 ਦੇ ਖ਼ਤਮ ਹੋਣ ਤੱਕ ਮੀਰ ਮੰਨੂ ਅਤੇ ਅਦੀਨਾ ਬੇਗ ਨੇ ਸਿੱਖਾਂ ਵਿਰੁੱਧ ਵੱਡੇ ਪੈਮਾਨੇ ਉੱਤੇ ਕਦਮ ਚੁੱਕਣ ਦੇ ਮਨਸੂਬੇ ਬਣਾਏ। ਮੈਲਕਮ ਨੇ ਹਵਾਲੇ ਅਧੀਨ ਪੁਸਤਕ ਵਿਚ ਸਿੱਖ-ਮੁਗ਼ਲ ਅਤੇ ਸਿੱਖ-ਅਫ਼ਗਾਨ ਸੰਘਰਸ਼ ਦੀ ਵਿਸਤਾਰਪੂਰਵਕ ਤਸਵੀਰ ਖਿੱਚੀ ਹੈ ਪਰੰਤੂ ਉਸ ਦੇ ਵੇਰਵੇ ਕਈ ਥਾਂ ਅਜੋਕੀ ਇਤਿਹਾਸਕ ਖੋਜ ਤੋਂ ਪਛੜੇ ਪਾਏ ਜਾਂਦੇ ਹਨ ਜਾਂ ਕਈ ਥਾਂ ਕ੍ਰਮਵਾਰ ਵੇਰਵੇ ਦੇ ਰੂਪ ਵਿਚ ਜਾਂ ਕੁਝ ਘਾਪੇ ਪਾ ਕੇ ਪੇਸ਼ ਕੀਤੇ ਗਏ ਪ੍ਰਤੀਤ ਹੁੰਦੇ ਹਨ।

ਸਿੱਖਾਂ ਦੇ ਅੰਮ੍ਰਿਤਸਰ ਦੇ ਰਾਮਰੌਣੀ ਦੇ ਕਿਲ੍ਹੇ ਉੱਤੇ ਘੇਰਾ ਘੱਤ ਲਿਆ ਗਿਆ ਸਿੱਖਾਂ ਨੇ ਸੂਰਬੀਰਤਾ ਤੋਂ ਕੰਮ ਲਿਆ ਪਰੰਤੂ ਘੱਟ ਸਾਧਨ ਹੋਣ ਕਰਕੇ ਕੋਈ ਪੇਸ਼ ਨਾ ਗਈ। ਇਸ ਸਮੇਂ ਜੱਸਾ ਸਿੰਘ ਇੱਛੋਗਿਲੀਆ ਜੋ ਅਦੀਨਾ ਬੇਗ ਦੀ ਨੌਕਰੀ ਵਿਚ ਸੀ ਮੁੜ ਆਪਣੇ ਧਾਰਮਿਕ ਭਾਈਚਾਰੇ ਵਿਚ ਰਲ ਗਿਆ। ਇਸ ਦੇ ਫਲਸਰੂਪ ਸਿੱਖਾਂ ਦੇ ਹੌਸਲੇ ਵਧ ਗਏ ਅਤੇ ਉਹਨਾਂ ਨੇ ਮੀਰ ਮੰਨੂ ਦੀਆਂ ਫੌਜੀ ਟੁਕੜੀਆਂ ਵਿਰੁੱਧ ਲੜਾਈ ਵਿਚ ਵਧੇਰੇ ਜੋਸ਼ ਦਿਖਾਇਆ। ਇਸ ਸਮੇਂ ਅਹਿਮਦਸ਼ਾਹ ਅਬਦਾਲੀ ਦੇ ਤੀਜੇ ਹਮਲੇ ਦੀ ਖ਼ਬਰ ਫੈਲ ਗਈ ਅਤੇ ਕੌੜਾ ਮੱਲ ਦੇ ਕਹਿਣ ਉੱਤੇ ਮੀਰ ਮੰਨੂ ਨੇ ਸਿੱਖਾਂ ਨਾਲ ਸੁਲਾਹ ਕਰ ਲਈ ਅਤੇ ਉਹਨਾਂ ਨੂੰ ਪੱਟੀ ਦੇ ਪਰਗਣੇ ਦੇ ਭੂਮੀ ਕਰ ਦਾ 1/4 ਹਿੱਸਾ ਅਦਾ ਕਰਨ ਦੀ ਮਨਜ਼ੂਰੀ ਦੇ ਦਿੱਤੀ। ਇਸੇ ਪ੍ਰਕਾਰ ਅਹਿਮਦ ਸ਼ਾਹ ਅਬਦਾਲੀ ਦੇ ਤੀਜੇ ਹਮਲੇ (1751-52) ਤੋਂ ਉਪਰੰਤ ਮੀਰ ਮੰਨੂ ਨੇ ਸਿੱਖਾਂ ਵੱਲ ਫੇਰ ਪੂਰਾ ਧਿਆਨ ਦਿੰਦਿਆਂ

ਸਖ਼ਤੀ ਅਰੰਭ ਕੀਤੀ। ਉਹਨਾਂ ਵਿਰੁੱਧ ਕਈ ਪ੍ਰਕਾਰ ਦੇ ਕਦਮ ਚੁੱਕੇ ਗਏ ਜਿਹਨਾਂ ਵਿਚ ਗਸ਼ਤੀ ਫੌਜਾਂ ਦਾ ਭੇਜਣਾ ਵੀ ਸੀ। ਪਕੜੇ ਗਏ ਸਿੱਖਾਂ ਨੂੰ ਲੱਕੜ ਦੇ ਹਥੌੜਿਆਂ ਨਾਲ ਕੁੱਟ ਕੇ ਮਾਰ ਦਿੱਤਾ ਗਿਆ। ਮੀਰ ਮੰਨੂ ਆਪ ਵੀ ਕਈ ਵਾਰ ਸਿੱਖਾਂ ਦੇ ਸ਼ਿਕਾਰ ਲਈ ਨਿਕਲਦਾ ਅਤੇ ਕਾਬੂ ਆਏ ਸਿੱਖਾਂ ਨੂੰ ਬੇਰਹਿਮੀ ਨਾਲ ਲਾਹੌਰ ਵਿਖੇ ਮਾਰ ਦਿੱਤਾ ਜਾਂਦਾ। ਪਰੰਤੂ ਉਹ ਸਿੱਖਾਂ ਨੂੰ ਦਬਾਉਣ ਵਿਚ ਅਸਫਲ ਰਿਹਾ ਜੋ ਪੰਜਾਬੀ ਦੀ ਇਕ ਕਹਾਵਤ ਤੋਂ ਸਪੱਸ਼ਟ ਹੈ।

*ਮੰਨੂ ਸਾਡੀ ਦਾਤਰੀ ਅਸੀਂ ਮੰਨੂ ਦੇ ਸੋਏ।*
*ਜਿਉਂ ਜਿਉਂ ਸਾਨੂੰ ਕੱਟਦਾ ਅਸੀਂ ਦੂਣ ਸੁਆਏ ਹੋਏ।*

ਮੈਲਕਮ ਅਬਦਾਲੀ ਰਾਹੀਂ 1762 ਦੇ ਵੱਡੇ ਘੱਲੂਘਾਰੇ ਦੇ ਸੰਦਰਭ ਵਿਚ ਸਿੱਖ-ਅਫਗਾਨ ਸੰਘਰਸ਼ ਦੇ ਕਈ ਪੜਾਵਾਂ ਦਾ ਵਰਣਨ ਕਰਨ ਉਪਰੰਤ ਸਿੱਖਾਂ ਦੇ ਜਾਨੀ ਨੁਕਸਾਨ ਦੀ ਗਿਣਤੀ 20,000 ਵਿਅਕਤੀਆਂ ਤੋਂ ਉੱਪਰ ਦੱਸਦਾ ਹੈ। ਸਿੱਖਾਂ ਦੇ ਲਗਾਤਾਰ ਸੰਘਰਸ਼ ਦੇ ਸਿੱਟੇ ਵਜੋਂ ਉਹਨਾਂ ਦੀ ਅੰਤਮ ਜਿੱਤ ਸਬੰਧੀ ਉਹ ਦਲੀਲ ਦਿੰਦਾ ਹੈ ਕਿ ਸਿੱਖ ਇਤਿਹਾਸਕਾਰ ਉਹਨਾਂ ਦੀਆਂ ਜਿੱਤਾਂ ਕੇਵਲ ਉਹਨਾਂ ਦੀ ਬਹਾਦਰੀ ਦੀਆਂ ਲਿਖਾਇਕ ਮੰਨਦੇ ਹਨ ਪਰੰਤੂ ਉਹ ਭੁੱਲ ਜਾਂਦੇ ਹਨ ਕਿ ਇਹਨਾਂ ਦਾ ਵੱਡਾ ਕਾਰਨ ਤੈਮੂਰ ਦੇ ਘਰਾਨੇ ਦਾ ਜ਼ਵਾਲ ਅਤੇ ਕਾਬਲ ਦੀ ਸਰਕਾਰ ਵਿਚ ਫੁੱਟ ਸੀ। ਮੀਰ ਮੰਨੂ ਦੀਆਂ ਕਰੋਪੀਆਂ ਨੇ ਸਿੱਖਾਂ ਨੂੰ ਵਧੇਰੇ ਉਤਸ਼ਾਹ ਜਨਕ ਕਰ ਦਿੱਤਾ। ਉਸ ਦੀ ਨਵੰਬਰ 1753 ਵਿਚ ਮੌਤ ਉਪਰੰਤ ਪੰਜ ਸਾਲਾਂ ਲਈ ਪੰਜਾਬ ਵਿਚ ਕੋਈ ਸਥਿਰ ਸਰਕਾਰ ਨਾ ਹੋਣ ਦੇ ਫਲਸਰੂਪ ਬਗਾਵਤਾਂ ਨੇ ਮੂੰਹ ਕੱਢਿਆ। ਮੁਗ਼ਲ ਅਮੀਰਾਂ ਦੀਆਂ ਬਗਾਵਤਾਂ ਕੁਚਲਣ ਵਿਚ ਮੁਗਲਾਨੀ ਬੇਗਮ ਅਸਮਰੱਥ ਰਹੀ। ਅੰਤ ਵਿਚ ਮੁਗਲਾਨੀ ਬੇਗਮ ਨੂੰ ਕੈਦ ਕਰਕੇ ਅਦੀਨਾ ਬੇਗ ਨੂੰ ਦਿੱਲੀ ਵਜ਼ੀਰ ਦੁਆਰਾ ਲਾਹੌਰ ਤੇ ਮੁਲਤਾਨ ਦਾ ਗਵਰਨਰ ਥਾਪਿਆ ਗਿਆ। ਮੁਗਲਾਨੀ ਦੇ ਸੱਦੇ ਉੱਤੇ ਅਤੇ ਦਿੱਲੀ ਵਜ਼ੀਰ ਦੀ ਪੰਜਾਬ ਵਿਚ ਦਖਲਅੰਦਾਜ਼ੀ ਨੂੰ ਚਿਤਾਵਨੀ ਸਮਝਦਾ ਹੋਇਆ ਅਹਿਮਦਸ਼ਾਹ ਅਬਦਾਲ ਨੇ ਚੌਥੀ ਵਾਰ (1756-57) ਭਾਰਤ ਉੱਤੇ ਹਮਲਾ ਕੀਤਾ ਅਤੇ ਲਾਹੌਰ, ਦਿੱਲੀ, ਆਗਰੇ ਉੱਤੇ ਕਾਬਜ਼ ਹੋ ਗਿਆ। ਉਹ ਆਪਣੇ ਪੁੱਤਰ ਤੈਮੂਰ ਸ਼ਾਹ ਨੂੰ ਭਾਰਤ ਵਿਚ ਛੱਡ ਗਿਆ ਜਿਸ ਨੇ ਸਿੱਖਾਂ ਦੀ ਵੱਧਦੀ ਹੋਈ ਸ਼ਕਤੀ ਨੂੰ ਵੱਡਾ ਧੱਕਾ ਲਾਇਆ। ਗੜ੍ਹਵਾਲ ਦੀ ਲੜਾਈ ਵਿਚ ਸਿੱਖਾਂ ਦੀ ਪੇਸ਼ ਨਾ ਜਾ ਸਕੀ। ਇਸ ਉਪਰੰਤ ਉਸਦਾ ਧਿਆਨ ਅਦੀਨਾ ਬੇਗ ਵੱਲ ਪਰਤਿਆ ਜਿਸ ਨੇ ਪੰਜਾਬ ਦੀ ਰਾਜਨੀਤੀ ਵਿਚ ਉਂਘੀ ਦਿਲਚਸਪੀ ਵਿਖਾਈ ਸੀ। ਉਹ ਜਲੰਧਰ ਦੁਆਬ ਦਾ ਫੌਜਦਾਰ ਰਹਿ ਚੁੱਕਾ ਸੀ। ਉਹ ਅਬਦਾਲੀ ਦੇ ਭਾਰਤ ਉੱਤੇ ਤੀਜੇ ਹਮਲੇ ਸਮੇਂ ਉਸ ਦਾ ਟਾਕਰਾ ਵੀ ਕਰ ਚੁੱਕਾ ਸੀ। ਚੌਥੇ ਹਮਲੇ ਤੋਂ ਉਪਰੰਤ ਤੈਮੂਰ ਨੇ ਉਸ ਦੀ ਫੌਜਦਾਰੀ ਪੱਕੀ ਕਰਕੇ ਲਾਹੌਰ ਦਰਬਾਰ ਵਿਚ ਨਿਜੀ ਹਾਜ਼ਰੀ ਤੋਂ ਉਸ ਨੂੰ ਰਾਹਤ ਦਿੱਤੀ, ਪਰੰਤੂ ਅਦੀਨਾ ਬੇਗ ਨੇ ਸਿੱਖਾਂ ਨਾਲ ਸਮਝੌਤਾ ਕੀਤਾ ਅਤੇ ਪੰਜਾਬ ਉੱਤੇ ਹਮਲੇ ਲਈ ਮਰਹੱਟਿਆਂ ਨੂੰ ਸੱਦਾ ਦਿੱਤਾ। ਮਰਹੱਟਿਆਂ ਨੇ ਪੰਜਾਬ ਜਿੱਤ ਕੇ ਅਦੀਨਾ ਬੇਗ ਨੂੰ ਲਾਹੌਰ ਦਾ ਵਾਈਸਰਾਏ ਨਿਯੁਕਤ ਕੀਤਾ। ਸਤੰਬਰ 1758 ਵਿਚ ਅਦੀਨਾ ਬੇਗ ਦੀ ਮੌਤ

ਹੋ ਗਈ। ਇਸ ਪ੍ਰਕਾਰ ਅਦੀਨਾ ਬੇਗ ਸਮੇਂ ਸਮੇਂ ਆਪਣੇ ਆਪ ਨੂੰ ਬਹੁਤ ਇਛਕ ਸਾਬਤ ਕਰਦਾ ਰਿਹਾ।

ਉਪਰੋਕਤ ਇਤਿਹਾਸਕ ਘਟਨਾ ਦੇ ਮਹੱਤਵ ਨੂੰ ਮੈਲਕਮ ਨੇ ਕੁਝ ਵੇਰਵੇ ਸਹਿਤ ਅੰਕਿਤ ਕੀਤਾ ਹੈ ਅਤੇ ਅੰਤ ਵਿਚ ਸਿੱਖਾਂ ਦੀ ਵੱਧਦੀ ਹੋਈ ਸ਼ਕਤੀ ਦੀ ਸਿਖਰ ਜੱਸਾ ਸਿੰਘ ਆਹਲੂਵਾਲੀਆ ਦੁਆਰਾ ਚਲਾਏ ਗਏ ਸਿੱਕੇ ਦੁਆਰਾ ਪ੍ਰਗਟਾਈ ਗਈ ਹੈ ਜਿਸ ਸਿੱਕੇ ਸਬੰਧੀ ਇਤਿਹਾਸਕਾਰ ਵੱਖ ਵੱਖ ਰਾਇ ਰੱਖਦੇ ਹਨ।

ਅਸਲ ਵਿਚ ਸਿੱਖਾਂ ਦੀ ਮੁਗ਼ਲ ਸ਼ਕਤੀ ਵਿਰੁੱਧ ਜਿੱਤ ਦਾ ਇਕ ਵੱਡਾ ਕਾਰਣ ਉਹਨਾਂ ਦੀ ਸ਼ਕਤੀਸ਼ਾਲੀ ਧਾਰਮਿਕ ਵਿਚਾਰਧਾਰਾ ਸੀ। ਉਹ ਪੰਥ ਲਈ ਕੋਈ ਵੀ ਕੁਰਬਾਨੀ ਦੇਣ ਲਈ ਤਿਆਰ ਸਨ। ਪੰਜਾਬ ਦੇ ਕਿਸਾਨਾਂ ਨੇ ਸਿੱਖਾਂ ਦੀ ਅਜਿਹੀ ਸਥਿਤੀ ਨੂੰ ਦੇਖ ਕੇ ਉਹਨਾਂ ਦਾ ਸਾਥ ਦਿੱਤਾ ਅਤੇ ਸਿੱਖ ਜਥਿਆਂ ਵਿਚ ਸ਼ਾਮਿਲ ਹੋ ਗਏ। ਮੈਲਕਮ ਨੇ ਆਪਣੀ ਹੱਥਲੀ ਰਚਨਾ ਵਿਚ ਸਿੱਖਾਂ ਦੇ ਸੰਘਰਸ਼ ਦੀ ਭਾਵਨਾ ਨੂੰ ਸਮਝਣ ਦੇ ਸਫਲ ਯਤਨ ਕੀਤੇ ਹਨ। ਉਹ ਲਿਖਦਾ ਹੈ ਕਿ ਉਹ ਮੁਗ਼ਲ ਸ਼ਕਤੀ ਦੁਆਰਾ ਵਾਧਾ ਕਰਨ ਦੇ ਸੂਚਿਕ ਬਣੇ। ਭਾਵੇਂ ਉਹ ਅਹਿਮਦਸ਼ਾਹ ਅਬਦਾਲੀ ਦੀਆਂ ਫੌਜਾਂ ਨਾਲ ਆਹਮਣੇ-ਸਾਹਮਣੇ ਲੜਨ ਦੇ ਕਾਬਲ ਨਹੀਂ ਸਨ ਪਰੰਤੂ ਫਿਰ ਵੀ ਗੁਰੀਲਾ ਵਾਰਫੇਅਰ ਰਾਹੀਂ ਹੌਲੀ ਹੌਲੀ ਉਪਰਾਲੇ ਕਰਦੇ ਹੋਏ ਸਫਲ ਹੋਏ। ਮੈਲਕਮ ਨੇ ਇਸ ਲੜਾਈ ਨੂੰ ਨਿਰੰਤਰ ਲੁੱਟਮਾਰ ਦੀ ਲੜਾਈ (predatory warfare) ਦਾ ਨਾਮ ਦਿੱਤਾ ਹੈ।[22]

ਮੈਲਕਮ ਸੰਕੇਤ ਕਰਦਾ ਹੈ ਕਿ ਅਫਗਾਨਿਸਤਾਨ ਦੀ ਅੰਦਰਲੀ ਰਾਜਨੀਤਿਕ ਸਥਿਤੀ ਅਤੇ ਮੁਗ਼ਲ ਸਰਕਾਰ ਦੀ ਰਾਜਨੀਤਿਕ ਅਸਮਰੱਥਾ ਨੇ ਇਕ ਪ੍ਰਾਂਤ ਉਪਰੰਤ ਦੂਜਾ ਪ੍ਰਾਂਤ ਸਿੱਖਾਂ ਦੇ ਹਵਾਲੇ ਕੀਤਾ।[23] ਹੁਣ ਸਿੱਖ ਤਾਕਤ ਪਕੜ ਚੁੱਕੇ ਸਨ। ਮੈਲਕਮ ਇਸ ਸਥਿਤੀ ਵਿਚ ਸਿੱਖਾਂ ਦੀ ਮੁਲਕਗੀਰੀ ਸਬੰਧੀ ਨੀਤੀ ਦੀ ਗੱਲ ਕਰਦਾ ਹੋਇਆ ਲਿਖਦਾ ਹੈ ਕਿ ਹਰ ਇਕ ਸਰਦਾਰ ਨੇ ਆਪਣੇ ਖੇਤਰ ਨੂੰ ਵਧਾਉਣ ਦੇ ਉਪਰਾਲਿਆਂ ਵਿਚ ਆਪਸੀ ਫੁੱਟ ਅਤੇ ਝਗੜਿਆਂ ਦਾ ਸਾਹਮਣਾ ਕੀਤਾ। ਅਜਿਹੀ ਸਥਿਤੀ ਨੂੰ ਭਾਵੇਂ ਉਹਨਾਂ ਦੀ ਫੌਜੀ ਭਾਵਨਾ ਨੂੰ ਸਥਿਰ ਰੱਖਿਆ ਪਰੰਤੂ ਉਹਨਾਂ ਵਿਚ ਏਕਤਾ ਦੀ ਅਸਲ ਭਾਵਨਾ ਦੂਰ ਹੋ ਗਈ। ਫਲਸਰੂਪ ਸਿੱਖ ਕਿਸੇ ਸੰਗਠਿਤ ਕਮਾਂਡ, ਸੰਗਠਿਤ ਕਿਰਿਆ ਜਾਂ ਸੰਗਠਿਤ ਜਥੇਬੰਦੀ ਦੀ ਵਿਵਸਥਾ ਜਾਂ ਸੰਸਥਾਈ ਪ੍ਰਬੰਧ ਆਯੋਜਿਤ ਕਰਨ ਦੀ ਸਥਿਤੀ ਵਿਚ ਨਾ ਰਹੇ।

ਮੈਲਕਮ ਦੇ ਨਿਰੀਖਣ ਅਨੁਸਾਰ ਸੰਨ 1805 ਈ. ਵਿਚ ਜਦੋਂ ਮਰਹੱਟਾ ਚੀਫ ਹੋਲਕਰ ਦੌੜ ਕੇ ਪੰਜਾਬ ਆ ਵੜਿਆ ਅਤੇ ਅੰਗਰੇਜ਼ ਕਮਾਂਡਰ ਲਾਰਡ ਲੇਕ ਉਸ ਦਾ ਪਿੱਛਾ ਕਰ ਰਿਹਾ ਸੀ ਤਾਂ ਉਸ ਸਮੇਂ ਸਿੱਖ ਕਮਜ਼ੋਰ ਅਤੇ ਅਸੰਗਠਿਤ ਹੋ ਚੁੱਕੇ ਸਨ। ਗੁਰਮਤਾ ਜਾਂ (National Council) ਭਾਵੇਂ ਬੁਲਾਈ ਗਈ ਜਿਸ ਰਾਹੀਂ ਉਹ ਖਤਰਾ ਜੋ ਉਹਨਾਂ ਦੇ ਪ੍ਰਦੇਸ਼ ਨੂੰ ਅੰਗਰੇਜ਼ ਅਤੇ ਮਰਹੱਟਾ ਫੌਜਾਂ ਕਾਰਨ ਉਸ ਵੇਲੇ ਡਰਾ ਰਿਹਾ ਸੀ ਨੂੰ ਰੋਕਣ ਦੇ ਕੋਈ ਸਾਧਨ ਲੱਭੇ ਜਾਣ। ਉਸ ਸਮੇਂ ਬਹੁਤ ਘੱਟ ਸਰਦਾਰ ਕੋਈ ਰਾਜਨੀਤੀ ਨਿਰਣਾ ਲੈਣ ਲਈ ਇਕੱਤਰ ਹੋਏ। ਸਮਝੌਤਾ, ਮੇਲ-ਮਿਲਾਪ, ਸੰਧੀ ਜਾਂ

ਤਾਲਮੇਲ ਜੋ ਇਸ ਤੋਂ ਪਹਿਲਾਂ ਸਿੱਖਾਂ ਦੀ ਸ਼ਕਤੀ ਦਾ ਅੰਸ਼ ਮੰਨਿਆ ਜਾਂਦਾ ਸੀ ਗਾਇਬ ਹੋ ਗਿਆ ਪ੍ਰਤੀਤ ਹੁੰਦਾ ਸੀ।[24]

ਮੈਲਕਮ ਅਨੁਸਾਰ ਜਿਵੇਂ ਪਹਿਲਾਂ ਸੰਕੇਤ ਕੀਤਾ ਗਿਆ ਹੈ, ਨਾ ਹੀ ਇਸ ਹੱਥਲੀ ਰਚਨਾ ਦਾ ਆਕਾਰ ਅਤੇ ਨਾ ਹੀ ਇਸ ਸਬੰਧੀ ਉਸ ਕੋਲ ਸਮੱਗਰੀ ਨੇ ਆਗਿਆ ਦਿੱਤੀ ਕਿ ਸਿੱਖਾਂ ਦੇ ਕਬਜ਼ੇ ਵਿਚ ਇਲਾਕਿਆਂ ਦਾ ਸਹੀ ਬਿਰਤਾਂਤ ਦਿੱਤਾ ਜਾਵੇ ਜਾ ਉਹਨਾਂ ਦੀ ਸਰਕਾਰ ਦੀ ਵੰਨਗੀ, ਵਿਧੀ, ਸ੍ਰਿਸ਼ਟਾਚਾਰ, ਵਿਹਾਰ ਜਾਂ ਢੰਗ ਆਦਿ ਵਿਸਤਾਰ ਵਿਚ ਵਰਣਨ ਕੀਤੇ ਜਾਣ। ਇਸ ਲਈ ਉਸ ਦੀ ਵਿਚਾਰਧਾਰਾ ਅਨੁਸਾਰ ਇਕ ਸਰਸਰੀ ਨਜ਼ਰ ਹੀ ਕਾਫੀ ਸਮਝੀ ਗਈ।[25] ਸਿੱਖਾਂ ਕੋਲ ਇਲਾਕਿਆਂ ਦਾ ਵਰਣਨ ਕਰਦਾ ਹੋਇਆ ਮੈਲਕਮ ਲਿਖਦਾ ਹੈ ਕਿ ਇਹਨਾਂ ਵਿਚ ਸਮੁੱਚਾ ਪੰਜਾਬ, ਮੁਲਤਾਨ ਦਾ ਕੁਝ ਥੋੜਾ ਹਿੱਸਾ, ਜੰਗਲਾਂ ਅਤੇ ਸਤਲੁਜ ਦਾ ਵੱਡਾ ਹਿੱਸਾ ਜਿਸਦੇ ਉੱਤਰ ਅਤੇ ਪੱਛਮ ਵਿਚ ਕਾਬਲ ਦੇ ਬਾਦਸ਼ਾਹ ਦਾ ਇਲਾਕਾ ਸਥਿਰ ਸੀ, ਪੂਰਬ ਵੱਲ ਜੰਮੂ, ਨਦੌਣ, ਸ੍ਰੀਨਗਰ ਦੇ ਪਹਾੜੀ ਰਾਜਿਆਂ ਦਾ ਇਲਾਕਾ ਅਤੇ ਦੱਖਣ ਵੱਲ ਅੰਗਰੇਜ਼ਾਂ ਦਾ ਖੇਤਰ ਅਤੇ ਜੈਸਲਮੇਰ ਦਾ ਰੇਤਲਾ ਇਲਾਕਾ ਸੀ। ਸਤਲੁਜ ਤੇ ਜਮਨਾ ਵਿਚਕਾਰ ਦੇ ਸਿੱਖਾਂ ਨੂੰ *ਮਾਲਵਾ ਸਿੰਘ* ਕਿਹਾ ਜਾਂਦਾ ਹੈ। ਲੇਖਕ ਅਨੁਸਾਰ ਇਹ ਪਦਵੀ ਜਾਂ ਖਿਤਾਬ ਉਹਨਾਂ ਨੂੰ ਉਹਨਾਂ ਦੀ ਬਹਾਦਰੀ ਕਰਕੇ ਦਿੱਤਾ ਗਿਆ ਜੋ ਉਹਨਾਂ ਨੇ ਬੰਦਾ ਬੈਰਾਗੀ ਸਮੇਂ ਦਰਸਾਈ।[26] ਅਜਿਹੇ ਕਥਨਾਂ ਵਿਚ ਕੋਈ ਵਿਸ਼ੇਸ਼ ਮਹੱਤਵ ਜਾਂ ਸੱਚਾਈ ਅਨੁਭਵ ਨਹੀਂ ਹੁੰਦੀ। ਮਾਲਵਾ ਦੇ ਮੁਖੀਆਂ ਵਿਚ ਪਟਿਆਲਾ ਦੇ ਸਾਹਿਬ ਸਿੰਘ, ਥਨੇਸਰ ਦੇ ਭੰਗਾ ਸਿੰਘ, ਜੀਂਦ ਦੇ ਭਾਗ ਸਿੰਘ ਅਤੇ ਕੈਥਲ ਦੇ ਭਾਈ ਲਾਲ ਸਿੰਘ ਦੇ ਨਾਂ ਸ਼ਾਮਿਲ ਕੀਤੇ ਗਏ ਹਨ। ਇਹਨਾਂ ਤੋਂ ਛੁੱਟ ਕੁਝ ਛੋਟੇ ਮੁਖੀ ਜਿਹਨਾਂ ਵਿਚ ਜੋਧ ਸਿੰਘ, ਕਰਮ ਸਿੰਘ ਆਦਿ ਸ਼ਾਮਿਲ ਹਨ ਦਾ ਵਰਣਨ ਵੀ ਕੀਤਾ ਗਿਆ ਹੈ। ਇਹਨਾਂ ਕੋਲ ਕੁਝ ਗਿਣਤੀ ਵਿਚ ਪਿੰਡ ਅਤੇ ਘੋੜੇ ਹੁੰਦੇ ਸਨ ਅਤੇ ਇਹ ਆਪਣੇ ਆਪ ਨੂੰ ਸੁਤੰਤਰ ਮੰਨਦੇ ਹਨ।

ਮੈਲਕਮ ਲਿਖਦਾ ਹੈ ਕਿ ਇਹ ਮੁਖੀ ਆਪਣੇ ਆਪਣੇ ਇਲਾਕਿਆਂ ਦੀ ਸੁਰੱਖਿਆ ਲਈ ਕਿਸੇ ਵਧੇਰੇ ਸ਼ਕਤੀਸ਼ਾਲੀ ਆਗੂ ਨਾਲ ਜੁੜ ਕੇ ਰਹਿੰਦੇ ਸਨ। ਜਲੰਧਰ ਦੁਆਬ ਦਾ ਇਲਾਕਾ ਸਿੱਖਾ ਦੇ ਸਾਰੇ ਇਲਾਕਿਆਂ ਤੋਂ ਵਧੇਰੇ ਉਪਜਾਊ ਅਤੇ ਮਹੱਤਵਪੂਰਨ ਸੀ। ਜਲਵਾਯੂ ਅਤੇ ਬਨਸਪਤੀ ਦੇ ਪੱਖ ਤੋਂ ਇਹ ਹਿੰਦੁਸਤਾਨ ਦੇ ਸਾਰੇ ਹੀ ਖੇਤਰਾਂ ਤੋਂ ਅੱਗੇ ਸੀ। ਇਸ ਦੀ ਧਰਤੀ ਦੀ ਉਤਲੀ ਪਰਤ ਹਲਕੀ ਪਰੰਤੂ ਉਪਜ ਦੇ ਇਲਾਜ ਨਾਲ ਬਹੁਤ ਉੱਤਮ ਹੈ। ਧਰਤੀ ਪੱਧਰੀ ਅਤੇ ਹਰ ਫਸਲ ਵਿਚ ਬਹੁਮਾਤਰਾ ਦੀ ਸੂਚਿਕ ਹੈ। ਪਾਣੀ ਦੀ ਤੰਗੀ ਤੋਂ ਇਹ ਇਲਾਕਾ ਜਾਣੂ ਹੀ ਨਹੀਂ ਕਿਉਂਕਿ ਇਹ ਹਰ ਥਾਂ ਆਸਾਨੀ ਨਾਲ ਪ੍ਰਾਪਤ ਹੋ ਜਾਂਦਾ ਹੈ। ਇਸ ਦੁਆਬ ਵਿਚ ਜਲੰਧਰ ਅਤੇ ਸੁਲਤਾਨਪੁਰ ਦੇ ਨਗਰ ਮਹੱਤਵਪੂਰਨ ਹਨ। ਮਾਝੇ ਦਾ ਇਲਾਕਾ ਜਿਸ ਵਿਚ ਲਾਹੌਰ ਅਤੇ ਅੰਮ੍ਰਿਤਸਰ ਦੇ ਸ਼ਹਿਰ ਸ਼ਾਮਿਲ ਹਨ ਸਿੱਖਾਂ ਦੀ ਸ਼ਕਤੀ ਦਾ ਕੇਂਦਰ ਹੈ। ਰਣਜੀਤ ਸਿੰਘ, ਫਤਹਿ ਸਿੰਘ, ਜੋਧ ਸਿੰਘ ਇਸ ਇਲਾਕੇ ਦੇ ਮੁਖੀ ਸਰਦਾਰ ਮੰਨੇ ਜਾਂਦੇ ਹਨ।[27] ਬਾਰੀ ਦੁਆਬ ਦਾ ਇਲਾਕਾ ਜਲੰਧਰ ਦੁਆਬ ਤੋਂ ਘੱਟ ਉਪਜਾਊ ਗਿਣਿਆ ਜਾਂਦਾ ਹੈ। ਪਰੰਤੂ ਇਸ ਦੀ ਜਲਵਾਯੂ ਅਤੇ ਧਰਤੀ ਲੱਗਭਗ ਇਕ ਸਮਾਨ ਹੈ।[28] ਇਸ ਪ੍ਰਕਾਰ ਮੈਲਕਮ ਨੇ ਆਪਣੇ ਸਕੈੱਚ

ਵਿਚ ਪੰਜਾਬ ਦੀ ਧਰਤੀ ਅਤੇ ਵਸਨੀਕਾਂ ਸਬੰਧੀ ਲੋੜੀਂਦੀ ਤੇ ਲਾਭਦਾਇਕ ਜਾਣਕਾਰੀ ਪ੍ਰਦਾਨ ਕੀਤੀ ਹੈ ਜਿਸ ਦਾ ਵਿਸਤਾਰ ਇਥੇ ਦੇਣਾ ਬਹੁਤਾ ਲਾਭਦਾਇਕ ਪ੍ਰਤੀਤ ਨਹੀਂ ਹੁੰਦਾ।

ਮੈਲਕਮ ਨੇ ਸਿੱਖਾਂ ਦੀ ਸਰਕਾਰ ਨੂੰ ਸਿਧਾਂਤਿਕ ਤੌਰ ਉੱਤੇ ਵਿਚਾਰਆਤਮਕ ਥਿਉਕਰੇਸੀ ਦਾ ਨਾਮ ਦਿੱਤਾ ਹੈ। ਉਸ ਅਨੁਸਾਰ ਇਹ ਇਕ ਦੁਨੀਆਵੀ ਮੁੱਖੀ ਦੀ ਹੋਂਦ ਨੂੰ ਮੰਨਦੇ ਹਨ ਪਰੰਤੂ ਇਹ ਮੁਖੀ ਆਪਣੀ ਪ੍ਰਭੂਤਾ ਅਤੇ ਅਧਿਕਾਰ ਨੂੰ ਖਾਲਸੇ ਦੇ ਸੇਵਕ ਦੇ ਰੂਪ ਵਿਚ ਮੰਨਦੇ ਹਨ ਅਤੇ ਇਹ ਸਰਕਾਰ ਨੈਸ਼ਨਲ ਕਾਊਂਸਿਲ (National Council) ਦੇ ਰਾਹੀਂ ਚਲਦੀ ਹੈ। ਹਰ ਮੁੱਖੀ ਇਸ ਦਾ ਮੈਂਬਰ ਹੈ ਅਤੇ ਉਹ ਇਕ ਅਦਿੱਖ ਜਾਂ ਅਦਿਸਵੀਂ ਭਾਵ ਨਿਰਾਕਾਰ ਸ਼ਕਤੀ ਤੋਂ ਉਤਸ਼ਾਹ ਪ੍ਰਾਪਤ ਕਰਦੇ ਹਨ। ਉਹਨਾਂ ਦੇ ਅਨੁਭਵ ਵਿਚ ਇਹ ਨਿਰਾਕਾਰ ਸ਼ਕਤੀ ਉਹਨਾਂ ਦੇ ਰਾਸ਼ਟਰ ਮੰਡਲ (Common Wealth) ਦੀਆਂ ਦਿਲਚਸਪੀਆਂ ਦੀ ਰੱਖਿਆ ਕਰਦੀ ਹੈ।[29] ਅਸਲ ਵਿਚ ਬਹੁਤੇ ਯੂਰਪੀਅਨ ਲੇਖਕ ਮਿਸਲ ਪ੍ਰਣਾਲੀ ਦੇ ਅਦੁਤੀ ਢਾਂਚੇ ਨੂੰ ਸਮਝਣ ਵਿਚ ਅਸਫਲ ਰਹੇ ਹਨ। ਇਸ ਅਦਾਰੇ ਦੀ ਉੱਨਤੀ ਦੇ ਦੂਜੇ ਭਾਗ ਵਿਚ ਜਦੋਂ ਮਿਸਲ ਸਰਦਾਰ ਧਰਤੀ ਦੇ ਮਾਲਕ ਬਣ ਗਏ ਤਾਂ ਵਿਰਾਸਤ ਦਾ ਨਿਯਮ ਉੱਘਾ ਮਹੱਤਵ ਰੱਖਣ ਲੱਗਾ। ਖੇਤਰਾ ਦੀ ਪ੍ਰਾਪਤੀ ਨੇ ਮਿਸਲਾਂ ਦੇ ਮੁੱਖੀਆਂ ਨੂੰ ਛੋਟੀ ਪੱਧਰ ਉੱਤੇ ਹੁਕਮਰਾਨ ਬਣਾ ਦਿੱਤਾ। ਇਸ ਸਥਿਤੀ ਵਿਚ ਗੁਰਮਤਾ ਜਾਂ ਸਾਂਝਾ ਨਿਰਣਾ ਲੈਣ ਦੀ ਅਵੱਸ਼ਕਤਾ ਹੀ ਨਹੀਂ ਸੀ।

ਮਿਸਲ ਦਾ ਮੁੱਖੀ ਆਪਣੀ ਮਿਸਲ ਦੇ ਮਿਸਲਦਾਰਾਂ ਤੋਂ ਵਧੀਕ ਸਾਧਨ ਰੱਖਦਾ ਸੀ ਪਰੰਤੂ ਹੌਲੀ ਹੌਲੀ ਇਹ ਅੰਤਰ ਘਟਦਾ ਗਿਆ ਅਤੇ ਅਠਾਰਵੀਂ ਸਦੀ ਦੇ ਅੰਤ ਤੱਕ ਸਮੂਹ ਚੀਫ ਵਿਅਕਤੀਗਤ ਰੂਪ ਵਿਚ ਸੁਤੰਤਰ ਸਨ।[30]

ਮਿਸਲ ਸਰਦਾਰ ਆਪਣੇ ਖੇਤਰ ਵਿਚ ਸੁਤੰਤਰ ਹੋਣ ਦੇ ਨਾਤੇ ਆਪਣੇ ਨਾਂ ਦੀ ਸੀਲ ਰੱਖਦਾ ਸੀ ਜਿਹੜੀ ਉਸਦੀ ਪ੍ਰਭੂਸਤਾ ਦੀ ਸੂਚਿਕ ਸੀ। ਇਹ ਸੀਲਾਂ ਕਈ ਵਾਰੀ ਮਿਸਲ ਸਰਦਾਰ ਸਮਲਿਤ ਰੂਪ ਵਿਚ ਵੀ ਵਰਤੋਂ ਵਿਚ ਲਿਆਂਦੇ ਸਨ ਜੋ ਉਹਨਾਂ ਦੀ ਮਿਸਲ ਦੀ ਸ਼ਕਤੀ ਦੀਆਂ ਸੂਚਿਕ ਸਨ। ਮਹੱਤਵਪੂਰਨ ਸਰਦਾਰਾਂ ਦੇ ਨਾਵਾਂ ਨੂੰ ਦਰਸਾਉਂਦੀਆਂ ਹੋਈਆਂ ਸੀਲਾਂ ਦੀ ਹੋਂਦ ਤੋਂ ਇਤਿਹਾਸਕਾਰ ਤੇ ਲੇਖਕ ਜਾਣੂ ਹਨ।[31] ਇਹ ਸੀਲਾਂ ਸਪੱਸ਼ਟ ਰੂਪ ਵਿਚ ਮਿਸਲ ਸਰਦਾਰਾਂ ਦੀ ਆਪਣੀ ਆਪਣੀ ਮਿਸਲ ਉੱਤੇ ਸੁਤੰਤਰ ਪਦਵੀ ਦੀਆਂ ਸੂਚਿਕ ਹਨ।

ਅਸਲ ਵਿਚ ਮਿਸਲ ਸ਼ਬਦ ਦੇ ਅਰਥ ਮੁਢਲੇ ਸਰੋਤਾਂ ਅਨੁਸਾਰ ਗਿਰੋਹ ਦੇ ਹਨ।[32] ਇਸ ਇਕੱਠ ਜਾਂ ਜੱਥੇ ਦੇ ਮੁੱਢਲੇ ਪੜਾ ਉੱਤੇ ਆਪਸੀ ਸੰਗਠਨ ਅਤੇ ਅਨੁਭਵ ਤੀਬਰ ਰੂਪ ਵਿਚ ਵੇਖਣ ਵਿਚ ਆਉਂਦਾ ਸੀ ਜਦੋਂ ਇਹ ਗਿਰੋਹ ਆਪਣੇ ਧਰਮ ਦੇ ਵੈਰੀਆਂ ਵਿਰੁੱਧ ਸੰਘਰਸ਼ ਵਿਚ ਜੁਟੇ ਹੋਏ ਹੁੰਦੇ ਸਨ। ਮਿਸਲ ਦਾ ਆਗੂ ਆਪਣੇ ਗੁਣਾਂ, ਲੱਛਣਾਂ ਅਤੇ ਸੁਭਾਅ ਦੇ ਕਾਰਣ ਮਿਸਲਾਂ ਦੇ ਮੈਂਬਰਾਂ ਨੂੰ ਸਵੀਕਾਰ ਸੀ। ਖਾਲਸੇ ਦੀ ਸਮਕਾਲੀ ਹੁਕਮਰਾਨਾਂ ਨਾਲ ਟੱਕਰ ਨੇ ਮਿਸਲਦਾਰੀ ਪ੍ਰਣਾਲੀ ਦੇ ਸੁਭਾਅ ਵਿਚ ਮਹੱਤਵਯੋਗ ਤਬਦੀਲੀ ਲਿਆਂਦੀ ਜਿਸ ਦੇ ਫਲਸਰੂਪ ਇਹ ਪ੍ਰਣਾਲੀ ਖੇਤਰ ਰਹਿਤ ਪ੍ਰਣਾਲੀ ਤੋਂ ਖੇਤਰ-ਪੂਰਵਕ ਪ੍ਰਣਾਲੀ ਬਣ ਗਈ। ਮਿਸਲ ਸਰਦਾਰਾਂ ਦੇ ਖੇਤਰ ਪ੍ਰਾਪਤ ਕਰਨ ਦੀ ਕਿਰਿਆ ਨੇ ਮਿਸਲ ਦੇ ਅਦਾਰੇ ਦੇ ਪ੍ਰਬੰਧ ਅਤੇ ਸੁਭਾਅ ਨੂੰ ਬਦਲ ਦਿੱਤਾ।

ਹੁਣ ਮਿਸਲ ਦੇ ਆਗੂ ਜਾਂ ਗਿਰੋਹ ਦੇ ਮੁਖੀਏ ਕੋਲ ਆਪਣੇ ਖੇਤਰ ਵਿਚ ਪੂਰਨ ਸ਼ਕਤੀ ਸੀ।[33] ਗੁਰਮੱਤਾ ਜੋ ਮਿਸਲ ਦੇ ਢਾਂਚੇ ਦੇ ਪਹਿਲੇ ਪੜਾਅ ਵਿਚ ਅਤਿਅੰਤ ਮਹੱਤਵਯੋਗ ਅਦਾਰਾ ਸੀ, ਦੂਜੇ ਪੜ੍ਹਾਅ ਵਿਚ ਹੁਣ ਪਿਛੋਕੜ ਵਿਚ ਚਲਾ ਗਿਆ ਸੀ। ਮਿਸਲਾਂ ਦਾ ਆਪਸੀ ਸੰਗਠਨ ਹੁਣ ਕੇਵਲ ਉਸ ਸਮੇਂ ਹੀ ਲੋੜੀਂਦਾ ਸੀ ਜਦੋਂ ਸਾਂਝਾ ਖਤਰਾ ਸਾਹਮਣੇ ਡਿੱਠਾ ਜਾਂਦਾ। ਫੋਸਟਰ ਦੇ ਅਨੁਮਾਨ ਅਨੁਸਾਰ ਕਿਸੇ ਪ੍ਰਬਲ ਪ੍ਰਮੁੱਖ ਜਾਂ ਪ੍ਰਭਾਵਸ਼ਾਲੀ ਵਿਅਕਤੀ ਦਾ ਅਜਿਹੀ ਸਥਿਤੀ ਵਿਚ ਉਭਰ ਕੇ ਆਉਣਾ ਅਵੱਸ਼ ਸੀ।[34] ਯੂਰਪੀਅਨ ਲੇਖਕ ਜਿਵੇਂ ਜੇਮਜ ਬਰਾਊਨ, ਜਾਰਜ ਫਾਸਟਰ ਅਠਾਰਵੀਂ ਸਦੀ ਦੇ ਗੁਰਮੱਤੇ ਦੇ ਅਦਾਰੇ ਨੂੰ 'ਗਰੈਂਡ ਡੀਅਟ' ਜਾਂ ਗਰੈਂਡ ਕਨਵੈਨਸ਼ਨ ਦਾ ਨਾਮ ਦਿੰਦੇ ਹਨ।[35] ਕਨਿੰਘਮ ਇਸ ਵਿਚਾਰਧਾਰਾ ਨੂੰ ਸੰਕੋਚ ਸਹਿਤ ਵਰਣਨ ਕਰਦਾ ਹੋਇਆ ਜਾਂ ਸੀਮਤ ਕਰਦਾ ਹੋਇਆ ਇਸ ਨੂੰ 'ਚੀਫਸ ਦੀ ਅਸੈਂਬਲੀ (The assembly of Chiefs) ਦਾ ਨਾਮ ਦਿੰਦਾ ਹੈ।[36] ਪੇਨ ਇਸ ਅਦਾਰੇ ਲਈ 'ਨੈਸ਼ਨਲ ਕੌਂਸਲ' ਦੇ ਸ਼ਬਦਾਂ ਦੀ ਵਰਤੋਂ ਕਰਦਾ ਹੈ।[37] ਇਸ ਪ੍ਰਕਾਰ ਕਈ ਭਾਰਤੀ ਲੇਖਕਾਂ ਨੇ ਵੀ ਗੁਰਮੱਤੇ ਦੇ ਅਦਾਰੇ ਨੂੰ ਕੌਂਸਲ, ਕਨਵੈਨਸ਼ਨ ਜਾਂ ਡੀਅਟ ਦਾ ਨਾਮ ਦਿੱਤਾ ਹੈ।[38] ਅਸਲ ਵਿਚ ਰਤਨ ਸਿੰਘ ਭੰਗੂ ਆਦਿ ਕਈ ਲੇਖਕਾਂ ਨੇ ਇਸ ਅਦਾਰੇ ਨੂੰ ਸਮੁੱਚੇ ਅਰਥ ਅਤੇ ਭਾਵ ਨੂੰ ਸਪੱਸ਼ਟ ਰੂਪ ਦਿੱਤਾ ਹੈ। ਜਿਸ ਦਾ ਭਾਵ ਨਿਰਣਾ ਜਾਂ ਫੈਸਲਾ ਹੈ।[39] ਗੁਰਮੱਤੇ ਦੀ ਕਾਰਜਵਿਧੀ ਉੱਤੇ ਮੈਲਕਮ ਨੇ ਵੱਡਮੁੱਲੀ ਰੌਸ਼ਨੀ ਪਾਈ ਹੈ।[40]

ਮੈਲਕਮ ਦੇ ਨਿਰੀਖਣ ਅਨੁਸਾਰ ਪੰਜਾਬ ਵਿਚ ਭੂਮੀ ਕਰ ਉਗਰਾਹੁਣ ਦੇ ਸਬੰਧ ਵਿਚ ਇਹ ਸਾਧਾਰਨ ਨਿਯਮ ਰਿਹਾ ਹੈ ਕਿ ਇਲਾਕੇ ਦਾ ਮੁਖੀ ਉਪਜ ਦਾ 1/2 ਹਿੱਸਾ ਪ੍ਰਾਪਤ ਕਰਦਾ।[41] ਰਈਅਤ ਦਾ ਧਿਆਨ ਰੱਖਿਆ ਜਾਂਦਾ ਸੀ। ਵਪਾਰ ਨੂੰ ਬਹੁਤਾ ਉਤਸ਼ਾਹ ਨਹੀਂ ਦਿੱਤਾ ਜਾਂਦਾ ਸੀ। ਮਿਸਲ ਪ੍ਰਣਾਲੀ ਵਿਚ ਵਿਚਰਦੇ ਹੋਏ ਸਾਧਾਰਨ ਛੋਟੇ ਛੋਟੇ ਸਰਦਾਰ ਭਾਰੀ ਕਰ ਲਾਉਣ ਦੇ ਹਾਮੀ ਸਨ। ਇਸਦੇ ਨਾਲ ਹੀ ਮੈਲਕਮ ਸਪੱਸ਼ਟ ਕਰਦਾ ਹੈ ਕਿ ਕੁਝ ਸਮੇਂ ਬਾਅਦ ਵਪਾਰ ਨੂੰ ਉਤਸ਼ਾਹ ਦਿੱਤਾ ਜਾਣ ਲੱਗ ਪਿਆ। ਇਥੋਂ ਤੱਕ ਕਿ ਸ਼ਾਲਾਂ ਦਾ ਵਪਾਰ ਲਾਹੌਰ, ਅੰਮ੍ਰਿਤਸਰ ਅਤੇ ਪਟਿਆਲਾ ਵਿਖੇ ਤਰੱਕੀ ਪਕੜ ਗਿਆ।

ਮੈਲਕਮ ਨੇ ਮਿਸਲ ਪ੍ਰਣਾਲੀ ਦੇ ਸਮੇਂ ਦੇ ਨਿਆਂ ਪ੍ਰਬੰਧ ਉੱਤੇ ਵੀ ਲਾਭਦਾਇਕ ਰੌਸ਼ਨੀ ਪਾਈ ਹੈ। ਉਹ ਲਿਖਦਾ ਹੈ ਕਿ ਇਸ ਸਮੇਂ ਦਾ ਨਿਆਂ ਪ੍ਰਬੰਧ ਅਪੂਰਨ ਅਤੇ ਕਸਰਵੰਦਾ ਸੀ। ਸਿੱਖ ਸਰਦਾਰਾਂ ਨੇ ਨਿਆਂ ਦਾ ਉਹ ਅਭਿਆਸ ਪ੍ਰਚੱਲਿਤ ਕੀਤਾ ਜੋ ਉਸ ਸਮੇਂ ਦੇ ਲੋਕਾਂ ਦੇ ਸੁਭਾਅ ਦੇ ਅਨੁਕੂਲ ਸੀ ਅਤੇ ਉਸ ਸਮੇਂ ਦੀ ਸਰਕਾਰ ਦੇ ਬਦਲਦੇ ਹੋਏ ਤੌਰ ਤਰੀਕਿਆਂ ਨਾਲ ਸਹਿਮਤ ਸੀ। ਮੈਲਕਮ ਦੇ ਆਪਣੇ ਸ਼ਬਦਾਂ ਵਿਚ ਜਾਇਦਾਦ ਦੇ ਛੋਟੇ ਛੋਟੇ ਝਗੜਿਆਂ ਦਾ ਨਿਰਣਾ ਪਿੰਡਾਂ ਦੀਆਂ ਪੰਚਾਇਤਾਂ ਕਰਦੀਆਂ ਸਨ। ਕਿਸੇ ਚੋਰੀ ਦੀ ਸਥਿਤੀ ਵਿਚ ਜਾਇਦਾਦ ਵਾਪਸ ਲੈ ਲਈ ਜਾਂਦੀ ਅਤੇ ਉਹ ਪਾਰਟੀ ਜਿਸ ਦੀ ਕੋਈ ਵਸਤੂ ਚੁਰਾਈ ਜਾਂਦੀ ਦੋਸ਼ੀ ਨੂੰ ਸਜਾ ਦੇਣ ਦਾ ਹੱਕ ਰੱਖਦੀ। ਪਿੰਡ ਦੇ ਵਸਨੀਕ ਅਤੇ ਪਿੰਡ ਦਾ ਮੁੱਖੀਆ ਉਸਦੀ ਸਹਾਇਤਾ ਕਰਦਾ। ਪਰੰਤੂ ਇਹ ਸਜਾ ਜਿਸਮਾਨੀ ਰੂਪ ਵਿਚ ਨਹੀਂ ਦਿੱਤੀ ਜਾਂਦੀ ਸੀ।[42]

ਮੈਲਕਮ ਨੇ ਸਿੱਖਾਂ ਦੀ ਸੂਰਬੀਰਤਾ ਦੀ ਸ਼ਲਾਘਾ ਕੀਤੀ ਹੈ। ਉਹ ਸਦਾ ਹੀ ਚੜ੍ਹਦੀ ਕਲਾ ਵਿਚ ਰਹਿੰਦੇ। ਉਹਨਾਂ ਦੇ ਖੇਤਰਾਂ ਵਿਚ ਘੋੜ ਸਵਾਰ ਸਨ ਅਤੇ ਪਿਆਦਾ ਫੌਜ ਬਹੁਤ ਘੱਟ ਸੀ ਜੋ ਕੇਵਲ ਕਿਲ੍ਹਿਆਂ ਅਤੇ ਪਿੰਡਾਂ ਦੀ ਰੱਖਿਆ ਲਈ ਵਰਤੀ ਜਾਂਦੀ। ਮੈਲਕਮ ਦਲੀਲ ਦਿੰਦਾ ਹੈ ਕਿ ਸਿੱਖ ਆਪਣੇ ਜ਼ੁਲਮ ਦੇ ਕਾਰਣ ਪ੍ਰਸਿੱਧ ਹਨ ਪਰੰਤੂ ਉਸ ਨੂੰ ਕੋਈ ਅਜਿਹਾ ਆਧਾਰ ਨਹੀਂ ਮਿਲਿਆ ਜਿਸ ਦੇ ਸਹਾਰੇ ਉਹਨਾਂ ਨੂੰ ਹਿੰਦੁਸਤਾਨ ਦੇ ਕਿਸੇ ਹੋਰ ਕਬੀਲੇ ਤੋਂ ਵਧੇਰੇ ਇਸ ਦੋਸ਼ ਦਾ ਜ਼ਿੰਮੇਵਾਰ ਠਹਿਰਾਇਆ ਜਾਵੇ। ਮੈਲਕਮ ਅਨੁਸਾਰ ਸਿੱਖ ਮਰਹੱਟਿਆਂ ਤੋਂ ਵਧੇਰੇ ਖੁੱਲ੍ਹ ਦਿਲੇ ਅਤੇ ਸੰਜੀਦਾ ਸਨ। ਮੈਲਕਮ ਦਲੀਲ ਦਿੰਦਾ ਹੈ ਕਿ ਸਿੱਖ ਭਾਵੇਂ ਆਪਣੀ ਸ਼ਕਤੀ ਗ੍ਰਹਿਣ ਕਰਨ ਕਾਰਣ ਸੁਭਾਅ ਵਿਚ ਧੀਰਜ ਛੱਡ ਗਏ ਸਨ ਅਤੇ ਚਿੜਚਿੜੇ ਸੁਭਾਅ ਦੇ ਪ੍ਰਤੀਕ ਬਣ ਗਏ ਸਨ ਪਰੰਤੂ ਫਿਰ ਵੀ ਉਹਨਾਂ ਨੇ ਆਪਣੇ ਸੁਭਾਅ ਦੇ ਮੂਲ ਅੰਸ਼ਾਂ ਨੂੰ ਨਹੀਂ ਛੱਡਿਆ ਸੀ ਜੋ ਉਹਨਾਂ ਨੂੰ ਵਿਰਾਸਤ ਵਿਚ ਮਿਲੇ ਸਨ।[43]

ਸਿੱਖ ਸਿਪਾਹੀ ਵਿਆਪਕ ਰੂਪ ਵਿਚ ਸੂਰਬੀਰ, ਚੇਤੰਨ ਅਤੇ ਆਨੰਦਮਈ ਸੀ ਅਤੇ ਕਿਸੇ ਵਪਾਰੀ ਜਾਂ ਕਿਸਾਨ ਨਾਲੋਂ ਕੇਵਲ ਇਹ ਅੰਤਰ ਸੀ ਕਿ ਕਿਸਾਨ ਅਤੇ ਵਪਾਰੀ ਦਾ ਧੰਦਾ ਉਸ ਕੋਲੋਂ ਕਠੋਰਤਾ ਅਤੇ ਰੌਲੇ ਰੱਪੇ ਦੀ ਮੰਗ ਕਰਦਾ ਸੀ। ਕਿਸਾਨ ਲੋਕ ਵੀ ਹਥਿਆਰਬੰਦ ਹੁੰਦੇ ਅਤੇ ਆਪਣੀ ਅਤੇ ਆਪਣੀ ਸੰਪਰਦਾ ਦੀ ਰੱਖਿਆ ਕਾਰਨ ਹਥਿਆਰਾਂ ਦੀ ਵਰਤੋਂ ਕਰਨਾ ਜਾਣਦੇ ਸਨ। ਅਕਾਲੀ, ਸ਼ਹੀਦ ਅਤੇ ਨਿਰਮਲੇ ਵੀ ਮੈਲਕਮ ਦੇ ਧਿਆਨ ਵਿਚ ਆਏ ਹਨ। ਉਹਨਾਂ ਸਬੰਧੀ ਜਾਣਕਾਰੀ ਦਿੰਦਾ ਹੋਇਆ ਉਹ ਲਿਖਦਾ ਹੈ ਕਿ ਉਹਨਾਂ ਦਾ ਸਾਧਾਰਨ ਆਚਾਰਨ ਉਹਨਾਂ ਦੀਆਂ ਜੀਵਨ ਦੀਆਂ ਆਦਤਾਂ ਉੱਤੇ ਅਧਾਰਿਤ ਸੀ। ਅਕਾਲੀ ਸੂਰਬੀਰ ਸਨ। ਉਹ ਵਿਦੇਸ਼ੀਆਂ ਨੂੰ ਘਿਰਣਾ ਕਰਦੇ। ਸ਼ਹੀਦ ਅਤੇ ਵਿਸ਼ੇਸ਼ ਰੂਪ ਵਿਚ ਨਿਰਮਲੇ ਵਧੇਰੇ ਸੁਘੜਤਾ, ਸੁਸ਼ੀਲਤਾ ਅਤੇ ਗਿਆਨ ਰੱਖਦੇ। ਉਹ ਸ਼ਾਂਤਮਈ ਸੁਭਾਅ ਦੇ ਵਿਅਕਤੀ ਸਨ ਅਤੇ ਉਹਨਾਂ ਵਿਚੋਂ ਬਹੁਤ ਸਾਰੇ ਗਿਆਨਵਾਨ ਸਨ।[44]

ਸਿੱਖਾਂ ਦੀ ਇਕ ਹੋਰ ਸੰਪਰਦਾਇ ਜਿਸ ਨੂੰ ਨਾਨਕ ਪੁਤਰਾ ਜਾਂ ਗੁਰੂ ਨਾਨਕ ਦੇ ਉਤਰਾਅਧਿਕਾਰੀ ਦੇ ਰੂਪ ਵਿਚ ਜਾਣਿਆ ਜਾਂਦਾ ਸੀ ਸ਼ਾਂਤਮਈ, ਦਿਆਲੂ ਅਤੇ ਹਲੀਮ ਵਿਅਕਤੀ ਸਨ। ਉਹ ਤਕਰਾਰ ਪਸੰਦ ਨਹੀਂ ਕਰਦੇ ਸਨ। ਉਹ ਆਮ ਤੌਰ ਉੱਤੇ ਵਣਜਾਰਿਆਂ ਦਾ ਧੰਦਾ ਕਰਦੇ ਸਨ। ਹਿੰਦੂਆਂ ਦੀ ਉਚੀ ਜਾਤੀ ਜਿਵੇਂ ਬ੍ਰਾਹਮਣ ਅਤੇ ਕਸ਼ੱਤਰੀ ਜੋ ਸਿੱਖ ਬਣ ਗਏ ਸਨ ਆਪਣੀ ਸੰਪਰਦਾਇ ਦੇ ਲੋਕਾਂ ਨਾਲ ਸ਼ਾਦੀ ਕਰਨਾ ਯੋਗ ਸਮਝਦੇ ਸਨ। ਉਹ ਮੁਸਲਮਾਨ ਜੋ ਸਿੱਖ ਬਣ ਗਏ ਸਨ ਇਕ ਦੂਜੇ ਨਾਲ ਸ਼ਾਦੀ ਕਰਨਾ ਯੋਗ ਸਮਝਦੇ ਸਨ। ਸਿੱਖ ਤੰਬਾਕੂ ਦੀ ਵਰਤੋਂ ਨਹੀਂ ਕਰਦੇ ਸਨ।[45] ਉਹ ਨਸ਼ੀਲੀਆਂ ਚੀਜ਼ਾਂ ਦਾ ਪ੍ਰਯੋਗ ਕਰਦੇ ਸਨ। ਮੈਲਕਮ ਅਨੁਸਾਰ ਕਿਸੇ ਸਿੱਖ ਸਿਪਾਹੀ ਨੂੰ ਸੂਰਜ ਛਿਪਣ ਤੋਂ ਬਾਅਦ ਘੱਟ ਹੀ ਨਸ਼ੇ ਤੋਂ ਰਹਿਤ ਵੇਖਿਆ ਗਿਆ ਸੀ। ਮੈਲਕਮ ਵਿਸਤਾਰ ਵਿਚ ਜਾਂਦਾ ਹੋਇਆ ਲਿਖਦਾ ਹੈ ਕਿ ਜਦੋਂ ਫਤਹਿ ਸਿੰਘ ਆਹਲੂਵਾਲੀਆ ਜੋ ਇਕ ਜਵਾਨ ਵਿਅਕਤੀ ਸੀ ਅੰਗਰੇਜ਼ੀ ਫੌਜ ਦੇ ਨਾਲ ਸੀ ਤਾਂ ਲਾਰਡ ਲੇਕ ਨੇ ਉਸ ਨੂੰ ਫੌਜੀ ਨਿਰੀਖਣ ਲਈ ਲਿਜਾਣ ਦੀ ਪ੍ਰਸੰਨਤਾ ਪ੍ਰਾਪਤ ਕੀਤੀ। ਉਹ ਇਕ ਹਾਥੀ ਉੱਤੇ

ਸਵਾਰ ਸੀ ਅਤੇ ਮੈਲਕਮ ਦੂਸਰੇ ਹਾਥੀ ਉੱਤੇ ਸਵਾਰ ਉਸ ਦੇ ਨਾਲ ਹਾਜ਼ਰ ਸੀ। ਉਹ ਲਿਖਦਾ ਹੈ ਕਿ ਸੂਰਜ ਡੁੱਬਣ ਤੋਂ ਥੋੜ੍ਹਾ ਜਿਹਾ ਪਹਿਲੇ ਸਿੱਖ ਸਰਦਾਰ ਥੋੜ੍ਹੀ ਬੇਚੈਨੀ ਅਨੁਭਵ ਕਰਨ ਲੱਗਾ ਜੋ ਮੈਲਕਮ ਦੇ ਧਿਆਨ ਵਿਚ ਆਈ। ਉਸ ਸਮੇਂ ਭਾਗ ਸਿੰਘ ਜੋ ਇਕ ਬਜ਼ੁਰਗ ਮੁੱਖੀ ਸੀ ਨੇ ਇਕ ਦਮ ਕਿਹਾ ਕਿ ਫਤਹਿ ਸਿੰਘ ਉਸਦੇ ਸਾਹਮਣੇ ਨਸ਼ੇ ਦੀ ਵਰਤੋਂ ਤੋਂ ਸ਼ਰਮਾਉਂਦਾ ਸੀ। ਇਸ ਉੱਤੇ ਮੈਲਕਮ ਨੇ ਉਸ ਨੂੰ ਆਪਣਾ ਅਭਿਆਸ ਜਾਰੀ ਰੱਖਣ ਲਈ ਕਿਹਾ।[46] ਮੈਲਕਮ ਦਾ ਇਹ ਅਨੁਭਵ ਖੋਜ ਦਾ ਲਿਖਾਇਕ ਹੈ।

ਮੈਲਕਮ ਅਨੁਸਾਰ ਸਿੱਖ ਲਗਭਗ ਸਮੁੱਚੇ ਰੂਪ ਵਿਚ ਘੋੜ ਸਵਾਰ ਸਨ ਅਤੇ ਘੋੜ ਸਵਾਰੀ ਨੂੰ ਪਸੰਦ ਕਰਦੇ ਸਨ। ਕੁਝ ਸਮਾਂ ਪਹਿਲੋਂ ਉਹਨਾਂ ਦੇ ਘੋੜੇ ਬੜੇ ਨਾਮੀ ਗਰਾਮੀ ਹੁੰਦੇ ਸਨ। ਵਿਸ਼ੇਸ਼ ਵਿਚ ਉਹ ਘੋੜੇ ਜੋ ਲਖੀ ਜੰਗਲ ਜਾਂ ਕਈਆਂ ਹੋਰਨਾਂ ਖੇਤਰਾਂ ਵਿਚ ਪਲਦੇ ਸ਼ਕਤੀਸ਼ਾਲੀ, ਚੁਸਤ ਅਤੇ ਸਿਧਾਏ ਹੋਏ ਹੁੰਦੇ। ਖੇਤਰਾਂ ਦੇ ਆਪਸੀ ਤਕਰਾਰਾਂ ਕਾਰਨ ਘੋੜਿਆਂ ਦੀ ਇਹ ਨਸਲ ਘਟ ਗਈ ਸੀ ਅਤੇ ਹੁਣ ਸਿੱਖਾਂ ਦੇ ਘੋੜੇ ਮਹਰੱਟਿਆਂ ਤੋਂ ਵਧੇਰੇ ਉੱਤਮ ਨਹੀਂ ਹੁੰਦੇ ਸਨ। ਉਹਨਾਂ ਦੇ 100 ਘੋੜਿਆਂ ਵਿਚੋਂ ਕੇਵਲ 10 ਹੀ ਅੰਗਰੇਜ਼ੀ ਸੇਵਾ ਵਿਚ ਭਾਰਤੀ ਘੋੜ ਸਵਾਰਾ ਦੇ ਯੋਗ ਸਮਝੇ ਜਾਣ ਲੱਗੇ। ਘੋੜ ਸਵਾਰ ਤਲਵਾਰਾਂ, ਨੇਜ਼ੇ ਅਤੇ ਛੋਟੀਆਂ ਬੰਦੂਕਾਂ ਵਿਚ ਤਾਕ ਸਨ। ਉਹਨਾਂ ਵਿਚੋਂ ਕਈ ਹਾਲੇ ਵੀ ਤੀਰ ਕਮਾਨ ਦੀ ਵਰਤੋਂ ਕਰਦੇ ਸਨ।[47] ਮੈਲਕਮ ਦਾ ਵਿਚਾਰ ਹੈ ਕਿ 'ਸਿੱਖਾਂ ਦੀ ਸਿੱਖਿਆ ਉਹਨਾਂ ਨੂੰ ਮਿਹਨਤੀ ਅਤੇ ਥਕਾਵਟ ਰਹਿਤ ਬਣਾਉਂਦੀ ਹੈ ਅਤੇ ਉਹਨਾਂ ਦਾ ਸਮਾਜ ਉਹਨਾਂ ਕੋਲੋਂ ਬੁਲੰਦ ਹੌਂਸਲੇ ਦੀ ਮੰਗ ਕਰਦਾ ਹੈ ਜਿਸ ਪਿਛੇ ਉਹਨਾਂ ਦਾ ਧਾਰਮਿਕ ਉਤਸ਼ਾਹ ਹੈ। ਅਜਿਹੀ ਸ਼੍ਰੇਣੀ ਜਾਂ ਨਸਲ ਕਦੇ ਐਸ਼ ਪ੍ਰਸਤ ਨਹੀਂ ਹੋ ਸਕਦੀ। ਉਹ ਖੁਰਾਕ ਵਿਚ ਅਯਾਸ਼ੀ, ਵਿਲਾਸ ਜਾਂ ਸੁਆਦ ਪਸੰਦ ਨਹੀਂ ਕਰਦੇ ਅਤੇ ਆਪਣੇ ਸਾਧਾਰਨ ਭੋਜਨ ਨਾਲ ਸੰਤੁਸ਼ਟ ਰਹਿੰਦੇ। ਉਹਨਾਂ ਦੀ ਪੁਸ਼ਾਕ ਵੀ ਸਾਦੀ, ਹਲਕੀ ਅਤੇ ਜ਼ੇਵਰਾਂ ਤੋਂ ਵਾਂਝੀ ਹੁੰਦੀ ਹੈ। ਕੁਝ ਸਰਦਾਰ ਸੋਨੇ ਦੇ ਕੜੇ ਪਹਿਨਦੇ ਪਰੰਤੂ ਇਹ ਬਹੁਤ ਘੱਟ ਵੇਖਣ ਵਿਚ ਆਉਂਦਾ। ਉਹਨਾਂ ਦੀ ਪੁਸ਼ਾਕ ਵਿਆਪਕ ਰੂਪ ਵਿਚ ਸਾਧਾਰਨ ਹੁੰਦੀ।' ਮੈਲਕਮ ਅਨੁਸਾਰ : 'Such a race cannot be epicure...'[48]

ਮੈਲਕਮ ਦਾ ਇਹ ਕਥਨ ਕਿ ਸਿੱਖ ਕੌਮ ਕਦੇ ਅਵੇਸਲੀ ਜਾਂ ਐਸ਼ਪਸੰਦ ਨਹੀਂ ਹੋ ਸਕਦੀ ਦੇ ਸਬੰਧ ਵਿਚ ਇਥੇ ਇਹ ਦਲੀਲ ਦੇਣਾ ਯੋਗ ਹੋਵੇਗਾ ਕਿ ਜਦੋਂ ਕੰਪਨੀ ਬਹਾਦਰ ਨੇ ਸਿੱਖਾਂ ਦੇ ਮਨ ਅੰਦਰ ਸਾਇਕੀ ਤੱਕਣ ਲਈ ਮੂਲ ਸਰੋਤਾਂ ਦੇ ਆਧਾਰ ਉਤੇ 1846 ਵਿਚ 'ਦੀ ਹਿਸਟਰੀ ਆਫ ਸਿਖਸ ਟੂਗੈਦਰ ਵਿਦ ਏ ਕਨਸਾਈਜ ਅਕਾਊਂਟ ਆਫ ਦੀ ਪੰਜਾਬ ਐਂਡ ਕਸ਼ਮੀਰ' ਛਾਪੀ ਤਾਂ ਬੜੇ ਭਾਵਪੂਰਨ ਨਿਰਣੇ ਦੇ ਰੂਪ ਵਿਚ ਲਿਖਿਆ ਕਿ ਜਿਸ ਕੌਮ ਦੀ ਨਿੱਤ ਦੀ ਅਰਦਾਸ ਜਿਹਨਾਂ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿੱਤੇ, ਬੰਦ ਬੰਦ ਕਟਵਾਏ, ਖੋਪਰੀਆਂ ਲੁਹਾਈਆਂ, ਚਰਖੜੀਆਂ ਤੇ ਚੜ੍ਹੇ, ਆਰਿਆਂ ਨਾਲ ਚਿਰਾਏ ਗਏ, ਧਰਮ ਨਹੀਂ ਹਾਰਿਆ, ਸਿੱਖੀ ਕੇਸਾਂ ਸੁਆਸਾਂ ਨਾਲ ਨਿਭਾਈ ਤੇ ਉਹਨਾਂ ਦੀ ਕਮਾਈ ਦਾ ਧਿਆਨ ਧਰ ਜੋ ਰੋਜ਼ ਵਾਹਿਗੁਰੂ ਬੋਲਦੇ ਹਨ, ਉਹ

ਕੌਮ ਕਦੇ ਸੁਖਰਹਿਣੀ, ਐਸ਼-ਪਸੰਦ, ਵਿਰਸੇ ਤੋਂ ਅਵੇਸਲੀ ਹੋ ਹੀ ਨਹੀਂ ਸਕਦੀ। ਉਹ ਸਮਾਂ ਪਾ ਕੇ ਉਠ ਖਲੋਵੇਗੀ।

ਮਹਾਰਾਜਾ ਰਣਜੀਤ ਸਿੰਘ ਸਬੰਧੀ ਮੈਲਕਮ ਆਪਣੇ ਨਿਰੀਖਣ ਵਿਚ ਸੰਕੇਤ ਕਰਦਾ ਹੈ ਕਿ ਉਸ ਦੀ ਫੌਜ ਦੀ ਗਿਣਤੀ ਚਾਰ ਹਜ਼ਾਰ ਕਾਰਗਰ ਫੌਜੀ ਸਨ ਅਤੇ 1805 ਵਿਚ ਉਸ ਦੀ ਫੌਜ ਦੀ ਗਿਣਤੀ 8 ਹਜ਼ਾਰ ਤੱਕ ਨਹੀਂ ਪੁੱਜੀ ਸੀ। ਇਸਦਾ ਇਕ ਭਾਗ ਅਜਿਹੀ ਫੌਜ ਸੀ ਜੋ ਅਧੀਨਤਾ ਪ੍ਰਾਪਤ ਕਰ ਗਏ ਮੁਖੀਆ ਨਾਲ ਸੰਬੰਧਿਤ ਸੀ। ਹੁਣ ਉਸ ਦੀ ਫੌਜ ਦੀ ਗਿਣਤੀ ਅਗੇ ਨਾਲੋਂ ਵਧੇਰੇ ਹੁੰਦੀ ਜਾ ਰਹੀ ਸੀ। ਲੇਖਕ ਦੀ ਇਹ ਆਲੋਚਨਾ ਠੀਕ ਨਹੀਂ ਹੈ ਕਿ ਮਹਾਰਾਜੇ ਦੀ ਫੌਜ ਵਿਚ ਤਾਲ ਮੇਲ ਜਾਂ ਜੋੜ ਨਹੀਂ ਸੀ। ਉਸ ਅਨੁਸਾਰ **'...it is composed of materials which have no natural cohesion; and the first serious check which it meets, will probably cause its dissolution.'**[49]

ਆਉਣ ਵਾਲੇ ਸਮੇਂ ਦੀਆਂ ਰਣਜੀਤ ਸਿੰਘ ਦੇ ਕਾਰਨਾਮਿਆਂ ਸਬੰਧੀ ਘਟਨਾਵਾਂ ਮੈਲਕਮ ਦੇ ਉਪਰੋਕਤ ਕਥਨਾਂ ਦੀ ਨਾ ਕੇਵਲ ਆਲੋਚਨਾ ਹੀ ਕਰਦੀਆਂ ਹਨ ਸਗੋਂ ਝੁਠਲਾਉਂਦੀਆਂ ਵੀ ਹਨ। ਮੈਲਕਮ ਦੇ ਸਮੁੱਚੇ ਬਿਰਤਾਂਤ ਤੋਂ ਅੰਤ ਵਿਚ ਅਸੀਂ ਸਹਿਜੇ ਹੀ ਇਹ ਕਹਿ ਸਕਦੇ ਹਾਂ ਕਿ ਭਿੰਨ ਭਿੰਨ ਤਰੁੱਟੀਆਂ ਦੇ ਹੁੰਦੇ ਹੋਏ ਵੀ ਇਹ ਸਮੁੱਚੇ ਰੂਪ ਵਿਚ ਜਾਣਕਾਰੀ ਭਰਪੂਰ ਅਤੇ ਦੁਰਲੱਭ ਵਿਵਰਨ ਹੈ।

## ਪੈਰ ਟਿੱਪਣੀਆਂ

1. ਦਰਸ਼ਨ ਸਿੰਘ, *ਵੈਸਟਰਨ ਪਰਸਪੈਕਟਿਵ ਆਨ ਦਾ ਸਿੱਖ ਰਿਲੇਜਨ*, ਨਵੀਂ ਦਿੱਲੀ, 1991, ਪੰਨਾ 14, ਹਵਾਲਾ ਜੌਹਨ ਕੇ, 'ਦਾ ਲਾਈਫ ਐਂਡ ਕੌਰਸਪੌਂਡੈਸ ਆਫ ਮੇਜਰ ਜਨਰਲ ਸਰ ਜੌਹਨ ਮੈਲਕਮ (ਲੰਦਨ 1856), 1, ਪੰਨਾ 4, ਕਥਿਤੀ ਜੀ. ਖੁਰਾਨਾ,' 'ਬ੍ਰਿਟਸ਼ ਹਿਸਟੋਰੀਓਗਰਾਫੀ ਆਨ ਦਾ ਸਿੱਖ ਪਾਵਰ ਇਨ ਪੰਜਾਬ,' ਪੰਨਾ 18 ਅਤੇ ਸੀ.ਈ. ਬਕਲੈਂਡ, ਡਿਕਸ਼ਨਰੀ ਆਫ ਇੰਨਡੀਅਨ ਬਾਇਓਗਰਾਫੀ, ਪੰਨਾ 271.
2. ਦਰਸ਼ਨ ਸਿੰਘ, *ਉਪਰੋਕਤ*, ਪੰਨਾ 14 ਹਵਾਲਾ ਸੀ.ਈ. ਬਕਲੈਂਡ, *ਉਪਰੋਕਤ*, ਪੰਨਾ 271.
3. ਜੌਹਨ ਮੈਲਕਮ *ਸਕੈੱਚ ਆਫ ਦਾ ਸਿੱਖਸ: ਦੇਅਰ ਔਰਿਜਨ ਕਸਟਮਜ਼ ਐਂਡ ਮੈਨਰਜ਼*, ਚੰਡੀਗੜ੍ਹ, 1981 (ਰੀਪ੍ਰਿੰਟ) ਇਕ ਅਜਿਹੀ ਰਚਨਾ ਹੈ ਜੋ ਆਪਣੇ ਵਿਸ਼ੇ ਦੀਆਂ ਲਗਭਗ ਸਮੂਹ ਯੂਰਪੀਅਨ ਲੇਖਕਾਂ ਦੀਆਂ ਲਿਖਤਾਂ ਵਿਚੋਂ ਕਈ ਪੱਖਾਂ ਤੋਂ ਉੱਤਮ ਅਤੇ ਪ੍ਰਮਾਣਿਕ ਜਾਣਕਾਰੀ ਦੀ ਲਿਖਾਇਕ ਹੈ। ਇਹ ਤੱਥ ਇਸ ਪੁਸਤਕ ਦੀ ਅੰਦਰਲੀ ਖਿੰਡੀ ਪੁੰਡੀ ਗਵਾਹੀ ਤੋਂ ਸਿੱਧ ਹੁੰਦੇ ਹਨ।
4. ਉਪਰੋਕਤ, ਪੰਨਾ 1.
5. ਫੌਜਾ ਸਿੰਘ, 'ਅਰਲੀ ਯੂਰਪੀਅਨ ਰਾਈਟਰਜ਼ : ਬਰਾਊਨ, ਪੋਲੀਅਰ, ਫੌਰਸਟਰ ਅਤੇ

ਮੈਲਕਮ', *ਹਿਸਟੋਰੀਅਨਜ਼ ਐਂਡ ਹਿਸਟੋਰੀਓਗਰਾਫੀ ਆਫ਼ ਦਾ ਸਿੱਖਸ* (ਸੰਪਾ. ਫੌਜਾ ਸਿੰਘ), ਨਵੀਂ ਦਿੱਲੀ, 1978, ਪੰਨਾ 15.

6. ਇਸ ਸੰਦਰਭ ਵਿਚ ਅਸੀਂ ਸਹਿਜੇ ਹੀ ਕਹਿ ਸਕਦੇ ਹਾਂ ਕਿ ਮੈਲਕਮ ਦੀ ਹਵਾਲਾ ਅਧੀਨ ਰਚਨਾ ਸਮੁੱਚੇ ਰੂਪ ਵਿਚ ਅਜਿਹੇ ਸੰਕੇਤਾਂ ਦੀ ਸੂਚਿਕ ਹੈ।
7. ਮੈਲਕਮ, ਉਪਰੋਕਤ, ਪੰਨਾ 3.
8. ਉਪਰੋਕਤ, ਪੰਨਾ 1; ਫੌਜਾ ਸਿੰਘ (ਸੰਪਾਦਕ), ਉਪਰੋਕਤ, ਪੰਨਾ 16.
9. ਮੈਲਕਮ, ਉਪਰੋਕਤ, ਪੰਨਾ 2.
10. ਉਪਰੋਕਤ, ਪੰਨਾ 3.
11. ਉਪਰੋਕਤ; ਮੈਲਕਮ ਅਨੁਸਾਰ ਉਸ ਦੇ ਸਰੋਤਾਂ ਵਿਚ ਸਿੱਖ ਧਰਮ ਦੇ ਵਿਅਕਤੀ ਸ਼ਾਮਲ ਸਨ ਜਿਹਨਾਂ ਨੂੰ ਉਸ ਨੇ ਪਹਿਲ ਦਿੱਤੀ ਹੈ। ਇਸ ਵਿਸ਼ੇ ਉੱਤੇ ਆਪਣੀ ਵਿਚਾਰਧਾਰਾ ਪ੍ਰਗਟ ਕਰਦਾ ਹੋਇਆ ਉਹ ਲਿੱਖਦਾ ਹੈ ਕਿ ਮਨੁੱਖਤਾ ਸਬੰਧੀ ਹਰ ਇਕ ਖੋਜ ਵਿਚ ਇਹ ਤੱਥ ਮਹੱਤਵਪੂਰਨ ਹੈ ਕਿ ਉਸ ਜਾਣਕਾਰੀ ਨੂੰ ਸੁਣਿਆਂ ਜਾਵੇ ਜੋ ਕੋਈ ਕੌਮ ਆਪਣੇ ਸਬੰਧੀ ਪੇਸ਼ ਕਰਦੀ ਹੈ ਅਤੇ ਅਜਿਹੇ ਸਾਧਨਾਂ ਤੋਂ ਪ੍ਰਾਪਤ ਕੀਤਾ ਗਿਆ ਗਿਆਨ ਆਪਣੀ ਹੀ ਕਦਰ-ਕੀਮਤ ਰੱਖਦਾ ਹੈ ਜੋ ਆਪਣੀ ਇਤਿਹਾਸਕ ਉਪਯੋਗਤਾ ਤੋਂ ਸੁਤੰਤਰ ਹੈ। ਉਪਰੋਕਤ, ਪੰਨਾ 4.
12. ਫੌਜਾ ਸਿੰਘ, ਉਪਰੋਕਤ, ਪੰਨਾ 17.
13. ਇਸ ਸਬੰਧ ਵਿਚ ਕੁਝ ਇਕ ਸ਼ਹੀਦੀਆਂ ਨਿਮਨ ਲਿਖਤ ਹਨ :

    *ਤਾਰਾ ਸਿੰਘ ਵਾਈਂਦਾਂ ਦੀ ਸ਼ਹੀਦੀ*
    *ਭਾਈ ਮਨੀ ਸਿੰਘ ਦੀ ਸ਼ਹੀਦੀ*
    *ਸ਼ਹੀਦੀ ਭਾਈ ਬੋਤਾ ਸਿੰਘ*
    *ਸ਼ਹੀਦੀ ਮਹਿਤਾਬ ਸਿੰਘ*
    *ਭਾਈ ਤਾਰੂ ਸਿੰਘ ਦੀ ਸ਼ਹੀਦੀ*
    *ਭਾਈ ਸੁੱਖਾ ਸਿੰਘ ਦੀ ਸ਼ਹੀਦੀ*
    *ਭਾਈ ਹਾਠੂ ਸਿਘ ਦੀ ਸ਼ਹੀਦੀ*

    ਵੇਖੋ ਰਤਨ ਸਿੰਘ ਭੰਗੂ, *ਪ੍ਰਾਚੀਨ ਪੰਥ ਪ੍ਰਕਾਸ਼: ਅੰਮ੍ਰਿਤਸਰ*, 1962, ਪੰਨੇ 194, 222, 243, 287, 289, 332, 350.
14. ਮੈਲਕਮ, *ਉਹੀ*, ਪੰਨਾ 82.
15. *ਉਹੀ*, ਪੰਨਾ 71.
16. *ਉਹੀ*, ਪੰਨੇ 72-73.
17. ਚਹਾਰ ਮਹੱਲ ਦੇ ਖੇਤਰ ਵਿਚ ਸਿਆਲਕੋਟ, ਪਸਰੂਰ, ਗੁਜਰਾਤ ਅਤੇ ਔਰੰਗਾਬਾਦ ਸ਼ਾਮਿਲ ਸਨ।
18. ਹਰੀ ਰਾਮ ਗੁਪਤ, *ਹਿਸਟਰੀ ਆਫ਼ ਦਾ ਸਿੱਖਸ*, ਜਿਲਦ। ਨਵੀਂ ਦਿੱਲੀ, 1982, ਪੰਨਾ 27.
19. ਅਲੀ-ਉਦ-ਦੀਨ ਮੁਫ਼ਤੀ, *ਇਬਰਤਨਾਮਾ*, 198.
20. ਵਿਸਤਾਰ ਲਈ ਵੇਖੋ ਰਤਨ ਸਿੰਘ ਭੰਗੂ, *ਉਹੀ*, ਪੰਨੇ 325-30.

21. ਮੀਰ ਮੰਨੂ (ਮੁਈਨ-ਉਲ-ਮਲਕ) ਦੀ ਸਿੱਖਾਂ ਵਿਰੁੱਧ ਪ੍ਰਤੀਕ੍ਰਿਆ ਲਈ ਵੇਖੋ, ਹ.ਰ. ਗੁਪਤਾ, ਉਪਰੋਕਤ ਪੰਨੇ 55-56, 105-06.
22. ਮੈਲਕਮ, *ਉਹੀ*, ਪੰਨਾ 78.
23. *ਉਹੀ*, ਪੰਨਾ 80.
24. *ਉਹੀ*, ਪੰਨਾ 85। ਮੈਲਕਮ ਗੁਰਮਤੇ ਨੂੰ 'ਨੈਸ਼ਨਲ ਕੌਂਸਲ' ਅਨੁਭਵ ਕਰਦਾ ਹੈ। ਅਸਲ ਵਿੱਚ ਗੁਰਮੱਤਾ ਨਿਰਣੇ ਦਾ ਪ੍ਰਤੀਕ ਹੈ।
25. *ਉਹੀ*, ਪੰਨੇ 86-90.
26. *ਉਹੀ*
27. *ਉਹੀ*
28. *ਉਹੀ*
29. *ਉਹੀ*
30. ਵਿਸਤਾਰ ਲਈ ਵੇਖੋ ਜੇ.ਐਸ. ਗਰੇਵਾਲ, 'ਅਹਿਮਦ ਸ਼ਾਹ ਆਫ਼ ਬਟਾਲਾ ਔਨ ਸਿੱਖ ਪੋਲਿਟੀ', *ਪੰਜਾਬ ਹਿਸਟਰੀ ਕਾਨਫਰੰਸ ਪ੍ਰੋਸੀਡਿੰਗਜ਼*, ਪਟਿਆਲਾ, 1969, ਪੰਨੇ 145-53.
31. ਜੀ. ਐਸ. ਨਈਅਰ, *ਸਿੱਖ ਪੋਲਿਟੀ...*, ਨਵੀਂ ਦਿੱਲੀ, 1979, ਪੰਨੇ 159-60.
32. ਸੈਨਾਪਤਿ, *ਸ੍ਰੀ ਗੁਰ ਸੋਭਾ*, ਪਟਿਆਲਾ, 1967, ਪੰਨੇ 9, 124; ਰਤਨ ਸਿੰਘ ਭੰਗੂ ਇਸ ਗਿਰੋਹ ਨੂੰ ਵਹੀਰ, ਮਿਸਲ ਅਤੇ ਥੰਨੇ ਦੇ ਨਾਵਾਂ ਨਾਲ ਸਪੱਸ਼ਟ ਕਰਦਾ ਹੈ। *ਉਹੀ*, ਪੰਨੇ 363-64, ਜੇ. ਡੀ. ਕੁਨਿੰਘਮ ਨੇ ਇਸ ਅਦਾਰੇ ਦੇ ਭਿੰਨ ਭਿੰਨ ਅਰਥਾਂ ਦਾ ਸੰਕੇਤ ਕਰਦਿਆਂ ਹੋਇਆਂ 'alike or equal...a file of papers' ਆਦਿ ਅਦਿ ਦੇ ਸ਼ਬਦ ਵਰਤੇ ਸਨ।

*ਚਾਰ ਮਿਸਲ ਕੋ ਥਨੋ ਬਨਾਵੈ*
*ਦੁਇ ਦੁਇ ਮਿਸਲ ਦੁਤਰਫੀਂ ਲਾਵੈ*

33. *ਸਿੱਖ ਪੋਲਿਟੀ*, ਪੰਨਾ 135.
34. ਜਾਰਜ ਫੋਰਸਟਰ, *ਏ ਜਰਨੀ ਫਰਾਮ ਬੰਗਾਲ ਟੂ ਇੰਗਲੈਂਡ*, (ਰੀਪ੍ਰਿੰਟ, 1970), ਪੰਨਾ 340.
35. 'ਹਿਸਟਰੀ ਆਫ ਦਾ ਓਰਿਜਨ ਐਂਡ ਪ੍ਰਾਗਰੈਸ ਆਫ ਦਾ ਸਿਖਸ' *ਅਰਲੀ ਯੂਰਪੀਅਨ ਅਕਾਊਂਟਸ ਆਫ਼ ਦਾ ਸਿੱਖਸ*, ਪੰਨਾ 16; ਜਾਰਜ ਫੋਰਸਟਰ, ਉਹੀ, ਪੰਨਾ 330.
36. ਜੇ.ਡੀ. ਕੁਨਿੰਘਮ, *ਏ ਹਿਸਟਰੀ ਆਫ ਦਾ ਸਿੱਖਸ ਫਰਾਮ ਦਾ ਓਜਿਰਨ ਆਫ਼ ਦਾ ਨੇਸ਼ਨ ਟੂ ਦਾ ਬੈਟਲਜ ਆਫ਼ ਦਾ ਸਤਲੁਜ*, ਲੰਦਨ, 1849, ਪੰਨਾ 112.
37. ਸੀ.ਐਚ. ਪੇਨ, *ਏ ਸ਼ਾਰਟ ਹਿਸਟਰੀ ਆਫ ਦਾ ਸਿੱਖਸ*, ਲੰਦਨ (ਪੁਸਤਕ ਛਪਣ ਦਾ ਸਾਲ ਵਰਨਨ ਨਹੀਂ), ਪੰਨਾ 63.
38. ਗੋਕਲ ਚੰਦ ਨਾਰੰਗ, *ਟਰਾਂਸਫਾਰਮੇਸ਼ਨ ਆਫ ਸਿਖਇਜਮ*, ਲਾਹੌਰ, 1946, ਪੰਨਾ 282; ਐਨ.ਕੇ. ਸਿਨਹਾ, *ਰਾਈਜ਼ ਆਫ ਦਾ ਸਿੱਖ ਪਾਵਰ*, ਕਲਕੱਤਾ 1936, ਪੰਨਾ 195, ਐਨ.ਕੇ ਸਿਨਹਾ ਭਾਵੇਂ ਗੁਰਮਤਿ ਲਈ 'ਡੀਅਟ' ਦੇ ਸ਼ਬਦਾਂ ਦੀ ਵਰਤੋਂ ਕਰਦੇ ਹਨ ਪਰੰਤੂ ਉਹ ਇਸ ਅਦਾਰੇ ਨੂੰ ਅਸੈਂਬਲੀ ਨਾਲ ਨਾ ਮਿਲਾਉਂਦੇ ਹੋਏ ਸਪੱਸ਼ਟ ਕਰਦੇ ਹਨ ਕਿ ਗੁਰਮੱਤਾ ਅਸੈਂਬਲੀ ਰਾਹੀਂ ਪਾਸ ਕੀਤਾ ਗਿਆ ਨਿਰਣਾ ਸੀ।

39. ਰਤਨ ਸਿੰਘ ਭੰਗੂ, *ਉਹੀ*, ਪੰਨਾ 331.
40. ਮੈਲਕਮ, *ਉਹੀ*, ਪੰਨੇ 96-97.
41. *ਉਹੀ*, ਪੰਨਾ 100.
42. *ਉਹੀ*, ਪੰਨਾ 102.
43. *ਉਹੀ*, ਪੰਨਾ 104.
44. *ਉਹੀ*, ਪੰਨਾ 107.
45. ਸੈਨਾਪਤਿ, (*ਉਹੀ*) (ਪੰਨੇ 22,24) ਨੇ ਮੈਲਕਮ ਦੇ ਇਸ ਕਥਨ ਸਬੰਧੀ ਖ਼ਾਲਸੇ ਦੀ ਰਹਿਤ ਦੇ ਸੰਦਰਭ ਵਿਚ ਵਡਮੁੱਲੀ ਰੌਸ਼ਨੀ ਪਾਈ ਹੈ।
46. ਮੈਲਕਮ, *ਉਹੀ*, ਪੰਨੇ 110-13.
47. *ਉਹੀ*, ਪੰਨੇ 113-114.
48. *ਉਹੀ*, ਪੰਨਾ 114.
49. *ਉਹੀ*, ਪੰਨਾ 115.

